*Punjabi Prose/Essays/Culture/Religion/Contemporary Issue*

# Shabdan De Kafle

by

**Kulbir Singh Sidhu, IAS**

# 1374, Sector 68, Mohali
Sahibzada Ajit Singh Nagar
Mobile 098140-15329, 0172-2218118
Email: kulbirsinghsidhuias@gmail.com

7th Oct. 2010
Published by Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan Ludhiana,
98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਸਮਰਪਣ




ਗੁਰੂਆਂ, ਪੀਰਾਂ, ਸ਼ਹੀਦਾਂ-ਮੁਰੀਦਾਂ, ਸੰਤਾਂ ਤੇ ਆਪਣੇ
ਵਡੇਰਿਆਂ ਦੀ ਰਹਿਮਤ ਅਤੇ ਹਮਸਫ਼ਰ
ਸੱਜਣਾਂ-ਮਿੱਤਰਾਂ ਦੀਆਂ ਦੁਆਵਾਂ ਨੂੰ
ਮੇਰੇ ਇਹ 'ਸ਼ਬਦਾਂ ਦੇ ਕਾਫ਼ਲੇ'
ਸੁੱਚੇ ਸਨੇਹ ਤੇ ਪਿਆਰ ਸਹਿਤ ਸਮਰਪਿਤ ਹਨ।



# ਮੰਗਲਾਚਰਣ

## ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅਰਦਾਸ

ੴ








ਦਸਮੇਸ਼ ਪਿਤਾ ਦੀ ਹਸਤ ਲਿਖਤ

### ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ

ਦੇਹਿ ਸ਼ਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।
ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ,
ਨਿਸਚੈ ਕਰ ਅਪਨੀ ਜੀਤ ਕਰੋਂ।।
ਅਰੁ ਸਿੱਖ ਹੋਂ ਅਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋਂ।।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਣ ਮੈ ਤਬ ਜੂਝ ਮਰੋਂ।।



ਧੰਨਾ ਹਰਿ ਧੰਨਾ

# ਤਤਕਰਾ

ਪ੍ਰਸਤਾਵਨਾ

# ਇਹ ਸ਼ਬਦਾਂ ਦੇ ਕਾਫ਼ਲੇ

ਕੁਲਬੀਰ ਸਿੰਘ ਸਿੱਧੂ ਦਾ ਮਨ ਸੋਹਣੇ ਸ਼ਬਦਾਂ, ਸੋਹਣੇ ਖਿਆਲਾਂ, ਸੋਹਣੇ ਸ਼ਿਅਰਾਂ ਤੇ ਸੁਹਣੇ ਸੁਪਨਿਆਂ ਨਾਲ ਜਗਮਗਾਉਂਦਾ ਅਸਮਾਨ ਹੈ। ਉਹ ਸਤਿ ਸੁਹਾਣ ਸਦਾ ਮਨ ਚਾਉ ਦਾ ਵਰੋਸਾਇਆ ਹੋਇਆ ਸ਼ਖਸ ਹੈ।

ਪ੍ਰੋ: ਪੂਰਨ ਸਿੰਘ ਵਾਂਗ ਉਸ ਦੇ ਸੁਪਨਿਆਂ ਵਿਚ ਵੀ ਪੰਜਾਬ ਦੇ ਦਰਿਆ ਖਾੜ-ਖਾੜ ਚੱਲਦੇ ਹਨ:

"ਰਾਵੀ ਸੁਹਣੀ ਪਈ ਵਗਦੀ
ਮੈਨੂੰ ਸਤਲੁਜ ਪਿਆਰਾ ਹੈ
ਮੈਨੂੰ ਬਿਆਸ ਪਈ ਖਿੱਚਦੀ
ਮੈਨੂੰ ਝਨਾਂ ਵਾਜਾਂ ਮਾਰਦੀ
ਮੈਨੂੰ ਜੇਹਲਮ ਪਿਆਰਦਾ
ਅਟਕਾਂ ਦੀ ਲਹਿਰਾਂ ਦੀ ਠਾਠ ਮੇਰੇ ਬੂਹੇ ਤੇ ਵੱਜਦੀ
ਖਾੜ ਖਾੜ ਚੱਲਣ ਵਿਚ ਮੇਰੇ ਸੁਫਨਿਆਂ
ਪੰਜਾਬ ਦੇ ਦਰਿਆ
ਪਿਆਰ ਅੱਗ ਇਨ੍ਹਾਂ ਨੂੰ ਲੱਗੀ ਹੋਈ
ਪਿਆਰਾ ਜਪੁ ਸਾਹਿਬ ਗਾਉਂਦੇ ਠੰਢੇ ਤੇ ਠਾਰਦੇ ਪਿਆਰਦੇ।"

ਸ਼ੇਖ ਫ਼ਰੀਦ ਤੋਂ ਲੈ ਕੇ ਸ਼ਿਵ ਕੁਮਾਰ ਤੱਕ ਅਤੇ ਉਸ ਤੋਂ ਵੀ ਅੱਗੇ ਕੁਲਬੀਰ ਸਿੰਘ ਸਿੱਧੂ ਦੇ ਮਨ ਵਿਚ ਸ਼ਾਇਰੀ ਦੇ ਚਿਰਾਗ ਜਗਦੇ ਹਨ। ਉਸ ਲਈ ਪੰਜਾਬ ਇਕ ਧਰਤ-ਖੰਡ ਤਾਂ ਹੈ ਹੀ, ਉਸ ਤੋਂ ਵੀ ਵੱਧ ਇਹ ਇਕ ਰੌਸ਼ਨ ਇਤਿਹਾਸ, ਇਕ ਖਿਆਲ, ਇਕ ਸੁਪਨਾ, ਇਕ ਸੰਕਲਪ ਹੈ। ਉਸ ਨੂੰ ਲੱਗਦਾ ਹੈ ਕਿ ਇਹ ਖਿਆਲ, ਇਹ ਸੁਪਨਾ ਇਸ ਵੇਲੇ ਸਾਨੂੰ ਆਪਣੀ ਸਾਕਾਰਤਾ ਲਈ ਪੁਕਾਰਦਾ ਹੈ।

ਡਿਪਟੀ ਕਮਿਸ਼ਨਰ ਤੇ ਕਮਿਸ਼ਨਰ ਜਿਹੇ ਉੱਚੇ ਅਹੁਦਿਆਂ 'ਤੇ ਕੰਮ ਕਰਦਿਆਂ

ਕੁਲਬੀਰ ਨੇ ਆਪਣੀ ਜੂਹ ਵਿਚਲੀ ਧਰਤੀ ਦੇ ਭੂਗੋਲ ਤੋਂ ਉਨ੍ਹਾਂ ਦਾ ਇਤਿਹਾਸ ਸੁਣਿਆ, ਨਵੇਂ ਸ਼ੁਭ ਕਰਮਨ ਦਾ ਇਤਿਹਾਸ ਸਿਰਜਿਆ ਤੇ ਉਸ ਧਰਤੀ ਉਤੇ ਉਸ ਇਤਿਹਾਸ ਨੂੰ ਰੂਪਮਾਨ ਕੀਤਾ ਅਤੇ ਆਪਣੇ ਸਫਿਆਂ 'ਤੇ ਅੰਕਿਤ ਕੀਤਾ। ਇਸ ਪੁਸਤਕ ਵਿਚ ਖਰੜ ਬਾਰੇ ਲਿਖਿਆ ਲੇਖ 'ਖਰੜ ਸਿਰਫ਼ ਖੈੜ ਹੀ ਨਹੀਂ ਹੈ ਦੋਸਤੋ' ਵੀ ਇਸੇ ਗੱਲ ਦੀ ਗਵਾਹੀ ਦਿੰਦਾ ਹੈ ਕਿ ਕੁਲਬੀਰ ਸਿੰਘ ਸਿੱਧੂ ਧਰਤ-ਖੰਡ ਨੂੰ ਸਿਰਫ਼ ਧਰਤ-ਦ੍ਰਿਸ਼ ਵਾਂਗ ਨਹੀਂ ਦੇਖਦਾ, ਉਹ ਉਸ ਦੇ ਕਣ-ਕਣ ਵਿਚੋਂ ਇਤਿਹਾਸ ਦੀਆਂ ਪੈੜਾਂ ਲੱਭ ਲੈਂਦਾ ਹੈ।

ਰੱਤ ਦੀ ਕਹਾਣੀ ਵੀ ਜੇ ਸਿਆਹੀ ਨਾਲ ਨਾ ਲਿਖੀ ਜਾਵੇ ਤਾਂ ਵਕਤ ਉਸ ਨੂੰ ਜੀਰ ਜਾਂਦੇ ਹਨ। ਇਸ ਗੱਲ ਦਾ ਕੁਲਬੀਰ ਸਿੰਘ ਸਿੱਧੂ ਨੂੰ ਤਿੱਖਾ ਅਹਿਸਾਸ ਹੈ। ਇਸ ਦਾ ਸਾਮਰਤੱਖ ਪ੍ਰਮਾਣ 'ਮਨਾਂ ਨੂੰ ਰਹਾਓ ਦੇਣ ਦੀ ਲੋੜ' ਵਾਲੇ ਲੇਖ ਵਿਚ ਮਿਲਦਾ ਹੈ। ਉਸ ਨੂੰ ਪ੍ਰੋ: ਪੂਰਨ ਸਿੰਘ ਤੋਂ 'ਪੰਜਾਬ ਜਿਉਂਦਾ ਹੈ ਗੁਰਾਂ ਦੇ ਨਾਮ 'ਤੇ' ਵਾਲੀ ਗੁੜ੍ਹਤੀ ਮਿਲੀ ਜਾਪਦੀ ਹੈ। ਉਸ ਦੇ ਇਸ ਪੁਸਤਕ ਵਿਚਲੇ ਲੇਖ '300 ਸਾਲ ਗੁਰੂ ਦੇ ਨਾਲ!' ਅਤੇ 'ਆਪਣੇ ਮਸੀਹੇ ਭੁੱਲਣ ਵਾਲਿਓ!', 'ਗਿਆਨ ਗੋਸ਼ਟੀਆਂ ਦਾ ਕੀ ਫਾਇਦਾ?', 'ਸ਼ਹੀਦੀ ਜੋੜ ਮੇਲੇ ਰੰਗ-ਤਮਾਸ਼ੇ ਨਹੀਂ ਹਨ' ਅਤੇ 'ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਵੀ ਲੰਘ ਗਈ' ਮੇਰੇ ਉਪਰੋਕਤ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹਨ।

ਕੁਲਬੀਰ ਸਿੰਘ ਸਿੱਧੂ ਦੀਆਂ ਦੋ ਪੁਸਤਕਾਂ ਜੋ ਇਸ ਕਿਤਾਬ ਤੋਂ ਪਹਿਲਾਂ ਮੇਰੀ ਨਜ਼ਰ ਵਿਚੋਂ ਗੁਜ਼ਰੀਆਂ: 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਅਤੇ 'ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ' (ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਸਿਹੱਦੇ) ਬਹੁਤ ਰਵਾਨੀ ਭਰੀ ਸ਼ਕਤੀਸ਼ਾਲੀ ਵਾਰਤਕ ਵਿਚ ਲਿਖੀਆਂ ਹੋਈਆਂ ਹਨ। ਸਿਰਫ਼ ਇਹੀ ਨਹੀਂ ਇਨ੍ਹਾਂ ਪੁਸਤਕਾਂ ਵਿਚਲੀ ਸਮੱਗਰੀ ਵੀ ਬਹੁਤ ਸਾਰਥਕ ਹੈ। ਕੁਲਬੀਰ ਹੋਰਾਂ ਆਪਣੇ ਵਿਸ਼ੇ ਨੂੰ ਗਹਿਰਾਈ ਅਤੇ ਵਿਸ਼ਾਲਤਾ ਪੱਖੋਂ ਜੋ ਵਿਸਥਾਰ ਦਿੱਤਾ ਹੈ, ਉਹ ਸਿਰਫ਼ ਖੋਜ ਸਦਕਾ ਹੀ ਸੰਪੰਨ ਨਹੀਂ ਹੋਇਆ। ਇਸ ਵਿਚ ਉਨ੍ਹਾਂ ਦਾ ਆਪਣੇ ਪੁਰਖਿਆਂ, ਆਪਣੀਆਂ ਜੜ੍ਹਾਂ, ਆਪਣੇ ਸ਼ਾਨਾ-ਮੱਤੇ ਵਿਰਸੇ ਪ੍ਰਤੀ ਅੰਤਾਂ ਦਾ ਮੋਹ-ਪਿਆਰ ਤੇ ਅਕੀਦਤ ਸ਼ਾਮਿਲ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਆਪਣੇ ਗੌਰਵਸ਼ਾਲੀ ਵਿਰਸੇ ਦੇ ਸਨਮੁੱਖ ਆਪਣੇ ਆਪ ਨੂੰ ਜਵਾਬਦੇਹ ਮਹਿਸੂਸ ਕਰਦੇ ਹਨ ਤੇ ਬੜੀ ਸ਼ਿੱਦਤ ਨਾਲ ਉਹ ਸਾਨੂੰ ਇਸ ਗੱਲ ਦਾ ਅਹਿਸਾਸ ਕਰਵਾਉਂਦੇ ਹਨ ਕਿ :

'ਦੂਰ ਜੇਕਰ ਅਜੇ ਸਵੇਰਾ ਹੈ
ਇਸ 'ਚ ਕਾਫੀ ਕਸੂਰ ਮੇਰਾ ਹੈ।'

ਇਸ ਤੋਂ ਇਲਾਵਾ ਉਨ੍ਹਾਂ ਦੀਆਂ ਦੋ ਹੋਰ ਪੁਸਤਕਾਂ ਵੀ ਮੇਰੇ ਧਿਆਨ ਵਿਚ ਹਨ। ਪਹਿਲੀ 'ਚਾਨਣ ਦਾ ਬਾਗ਼' ਜੋ ਕਿ ਜ਼ਿਲ੍ਹਾ ਫਿਰੋਜ਼ਪੁਰ ਤੇ ਬਠਿੰਡੇ ਦੇ ਹੋਏ ਨਾਮੀ ਕਿੱਸੇਕਾਰਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਦੀਆਂ ਵੰਨਗੀਆਂ ਦੀ ਪੇਸ਼ਕਾਰੀ ਸੀ।

ਦੂਜੀ ਪੁਸਤਕ 'ਸ਼ਹੀਦੀ ਦੀਆਂ ਸਰਹੱਦਾਂ ਤੋਂ ਵੀ ਅੱਗੇ ਨਿਭੀ ਜਿਗਰੀ ਯਾਰਾਂ ਦੀ ਯਾਰੀ' ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ ਤੇ ਉਸ ਦੇ ਸਾਥੀਆਂ ਬਾਰੇ ਨਾਯਾਬ ਜਾਣਕਾਰੀ ਦਿੰਦੀ ਹੈ। ਕੁਲਬੀਰ ਮੈਨੂੰ ਦੱਸਦਾ ਹੈ ਕਿ ਉਹ ਹੁਣ ਵੀ ਇਸ 'ਸ਼ਬਦਾਂ ਦੇ ਕਾਫ਼ਲੇ' ਤੋਂ ਇਲਾਵਾ ਪੰਜਾਬ ਦੇ ਸਭਿਆਚਾਰਕ ਵਿਰਸੇ ਸਬੰਧੀ 'ਵਿਰਸਾ ਤੇ ਵਿਸਮਾਦ' ਅਤੇ ਖਾਸ ਤੌਰ 'ਤੇ ਸਿੱਖ ਅਰਦਾਸ ਵਿਚ ਆਏ ਅਕਹਿ ਅਤੇ ਅਸਹਿ ਕਸ਼ਟ ਸਹਾਰਦੇ ਹੋਏ ਸਿੰਘਾਂ ਤੇ ਸਿੰਘਣੀਆਂ ਦੀਆਂ ਜੀਵਨੀਆਂ ਤੇ ਕੁਰਬਾਨੀਆਂ ਬਾਰੇ 'ਸ਼ਹੀਦਾਂ ਦੀ ਵਿਰਾਸਤ' ਮੁਕੰਮਲ ਕਰਨ ਦੇ ਮੁਕਾਮ ਉਤੇ ਪਹੁੰਚਿਆ ਹੋਇਆ ਹੈ। ਅਕਾਲ ਪੁਰਖ ਮਿਹਰ ਕਰੇ ਕਿ ਉਹ ਇਸ ਕੰਮ ਨੂੰ ਨਿਰਵਿਘਨ ਸੰਪੰਨ ਕਰਕੇ ਆਪਣੇ ਲੋਕਾਂ ਦੀ ਝੋਲੀ ਪਾ ਸਕੇ।

ਹਥਲੀ ਪੁਸਤਕ 'ਸ਼ਬਦਾਂ ਦੇ ਕਾਫ਼ਲੇ' ਵਿਚ ਪੰਜਾਬੀ ਸਭਿਆਚਾਰ, ਸਿੱਖ ਧਰਮ, ਪੰਜਾਬੀ ਭਾਸ਼ਾ, ਪੰਜਾਬੀ ਸਾਹਿਤ, ਪੰਜਾਬ ਦਾ ਇਤਿਹਾਸ, ਪੰਜਾਬੀ ਆਚਰਣ, ਪੰਜਾਬੀ ਸਿੱਖਿਆ, ਪੰਜਾਬ ਦੀ ਜਵਾਨੀ, ਪੰਜਾਬ ਦੀ ਦਾਨਸ਼ਵਰੀ, ਪੰਜਾਬੀ ਨਾਰੀ, ਪੰਜਾਬ ਦੀ ਰਾਜਨੀਤੀ ਆਦਿ ਵਿਸ਼ਿਆਂ ਨੂੰ ਛੂੰਹਦੀਆਂ 36 ਵੰਨ-ਸੁਵੰਨੀਆਂ ਰਚਨਾਵਾਂ ਸ਼ਾਮਿਲ ਹਨ।

ਕੁਲਬੀਰ ਸਿੰਘ ਸਿੱਧੂ ਯਥਾਰਥਵਾਦੀ ਤੇ ਸਪਸ਼ਟਵਾਦੀ ਹੈ। ਉਹ ਮੰਨਦਾ ਹੈ ਕਿ ਸਮਾਜ ਤੇ ਸਭਿਆਚਾਰ ਹਮੇਸ਼ਾਂ ਗਤੀਸ਼ੀਲ ਹਨ। ਸਮੇਂ ਨਾਲ ਇਹ ਬਦਲਦੇ ਆਏ ਹਨ ਤੇ ਬਦਲਦੇ ਰਹਿਣੇ ਹਨ। ਪਰ ਉਸ ਦਾ ਫਿਕਰ-ਝੋਰਾ ਇਹ ਹੈ ਕਿ ਆਪਣੇ ਨੇਕ ਵਡੇਰਿਆਂ ਦੇ ਸਮੇਂ ਦੇ ਸਭਿਆਚਾਰ ਦੀਆਂ ਸਮਾਜਿਕ ਤੇ ਸਦਾਚਾਰਕ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਸਮੇਂ ਦੀਆਂ ਤਬਦੀਲੀਆਂ ਤੇ ਸਾਡੀਆਂ ਪ੍ਰਗਤੀਵਾਦੀ ਉੱਚੀਆਂ ਉਡਾਰੀਆਂ ਨਾਲ ਬਦਲਣੀਆਂ ਨਹੀਂ ਚਾਹੀਦੀਆਂ। ਸਗੋਂ ਇਸ ਤੋਂ ਵੀ ਵੱਧ ਸਾਡੀਆਂ ਧਾਰਮਿਕ ਤੇ ਪੁਰਾਣੀਆਂ ਨੈਤਿਕ ਕਦਰਾਂ-ਕੀਮਤਾਂ ਸਾਡੀ ਜੀਵਨ ਸ਼ੈਲੀ ਦਾ ਅਟੁੱਟ ਅੰਗ ਰਹਿਣੀਆਂ ਚਾਹੀਦੀਆਂ ਹਨ। ਇਸ ਲਈ ਤਾਂ ਉਹ ਕਹਿੰਦਾ ਹੈ ਕਿ ਭਾਵੇਂ ਸੱਤ ਅਕਾਸ਼ਾਂ ਦੇ ਉਡਾਰੂ ਬਣੀਏ ਤੇ ਭਾਵੇਂ ਸੱਤ ਸਮੁੰਦਰਾਂ ਦੇ ਤਾਰੂ ਬਣੀਏ, ਪਰ ਰੱਬਾ! ਅਸੀਂ ਕਦੇ ਆਪਣੇ ਸੋਹਣੇ ਪੰਜਾਬ ਦੀ ਮਿੱਟੀ ਦਾ ਮੋਹ ਨਾ ਛੱਡੀਏ। ਇਸ ਦਾ ਸਪਸ਼ਟ ਪ੍ਰਗਟਾਵਾ 'ਖਿਆਲਾਂ ਦਾ ਚਿੜਚੋਲ੍ਹਾ', 'ਪੰਜਾਬੀ ਜੀਵਨ ਸ਼ੈਲੀ ਤੇ ਸਭਿਆਚਾਰ'

ਅਤੇ 'ਇੰਗਲੈਂਡ ਵਿਚ ਮੋਟਰ-ਵੇਅ 'ਤੇ ਭੱਜੀ ਫਿਰਦੀ ਜ਼ਿੰਦਗੀ' ਵਾਲੇ ਲੇਖਾਂ ਵਿਚ ਮਿਲਦਾ ਹੈ।

ਇਸ ਪੁਸਤਕ ਵਿਚ ਕੁਲਬੀਰ ਹੋਰਾਂ ਨੇ ਆਪਣੇ ਮਾਤਾ ਜੀ, ਪਿਤਾ ਜੀ ਤੇ ਦਾਦਾ ਜੀ ਨੂੰ ਵੀ ਬੜੀ ਸ਼ਿੱਦਤ ਨਾਲ ਕ੍ਰਮਵਾਰ 'ਮੇਰੀ ਮਾਂ ਸੀ ਠੰਢੀ ਛਾਂ', ਪਾਪਾ ਜੀ ਦੇ ਸ਼ਰਧਾਂਜਲੀ ਸਮਾਰੋਹ ਸਮੇਂ 'ਆਦਰਸ਼ ਕਰਮਯੋਗੀ ਪਿਤਾ ਨੂੰ ਅਲਵਿਦਾ' ਅਤੇ 'ਖੂੰਡੇ ਵਾਲੇ ਬਾਬਾ ਜੀ ਸ੍ਰ: ਜਗਤ ਸਿੰਘ' ਨੂੰ ਬੜੇ ਹੀ ਵਿਰਾਗ ਤੇ ਸੁਹਜਮਈ ਅੰਦਾਜ਼ ਵਿਚ ਯਾਦ ਕੀਤਾ ਹੈ। ਇਸ ਤੋਂ ਇਲਾਵਾ ਉਹ ਆਪਣੇ ਦੋਸਤ ਡਾ. ਸ਼ਵਿੰਦਰ ਸਿੰਘ ਸੰਧੂ ਤੇ ਉਸ ਦੀ ਧਰਮ ਪਤਨੀ ਬੀਬੀ ਮਨਵੀਨ ਕੌਰ ਸੰਧੂ ਦੀ ਬੇਵਕਤੀ ਮੌਤ ਨੂੰ ਬਹੁਤ ਹੀ ਸ਼ਿੱਦਤ ਨਾਲ ਮਹਿਸੂਸ ਕਰਦਾ ਹੈ। ਉਸ ਨੇ ਪ੍ਰੋ: ਕਰਮ ਸਿੰਘ ਤੇ ਪ੍ਰੋ: ਮਹਿੰਦਰ ਸਿੰਘ ਚੀਮਾ ਜਿਹੇ ਦੋਸਤਾਂ ਨੂੰ ਪੰਜਾਬੀ ਵਿਰਾਸਤ ਦੇ ਅਲੰਬਰਦਾਰ ਅਤੇ ਸ਼ਬਦਾਂ ਦੇ ਜੋਗੀ ਪੀਰ ਕਹਿ ਕੇ ਯਾਦ ਕੀਤਾ ਹੈ।

'ਸਾਡੀ ਸਿੱਖਿਆ ਪ੍ਰਣਾਲੀ ਦੇ ਕੁਝ ਕੁ ਚਮਤਕਾਰੇ' ਅਤੇ 'ਮਹਾਂਭਾਰਤ ਦੇ ਵੀਰ ਅਭਿਮਨਯੂੰ ਤੁੱਲ ਅੱਜ ਦਾ ਵਿਦਿਆਰਥੀ' ਵਾਲੇ ਲੇਖ ਸਾਡੇ ਵਿਦਿਅਕ ਢਾਂਚੇ, ਅਧਿਆਪਕਾਂ ਤੇ ਵਿਦਿਆਰਥੀਆਂ ਦੀ ਅਜੋਕੀ ਸਥਿਤੀ ਬਾਰੇ ਉਸ ਦੀ ਡੂੰਘੀ ਚਿੰਤਾ ਦਾ ਸਾਨੂੰ ਅਹਿਸਾਸ ਕਰਵਾਉਂਦੇ ਹਨ। ਉਹ ਵਿਦਿਆ-ਮੰਦਿਰਾਂ ਰੂਪੀ ਸਕੂਲਾਂ ਤੇ ਕਾਲਜਾਂ ਵਿਚ ਮਿਆਰੀ ਤੇ ਸਦਾਚਾਰੀ ਸਿੱਖਿਆ ਦੀ ਘਾਟ ਬਾਰੇ ਚਿੰਤਤ ਹੈ, ਕਿਉਂਕਿ ਉਹ ਖ਼ੁਦ ਗੁਰੂਕੁਲ ਸਿੱਖਿਆ ਪ੍ਰਣਾਲੀ ਤੇ ਗੁਰੂ ਸ਼ਿਸ਼ ਪ੍ਰੰਪਰਾ ਦਾ ਧਾਰਨੀ ਹੈ। ਇਹ ਲੇਖ ਕੁਲਬੀਰ ਸਿੰਘ ਦੀ ਆਦਰਸ਼ ਅਧਿਆਪਕਾਂ ਤੇ ਵਿਦਿਆਰਥੀਆਂ ਸਬੰਧੀ ਸ਼ਿੱਦਤ ਭਰੀ ਸੋਚ ਤੇ ਉਸ ਦੇ ਸੰਕਲਪ ਦਾ ਲਖਾਇਕ ਹਨ।

ਇਸ ਤਰ੍ਹਾਂ ਹੀ 'ਅਜ਼ਾਦ ਕੌਣ ਹੈ ਕਾਂ, ਕੁੱਤਾ ਜਾਂ ਆਦਮੀ' ਰਾਜਸੀ ਲੀਕਾਂ ਅਤੇ ਇਨਸਾਨ ਦੀਆਂ ਆਪੇ ਆਪਣੇ ਪੈਰੀਂ ਪਾਈਆਂ ਬੇੜੀਆਂ ਤੇ ਦਿਲਚਸਪ ਵਿਅੰਗ ਹਨ। ਇਸ ਦਾ ਕਾਰਨ ਇਹ ਹੈ ਕਿ ਬੇਸ਼ੱਕ ਸੰਨ 1947 ਵਿਚ ਦੇਸ਼ ਦੀ ਅਣਹੋਈ ਵੰਡ ਹੋਈ। ਪਰ ਕੁਲਬੀਰ ਇਹ ਮਾਨਸਿਕ ਤੌਰ 'ਤੇ ਮੰਨਦਾ ਹੀ ਨਹੀਂ ਕਿ ਪੰਜਾਬ ਤੇ ਪੰਜਾਬੀਅਤ ਨੂੰ ਕਦੇ ਵੰਡਿਆ ਜਾ ਸਕਦਾ ਹੈ। ਉਸ ਦੀ ਸ਼ਿੱਦਤ ਭਰੀ ਸੰਵੇਦਨਾ ਹਿੰਦ-ਪਾਕਿ ਦੇ ਕਰੋੜਾਂ ਪੂਰਬੀ ਤੇ ਪੱਛਮੀ ਪੰਜਾਬ ਦੇ ਪੰਜਾਬੀਆਂ ਦੀਆਂ ਧੁਰ ਆਤਮਾ ਤੋਂ ਭਾਵਨਾਵਾਂ ਤੇ ਦਿਲੀ ਸਾਂਝਾਂ ਦੀ ਤਰਜਮਾਨੀ ਕਰਦੀ ਹੈ। ਉਸ ਦਾ ਇਸ ਪੁਸਤਕ ਵਿਚਲਾ ਲੇਖ 'ਬਾਬਾ ਨਾਨਕ ਤੇ ਫ਼ਰੀਦ ਨੂੰ ਕਿਵੇਂ ਵੰਡਾਂਗੇ?' ਉਸ ਦੀ ਸੋਚਣੀ ਕੁਦਰਤ ਦੇ ਅਟਲਾਧੇ ਨਿਯਮ ਨਾਲ ਸਰੋਬਾਰ ਹੈ ਕਿ ਪਾਣੀ ਵਿਚ ਕਦੇ ਲਕੀਰ ਖਿੱਚੀ

ਹੀ ਨਹੀਂ ਜਾ ਸਕਦੀ। ਇਸ ਲਈ 'ਫੇਰ ਮੇਲ ਕਰਾ ਦੇ ਰੱਬਾ ਦਿੱਲੀ ਤੇ ਲਾਹੌਰ ਦਾ' ਵਰਗੇ ਵਿਸ਼ਵਾਸ ਤੇ ਅਕੀਦਤਮੰਦੀ ਨਾਲ ਉਹ ਦੁਆ ਕਰਦਾ ਹੈ। ਉਸ ਦਾ ਲੇਖ 'ਸਲਾਮ ਤੋਂ ਸਿਜਦੇ ਤੱਕ' ਬੇਸ਼ੱਕ ਉਸ ਦੀ ਨੌਕਰੀ ਦੀ ਸ਼ੁਰੂਆਤ ਤੋਂ ਅਖੀਰ ਤਕ ਪੀਰਾਂ-ਫ਼ਕੀਰਾਂ ਪ੍ਰਤੀ ਸ਼ਰਧਾ ਸਬੰਧੀ ਹੈ। ਪਰ ਕੁਲ ਮਿਲਾ ਕੇ ਬਾਬਾ ਫ਼ਰੀਦ ਜੀ ਵਾਸਤੇ ਉਸ ਦੀ ਡੂੰਘੀ ਸ਼ਰਧਾ ਇਸ ਲੇਖ ਦਾ ਕੇਂਦਰ ਬਿੰਦੂ ਬਣਦੀ ਹੈ।

ਕੁਲਬੀਰ ਦੀ ਸੰਜੀਦਗੀ ਵਿਚ ਮਲਵਈ ਮਸਖਰਾਪਣ ਵੀ ਕੁੱਟ-ਕੁੱਟ ਕੇ ਭਰਿਆ ਹੋਇਆ ਹੈ। ਕਿਰਸਾਣੀ ਤੋਂ ਉਭਰਿਆ ਇਹ ਆਪਣੀ ਧਰਤੀ ਨਾਲ ਜੁੜਿਆ ਅਫ਼ਸਰ ਪੁੱਤ ਥਾਂ-ਥਾਂ 'ਤੇ ਮਿੱਠੀ ਮਸ਼ਕਰੀ ਕਰਦਾ ਹੈ। ਖਾਸ ਤੌਰ 'ਤੇ 'ਕੁੱਝ ਹੱਸ ਵੇ ਮਨਾਂ ਕੁੱਝ ਖੇਡ ਵੇ ਮਨਾਂ' ਵਾਲੇ ਲੇਖ ਵਿਚ ਤਾਂ ਉਹ ਸਾਰੇ ਪੰਜਾਬ ਤੇ ਪੰਜਾਬੀਆਂ ਨੂੰ ਹੀ ਹਾਸੇ ਦੀ ਟਕਸਾਲ ਬਣਾ ਦਿੰਦਾ ਹੈ। ਇਸ ਲੇਖ ਵਿਚ ਨਿਹੰਗਾਂ ਦੀ ਚੜ੍ਹਦੀਕਲਾ ਵਾਲੀ ਜੀਵਨ ਜਾਚ ਵੰਨਗੀ ਮਾਤਰ ਵਿਸ਼ੇਸ਼ ਤੌਰ 'ਤੇ ਦਿੱਤੀ ਗਈ ਹੈ। ਉਸ ਦੀ ਨਿਹੰਗਾਂ ਦੇ ਜੀਵਨ ਬਾਰੇ ਜਾਣਕਾਰੀ ਦੀ ਸ਼ੁਰੂਆਤ ਨਿਹੰਗ ਸਿੰਘਾਂ ਦੇ ਤਰਨਾ ਦਲ ਦੇ ਹੈੱਡਕੁਆਟਰ ਬਾਬਾ ਬਕਾਲਾ ਸਬ ਡਿਵੀਜ਼ਨ ਤੋਂ ਹੋਈ ਅਤੇ ਬੁੱਢਾ ਦਲ ਦੇ ਹੈੱਡਕੁਆਟਰ ਤਲਵੰਡੀ ਸਾਬੋ ਵਿਖੇ ਉਸ ਦੀ ਬਤੌਰ ਐੱਸ.ਡੀ.ਐੱਮ. ਦੀ ਨਿਯੁਕਤੀ ਸਮੇਂ ਹੋਈ। ਇਸ ਲਈ ਹੀ ਉਸ ਨੂੰ ਸੁਭਾਵਿਕ ਤੌਰ 'ਤੇ ਆਮ ਲੋਕ ਤੇ ਉਸ ਦੇ ਸਾਥੀ ਨਿਹੰਗ ਸਿੰਘ ਜਾਂ ਜਥੇਦਾਰ ਦਾ ਨਾਮ ਵੀ ਅਕਸਰ ਦਿੰਦੇ ਰਹੇ ਹਨ।

ਫਿਰ 'ਪੰਜਾਬੀ ਦੀ ਦੁਰਦਸ਼ਾ', 'ਡਰਦੀ ਹਰਿ ਹਰਿ ਕਰਦੀ', 'ਜਿਤੁ ਜੰਮਹਿ ਰਾਜਾਨ', 'ਕੌਮੀ ਆਚਰਣ ਇਕ ਟੇਢੀ ਖੀਰ', 'ਜਿਨ੍ਹੇ ਨਾਜ਼ ਹੈ ਹਿੰਦ ਪਰ...' ਅਤੇ 'ਸ਼ਹੀਦੀ ਜੋੜ ਮੇਲੇ ਰੰਗ-ਤਮਾਸ਼ੇ ਨਹੀਂ ਹਨ' ਵਾਲੇ ਸਾਰੇ ਲੇਖ ਮੌਜੂਦਾ ਹਾਲਾਤਾਂ ਸਬੰਧੀ ਉਸ ਦੀ ਸੰਜੀਦਗੀ ਤੇ ਗੰਭੀਰਤਾ ਦੇ ਬਹੁਤ ਵਧੀਆ ਸੁਮੇਲ ਵਾਲੀ ਉਸ ਦੀ ਵਿਅੰਗਕਾਰੀ ਨਾਲ ਭਰਪੂਰ ਹਨ। ਉਹ ਗੰਭੀਰ ਤੋਂ ਗੰਭੀਰ ਗੱਲ ਬੜੀ ਸਾਦਗੀ ਤੇ ਵਿਦਵਤਾ ਨਾਲ ਮਜ਼ਾਹੀਆ ਟੋਟਕਿਆਂ ਰਾਹੀਂ ਕਹਿਣ ਦਾ ਹੁਨਰ ਰੱਖਦਾ ਹੈ।

ਮੈਂ ਉਸ ਨੂੰ ਉਸ ਦੇ ਪ੍ਰਸ਼ਾਸਨਿਕ ਸਮੇਂ ਤੋਂ ਜਾਣਦਾ ਹਾਂ। ਜਦੋਂ ਕਿ ਉਹ ਆਪਣੀ ਪ੍ਰਸ਼ਾਸਨਿਕ ਕਾਰਜਕੁਸ਼ਲਤਾ ਕਰਕੇ ਜਾਣਿਆ ਜਾਂਦਾ ਸੀ। ਇਸ ਲਈ ਹੀ ਉਸ ਨੂੰ 1999 ਤੋਂ ਬਾਅਦ ਮਨਾਈਆਂ ਜਾਣ ਵਾਲੀਆਂ ਸਭ ਸ਼ਤਾਬਦੀਆਂ ਦਾ ਸੂਤਰਧਾਰ ਬਣਾਇਆ ਗਿਆ। ਪਰ ਉਹ ਇਨ੍ਹਾਂ ਸ਼ਤਾਬਦੀਆਂ ਦੇ ਪਿੱਛੇ ਜਾਂ ਸਰਕਾਰੀ ਨੌਕਰੀ ਦੇ ਰੌਲਿਆਂ-ਗੌਲਿਆਂ ਪਿੱਛੇ ਜੋ ਬੇਅੰਤ ਮਾਨਸਿਕ ਬੋਝ ਹੁੰਦਾ ਸੀ; ਉਸ ਨੂੰ ਮਲਵਈ ਅੰਦਾਜ਼ ਵਿਚ ਆਪਣੇ ਹੀ ਟੋਟਕਿਆਂ ਵਿਚ ਬਦਲ ਕੇ ਆਪ ਵੀ ਆਪਣਾ ਮਨ ਹੌਲਾ

ਕਰ ਲੈਂਦਾ ਸੀ ਤੇ ਉਸ ਦੇ ਨਾਲ ਆਪਣੇ ਅਫ਼ਸਰਾਂ ਤੇ ਕਰਮਚਾਰੀਆਂ ਦੀ ਟੀਮ ਨਾਲ ਵੀ ਲੋੜ ਅਨੁਸਾਰ ਸ਼ੁਗਲ-ਮੁਗਲ ਕਰ ਲੈਂਦਾ ਸੀ। ਇਹ ਸਭ ਕੁਝ ਉਸ ਦੇ ਵਿਅਕਤੀਤਵ ਤੇ ਉਸ ਦੀ ਲੇਖਣੀ ਦਾ ਹੁਣ ਹਿੱਸਾ ਬਣ ਚੁੱਕਿਆ ਹੈ। ਉਸ ਦੇ ਦੋਸਤਾਂ ਨੇ ਉਸ ਨੂੰ ਅਕਸਰ ਕਹਿੰਦੇ ਸੁਣਿਆ ਸੀ ਕਿ ਜਦੋਂ ਮੇਰੇ ਉਤੇ ਕੋਈ ਮਾਨਸਿਕ ਦਬਾਅ ਬਣਦਾ ਹੈ ਤਾਂ ਗੁਰੂ ਕ੍ਰਿਪਾ ਨਾਲ ਮੈਨੂੰ ਕੋਈ ਨਾ ਕੋਈ ਅਜਿਹਾ ਟੋਟਕਾ ਜਾਂ ਫੁਰਨਾ ਫੁਰਦਾ ਹੈ, ਜੋ ਕਿ ਉਸ ਮਾਨਸਿਕ ਪ੍ਰੇਸ਼ਾਨੀ ਦਾ ਤੋੜ ਤੇ ਹੱਲ ਬਣ ਜਾਂਦਾ ਹੈ।

ਉਸ ਦੀ ਵਿਅੰਗਾਤਮਿਕ ਸ਼ੈਲੀ ਉਸ ਦੀ 'ਸ਼ੁਭ ਕਰਮਨ' ਦੀ ਦਿਲੀ ਖ਼ਾਹਿਸ਼ ਪ੍ਰਗਟਾਉਂਦੀ ਹੈ। ਕੁਲਬੀਰ ਦਾ ਵਿਅੰਗ ਇੰਨਾ ਸਿਹਤਮੰਦ ਹੈ ਕਿ ਆਪਣੇ ਆਪ ਨੂੰ ਤੇ ਆਪਣੇ ਵਰਗੇ ਹੋਰ ਸਰਕਾਰੀ ਅਹੁਦੇਦਾਰਾਂ ਨੂੰ ਵੀ 'ਜਨਾਬੀ ਨੇ ਗਾਲਿਬ ਨਿਕੰਮਾ ਕਰ ਦੀਆ' ਅਤੇ 'ਦਫ਼ਤਰੀ ਸਭਿਆਚਾਰ ਦੇ ਰੰਗ-ਤਮਾਸ਼ੇ' ਵਿਚ ਨਹੀਂ ਬਖਸ਼ਦਾ। ਸਪਸ਼ਟ ਹੈ ਕਿ ਉਹ ਆਪਣੇ ਆਪ ਉਤੇ ਵੀ ਹੱਸਣਾ ਜਾਣਦਾ ਹੈ ਤੇ ਦੂਜਿਆਂ ਨੂੰ ਹਸਾਉਣਾ ਵੀ ਜਾਣਦਾ ਹੈ। ਪਰ ਉਸ ਦੇ ਮਨ ਵਿਚ ਕਿਸੇ ਲਈ ਵਿਰੋਧ ਭਾਵ ਨਹੀਂ ਹੈ, ਸਗੋਂ ਆਪਣੇ ਲੋਕਾਂ ਲਈ ਪਿਆਰ ਹੀ ਪਿਆਰ ਹੈ।

'ਸ਼ਬਦਾਂ ਦੇ ਕਾਫ਼ਲੇ' ਵਿਚ ਪੰਜਾਬੀ ਸਭਿਆਚਾਰ ਦੇ ਅਤੀਤ ਅਤੇ ਭਵਿੱਖ ਦੇ ਭਰਪੂਰ ਝਲਕਾਰੇ ਮੌਜੂਦ ਹਨ। ਪਰ ਇਸ ਦਾ ਬਹੁਤਾ ਸਰੋਕਾਰ ਵਰਤਮਾਨ ਨਾਲ ਹੈ। ਵਰਤਮਾਨ ਦੀ ਹਰ ਘਟਨਾ, ਖ਼ਬਰ, ਦ੍ਰਿਸ਼ ਲੇਖਕ ਦੇ ਮਨ ਵਿਚ ਕਿੰਨਾ ਕੁੱਝ ਉਜਾਲਾ ਕਰ ਜਾਂਦਾ ਹੈ। ਇਹ ਤੱਥ ਗਵਾਹ ਹੈ ਕਿ ਕੁਲਬੀਰ ਸਿੰਘ ਸਿੱਧੂ ਦਾ ਮਨ ਸਿਰਫ਼ ਸੰਵੇਦਨਸ਼ੀਲ ਹੀ ਨਹੀਂ ਬਹੁਤ ਕਲਪਨਾਸ਼ੀਲ ਅਤੇ ਸਿਰਜਣਾਤਮਕ ਵੀ ਹੈ। ਉਸ ਦੀ ਨਜ਼ਰ ਹਰ ਘਟਨਾ ਦੀਆਂ ਜੜ੍ਹਾਂ ਤੱਕ ਹੀ ਨਹੀਂ ਉਸ ਦੇ ਫਲਾਂ ਤੱਕ ਵੀ ਜਾਂਦੀ ਹੈ। ਉਹ ਹਰ ਪਲ ਨੂੰ ਅਨੇਕ ਬੀਤੇ ਅਤੇ ਆਉਣ ਵਾਲੇ ਪਲਾਂ ਵਿਚ ਪਰੋ ਕੇ ਦੇਖਦਾ ਹੈ।

ਅਸਲ ਵਿਚ ਕੁਲਬੀਰ ਸਿੰਘ ਹਰ ਪਲ-ਹਰ ਛਿਣ ਇਤਿਹਾਸ ਜਿਉਂਦਾ ਹੈ। ਇਸ ਲਈ ਇਸ ਪੁਸਤਕ ਵਿਚ ਉਹ ਅਨੇਕ ਵਿਅਕਤੀਆਂ, ਮੰਜ਼ਰਾਂ, ਝਾਕੀਆਂ, ਮਾਨਸਿਕ ਅਵਸਥਾਵਾਂ 'ਚੋਂ ਲੰਘਦਾ ਹੋਇਆ ਆਪਣੀ ਇਸ ਪੁਸਤਕ ਦਾ ਅੰਤ ਇਤਿਹਾਸਕ ਪਿਛੋਕੜ ਵਾਲੇ ਲੇਖਾਂ ਨਾਲ ਕਰਦਾ ਹੈ। ਇਸ ਪ੍ਰਸੰਗ ਵਿਚ ਆਪਣੇ ਮਸੀਹੇ ਭੁੱਲਣ ਵਾਲਿਓ, ਗਿਆਨ ਗੋਸ਼ਟੀਆਂ ਦਾ ਕੀ ਫਾਇਦਾ, ਸ਼ਹੀਦੀ ਜੋੜ ਮੇਲੇ ਰੰਗ-ਤਮਾਸ਼ੇ ਨਹੀਂ ਹਨ, ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਵੀ ਲੰਘ ਗਈ, ਉਸ ਦੇ ਇਕ ਤੋਂ ਵੱਧ ਇਕ ਲੇਖ ਕੌਮ ਦੇ ਸ਼ਹੀਦਾਂ ਪ੍ਰਤੀ ਡੂੰਘੀ ਸੰਵੇਦਨਾ ਤੇ ਜਾਗਰੂਕਤਾ ਦੇ ਲਖਾਇਕ ਹਨ। ਉਹ ਆਪਣੀ ਪੁਸਤਕ ਨੂੰ ਭਾਵਨਾ ਭਰਪੂਰ ਕੌਮੀ ਸ਼ਰਧਾਂਜਲੀ ਵਜੋਂ ਲਿਖੇ 'ਪ੍ਰਣਾਮ ਸ਼ਹੀਦਾਂ ਨੂੰ' ਵਾਲੇ ਲੇਖ ਨਾਲ ਸੰਪੰਨ ਕਰਦਾ ਹੈ।

ਕੁਲਬੀਰ ਸਿੰਘ ਸਿੱਧੂ ਹਰ ਛਿਣ ਆਪਣੇ-ਆਪ ਨੂੰ ਤੇ ਆਪਣੇ ਆਪ ਜਿਹਿਆਂ ਨੂੰ ਆਪਣੀ ਇਤਿਹਾਸਕ ਜ਼ਿੰਮੇਵਾਰੀ ਦੇ ਰੂ-ਬ-ਰੂ ਕਰਦਾ ਹੈ। ਉਹ ਕਿਸੇ ਪਲ ਗਾਫ਼ਲ ਨਹੀਂ ਹੋਣਾ ਚਾਹੁੰਦਾ। ਉਹ ਇਸ ਸੂਫੀ ਵਾਕ ਦਾ ਵਿੰਨ੍ਹਿਆ ਹੋਇਆ ਹੈ : 'ਜੋ ਦਮ ਗਾਫ਼ਲ, ਸੋ ਦਮ ਕਾਫ਼ਰ।' ਉਹ ਹਰ ਘੜੀ ਯਾਦ ਰੱਖਦਾ ਤੇ ਸਾਨੂੰ ਯਾਦ ਕਰਵਾਉਂਦਾ ਰਹਿੰਦਾ ਹੈ ਕਿ ਅਸੀਂ ਜਿਸ ਮਹਾਨ ਇਤਿਹਾਸ ਦੇ ਵਾਰਸ ਹਾਂ, ਸਾਡਾ ਕਿਰਦਾਰ ਉਸ ਨਾਲ ਬਰ ਮੇਚਣ ਦੇ ਯੋਗ ਕਿਉਂ ਨਹੀਂ?

'ਸ਼ਬਦਾਂ ਦੇ ਕਾਫ਼ਲੇ' ਕਈ ਪੱਖਾਂ ਤੋਂ ਇਕ ਭਰਪੂਰ ਪੁਸਤਕ ਹੈ। ਇਹ ਇਕ ਹੱਸਾਸ ਦਾਨਸ਼ਵਰ ਦੇ ਮਨ ਵਿਚ ਸਮੇਂ-ਸਮੇਂ ਉੱਠੀਆਂ ਤਰੰਗਾਂ ਦੀ ਸ਼ਬਦੀ ਤਸਵੀਰ ਹੈ। ਇਹ ਸੋਚਾਂ ਦਾ ਚੰਬਾ ਹੈ, ਅਹਿਸਾਸਾਂ ਦਾ ਝੁਰਮਟ ਹੈ ਤੇ ਦਿਲ ਵਿਚ ਉੱਠਦੀਆਂ ਛੱਲਾਂ ਦਾ ਅਨੁਵਾਦ ਹੈ। ਇਸ ਵਿਚ ਆਪਣੇ ਪੁਰਖਿਆਂ, ਆਪਣੇ ਸਮਕਾਲੀਆਂ ਅਤੇ ਆਪਣੇ ਵਾਰਸਾਂ ਨਾਲ ਇਕ ਸੂਖਮ ਗੁਫ਼ਤਗੂ ਹੈ। ਇਸ ਵਿਚ ਇਤਿਹਾਸ ਦੇ ਸਨਮੁੱਖ ਕੀਤਾ ਗਿਆ ਆਤਮ-ਚਿੰਤਨ ਹੈ।

ਇਹ 'ਸ਼ਬਦਾਂ ਦੇ ਕਾਫ਼ਲੇ' ਦਰਅਸਲ ਉਨ੍ਹਾਂ ਦਰਿਆਵਾਂ ਜਿਹੇ ਹਨ; ਜਿਹੜੇ ਪੂਰਨ ਸਿੰਘ ਦੇ ਸੁਫਨਿਆਂ ਵਿਚ ਖਾੜ-ਖਾੜ ਵੱਜਦੇ ਹਨ। ਇਹ ਸਦਾ ਜਾਗਦੇ ਹਨ, ਹਰ ਪਲ ਸਫ਼ਰ ਵਿਚ ਹਨ, ਇਨ੍ਹਾਂ ਦੇ ਸੀਨੇ ਪਈ ਖਿੱਚ ਕਦਮ-ਕਦਮ ਇਨ੍ਹਾਂ ਨੂੰ ਵਸਲ ਵੱਲ ਲਈ ਜਾਂਦੀ ਹੈ। ਇਹੀ ਤਾਂ ਜੀਵਨ ਆਦਰਸ਼ ਹੈ। ਪੂਰਨ ਸਿੰਘ ਹੋਰਾਂ ਦੇ ਹੀ ਲਫਜ਼ਾਂ ਵਿਚ :

'ਦਰਿਆ ਹੋ ਰਹਿਣਾ
ਦਰਿਆ ਹੋ ਜੀਣਾ
ਇਹੀ ਸਾਡੇ ਸਤਿਗੁਰਾਂ ਦਾ ਸਾਨੂੰ ਆਦੇਸ਼ ਹੈ।'



ਸੁਰਜੀਤ ਪਾਤਰ
ਸਾਹਿਤ ਅਕੈਡਮੀ ਐਵਾਰਡ
ਤੇ
ਗਿਆਨ ਪੀਠ ਐਵਾਰਡ

(ii)

## ਪੰਜਾਬੀ ਸੱਥ ਦੇ ਦੋ ਭਰਾਵਾਂ ਵਲੋਂ

## "ਦੋ ਸ਼ਬਦ"

### ਆਸ ਦੀ ਕਿਰਨ- ਸ੍ਰ: ਕੁਲਬੀਰ ਸਿੰਘ ਸਿੱਧੂ ਆਈ.ਏ.ਐੱਸ.

'ਸ਼ਬਦਾਂ ਦੇ ਕਾਫ਼ਲੇ' ਬਾਈ ਜੀ ਸ੍ਰ: ਕੁਲਬੀਰ ਸਿੰਘ ਸਿੱਧੂ ਆਈ.ਏ.ਐੱਸ. ਦੁਆਰਾ ਲਿਖੀ ਗਈ ਬੇਹਤਰੀਨ ਪੁਸਤਕ ਹੈ। ਲੇਖਕ ਪੰਜਾਬੀ ਸਭਿਆਚਾਰ ਨੂੰ ਪ੍ਰਣਾਇਆ ਹੋਇਆ ਹੈ, ਧੁਰ ਅੰਦਰੋਂ ਜੁੜਿਆ ਹੋਇਆ, ਆਪਣੇ ਵਿਰਸੇ ਨਾਲ ਹਕੀਕੀ ਮੋਹ ਕਰਨ ਵਾਲਾ ਵਿਦਵਾਨ ਹੈ। ਉਸ ਕੋਲ ਬਹੁਤ ਲੰਮਾ ਪ੍ਰਸ਼ਾਸਕੀ ਤਜਰਬਾ ਹੈ ਕਿਉਂਕਿ ਉਹ ਕਈ ਜ਼ਿਲ੍ਹਿਆਂ ਅਤੇ ਡਵੀਜ਼ਨਾਂ ਦਾ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਰਹਿ ਚੁੱਕਾ ਹੈ। ਉਸ ਦਾ ਵੱਖ-ਵੱਖ ਕਿਸਮ ਦੇ ਰਾਜਨੀਤਿਕ ਲੋਕਾਂ, ਦਫ਼ਤਰੀ ਬਾਬੂਆਂ ਅਤੇ ਆਮ ਲੋਕਾਂ ਨਾਲ ਵਾਹ ਪੈਂਦਾ ਰਿਹਾ ਹੈ। ਸਭ ਦੇ ਕਿਰਦਾਰ ਤੋਂ ਉਹ ਭਲੀ ਭਾਂਤ ਵਾਕਫ ਹੈ। ਦਫ਼ਤਰਾਂ ਵਿਚ ਫੈਲੇ ਭ੍ਰਿਸ਼ਟਾਚਾਰ ਤੋਂ ਉਹ ਦੁਖੀ ਹੈ। ਉਹ ਕੁਝ ਅਮਲੀ ਰੂਪ ਵਿਚ ਕਰਨਾ ਚਾਹੁੰਦਾ ਹੈ। ਉਸ ਦੇ ਸੁਝਾਅ ਕਾਬਲੇ ਗੌਰ ਹਨ।

ਅਸੀਂ ਦੇਖ ਰਹੇ ਹਾਂ ਕਿ ਕੌਮੀ ਚਰਿੱਤਰ ਵਿਚ ਗਿਰਾਵਟ ਆ ਗਈ ਹੈ। ਨੌਜਵਾਨ ਨਸ਼ਿਆਂ ਵੱਲ ਲੱਗ ਗਏ ਹਨ। ਦਾਜ-ਦਹੇਜ, ਜਾਤ-ਪਾਤ, ਭਰੂਣ ਹੱਤਿਆ, ਸੋਸ਼ੇਬਾਜ਼ੀ, ਦਿਖਾਵੇਬਾਜ਼ੀ, ਭਾਈ ਭਤੀਜਾਵਾਦ, ਭ੍ਰਿਸ਼ਟਾਚਾਰ, ਬਰੁਜ਼ਗਾਰੀ ਆਦਿ ਅਲਾਮਤਾਂ ਨੇ ਸਮਾਜ ਨੂੰ ਬੁਰੀ ਤਰ੍ਹਾਂ ਜਕੜ ਲਿਆ ਹੈ। ਜੇ ਅਸੀਂ ਇਸ ਤੋਂ ਨਿਜਾਤ ਪਾ ਕੇ, ਸਭਿਅਕ ਸਮਾਜ ਦੀ ਸਿਰਜਣਾ ਕਰਨੀ ਚਾਹੁੰਦੇ ਹਾਂ ਤ੍ਹਾਂ ਸਾਨੂੰ ਪਹਿਲ ਕਦਮੀ ਕਰਨੀ ਪਵੇਗੀ। ਮਾਂ ਬੱਚੇ ਦਾ ਪਹਿਲਾ ਗੁਰੂ ਹੁੰਦੀ ਹੈ। ਛੋਟੀ ਉਮਰ ਤੋਂ ਹੀ ਬੱਚੇ ਨੂੰ ਦਿੱਤੀ ਗਈ ਸਿੱਖਿਆ ਉਸ ਦੇ ਅੰਤਿਮ ਸਾਹਾਂ ਤੱਕ ਨਾਲ ਜਾਂਦੀ ਹੈ। ਮਾਤਾ-ਪਿਤਾ ਦੋਵਾਂ ਨੂੰ ਹੀ ਆਪਣੇ ਬੱਚਿਆਂ ਵੱਲ ਵਿਸ਼ਸ਼ ਧਿਆਨ ਦੇਣਾ ਪਵੇਗਾ।

ਸਾਡੇ ਵਿਦਿਅਕ ਅਦਾਰਿਆਂ ਦਾ ਰੋਲ ਵੀ ਬੜਾ ਮਹੱਤਵਪੂਰਨ ਹੈ। ਅਧਿਆਪਕ ਕੌਮ ਦਾ ਉਸਰੱਈਆ ਹੈ; ਉਹ ਵਿਦਿਆਰਥੀ ਨੂੰ ਦੇਸ਼ ਪ੍ਰੇਮੀ ਬਣਾ ਸਕਦਾ ਹੈ। ਜੇਕਰ ਛੋਟੀ ਉਮਰ ਤੋਂ ਹੀ ਬੱਚਿਆਂ ਨੂੰ ਆਪਣੇ ਗੌਰਵਸ਼ਾਲੀ ਸਭਿਆਚਾਰ ਦੀ ਜਾਣਕਾਰੀ ਦਿੱਤੀ ਜਾਵੇ ਤੇ ਆਪਣੇ ਸ਼ਹੀਦਾਂ ਅਤੇ ਦੇਸ਼ ਭਗਤਾਂ ਦੇ ਜੀਵਨ ਤੋਂ ਜਾਣੂੰ ਕਰਵਾਇਆ ਜਾਵੇ ਤਾਂ ਨਿਰਸੰਦੇਹ ਹੀ ਬੱਚਾ ਵੱਡਾ ਹੋ ਕੇ ਇਮਾਨਦਾਰੀ ਨਾਲ ਜੀਵਨ ਬਤੀਤ ਕਰੇਗਾ, ਦੇਸ਼ ਅਤੇ ਕੌਮ ਦਾ ਸੱਚਾ ਸੇਵਕ

ਬਣ ਕੇ ਨਿਤਰੇਗਾ।

ਸ੍ਰ: ਕੁਲਬੀਰ ਸਿੰਘ ਸਿੱਧੂ ਆਪ ਇਸ ਦੀ ਮਿਸਾਲ ਹਨ। ਮਾਤਾ-ਪਿਤਾ ਤੇ ਅਧਿਆਪਕਾਂ ਤੋਂ ਚੰਗੇ ਗੁਣ ਗ੍ਰਹਿਣ ਕਰਕੇ ਉਨ੍ਹਾਂ ਨੇ ਅਜਿਹੀ ਮਿਸਾਲ ਕਾਇਮ ਕੀਤੀ ਹੈ, ਜਿਸ 'ਤੇ ਮਾਣ ਨਾਲ ਸਿਰ ਝੁਕਦਾ ਹੈ। ਇਸ ਸਭ ਦਾ ਜ਼ਿਕਰ ਇਸ ਪੁਸਤਕ ਵਿਚ ਹੈ, ਇਸ ਲਈ ਇਹ ਲਾਜਵਾਬ ਪੁਸਤਕ ਹੈ।

ਜੇ ਅਸੀਂ ਸਿਹਤਮੰਦ ਸਮਾਜ ਦੀ ਸਿਰਜਣਾ ਕਰਨੀ ਚਾਹੁੰਦੇ ਹਾਂ ਤਾਂ ਸਾਨੂੰ ਇਸ ਪੁਸਤਕ ਦਾ ਗਹੁ ਨਾਲ ਪਾਠ ਕਰਨਾ ਪਵੇਗਾ। ਕਿਰਤ ਕਰੋ, ਨਾਮ ਜਪੋ ਤੇ ਵੰਡ ਕੇ ਛਕੋ ਦੇ ਅਸੂਲਾਂ 'ਤੇ ਪਹਿਰਾ ਦੇਣਾ ਹੋਵੇਗਾ। ਵਿਦਿਆ ਪ੍ਰਣਾਲੀ ਵਿਚ ਸੁਧਾਰ ਕਰਨੇ ਪੈਣਗੇ, ਸਾਡੇ ਵੱਡੇ-ਵਡੇਰਿਆਂ, ਸ਼ਹੀਦਾਂ ਦੀਆਂ ਜੀਵਨੀਆਂ ਨੂੰ ਪਾਠਕ੍ਰਮ ਦਾ ਹਿੱਸਾ ਬਣਾਉਣਾ ਹੋਵੇਗਾ ਤੇ ਆਪਣੇ ਸਭਿਆਚਾਰ ਦੀਆਂ ਸਿਹਤਮੰਦ ਪ੍ਰਵਿਰਤੀਆਂ ਨੂੰ ਉਜਾਗਰ ਕਰਨਾ ਪਵੇਗਾ। ਨੇਤਾਵਾਂ ਅਤੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਆਪਣੇ ਦਫ਼ਤਰੀ ਕੰਮਾਂ ਤੋਂ ਇਲਾਵਾ ਆਪਣੇ ਸਭਿਆਚਾਰ ਲਈ ਵੀ ਕੁਝ ਸਮਾਂ ਕੱਢਣਾ ਪਵੇਗਾ। ਨਹੀਂ ਤਾਂ 'ਬਾਬਾ ਨਜ਼ਮੀ' ਬੋਲ ਉੱਠੇਗਾ:

ਹੇਠ ਸਦਾ ਨਹੀਂ ਰਹਿਣਾ ਮੰਜਾ ਚੌਧਰ ਦਾ।<br>ਰੱਜਵੀਂ ਲੱਭੀ, ਜਰ ਕੇ ਖਾਹ, ਓਏ ਸ਼ੀਦੇ ਸ਼ਾਹ।

ਪੁਸਤਕ ਵਿਚ ਪੰਜਾਬੀ ਜੀਵਨ ਸ਼ੈਲੀ ਤੇ ਸਭਿਆਚਾਰ ਦਾ ਚਿਤ੍ਰਣ ਹੈ। ਗੁਰੂ ਸਾਹਿਬਾਨ ਦੁਆਰਾ ਦਿੱਤੀ ਗਈ ਜੀਵਨ ਜਾਚ ਦਾ ਵਰਨਣ ਹੈ। ਹੱਸਣ-ਖੇਡਣ ਦੀਆਂ ਸਾਰਥਿਕ ਗੱਲਾਂ ਹਨ, ਮਨੁੱਖੀ ਰਿਸ਼ਤਿਆਂ ਬਾਬਤ ਜਾਣਕਾਰੀ ਹੈ, ਸਾਡੀ ਵਿਦਿਆ ਪ੍ਰਣਾਲੀ ਦੇ ਕੁਝ ਕੁ ਚਮਤਕਾਰੇ ਹਨ ਤੇ ਵੱਡੇ ਵਡੇਰਿਆਂ ਅਤੇ ਮਾਤਾ-ਪਿਤਾ ਦੀਆਂ ਦਿੱਤੀਆਂ ਗਈਆਂ ਅਸੀਸਾਂ ਹਨ। ਸ਼ਹੀਦਾਂ ਪ੍ਰਤੀ ਸਾਡੇ ਫਰਜ਼ਾਂ ਨੂੰ ਚੇਤੇ ਕਰਾਇਆ ਗਿਆ ਹੈ, ਗਿਆਨ ਗੋਸ਼ਟੀਆਂ ਅਤੇ ਸ਼ਹੀਦੀ ਜੋੜ ਮੇਲੇ ਕਿਸ ਤਰ੍ਹਾਂ ਮਨਾਏ ਜਾਣ? ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਕਿਵੇਂ ਦੇਈਏ? ਇਸ ਬਾਰੇ ਸੰਜੀਦਾ ਜ਼ਿਕਰ ਹੈ।

ਸ੍ਰ: ਕੁਲਬੀਰ ਸਿੰਘ ਸਿੱਧੂ ਸਾਡੇ ਲਈ ਰੋਲ ਮਾਡਲ ਹਨ। ਉਹ ਵਰਤਮਾਨ ਸਮੇਂ ਵਿਚ ਇਕ ਆਸ ਦੀ ਕਿਰਨ ਹਨ। ਜਦੋਂ ਅਜੋਕੇ ਸਮਾਜ ਵਿਚ ਨੈਤਿਕ ਕਦਰਾਂ-ਕੀਮਤਾਂ ਵਿਚ ਗਿਰਾਵਟ ਆ ਗਈ ਹੈ ਤਾਂ ਸਿੱਧੂ ਸਾਹਿਬ ਵਰਗੇ ਵਿਅਕਤੀ ਸਾਡੇ ਲਈ ਪ੍ਰੇਰਣਾ ਸ੍ਰੋਤ ਹਨ। ਉਹ ਪੰਜਾਬੀ ਦੇ ਮੁਦੱਈ ਹਨ ਅਤੇ ਆਪਣੇ ਸਭਿਆਚਾਰ ਨੂੰ ਬੁਲੰਦੀ 'ਤੇ ਲੈ ਜਾਣ ਦੇ ਚਾਹਵਾਨ ਹਨ। ਉਨ੍ਹਾਂ ਨੇ ਅਜੇ ਤੱਕ ਵੀ ਜੱਟਾਂ ਵਾਲਾ ਦਲੇਰੀ, ਅਣਖ ਅਤੇ ਖੁੱਲ੍ਹ ਦਿਲੀ ਵਾਲਾ ਸੁਭਾਅ ਕਾਇਮ ਰੱਖਿਆ ਹੋਇਆ ਹੈ। ਅਕਾਲ ਪੁਰਖ ਉਨ੍ਹਾਂ ਨੂੰ ਤੰਦਰੁਸਤੀ ਅਤੇ ਲੰਮੀ ਉਮ੍ਰ ਬਖਸ਼ੇ ਤਾਂ ਜੋ ਉਹ ਇਸੇ ਤਰ੍ਹਾਂ ਦੇਸ਼, ਕੌਮ

ਅਤੇ ਸਭਿਆਚਾਰ ਦੀ ਸੇਵਾ ਕਰਦੇ ਰਹਿਣ।

ਅਸੀਂ ਮੰਜਕੀ ਪੰਜਾਬੀ ਸੱਥ ਭੰਗਾਲਾ ਅਤੇ ਯੂਰਪੀ ਪੰਜਾਬੀ ਸੱਥ ਵਾਲਸਲ ਵੱਲੋਂ ਇਸ ਪੁਸਤਕ ਦੀ ਪ੍ਰਕਾਸ਼ਨਾ 'ਤੇ ਵਧਾਈ ਦਿੰਦੇ ਹਾਂ। ਅਜਿਹੀਆਂ ਉਸਾਰੂ ਪੁਸਤਕਾਂ ਨੂੰ ਸੰਸਾਰ ਪੱਧਰ 'ਤੇ ਪਹੁੰਚਾਉਣ ਲਈ ਅਸੀਂ ਵਚਨਬੱਧ ਹਾਂ। ਇਹ ਪੁਸਤਕ ਸਕੂਲ, ਕਾਲਜ ਅਤੇ ਯੂਨੀਵਰਸਿਟੀ ਦੇ ਵਿਦਿਆਰਥੀਆਂ, ਅਧਿਆਪਕਾਂ ਅਤੇ ਵਿਦਵਾਨਾਂ ਲਈ ਅਤੇ ਆਮ ਲੋਕਾਂ ਲਈ ਵੀ ਵਰਦਾਨ ਸਾਬਿਤ ਹੋਵੇਗੀ। ਆਓ ਸਾਰੇ ਰਲ ਕੇ ਆਪਣੇ ਸਭਿਆਚਾਰ, ਦੇਸ਼ ਅਤੇ ਕੌਮ ਦੀ ਤਰੱਕੀ ਲਈ ਯਤਨ ਕਰੀਏ।

ਅੱਖਰਾਂ ਵਿਚ ਸਮੁੰਦਰ ਰੱਖਾਂ, ਮੈਂ ਇਕਬਾਲ ਪੰਜਾਬੀ ਦਾ।
ਝੱਖੜਾਂ ਦੇ ਵਿਚ ਰੱਖ ਦਿੱਤਾ ਏ, ਦੀਵਾ ਬਾਲ ਪੰਜਾਬੀ ਦਾ।

ਖ਼ੈਰ! ਪਾਠਕਾਂ ਨੂੰ ਬੇਨਤੀ ਹੈ ਕਿ ਪੁਸਤਕ ਸਬੰਧੀ ਆਪਣੇ ਅਨਮੋਲ ਵਿਚਾਰ ਜ਼ਰੂਰ ਲਿਖ ਭੇਜਣ।

ਉਡੀਕ ਵਿਚ।

ਆਪ ਜੀ ਦੇ ਪੰਜਾਬੀ ਭਰਾ
ਕੁਲਵਿੰਦਰ ਸਿੰਘ ਸਰਾਏ
ਮੰਜਕੀ ਪੰਜਾਬੀ ਸੱਥ ਭੰਗਾਲਾ
ਤਹਿ. ਫਿਲੌਰ, ਜ਼ਿਲ੍ਹਾ ਜਲੰਧਰ,
ਚੜ੍ਹਦਾ ਪੰਜਾਬ, ਭਾਰਤ।
Email : kssarai@gmail.com
ਮੋਬਾਈਲ 98141-60642

Mota Sing Sarai
11 Queens Road
WALSALL, West Midlands
WS5 3NF
UK.
Email: singh_m_sarai@hotmail.com
Mobile : 00447850750109,
00441922636478



## ਮੁੱਖ ਬੰਦ

### ਖਿਆਲਾਂ ਦਾ ਚਿੜਚੋਲ੍ਹਾ

"ਢੂੰਡਤਾ ਫਿਰਤਾ ਹੂੰ ਐ ਇਕਬਾਲ ਅਪਨੇ ਆਪ ਕੋ।
ਆਪ ਹੀ ਗੋਯਾ ਮੁਸਾਫਿਰ ਆਪ ਹੀ ਮੰਜ਼ਿਲ ਹੂੰ ਮੈਂ।"

'ਸ਼ਬਦਾਂ ਦੇ ਕਾਫ਼ਲੇ ' ਪੁਸਤਕ ਦੇ ਪਿਛੋਕੜ ਵਿਚ ਮੇਰੇ ਮਨ ਦੇ ਫੁਰਨਿਆਂ ਤੇ ਵਲਵਲਿਆਂ ਦੇ ਚਿੜ੍ਹਚੋਲੇ ਦਾ ਇਕ ਸੰਸਾਰ ਹੈ। ਸੋ ਇਹ ਸਿਰਫ਼ ਮੇਰਾ ਮੌਜੂਦਾ ਜੀਵਨ ਸ਼ੈਲੀ ਤੇ ਸਭਿਆਚਾਰ ਸੰਬੰਧੀ ਲੇਖਾਂ ਦਾ ਸੰਗ੍ਰਹਿ ਹੀ ਨਹੀਂ ਹੈ। ਸਗੋਂ ਇਹ ਪੰਜਾਬ ਦੇ ਸ਼ਾਨਾਮੱਤੇ ਕਦਰਾਂ-ਕੀਮਤਾਂ ਵਾਲੇ ਸਭਿਆਚਾਰ ਪ੍ਰਤੀ ਮੇਰੇ ਸੰਸਕਾਰਾਂ ਸਦਕਾ ਮੇਰੇ ਮੋਹ-ਪਿਆਰ ਦਾ ਦਿਲੋਂ-ਮਨੋਂ ਪ੍ਰਗਟਾਵਾ ਵੀ ਹੈ। ਇਸ ਤੋਂ ਵੀ ਵੱਧ ਇਹ ਮੇਰਾ ਅਜੋਕੇ ਸਭਿਆਚਾਰ ਦੀ ਅਖੌਤੀ ਪ੍ਰਗਤੀਵਾਦੀ 'ਮਿਸ-ਮਾਇਆ' ਦੇ ਕਾਰਨ ਸਮਾਜਿਕ ਸਾਂਝਾ ਤੇ ਰਿਸ਼ਤਿਆਂ ਦੀਆਂ ਚਿਰ ਕਾਲ ਤੋਂ ਪ੍ਰਵਾਣਿਤ ਨੈਤਿਕ ਕਦਰਾਂ-ਕੀਮਤਾਂ ਨੂੰ ਤੋੜਨ ਵਾਲੇ ਮਾਦਾਪ੍ਰਸਤੀ ਜਲਵਿਆਂ ਦੇ ਖਿਲਾਫ ਮੇਰੇ ਰੋਸ ਤੇ ਪ੍ਰਤੀਕਰਮ ਦਾ ਤਰਥੋਲਾ ਵੀ ਹੈ।

ਇਸ ਦਾ ਇਕ ਮੁੱਖ ਕਾਰਨ ਇਹ ਹੈ ਕਿ ਬੰਦੇ ਦੀ ਹੋਂਦ ਬਾਰੇ ਵਿਦਵਾਨਾਂ ਨੇ ਨਿਰਣਾਇਕ ਤੇ ਪ੍ਰਵਾਣਿਤ ਸੱਚਾਈ ਦੱਸੀ ਹੈ ਕਿ ਕਿਸੇ ਇਨਸਾਨ ਦੇ ਵਿਅਕਤੀਤਵ ਨੂੰ ਉਸ ਦੀ ਹੈਰੀਡਿਟੀ ਭਾਵ ਉਸ ਦੀ ਜਿਨਸੀ ਵਿਰਾਸਤ ਤੇ ਉਸ ਦਾ ਮਾਹੌਲ ਨਿਰਧਾਰਿਤ ਕਰਦਾ ਹੈ। ਇਕ ਖਾਨਦਾਨ ਵਿਚ ਉਸ ਨੂੰ ਜੋ ਸੰਸਕਾਰ ਮਿਲਦੇ ਹਨ ਉਹ ਪਤਾ ਨਹੀਂ ਉਸ ਨੂੰ ਪਰਿਵਾਰ ਦੀਆਂ ਪੁਰਾਣੀਆਂ ਪੀੜ੍ਹੀਆਂ ਵਿਚੋਂ ਕਿਹੜੇ-ਕਿਹੜੇ ਜੀਆਂ ਤੋਂ ਮਿਲੇ ਹੁੰਦੇ ਹਨ। ਇਸ ਤਰ੍ਹਾਂ ਹੀ ਆਸ-ਪਾਸ ਦਾ ਮਾਹੌਲ ਹਰ ਬੰਦੇ ਨੂੰ ਹਰ ਸੂਰਤ ਵਿਚ ਪ੍ਰਭਾਵਿਤ ਕਰਦਾ ਹੈ। ਸੰਸਕਾਰਾਂ ਤੋਂ ਚੰਗੇ ਭਾਗੀਂ ਕਿਸੇ ਵਿਅਕਤੀ ਨੂੰ ਸੰਵੇਦਨਾ ਤੇ ਮਨੁੱਖੀ ਦਰਦ ਦੀ ਸੂਝ-ਬੂਝ ਮਿਲਦੀ ਹੈ, ਜੋ ਕਿ ਇਨਸਾਨੀਅਤ ਦੀ ਬਹੁਤ ਵੱਡੀ ਪੂੰਜੀ ਹੁੰਦੀ ਹੈ।

ਮਨੁੱਖ ਦਾ ਮਨ ਜਾਗਦਿਆਂ-ਸੁੱਤਿਆਂ ਸੁਚੇਤ-ਅਚੇਤ ਖਿਆਲਾਂ ਦਾ ਤਾਣਾ-ਬਾਣਾ ਬੁਣਦਾ ਰਹਿੰਦਾ ਹੈ। ਕੋਈ ਵੀ ਘਟਨਾ ਭਾਵੇਂ ਉਹ ਮਨੁੱਖ ਦੇ ਦੁਆਲੇ ਦੇ ਸਮਾਜਿਕ ਵਾਤਾਵਰਣ ਵਿਚ ਉਸ ਨੂੰ ਸਿੱਧੇ-ਅਸਿੱਧੇ ਤੌਰ 'ਤੇ ਪ੍ਰਭਾਵਿਤ ਕਰਦੀ ਹੋਵੇ ਜਾਂ ਆਪਣੇ ਭਾਈਚਾਰਕ ਸਮਾਜ ਦੀ ਕੋਈ ਪ੍ਰਭਾਵੀ ਘਟਨਾ ਹੋਵੇ। ਉਸ ਬਾਰੇ ਮਨੁੱਖੀ ਮਨ ਨੇ ਪ੍ਰਭਾਵਿਤ ਹੋ ਕੇ ਆਪੋ-ਆਪਣੀ ਸੰਵੇਦਨਾ ਦੀ ਨਿਸਬਤ ਵਿਚ ਚੰਗਾ-ਮਾੜਾ ਅਸਰ ਕਬੂਲਣਾ ਹੁੰਦਾ ਹੈ।

ਮਨੁੱਖੀ ਮਨ ਨੂੰ ਸਮਾਜ ਸ਼ਾਸਤਰੀਆਂ ਤੋਂ ਲੈ ਕੇ ਸਾਇੰਸਦਾਨਾਂ ਤੱਕ ਨੇ ਅਤਿ ਗਤੀਸ਼ੀਲ ਤੇ ਚੰਚਲ ਕਿਹਾ ਹੈ। ਇਸ ਲਈ ਹੀ ਤਾਂ ਮਨ ਨੂੰ ਆਪਣੇ ਘੋੜੇ ਬਿਨਾਂ ਵਜ੍ਹਾ ਤੋਂ ਭਜਾਉਣ ਤੋਂ ਹੋੜਨ ਲਈ ਰਿਸ਼ੀਆਂ-ਮੁਨੀਆਂ ਤੋਂ ਲੈ ਕੇ ਗੁਰੂਆਂ, ਪੀਰਾਂ ਤੇ ਸਾਧਾਂ-ਸੰਤਾਂ ਨੇ ਤਰਕੀਬਾਂ ਦੱਸੀਆਂ ਹਨ। ਮਾਨਵਤਾ ਨੂੰ ਮਹਾਤਮਾ ਬੁੱਧ ਤੋਂ ਬਾਬਾ ਨਾਨਕ ਤੱਕ ਨੇ ਸਿਰੇ ਦੀ ਸਿਆਣਪ ਬਖਸ਼ੀ ਹੈ ਕਿ ਮਨਿ ਜੀਤੈ ਜਗੁ ਜੀਤੁ। ਪਰ ਆਦਮੀ ਦਾ ਬਿਬੇਕ ਬੁੱਧੀ ਹੋਣਾ ਜਾਂ ਬ੍ਰਹਮ ਗਿਆਨੀ ਬਣਨਾ ਤਾਂ ਦੂਰ ਦੀ ਗੱਲ ਹੈ; ਉਹ ਤਾਂ ਹਜ਼ਾਰਾਂ ਸਾਲ ਬਾਅਦ ਇਨਸਾਨ ਵੀ ਨਹੀਂ ਬਣ ਸਕਿਆ। ਮਹਾਨ ਸ਼ਾਇਰ ਬਾਬਾ ਗਾਲਿਬ ਦਾ ਇਸ ਪ੍ਰਥਾਇ ਸੁਖਨ ਸੌ ਫੀਸਦੀ ਸੱਚਾ ਹੈ ਕਿ

ਬਸ ਕਿ ਦੁਸ਼ਵਾਰ ਹੈ ਹਰ ਕਾਮ ਕਾ ਆਸਾਂ ਹੋਨਾ।
ਆਦਮੀ ਕੋ ਭੀ ਮਯੱਸਰ ਨਹੀਂ ਇਨਸਾਂ ਹੋਨਾ।

ਇਹ ਰਚਨਾ 'ਸ਼ਬਦਾਂ ਦੇ ਕਾਫ਼ਲੇ' ਵੀ ਇਕ ਜਗਿਆਸੂ ਰੂਹ ਦੀ ਜਨਮ-ਜਨਮਾਂਤਰਾਂ ਤੋਂ ਕੁੱਝ ਜਾਨਣ ਦੀ ਖ਼ਾਹਿਸ਼ ਤੇ ਵੇਦਨਾ ਨੂੰ ਊਆਂ-ਬਾਈ ਜਿਹੀ ਭਾਸ਼ਾ ਵਿਚ ਬਿਆਨਣ ਦੀ ਕੋਸ਼ਿਸ਼ ਹੈ। ਜਿਵੇਂ ਰੱਬ ਤਾਂ ਕਿਸੇ ਨੇ ਦੇਖਿਆ ਨਹੀਂ, ਪਰ ਰੱਬ ਦੇ ਜਲਵੇ ਹੀ ਰੱਬ ਦਾ ਸਾਕਾਰ ਰੂਪ ਹਨ ਤੇ ਇਨ੍ਹਾਂ ਜਲਵੇ-ਜਲੌਆਂ ਤੋਂ ਹੀ ਰੱਬ ਸਾਖਸ਼ਾਤ ਪ੍ਰਗਟ ਹੁੰਦਾ ਹੈ। ਉਸੇ ਹੀ ਤਰ੍ਹਾਂ ਪਿਛਲੇ ਜਨਮਾਂ ਦੀ ਸੋਝੀ ਤਾਂ ਕਿਸੇ ਨੂੰ ਵੀ ਨਹੀਂ ਹੁੰਦੀ, ਪਰ ਇਸ ਜਨਮ ਵਿਚ ਇਕ ਹੀ ਮਾਂ-ਪਿਓ ਦੇ ਜਾਏ ਇਕੋ ਜਿਹੇ ਵਾਤਾਵਰਣ ਵਿਚ ਪਲੇ ਜੀਵਾਂ ਦੀ ਕਰਮ-ਕਿਸਮਤ ਦੇ ਫਰਕ ਰਾਹੀਂ ਪੂਰਬਲੇ ਜਨਮਾਂ ਦੇ ਸੰਸਕਾਰਾਂ ਤੇ ਕਰਮਾਂ ਬਾਰੇ ਝਲਕ ਮਾਤਰ ਸੋਝੀ ਜ਼ਰੂਰ ਪੈਂਦੀ ਹੈ।

ਖ਼ੈਰ! ਗੱਲ ਚੱਲ ਰਹੀ ਸੀ ਕਿ ਚੰਗੀ ਕਿਸਮਤ ਤੇ ਚੰਗੇ ਸੰਸਕਾਰਾਂ ਸਦਕਾ ਜਦੋਂ ਕਿਸੇ ਬੰਦੇ ਵਿਚ ਮਨੁੱਖੀ ਦਰਦ ਤੇ ਸੰਵੇਦਨਾ ਉਪਜਦੀ ਹੈ ਤਾਂ ਉਸ ਦੇ ਮਨ ਵਿਚ ਕੀ ਤੋਂ ਕੀ ਹੋ ਗਿਆ ਵਰਗੇ ਖਿਆਲਾਂ ਦਾ ਖਲਲ ਇਕ ਘਮਸਾਨ ਜਿਹੀ ਸਥਿਤੀ ਪੈਦਾ ਕਰ ਦਿੰਦੇ ਹਨ। ਬੰਦਾ ਸੋਚਦਾ ਹੈ ਕਿ ਸਾਡੇ ਨੇਕ ਪੁਰਖਿਆਂ ਦੀ ਇਨਸਾਨੀ ਕਦਰਾਂ-ਕੀਮਤਾਂ ਦੀ ਬੁਲੰਦੀ ਕੀ ਸੀ ਅਤੇ ਸਾਡੇ ਵਪਾਰੀ ਤੇ ਬਜ਼ਾਰੀ ਜਿਹੇ ਸਮਾਜਿਕ ਮਾਪਦੰਡਾਂ ਤੇ ਕੀਮਤਾਂ ਦੀ ਰਸਾਤਲ ਕਿੱਥੇ ਪਹੁੰਚ ਚੁੱਕੀ ਹੈ? ਕਿਥੇ ਮੋਹ-ਪਿਆਰ ਦੀ ਸਾਂਝੀਆਂ ਸ਼ਾਹ-ਰਾਹਾਂ ਸਨ ਤੇ ਕਿਥੇ ਹੁਣ ਸਾਡੀਆਂ ਨਿਰੋਲ ਈਰਖਾ ਤੇ ਸੁਆਰਥ ਦੀਆਂ ਬੇਢੰਗੀਆਂ ਲੂੰਬੜੀ ਚਾਲਾਂ ਵਰਗੀਆਂ ਆਪੋ-ਆਪਣੀਆਂ ਚੋਰ ਪਗਡੰਡੀਆਂ ਹਨ।

ਬੇਸ਼ੱਕ ਦੁਨਿਆਵੀ ਖੇਤਰ ਵਿਚ ਪ੍ਰਚੱਲਿਤ ਤੇ ਮਨਜ਼ੂਰ ਸ਼ੁਦਾ ਮਾਦਾਪ੍ਰਸਤੀ ਦੀ ਦੌੜ ਵਿਚ ਨੇਕ ਬੰਦੇ ਨੂੰ ਵੀ ਦੁਨੀਆਂਦਾਰੀ ਦੇ ਪੱਖੋਂ ਇਨਸਾਨੀ ਕਦਰਾਂ-ਕੀਮਤਾਂ ਦਾ ਇਹ ਸਰਮਾਇਆ ਕਦੇ-ਕਦੇ ਬੇਮਾਇਨਾ ਜਿਹਾ ਲੱਗਣ ਲੱਗਦਾ ਹੈ। ਦੁਨੀਆਂ ਉਸ ਨੂੰ ਕਬੀਲਦਾਰੀ ਦੇ ਪੱਖੋਂ ਨਾਕਾਮ ਤੇ ਨਾਕਾਮਯਾਬ ਜਿਹਾ ਗਰਦਾਨਦੀ ਹੈ। ਸਮਾਜਿਕ

ਲੜਾਈ-ਝਗੜਿਆਂ ਵਿਚ ਜੋ ਬੰਦਾ ਇਹ ਕਹਿੰਦਾ ਹੈ ਕਿ ਮੈਂ ਤਾਂ ਲਾਜ-ਸ਼ਰਮ ਦੇ ਮਾਰੇ ਅੰਦਰ ਵੜਿਆ ਹਾਂ। ਉਸ ਦਾ ਭਾਈਚਾਰਾ ਉਸ ਨੂੰ ਡਰਿਆ ਤੇ ਡਰਪੋਕ ਸਮਝਦਾ ਹੈ। ਘਰ-ਪਰਿਵਾਰ ਤੋਂ ਲੈ ਕੇ ਸਮਾਜਿਕ ਦਾਇਰੇ ਵਿਚ ਤਾਂ ਸਜਣ ਲੋਕ ਮੂਰਖ ਘੋਗੇ ਹੀ ਸਮਝੇ ਜਾਂਦੇ ਹਨ। ਇਹ ਵੀ ਰੁਹਾਨੀਅਤ ਦੀ ਅਟਲਾਧੀ ਸੱਚਾਈ ਹੈ ਕਿ ਅਜਿਹੇ ਸੰਵੇਦਨਾਸ਼ੀਲ ਬੰਦੇ ਨੇਕ ਪੁਰਖਾਂ ਦੀ ਸੋਹਬਤ ਅਤੇ ਰੱਬ ਦੀ ਦਰਗਾਹਿ ਵਿਚ ਨਿਰਸੰਦੇਹ ਪ੍ਰਵਾਨ ਹੁੰਦੇ ਹਨ।

ਇਸ ਸੰਦਰਭ ਵਿਚ ਅਕਾਲ ਪੁਰਖ ਵੱਲੋਂ ਕਿਸੇ ਜਨਮ ਦੇ ਚੰਗੇ ਸੰਸਕਾਰਾਂ ਦੀ ਬਦੌਲਤ ਜਦੋਂ ਕਿਸੇ ਹਮਾਤੜ ਨੂੰ ਮਾੜੀ-ਮੋਟੀ ਸੰਵੇਦਨਾ ਸਦਕਾ ਕੁੱਝ ਕੁ ਸਿਰਜਣਾ ਦੀ ਰੱਬੀ ਦਾਤ ਮਿਲਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਬੰਦੇ ਦੀਆਂ ਭਾਵਨਾਵਾਂ ਇਕ ਹੜ੍ਹ ਵਾਂਗ ਸਹਿਜ ਸੁਭਾਅ ਹੀ ਉਭਰ ਆਉਂਦੀਆਂ ਹਨ। ਜਿਸ ਤਰ੍ਹਾਂ ਕਿ ਵਰਡਜ਼ਵਰਥ ਨੇ ਕਿਹਾ ਸੀ ਕਿ ਸਹਿਜ ਮਤੇ ਬਹੁਤ ਤਕੜੀਆਂ ਭਾਵਨਾਵਾਂ ਤੇ ਉਦਗਾਰਾਂ ਦੇ ਬਹੁਤ ਵੱਡੇ ਮਨੋਵੇਗ ਦਾ ਨਾਮ ਹੀ ਕਵਿਤਾ ਹੈ। ਇਸ ਵਿਚਾਰਧਾਰਾ ਦੀ ਕੌਮਾਂਤਰੀ ਪ੍ਰਸਿਧੀ ਪ੍ਰਾਪਤ ਅੱਖਾਂ ਦੇ ਮਾਹਿਰ ਡਾ. ਦਲਜੀਤ ਸਿੰਘ ਦੀ ਰਚਨਾ 'ਸਿਧਰੇ ਬੋਲ' ਦੀ ਇਕ ਕਵਿਤਾ 'ਰਹੱਸ' ਕਿਸੇ ਵੀ ਭਾਵੁਕ ਮਨ ਵਿਚ ਅਜਿਹੇ ਦਰਦ ਭਰੇ ਸਮਾਜਿਕ ਦੁਖਾਂਤ ਤੋਂ ਉਭਰੇ ਮਾਨਸਿਕ ਖਲਲ ਦੀ ਪ੍ਰੋੜਤਾ ਤੇ ਤਰਜਮਾਨੀ ਕਰਦੀ ਹੈ।

'ਕਵੀ ਡਾ. ਦਲਜੀਤ ਸਿੰਘ ਅਨੁਸਾਰ ਜ਼ਿੰਦਗੀ ਨਾਲ ਭਰੇ ਜ਼ਿੰਦਗੀ ਦੇ ਸਮੁੰਦਰ ਵਿਚ ਹੋਂਦ ਦਾ ਇਕ ਅਣਛੋਹਿਆ ਬੂਟਾ ਆਪਣੇ ਟੱਬਰ, ਯਾਰਾਂ ਦੋਸਤਾਂ ਤੇ ਬੇਅੰਤ ਲੋਕਾਈ ਦੇ ਸੰਗ ਦੁਨੀਆਂ ਦੀ ਨਾਟਕੀ ਸਟੇਜ ਦੇ ਉਤੇ ਵਿਚਰਦਾ ਹੈ। ਬੇਅੰਤ ਘਟਨਾਵਾਂ, ਜੱਦੋ-ਜਹਿਦਾਂ, ਧੋਖੇ-ਫ਼ਰੇਬ, ਦੁਸ਼ਮਣੀਆਂ, ਲਾਰੇ-ਲੱਪੇ, ਠੱਗੀਆਂ-ਠੋਰੀਆਂ ਦਾ ਖਲਲ ਮਨ ਵਿਚ ਵਿਸਫੋਟਕ ਖਿਆਲ ਪੈਦਾ ਕਰਦਾ ਹੈ। ਬੇਸ਼ੱਕ ਕਦੇ-ਕਦਾਈਂ ਵਫ਼ਾਦਾਰੀਆਂ ਵੀ ਨਿਭਦੀਆਂ ਹਨ। ਗੁੱਥਮ-ਗੁੱਥਾ ਖਿਆਲਾਂ ਦੇ ਭੁਚਾਲ ਚੰਗੀਆਂ-ਮਾੜੀਆਂ ਤਸਵੀਰਾਂ ਮਾਨਸਿਕ ਚਿਤਰਪੱਟ 'ਤੇ ਉਭਾਰਦੇ ਹਨ। ਕਦੇ ਖਿਆਲਾਂ ਤੋਂ ਉਪਜੇ ਵਿਚਾਰ ਕੈਨਵਸ ਜਾਂ ਕਾਗਜ਼ਾਂ 'ਤੇ ਉੱਤਰ ਜਾਂਦੇ ਹਨ।

ਫਿਰ ਇਸ ਪ੍ਰਥਾਇ ਦਲਜੀਤ ਸਿੰਘ ਕਹਿੰਦੇ ਹਨ ਕਿ ਅਕਸਰ ਕਈ ਵਾਰ ਸਾਹਮਣੇ ਰੱਖਿਆ ਕਾਗਜ਼ ਕੋਰਾ ਹੀ ਰਹਿ ਜਾਂਦਾ ਹੈ। ਫਿਰ ਚੰਗੇ ਭਾਗੀਂ ਕਦੇ-ਕਦਾਈਂ ਇਹ ਵੀ ਹੁੰਦਾ ਹੈ ਕਿ ਕੋਈ ਅਸਮਾਨੀ ਜਿਲੀ ਦੇ ਛਾਂਟੇ ਵਰਗੀ ਪ੍ਰੇਰਨਾ ਬੰਦੇ ਨੂੰ ਖਿਆਲਾਂ ਤੇ ਸ਼ਬਦਾਂ ਦੇ ਹੜ੍ਹ ਵਿਚ ਠੇਲ ਦਿੰਦੀ ਹੈ। ਫਿਰ ਡੂੰਘੀ ਸੰਵੇਦਨਾ ਢੁਕਵੇਂ ਲਫ਼ਜ਼ਾਂ ਵਿਚ ਮੋਤੀਆਂ ਦੀਆਂ ਲੜੀਆਂ ਵਾਂਗ ਧੁਰ ਅੰਦਰ ਦੀਆਂ ਭਾਵਨਾਵਾਂ ਪਰੋਈਆਂ ਜਾਂਦੀਆਂ ਹਨ। ਫਿਰ ਮਾਲਕ ਦੀ ਰਹਿਮਤ ਸਦਕਾ ਧੁਰ ਅੰਦਰੋਂ ਸ਼ੁਕਰਾਨੇ ਦੀ ਅਵਾਜ਼ ਸੁਣਾਈ ਪੈਂਦੀ ਹੈ ਕਿ ਸ਼ੁਕਰ ਹੈ ਕਿ ਪੁਰਖਿਆਂ ਦਾ ਇਹ ਕਰਜ਼ਾ ਵੀ ਤੇਰੀ ਬਦੌਲਤ ਹੌਲਾ ਹੋ ਗਿਆ ਹੈ।

ਇਹ ਉਪਰੋਕਤ ਦਿਲੀ ਭਾਵਨਾ ਕਿਸੇ ਇਕ ਕੋਮਲ ਮਨ ਦੀ ਵਿਥਿਆ ਹੀ ਨਹੀਂ ਸਗੋਂ ਇਉਂ ਜਾਪਦਾ ਹੈ ਕਿ ਇਹ ਸਿਰਜਣਾ ਕਰਨ ਜੋਗੇ ਹਰ ਮਨ ਦੀ ਹੱਡਬੀਤੀ ਹੈ। ਮੈਂ ਇਸ ਰਚਨਾ ਨੂੰ ਪਹਿਲਾਂ ਹੁਣ ਵਾਲੇ ਮੁੱਖ ਬੰਦ 'ਸ਼ਬਦਾਂ ਦਾ ਚਿੜਚੋਲ੍ਹਾ' ਇਸ ਪੁਸਤਕ ਦੇ ਟਾਈਟਲ ਵਜੋਂ ਦੇਣਾ ਚਾਹੁੰਦਾ ਸੀ।

ਇਸ ਸੰਦਰਭ ਵਿਚ ਮੈਂ ਪੇਂਡੂ ਜੀਵਨ ਦੇ ਵਿਚ ਵਿਚਰਦਿਆਂ ਅਕਸਰ ਦੇਖਦੇ ਹੁੰਦੇ ਸੀ ਕਿ ਰੌਸ਼ਨਦਾਨਾਂ ਤੇ ਬਨੇਰਿਆਂ ਤੋਂ ਉਤਰ ਕੇ ਬੀਸੀਓਂ ਚਿੜੀਆਂ; ਮੁਟਿਆਰਾਂ ਦੇ ਗਿੱਧੇ ਦੇ ਵਾਂਗ ਘੁੰਮਣ-ਘੇਰੀਆਂ ਪਾਉਂਦੀਆਂ, ਚਿੜ੍ਹ-ਚਿੜ੍ਹ ਕਰਦੀਆਂ ਤੇ ਫਿਰ ਉੱਡ ਜਾਂਦੀਆਂ ਸਨ। ਬਿਲਕੁਲ ਇਸ ਤਰ੍ਹਾਂ ਹੀ ਮੈਨੂੰ ਵਿਚਾਰਾਂ ਤੇ ਖਿਆਲਾਂ ਦਾ ਚਿੜਚੋਲ੍ਹਾ ਅਕਸਰ ਘੇਰਦਾ ਰਿਹਾ ਹੈ। ਜਿਸ ਕਰਕੇ ਅਕਾਲ ਪੁਰਖ ਦੀ ਮਿਹਰ ਸਦਕਾ ਕਦੇ-ਕਦਾਈਂ ਸ਼ਬਦਾਂ ਦੇ ਵਹੀਰ ਕਾਫਲਿਆਂ ਦੇ ਰੂਪ ਵਿਚ ਤੁਰ ਪੈਂਦੇ ਹਨ। ਕਾਫਲਿਆਂ ਦਾ ਵਜੂਦ ਬੇਸ਼ੱਕ ਚਿੜਚੋਲ੍ਹਿਆਂ ਨਾਲੋਂ ਕਿਤੇ ਵੱਡੀ ਸੀਮਾ ਪ੍ਰਿਧੀ ਦਾ ਹੁੰਦਾ ਹੈ। ਇਸ ਲਈ ਹੁਣ ਇਹ ਰਚਨਾ 'ਸ਼ਬਦਾਂ ਦੇ ਕਾਫ਼ਲੇ ' ਦੇ ਨਾਮ ਨਾਲ ਆਪ ਜੀ ਦੇ ਰੂ-ਬ-ਰੂ ਹੈ।

ਸੋ ਜਦੋਂ ਵੀ ਕਦੇ ਸ਼ੈਕਸ਼ਪੀਅਰ ਦੇ ਹੈਮਲੇਟ ਦਾ ਇਹ To be or not to be ਅਰਥਾਤ ਇਉਂ ਠੀਕ ਹੈ ਕਿ ਇਉਂ ਠੀਕ ਨਹੀਂ ਵਰਗਾ ਮਾਨਸਿਕ ਦਵੰਧ ਪੈਦਾ ਹੋਇਆ ਹੈ ਤਾਂ ਮੈਂ ਲੋਕਾਂ ਦੀ ਬੋਰੀਅਤ ਤੱਕ ਬੜ-ਬੜਾਉਣ ਲੱਗਾ। ਪਰ ਚੰਗਾ ਇਹ ਹੋਇਆ ਕਿ ਜਿਵੇਂ ਪਾਣੀ ਨਾਲ ਭਿੱਜ ਕੇ ਨਲਕੇ ਦੀ ਸੁੱਕੀ ਬੋਕੀ ਪਾਣੀ ਦੇਣ ਲੱਗਦੀ ਹੈ। ਬਿਲਕੁਲ ਉਸ ਤਰ੍ਹਾਂ ਹੀ ਕੋਈ ਵਿਦਵਤਾ ਜਾਂ ਮੇਰੇ ਕੋਲ ਪੁਸਤਕ ਲਿਖਣ ਦੀ ਵਿਧੀ-ਵਿਧਾਨ ਨਾ ਹੋਣ ਦੇ ਬਾਵਜੂਦ ਵੀ ਮੇਰੀ ਕਲਮ ਗਿੜ ਪਈ।

ਇਸ ਸੰਦਰਭ ਵਿਚ ਸੰਨ 2000 ਵਿਚ ਡੀ.ਸੀ. ਫਿਰੋਜ਼ਪੁਰ ਲੱਗਣ ਤੋਂ ਬਾਅਦ ਮੇਰੇ ਨਾਲ ਡਾ. ਆਤਮ ਹਮਰਾਹੀ ਨੇ ਕੁੱਝ ਕੁ ਅੰਗਰੇਜ਼ ਡਿਪਟੀ ਕਮਿਸ਼ਨਰਾਂ ਦੀ ਸਾਹਿਤ ਤੇ ਇਤਿਹਾਸ ਨੂੰ ਦੇਣ ਸਬੰਧੀ ਵਿਚਾਰ ਸਾਂਝੇ ਕੀਤੇ ਸਨ। ਉਨ੍ਹਾਂ ਨੇ ਮੈਨੂੰ ਪ੍ਰੇਰਣਾ ਦਿੱਤੀ ਕਿ ਜੇ ਅੰਗਰੇਜ਼ ਸਾਡੇ ਸਭਿਆਚਾਰ ਬਾਰੇ ਲਿਖ ਸਕਦੇ ਹਨ ਤਾਂ ਇਨ੍ਹਾਂ ਉੱਚੇ ਅਹੁਦਿਆਂ 'ਤੇ ਰਹਿੰਦੇ ਹੋਏ ਮੈਨੂੰ ਵੀ ਕੁੱਝ ਅਜਿਹੀ ਸਾਹਿਤਕ ਸੇਵਾ ਕਰਨੀ ਚਾਹੀਦੀ ਹੈ।

ਉਨ੍ਹਾਂ ਦੀ ਇਸ ਪ੍ਰੇਰਣਾ ਸਦਕਾ ਸਭਿਆਚਾਰਕ ਤਰਜ਼ ਦੀ ਪੁਸਤਕ 'ਚਾਨਣ ਦਾ ਬਾਗ' ਦੀ ਸ਼ਾਹ ਮੁਹੰਮਦ ਤੋਂ ਲੈ ਕੇ ਕਵੀਸ਼ਰ ਬਾਪੂ ਕਰਨੈਲ ਸਿੰਘ ਰਾਮੂਵਾਲੀਏ ਤੱਕ ਦੀ ਪੇਸ਼ਕਾਰੀ ਸਹਿਤ ਹੋਂਦ ਵਿਚ ਆਈ। ਇਸ ਵਿਚ ਫਿਰੋਜ਼ਪਰ ਤੇ ਬਠਿੰਡੇ ਦੇ ਚੋਣਵੇਂ ਕਿੱਸੇਕਾਰਾਂ ਦੀਆਂ ਰਚਨਾਵਾਂ ਦੀਆਂ ਸੰਖੇਪ ਵੰਨਗੀਆਂ ਦਿੱਤੀਆਂ ਗਈਆਂ ਸਨ। ਸੰਖੇਪ ਵੰਨਗੀਆਂ ਦੇਣ ਦਾ ਕਾਰਣ ਇਹ ਸੀ ਕਿ ਸਮਝਿਆ ਜਾਂਦਾ ਹੈ ਕਿ

ਅੱਜ-ਕੱਲ੍ਹ ਲੋਕ ਪੁਰਾਣੇ ਸਭਿਆਚਾਰ ਬਾਰੇ ਕਿਤਾਬਾਂ ਘੱਟ ਹੀ ਪੜ੍ਹਦੇ ਹਨ। ਇਸ ਲਈ ਇਸ ਪੁਸਤਕ ਵਿਚ ਕਿੱਸਾ ਕਾਵਿ ਵੰਨਗੀ ਮਾਤਰ ਹੀ ਦਿਤੇ ਗਏ ਸਨ। ਇਹ ਕਿਤਾਬ ਬੱਸ ਇਸ ਤਰ੍ਹਾਂ ਹੀ ਬਣ ਕੇ ਰਹਿ ਗਈ ਕਿ

ਦੂਰ ਬੈਠੇ ਸਜਣਾ ਵਾਜ ਤੈਨੂੰ ਮਾਰ ਕੇ
ਆਪੇ ਹੀ ਮੈਂ ਹੁੰਗਾਰਾ ਭਰ ਲਿਆ।

ਇਸ ਤੋਂ ਬਾਅਦ ਫੇਰ ਮੈਨੂੰ ਆਪਣੇ ਸ਼ਹੀਦਾਂ-ਮੁਰੀਦਾਂ ਅਤੇ ਪੰਜਾਬ ਦੇ ਸਭਿਆਚਾਰ ਬਾਰੇ ਜਿਥੇ ਲਿਖਣ ਦੀ ਚੇਟਕ ਲੱਗੀ, ਉਥੇ ਇਸ ਦੇ ਨਾਲ ਹੀ ਜਿਨ੍ਹਾਂ ਜ਼ਿਲ੍ਹਿਆਂ ਵਿਚ ਸੇਵਾ ਦੀ ਮੋਹਲਤ ਤੇ ਸਮਰਥਾ ਮਿਲੀ; ਉਥੋਂ ਦੀਆਂ ਇਤਿਹਾਸਕ ਯਾਦਗਾਰਾਂ ਸੰਭਾਲਣ ਲਈ ਕੁਝ ਕੁ ਉਪਰਾਲੇ ਕੀਤੇ।

ਮੇਰਾ ਪੱਕਾ ਵਿਸ਼ਵਾਸ ਹੈ ਕਿ ਕਿਸੇ ਵੀ ਆਦਮੀ ਨੂੰ ਸਮਾਜ ਸੇਵਾ ਦੇ ਖੇਤਰ ਵਿਚ ਚੰਗੇ ਕੰਮ ਕਰਨ ਦੀ ਮੋਹਲਤ ਤੇ ਸਮਰਥਾ ਪ੍ਰਮਾਤਮਾ ਵੱਲੋਂ ਹੀ ਮਿਲਦੀ ਹੈ। ਕੁੱਝ ਇਹੋ ਜਿਹੇ ਵੀ ਨੇਕ ਇਨਸਾਨ ਹੁੰਦੇ ਹਨ; ਜਿਨ੍ਹਾਂ ਨੂੰ ਸਮਾਜ ਸੇਵਾ ਦੀ ਮੋਹਲਤ ਤੇ ਸਮਰਥਾ ਹੀ ਨਹੀਂ ਮਿਲਦੀ। ਕੁੱਝ ਕੁ ਅਜਿਹੇ ਸੱਜਣ ਹੁੰਦੇ ਹਨ; ਜਿਨ੍ਹਾਂ ਨੂੰ ਅਕਾਲ ਪੁਰਖ ਰੁਤਬਿਆਂ-ਮੁਰਾਤਬਿਆਂ ਦੀ ਮੋਹਲਤ ਤਾਂ ਦੇ ਦਿੰਦਾ ਹੈ। ਪਰ ਉਹ ਸਮਾਜ ਭਲਾਈ ਕਰਨ ਲਈ ਸੋਝੀ ਦੇ ਘਰ ਹੀ ਨਹੀਂ ਆਉਂਦੇ ਤੇ ਉਨ੍ਹਾਂ ਨੂੰ ਮਿਲੀ ਸਮਰਥਾ ਨੂੰ ਅਜਾਈਂ ਗਵਾ ਦਿੰਦੇ ਹਨ। ਮੈਂ ਆਪਣੇ ਆਪ ਨੂੰ ਇਸ ਪੱਖੋਂ ਵਡਭਾਗਾ ਸਮਝਦਾ ਰਿਹਾ ਹਾਂ ਕਿ ਮੈਂ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਦੀ ਯਥਾ ਸ਼ਕਤੀ ਸੰਭਾਲਣ ਲਈ ਕੁੱਝ ਨਾ ਕੁੱਝ ਆਪਣੀ ਸਰਵਿਸ ਦੇ ਦੌਰਾਨ ਇਸ ਭਾਵਨਾ ਨਾਲ ਕਰਦਾ ਰਿਹਾ ਹਾਂ ਕਿ -

ਕੁਛ ਤੋ ਨਿਸ਼ਾਨੀ ਛੋੜ ਜਾ, ਅਪਨੀ ਕਹਾਨੀ ਛੋੜ ਜਾ।
ਕੌਨ ਕਹੇ ਕਲ ਇਸ ਓਰ, ਤੂ ਫਿਰ ਆਏ ਨਾ ਆਏ।

ਇਸ ਭਾਵਨਾ ਨਾਲ ਮੈਂ ਫਰੀਦਕੋਟ, ਰੂਪਨਗਰ, ਅੰਮ੍ਰਿਤਸਰ, ਲੁਧਿਆਣਾ, ਫਿਰੋਜ਼ਪੁਰ ਜਾਂ ਗੁਰਦਾਸਪੁਰ ਭਾਵ ਜਿਥੇ ਵੀ ਰਿਹਾ; ਪ੍ਰਮਾਤਮਾ ਦੀ ਮਿਹਰ ਸਦਕਾ ਪੰਜਾਬ ਦੀ ਅਮੀਰ ਵਿਰਾਸਤ ਸਬੰਧੀ ਜਾਗਰੂਕਤਾ ਲਿਆਉਣ ਅਤੇ ਇਸ ਦੀ ਸੰਭਾਲ ਬਾਰੇ ਯਤਨਸ਼ੀਲ ਰਿਹਾ ਹਾਂ।

ਇਸ ਸੰਦਰਭ ਵਿਚ ਅੰਮ੍ਰਿਤਸਰ ਤੇ ਫਿਰੋਜ਼ਪੁਰ ਦੇ ਚੌਕਾਂ ਅਤੇ ਗੁਰਦਾਸਪੁਰ ਤੇ ਰੋਪੜ ਦੀਆਂ ਇਤਿਹਾਸਕ ਯਾਦਗਾਰਾਂ ਨੂੰ ਪੁਨਰ ਸੁਰਜੀਤ ਕਰਨ ਦਾ ਉਪਰਾਲਾ ਕੀਤਾ। ਮਿਸਾਲ ਵਜੋਂ ਇਸ ਤਰ੍ਹਾਂ ਮੈਂ ਹੁਸੈਨੀਵਾਲਾ ਬਾਰਡਰ 'ਤੇ ਸ਼ਾਨੇ-ਹਿੰਦ-ਗੇਟ ਦੀ ਤਜਵੀਜ਼ ਤੋਂ ਤਾਮੀਰ ਤੱਕ ਅਤੇ ਅੱਗੇ ਇਸ ਦਾ ਨਾਮਕਰਣ ਕਰਨ ਤੱਕ ਦੀ ਸੇਵਾ ਨਿਭਾਈ। ਉਪਰੰਤ ਇਸ ਤਰ੍ਹਾਂ ਹੀ ਗੁਰਦਾਸਪੁਰ ਵਿਖੇ ਬਾਬਾ ਬੰਦਾ ਸਿੰਘ

ਬਹਾਦਰ ਦੀ ਪਾਰਕਨੁਮਾ ਯਾਦਗਾਰ ਬਣਵਾਈ।

ਫਿਰੋਜ਼ਪੁਰ ਵਿਖੇ ਹੀ ਜ਼ੀਰਾ ਚੌਂਕ ਵਿਚ ਐਂਗਲੋ ਸਿੱਖ ਵਾਰ ਦੇ ਸ਼ਹੀਦਾਂ, ਗ਼ਦਰੀ ਬਾਬਿਆਂ ਤੇ ਬਾਬਾ ਰਾਮ ਸਿੰਘ ਜੀ ਦੀ ਵਰੋਸਾਈ ਕੂਕਾ ਲਹਿਰ ਦੇ ਸੰਘਰਸ਼ੀ ਜੁਝਾਰੂਆਂ ਦੀ ਜੋਤੀ ਸਰੂਪ ਸ਼ਮਾ ਪ੍ਰਜਵਲਿਤ ਕੀਤੀ। ਹੁਣ ਉਹ ਮਸ਼ਾਲ ਪ੍ਰਸ਼ਾਸਨ ਵੱਲੋਂ ਸਾਰ-ਸਮਝ ਦੀ ਕਮੀ ਦੇ ਕਾਰਨ ਬੁਝ ਚੁੱਕੀ ਹੈ। ਖ਼ੈਰ! ਰੱਬ ਸਭ ਨੂੰ ਸੁਮੱਤ ਬਖਸ਼ੇ।

ਇਸ ਤੋਂ ਪਹਿਲਾਂ ਰੋਪੜ ਵਿਖੇ ਨਿਭਾਈ ਡਿਪਟੀ ਕਮਿਸ਼ਨਰ ਦੀ ਸੇਵਾ ਸਮੇਂ ਦਸਵੇਂ ਪਾਤਿਸ਼ਾਹ ਤੇ ਉਨ੍ਹਾਂ ਸ਼ਹੀਦਾਂ-ਮੁਰੀਦਾਂ ਦੀਆਂ ਪੈੜਾਂ ਨਿਹਾਰਦੇ ਵਕਤ ਜੋ ਮਨ ਵਿਚ ਦਰਦ ਤੇ ਡੂੰਘੀ ਸੰਵੇਦਨਾ ਦੀ ਟੀਸ ਉੱਠਦੀ ਰਹੀ ਸੀ। ਉਸ ਸਦਕਾ ਮੈਂ ਇਕ ਪੁਸਤਕ 'ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ' ਯੁਗ ਪੁਰਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਕਰ ਸਕਿਆ। ਇਹ ਪੁਸਤਕ 'ਚਾਨਣ ਦਾ ਬਾਗ' ਪੁਸਤਕ ਤੋਂ ਬਾਅਦ ਮੁਕੰਮਲ ਹੋਈ।

ਇਸ ਤੋਂ ਬਾਅਦ ਡੀ.ਸੀ. ਗੁਰਦਾਸਪੁਰ ਲੱਗਣ ਸਮੇਂ ਤੋਂ ਲੈ ਕੇ ਫਿਰ ਚੰਡੀਗੜ੍ਹ ਵਿਖੇ ਐੱਮ.ਡੀ. ਸ਼ੂਗਰਫੈੱਡ ਲੱਗਣ ਸਮੇਂ ਤੱਕ ਮੈਨੂੰ ਮਹਾਂਭਾਰਤ ਕਾਲ ਤੋਂ ਲੈ ਕੇ ਅਜੋਕੇ ਸਮਿਆਂ ਤੱਕ ਪੰਜਾਬ ਦੀ ਸਭਿਅਤਾ ਤੇ ਸਭਿਆਚਾਰ ਦੇ ਪਿਛੋਕੜ ਬਾਰੇ ਜਾਣਕਾਰੀ ਇਕੱਠੀ ਕਰਨ ਦਾ ਮੌਕਾ ਮਿਲਿਆ। ਖਾਸ ਤੌਰ 'ਤੇ ਜਦੋਂ ਸੰਨ 2004 ਵਿਚ ਮੇਰੀ ਡਿਊਟੀ ਬਤੌਰ ਇਲੈਕਸ਼ਨ ਅਬਜ਼ਰਵਰ ਰਾਜਸਥਾਨ ਦੇ ਜ਼ਿਲ੍ਹਾ ਝੁਨਝੁਨੂੰ ਵਿਖੇ ਲੱਗੀ ਤਾਂ ਮੈਨੂੰ ਉਥੋਂ ਦੇ ਡੀ. ਸੀ. ਸ਼੍ਰੀ ਕੁੰਜੀ ਲਾਲ ਮੀਣਾ ਦੇ ਸਹਿਯੋਗ ਸਦਕਾ ਰਾਜਸਥਾਨ ਦੇ ਇਤਿਹਾਸ ਸਬੰਧੀ ਪੁਸਤਕਾਂ ਤੇ ਸਰਸਵਤੀ ਨਦੀ ਦੇ ਅਲੋਪ ਹੋ ਚੁੱਕੇ ਵਹਿਣਾਂ ਦੇ ਹਮਰਾਹ ਕੁੱਝ ਕੁ ਫਾਸਲਾ ਤੈਅ ਕਰਨ ਦਾ ਮੌਕਾ ਮਿਲਿਆ।

ਇਥੇ ਜ਼ਿਕਰਯੋਗ ਹੈ ਕਿ ਇਸ ਤੋਂ ਪਹਿਲਾਂ ਮੈਂ ਸੰਨ 2000-01 ਵਿਚ ਸ਼ਹੀਦਾਂ ਦੀ ਸਥਲੀ ਫਿਰੋਜ਼ਪੁਰ ਵਿਖੇ ਜਿਥੇ ਮੈਂ ਡੀ.ਸੀ. ਰਿਹਾ ਸੀ, ਉਥੇ ਹੀ ਮੈਨੂੰ ਮੇਰੇ ਵੱਡੇ ਭਾਗੀਂ ਕਮਿਸ਼ਨਰ ਲੱਗਣ ਦਾ ਸੰਨ 2005-06 ਵਿਚ ਫਿਰ ਮੌਕਾ ਮਿਲਿਆ। ਇਥੇ ਪਹਿਲਾਂ ਬਤੌਰ ਡੀ.ਸੀ. ਦੀ ਨਿਯੁਕਤੀ ਸਮੇਂ 'ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਜੰਗ' ਦੇ ਮੈਦਾਨਾਂ ਮੁੱਦਕੀ, ਫੇਰੂ ਸ਼ਹਿਰ, ਬੱਦੋਵਾਲ, ਅਲੀਵਾਲ ਤੇ ਸਭਰਾਉਂ ਵਿਚ ਪੰਜਾਬੀਆਂ ਦੀਆਂ ਮਾਰੀਆਂ ਤੇਗਾਂ ਦੀਆਂ ਸ਼ੂਕਰਾਂ ਤੇ ਤਿੱਖੀਆਂ ਧਾਰਾਂ ਦੇ ਜਲੌਆਂ ਨੇ ਮੈਨੂੰ ਝੰਜੋੜਿਆ ਸੀ।

ਹੁਣ ਦੁਬਾਰਾ ਉਥੇ ਹੀ ਕੌਮ ਦੇ ਸ਼ਹੀਦਾਂ ਦੀ ਦੇਸ਼ ਭਗਤੀ ਅਤੇ ਦੂਜੇ ਪਾਸੇ ਸਿੱਖ ਫੌਜ ਦੇ ਕੁਝ ਕੁ ਅਕ੍ਰਿਤਘਣ ਮੋਹਰੀ ਆਗੂਆਂ ਦੇ ਘਿਨਾਉਣੇ ਧੋਖੇ-ਫਰੇਬਾਂ ਨੇ ਮੇਰੇ ਮਾਨਸਿਕ ਚਿਤਰਪੱਟ 'ਤੇ ਫਿਰ ਇਕ ਅਜਿਹਾ ਖਾਕਾ ਉਲੀਕਿਆ ਅਤੇ ਮੈਨੂੰ ਇਉਂ ਜਾਪਿਆ ਕਿ ਜਿਵੇਂ ਮੇਰੇ ਖਿਆਲਾਂ ਨੂੰ ਪਲੀਤਾ ਹੀ ਲੱਗ ਗਿਆ ਹੋਵੇ।

ਇਸ ਤਰ੍ਹਾਂ ਆਪਣੀ ਸਰਵਿਸ ਦੇ ਦੌਰਾਨ ਮੈਂ ਸਮੁੱਚੀ ਪੰਜਾਬੀਅਤ ਦੇ ਸੰਗ ਸਿੰਧ ਘਾਟੀ ਦੀ ਸਭਿਅਤਾ ਤੋਂ ਵੀ ਪਹਿਲਾਂ ਮਹਿੰਜੋਦਾੜੋ ਤੇ ਹੜਪਾ ਕਾਲ ਤੋਂ ਲੈ ਕੇ ਮਹਾਂਭਾਰਤ ਕਾਲ ਦੀਆਂ ਸ਼ਾਹਰਾਹਾਂ 'ਤੇ ਤੁਰਿਆ। ਮੈਂ ਤਕਰੀਬਨ ਸਾਰਾ ਰਾਜਸਥਾਨ ਗਾਹ ਕੇ; ਅਣਵੰਡੇ ਪੰਜਾਬ ਤੇ ਪੰਜਾਬੀਆਂ ਦੇ ਇਤਿਹਾਸ ਤੇ ਵਿਕਾਸ ਦੀ ਗਾਥਾ 'ਸਰਸਵਤੀ ਤੋਂ ਸਿੰਧ ਤੇ ਸਤਲੁਜ ਤੱਕ' ਅਕਾਲ ਪੁਰਖ ਦੀ ਮਿਹਰ ਸਦਕਾ ਕਾਨੀਬੰਦ ਕੀਤੀ। ਉਸ ਸਮੇਂ ਰਿਟਾਇਰਮੈਂਟ ਨੇੜੇ ਸੀ। ਸੋ ਅਕਾਲ ਪੁਰਖ ਵਲੋਂ ਮਿਲੀ ਪ੍ਰਸ਼ਾਸਨ ਦੀ 34 ਸਾਲ ਦੀ ਲੋਕ ਸੇਵਾ ਦੀ ਮੋਹਲਤ ਤੇ ਸਮਰਥਾ ਨੂੰ 'ਰੱਬ ਨੇ ਦਿੱਤੀਆਂ ਗਾਜਰਾਂ ਵਿਚੇ ਰੰਬਾ ਰੱਖ' ਵਾਲੀ ਲੋਕ ਸਿਆਣਪ ਨੂੰ ਮੱਦੇ ਨਜ਼ਰ ਰਖ ਕੇ ਖ਼ੂਬ ਵਾਹਿਆ ਤੇ ਬੀਜਿਆ।

ਸੋ ਇਥੇ ਹੀ ਅਜ਼ਾਦੀ ਦੇ ਸੰਘਰਸ਼ੀ ਯੋਧਿਆਂ ਤੇ ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ ਵਰਗਿਆਂ ਅਨੇਕਾਂ ਕੁਰਬਾਨੀ ਦੇ ਪੁੰਜਾਂ ਨੂੰ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ 'ਹੋਂ ਫ਼ਰਿਸ਼ਤੇ ਭੀ ਫ਼ਿਦਾ ਜਿਨ ਪਰ ਯੇ ਵੋਹ ਇਨਸਾਨ ਹੈਂ' ਸਬੰਧੀ ਦੋ ਭਾਸ਼ਾਈ ਕਿਤਾਬ 'ਸ਼ਹੀਦੀ ਦੀਆਂ ਸਰਹੱਦਾਂ ਤੋਂ ਵੀ ਅੱਗੇ ਨਿਭੀ ਜਿਗਰੀ ਯਾਰਾਂ ਦੀ ਯਾਰੀ' ਹੁਸੈਨੀਵਾਲਾ ਵਿਖੇ ਸ਼ਹੀਦਾਂ ਦੀ ਸੱਥਲੀ ਨੂੰ ਉਨ੍ਹਾਂ ਦੀ 75 ਵੀਂ ਬਰਸੀ 'ਤੇ ਸਮਰਪਿਤ ਕੀਤੀ।

ਸ਼ਹੀਦ ਸ੍ਰ. ਭਗਤ ਸਿੰਘ ਤੇ ਉਸ ਦੇ ਕ੍ਰਾਂਤੀਕਾਰੀ ਸਾਥੀਆਂ ਸਬੰਧੀ ਲਿਖੀ ਇਸ ਪੁਸਤਕ ਪਿਛੇ ਇਕੋ-ਇਕ ਵਲਵਲਾ ਤੇ ਅਕੀਦਤ ਇਹ ਸੀ ਕਿ ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਅੱਜ ਸਾਡੀ ਮੌਜੂਦਾ ਹੋਂਦ ਹੈ। ਅਸੀਂ ਆਪਣੇ ਕੌਮੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੀ ਬਦੌਲਤ ਹੀ ਸ਼ਾਸਕ ਤੇ ਪ੍ਰਸ਼ਾਸਕ ਬਣੇ ਹਾਂ। ਨਹੀਂ ਤਾਂ ਨਿਰਸੰਦੇਹ ਸਾਡੀ ਔਕਾਤ ਵੀ ਅੰਗਰੇਜ਼ਾਂ ਦੇ ਦਫ਼ਤਰਾਂ ਵਿਚ 'ਬਾਬੂ' ਅਤੇ ਉਨ੍ਹਾਂ ਦੀਆਂ ਦੁਕਾਨਾਂ ਵਿਚ ਸੇਲਜ਼ਮੈਨ ਵਾਲੀ ਹੋਣੀ ਸੀ।

ਮੈਂ ਸਮਝਦਾ ਹਾਂ ਕਿ ਬੰਦੇ ਦੇ ਸਾਰੇ ਚਾਅ-ਵਲਵਲੇ ਕਦੇ ਪੂਰੇ ਨਹੀਂ ਹੁੰਦੇ। ਇਸ ਤਰ੍ਹਾਂ ਹੀ ਮੈਂ ਅੰਗਰੇਜ਼ਾਂ ਤੇ ਸਿੱਖਾਂ ਦੀ ਜੰਗ ਦੇ ਮੈਦਾਨਾਂ, ਸਾਰਾਗੜ੍ਹੀ ਦੇ ਸ਼ਹੀਦੀ ਸਮਾਰਕ ਤੇ ਹੁਸੈਨੀਵਾਲਾ ਦੀ ਸ਼ਹੀਦੀ ਮੈਮੋਰੀਅਲ ਨੂੰ ਨੈਸ਼ਨਲ ਮਾਨੂਮੈਂਟ ਘੋਸ਼ਿਤ ਕਰਵਾਉਣ ਦਾ ਬੇਸ਼ਕ ਪੰਧ ਤਕਰੀਬਨ-ਤਕਰੀਬਨ ਮੁਕਾ ਲਿਆ ਸੀ। ਪਰ ਉਹ ਸਾਰੀ ਕਾਰਗੁਜ਼ਾਰੀ ਮੇਰੀ ਰਿਟਾਇਰਮੈਂਟ ਤੋਂ ਬਾਅਦ ਇਉਂ 'ਠੰਡੇ ਬਸਤੇ' ਵਿਚ ਪੈ ਗਈ ਕਿ ਜਿਵੇਂ ਕਿਸੇ ਸ਼ਾਇਰ ਨੇ ਕਿਹਾ ਹੈ ਕਿ 'ਜ਼ਮਾਨਾ ਤੋ ਸੁਣ ਰਹਾ ਥਾ ਬੜੇ ਸ਼ੌਕ ਸੇ ਤੁਮ ਹੀ ਸੋ ਗਏ ਦਾਸਤਾਂ ਕਹਿਤੇ-ਕਹਿਤੇ।' ਖ਼ੈਰ! ਇਸ ਸਭ ਕੁੱਝ ਦੇ ਬਾਵਜੂਦ ਵੀ ਮੇਰਾ ਵਿਸ਼ਵਾਸ ਹੈ ਕਿ ਰੱਬ ਭਲਾ ਕਰੇ! ਕੌਮ ਨੂੰ ਆਪਣੇ ਸ਼ਹੀਦਾਂ ਦੀ ਯਾਦ ਕਦੇ ਤਾਂ ਧੁਰ-ਆਤਮਾ ਤੋਂ ਜ਼ਰੂਰ ਆਵੇਗੀ।

ਸੋ ਅੱਜ ਫੇਰ 'ਸ਼ਬਦਾਂ ਦੇ ਕਾਫ਼ਲੇ' ਦਾ ਮੁੱਖ ਬੰਦ ਲਿਖਣ ਲੱਗੇ, ਮੈਂ ਮਨ ਦੇ

ਕਾਫ਼ਲਿਆਂ ਨਾਲ ਹੀ ਹੋ ਤੁਰਿਆ ਹਾਂ। ਜਦੋਂ ਕਿਸੇ ਵੀ ਚੰਗੀ-ਮਾੜੀ ਸਭਿਆਚਾਰਕ ਤਬਦੀਲੀ ਜਾਂ ਖਾਸ ਕਰ ਕੇ ਵੱਡੀ ਘਟਨਾ ਉਪਰੰਤ ਮਨ ਕੋਈ ਪ੍ਰਤੀਕਰਮ ਦਿੰਦਾ ਹੈ ਤਾਂ ਉਦੋਂ ਪਹਿਲਾਂ ਫੁਰਨੇ ਮਾਤਰ ਖਿਆਲ ਤੇ ਫੇਰ ਉਹ ਹੀ ਖਿਆਲ ਸੰਜੀਦਾ ਵਿਚਾਰ ਬਣ ਕੇ ਸ਼ਬਦਾਂ ਦੇ ਰੂਪ ਵਿਚ ਕਾਫ਼ਲੇ ਬਣ ਤੁਰਦੇ ਹਨ। ਇਸ ਤਰ੍ਹਾਂ ਵੱਖ-ਵੱਖ ਸਮਿਆਂ 'ਤੇ ਮੇਰੇ ਮਾਨਸਿਕ ਚਿਤਰਪੱਟ 'ਤੇ ਉਭਰੇ ਪ੍ਰਸੰਗਾਂ ਨੂੰ ਮੈਂ ਸਮੇਂ-ਸਮੇਂ ਕਲਮਬੰਦ ਕਰਨ ਦੀ ਕੋਸ਼ਿਸ਼ ਕਰਦਾ ਰਿਹਾ ਹਾਂ।

ਮੇਰੇ ਜ਼ਿਹਨ ਵਿਚ ਇਕ ਪਾਸੇ ਆਪਣੇ ਪੁਰਖਿਆਂ ਦੇ ਜੀਵਨ ਦੇ ਪੂਰਨੇ ਤੇ ਪੈੜਾਂ ਅਤੇ ਦੂਜੇ ਪਾਸੇ ਮੇਰੀ ਆਪਣੀ ਪੀੜ੍ਹੀ ਤੇ ਸਾਥੋਂ ਅਗਲੀ ਪੀੜ੍ਹੀ ਦੀਆਂ ਨਵੀਆਂ ਕਦਰਾਂ-ਕੀਮਤਾਂ ਇਕ ਕਸ਼ਮਕਸ਼ ਪੈਦਾ ਕਰਦੀਆਂ ਰਹਿੰਦੀਆਂ ਹਨ। ਮੈਂ ਸਮਝਦਾ ਹਾਂ ਕਿ ਸਾਡੀ ਪੀੜ੍ਹੀ ਭੂਤਕਾਲ ਤੇ ਭਵਿੱਖ ਦੀਆਂ ਦੋ ਪੀੜ੍ਹੀਆਂ ਦੇ ਵਿਚਕਾਰ ਸਰਹੱਦੀ ਲਾਈਨ 'ਤੇ ਖੜ੍ਹੋਤੀ ਹੈ। ਇਸ ਲਈ ਕਿਸੇ ਵੀ ਸੰਵੇਦਨਾਸ਼ੀਲ ਬਸ਼ਰ ਵਾਂਗ ਮੈਂ ਅਕਸਰ ਸੋਚਣ 'ਤੇ ਮਜਬੂਰ ਹੁੰਦਾ ਹਾਂ ਕਿ ਕਿਸ ਤਰ੍ਹਾਂ ਸਾਡੀ ਅਮੀਰ ਸੰਸਕ੍ਰਿਤੀ ਤੇ ਸਭਿਆਚਾਰ ਦੀਆਂ ਉੱਚੀਆਂ ਮਨੁੱਖੀ ਕਦਰਾਂ-ਕੀਮਤਾਂ ਦਾ ਘਾਣ ਇਕ ਨਵੀਂ ਤਹਿਜ਼ੀਬ ਤੇ ਪ੍ਰਗਤੀ ਦੇ ਨਾਮ ਹੇਠ ਹੋ ਰਿਹਾ ਹੈ। ਮੇਰੇ ਖਿਆਲਾਂ ਦੀ ਇਸ ਕਸ਼ਮਕਸ਼ ਤੇ ਉਸ ਤੋਂ ਉਪਜੇ ਮੇਰੇ ਸ਼ਬਦਾਂ ਦੀ ਤਰਜਮਾਨੀ ਸਾਡੀ ਮਾਂ-ਬੋਲੀ ਪੰਜਾਬੀ ਦੇ ਸਾਡੇ ਸਮੇਂ ਦੇ ਬਹੁਤ ਹੀ ਮਕਬੂਲ ਕਵੀ ਸੁਰਜੀਤ ਪਾਤਰ ਦੀਆਂ ਹੇਠ ਲਿਖੀਆਂ ਸਤਰਾਂ ਕਰਦੀਆਂ ਹਨ।

ਮੇਰੇ ਅੰਦਰ ਵੀ ਚਲਦੀ ਹੈ ਇਕ ਗੁਫ਼ਤਗੂ
ਜਿਥੇ ਲਫਜ਼ਾਂ ਚਿ ਢਲਦਾ ਹੈ ਮੇਰਾ ਲਹੂ
ਜਿਥੇ ਮੇਰੀ ਬਹਿਸ ਹੈ ਮੇਰੇ ਨਾਲ ਹੀ
ਜਿਥੇ ਵਾਰਸ ਤੇ ਪੁਰਖੇ ਖੜ੍ਹੇ ਰੂ-ਬ-ਰੂ

ਸੋ ਮੈਂ ਅਕਸਰ ਹੀ ਆਪਣੇ ਵਲਵਲਿਆਂ ਨੂੰ ਇਨ੍ਹਾਂ ਲੇਖਾਂ ਦੁਆਰਾ ਕਿਤਾਬਾਂ, ਅਖ਼ਬਾਰਾਂ, ਟੈਲੀਵੀਜ਼ਨ ਅਤੇ ਖਾਸ ਤੌਰ 'ਤੇ ਸਹਿਤਕ ਸਭਾਵਾਂ ਵਿਚ ਆਪ ਸਭ ਦੇ ਨਾਲ ਸਾਂਝਾ ਕਰਦਾ ਰਿਹਾ ਹਾਂ। ਖ਼ੈਰ! ਕਿਸੇ ਨੇ ਸੁਣਿਆ ਜਾਂ ਨਾ ਸੁਣਿਆ, ਕਿਸੇ ਨੇ ਪੜ੍ਹਿਆ ਜਾਂ ਨਾ ਪੜ੍ਹਿਆ ਅਤੇ ਫਿਰ ਕੀ ਕਿਸੇ ਨੇ ਇਨ੍ਹਾਂ 'ਮਨੋ-ਮਚਿੰਦੜੀਆਂ' ਨੂੰ ਵਿਚਾਰਨ ਯੋਗ ਵੀ ਸਮਝਿਆ ਜਾਂ ਨਹੀਂ? ਇਸ ਬਾਰੇ ਮੇਰਾ ਕੋਈ ਵੱਡਾ ਦਾਅਵਾ ਨਹੀਂ ਹੈ। ਬੱਸ ਰੱਬ ਲਗਦੀ ਸੱਚਾਈ ਇੰਨੀ ਹੀ ਹੈ ਕਿ ਅਵਾਮ ਨੂੰ ਆਪਣੀ ਇਹ ਸੰਸਕਾਰਾਂ ਦੀ ਵਿਰਾਸਤ ਮੈਂ ਮੁੱਠੀਆਂ ਭਰ-ਭਰ ਵੰਡਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ।

ਸਿੱਖ ਇਤਿਹਾਸ ਦੇ ਪਿਤਾਮਾ ਚਿੱਤਰਕਾਰ ਸ੍ਰ: ਕ੍ਰਿਪਾਲ ਸਿੰਘ ਦੇ ਸਪੁੱਤਰ ਸ੍ਰ: ਜਰਨੈਲ ਸਿੰਘ, ਜੋ ਕਿ ਹੁਣ ਕੈਨੇਡਾ ਵਿਚ ਰਹਿ ਰਹੇ ਹਨ। ਥੋੜ੍ਹੇ ਦਿਨ ਹੋਏ ਮੇਰੇ

ਕੋਲ ਆਏ ਤਾਂ ਮੈਂ ਉਨ੍ਹਾਂ ਨੂੰ ਦੋਸਤ ਹੋਣ ਦੇ ਨਾਤੇ ਆਪਣੀਆਂ ਲਿਖੀਆਂ ਜਾ ਰਹੀਆਂ ਤਿੰਨੋਂ ਪੁਸਤਕਾਂ 1. ਸ਼ਬਦਾਂ ਦਾ ਕਾਫ਼ਲੇ, 2. ਵਿਰਸਾ ਤੇ ਵਿਸਮਾਦ, 3. ਸ਼ਹੀਦਾਂ ਦੀ ਵਿਰਾਸਤ ਦੇ ਟਾਈਟਲ ਬਣਾਉਣ ਲਈ ਬੇਨਤੀ ਕੀਤੀ; ਜੋ ਉਨ੍ਹਾਂ ਨੇ ਸਿਰ-ਮੱਥੇ ਪ੍ਰਵਾਨ ਕਰਕੇ ਮੈਨੂੰ ਨਿਵਾਜਿਆ ਹੈ। ਮੈਂ ਉਹਨਾਂ ਦਾ ਰਿਣੀ ਹਾਂ।

ਮੈਂ ਉਨ੍ਹਾਂ ਨਾਲ ਇਸ ਸਬੰਧੀ ਆਪਣੇ ਮਨ ਦਾ ਇਕ ਤੌਖਲਾ ਸਾਂਝਾ ਕੀਤਾ ਸੀ। ਉਹ ਇਹ ਕਿ ਕਦੇ-ਕਦੇ ਮਨ ਇਹ ਘਤਿਤ ਜਿਹੀ ਕਰਦਾ ਹੈ ਕਿ ਇਹ ਕਿਤਾਬਾਂ ਤੇ ਲੇਖ ਲਿਖਣਾ ਪਰ੍ਹਾਂ ਛੱਡੀਏ ਕਿਉਂਕਿ ਅੱਜ ਦੇ ਯੁੱਗ ਵਿਚ ਸਾਡਾ ਸਮਾਜ ਪਹਿਲਾਂ ਹੀ ਆਪਣੇ ਆਪ ਨੂੰ ਸਿਆਣਾ ਸਮਾਜ ਕਹਾਉਂਦਾ ਹੈ। ਇਸ ਲਈ ਦੁਨੀਆਂ ਨੂੰ ਅਜਿਹੀਆਂ ਪੁਰਾਣੀਆਂ ਕਦਰਾਂ-ਕੀਮਤਾਂ ਦੇ ਬੇ-ਲੋੜ ਗਿਆਨ ਦਾ ਨਿੱਕ-ਸੁੱਕ ਪੇਸ਼ ਕਰਨਾ; ਗਰੀਬੀ ਦਾਅਵੇ ਦਾ ਸਸਤਾ ਜਿਹਾ ਉਪਹਾਰ ਦੇਣ ਦੇ ਬਰਾਬਰ ਹੈ, ਜਿਸ ਨੂੰ ਕਿ ਅਕਸਰ ਵੱਡੇ ਲੋਕ ਕਬਾੜ ਵਾਂਗ ਹੀ ਸਮਝਦੇ ਹਨ।

ਇਸ 'ਤੇ ਚਿੱਤਰਕਾਰ ਸ੍ਰ: ਜਰਨੈਲ ਸਿੰਘ ਨੇ ਖ਼ੁਦ ਬਹੁਤ ਹੀ ਤਨੋਂ-ਮਨੋਂ ਹੰਢਾਈ ਸੰਵੇਦਨਾ ਨੂੰ ਬੜੇ ਹੀ ਸਰਸਰੀ ਪਰ ਵੇਗਮਈ ਅੰਦਾਜ਼ ਵਿਚ ਮੇਰੇ ਨਾਲ ਇਕ ਸੱਚੀ-ਸੁੱਚੀ ਦਿਲਬਰੀ ਵਜੋਂ ਸਾਂਝਾ ਕੀਤਾ। ਉਨ੍ਹਾਂ ਨੇ ਕਿਹਾ ਕਿ ਜਦੋਂ ਤੁਸੀਂ ਸੂਖਮ ਕਲਾ ਜਾਂ ਵਿਚਾਰਧਾਰਾ ਦੀ ਕੋਈ ਰੱਬੀ ਦਾਤ ਦੁਨੀਆਂ ਦੇ ਦ੍ਰਿਸ਼ਟੀ-ਗੋਚਰ ਕਰਦੇ ਹੋ ਤਾਂ ਇਹ ਤੁਹਾਡਾ ਇਕ ਦਯਾਧਰਮ ਤੇ ਪੁੰਨ ਵਰਗਾ ਕਰਮ ਹੁੰਦਾ ਹੈ। ਪਰ ਮੰਨ ਲਉ ਕਿ ਕੋਈ ਤੁਹਾਡੇ ਇਸ ਕਰਮ ਦੀ ਹਾਥ ਪਾਉਣ ਦੀ ਬਜਾਏ ਉਸ ਨੂੰ ਬੇਪ੍ਰਵਾਹੀ ਨਾਲ ਅਣਡਿੱਠ ਕਰ ਦਿੰਦਾ ਹੈ ਤਾਂ ਉਸ ਨਾਲ ਬਿਲਕੁਲ ਵਿਚਲਿਤ ਨਹੀਂ ਹੋਣਾ ਚਾਹੀਦਾ।

ਉਨ੍ਹਾਂ ਨੇ ਇਹ ਵੀ ਕਿਹਾ ਕਿ ਬੇਸ਼ੱਕ ਤੁਹਾਨੂੰ ਬਹੁਤੇ ਲੋਕ ਅਜਿਹੇ ਵੀ ਮਿਲਣਗੇ ਜੋ ਸਗੋਂ ਜਾਣ-ਬੁੱਝ ਕੇ ਤੁਹਾਨੂੰ ਕਲਾ ਤੇ ਸੋਹਜ ਦੇ ਨੇਕ ਰਸਤੇ ਤੋਂ ਇਸ ਲਈ ਮਹਿਜ਼ ਈਰਖਾ ਵੱਸ ਥਿੜਕਾਉਣਗੇ ਕਿ ਉਹ ਤੁਹਾਡੇ ਵਰਗੇ ਕਿਉਂ ਨਹੀਂ ਬਣ ਸਕੇ? ਉਨ੍ਹਾਂ ਨੇ ਫਿਰ ਨਿਰਣਾਇਕ ਜਿਹੇ ਲਹਿਜੇ ਵਿਚ ਗੱਲ ਮੁਕਾਈ ਕਿ ਕੁੱਝ ਵੀ ਹੋਵੇ ਕਿ ਸਿਰਜਣਾ ਵੀ ਤਾਂ ਆਪਣੇ-ਆਪ ਵਿਚ ਰੱਬ ਵੱਲੋਂ ਤੁਹਾਨੂੰ ਮਿਲਿਆ ਇਕ ਵੱਡਾ ਵਰਦਾਨ ਹੈ। ਤੁਸੀਂ ਇਸ ਰੱਬੀ ਰਹਿਮਤ ਤੇ ਬਖਸ਼ਿਸ਼ ਤੋਂ ਖ਼ੁਦ ਆਪ ਵੀ ਤਾਂ ਮੁਨਕਰ ਨਹੀਂ ਹੋ ਸਕਦੇ। ਇਸ ਲਈ ਲਿਖਣ-ਪੜ੍ਹਣ ਦੇ ਪ੍ਰਸੰਗ ਵਿਚ ਬੰਦੇ ਨੂੰ ਸਿਰ ਸੁੱਟ ਕੇ ਲੱਗੇ ਰਹਿਣਾ ਚਾਹੀਦਾ ਹੈ। ਬੰਦਾ ਆਪ ਖੁਦ ਨਾ ਸਹੀ ਪਰ ਉਸ ਦੀ ਚੰਗੀ ਸੋਚ ਤਾਂ ਕਦੇ ਲੋਕਾਂ ਦੇ ਕੰਮ ਆਉਂਦੀ ਹੀ ਹੈ। ਚਿੱਤਰਕਾਰ ਸ੍ਰ: ਜਰਨੈਲ ਸਿੰਘ ਦੀ ਇਹ ਹੌਸਲਾ-ਅਫਜ਼ਾਈ ਕਿਸੇ ਸ਼ਾਇਰ ਦੇ ਸ਼ਬਦਾਂ ਅਨੁਸਾਰ ਇਸ ਤਰ੍ਹਾਂ ਮੇਰੇ ਮਨ ਨੂੰ ਜਚੀ ਕਿ ਚਲੋ ਠੀਕ ਹੈ ਕਿ –

ਮੰਜ਼ਿਲ ਮਿਲੇ, ਮਿਲੇ ਨਾ ਮਿਲੇ, ਮੁਝੇ ਇਸ ਕਾ ਗ਼ਮ ਨਹੀਂ।
ਮੰਜ਼ਿਲ ਕੀ ਜੁਸਤਜੂ ਮੇਂ ਮੇਰਾ ਕਾਰਵਾਂ ਤੋ ਹੈ।

ਉਪਰੋਕਤ ਹੌਸਲਾ ਅਫਜ਼ਾਈ ਦੀ ਜਦੋਂ ਮੈਂ ਗੱਲ ਕਰ ਰਿਹਾ ਹਾਂ ਤਾਂ ਮੇਰੇ ਅਚੇਤ ਮਨ ਨੇ ਇਕ ਦਮ ਮੈਨੂੰ ਅੰਗਰੇਜ਼ੀ ਦੇ ਮਹਾਨ ਕਵੀ ਲੌਂਗਫੈਲੋ ਦੀਆਂ ਇਨ੍ਹਾਂ ਪੰਕਤੀਆਂ ਦੇ ਰੂ-ਬ-ਰੂ ਕਰ ਦਿੱਤਾ ਹੈ। ਅੰਗਰੇਜ਼ੀ ਦੇ ਪ੍ਰਸਿੱਧ ਕਵੀ ਹੈਨਰੀ ਵੈਡਜ਼ਵਰਥ ਲੌਂਗਫੈਲੋ ਨੇ ਕਿਹਾ ਸੀ:

Lives of great men all remind us.

We can make our lives sublime.

They while their companions slept,

were toiling upward in the night.....

And departing leave behind

Footsteps on the sands of time.

ਇਸ ਨੇਕ ਨਸੀਹਤ ਦਾ ਪੰਜਾਬੀ ਰੂਪਾਂਤਰ ਕੁੱਝ ਇਸ ਤਰ੍ਹਾਂ ਬਣਦਾ ਹੈ 'ਮਹਾਂ ਪੁਰਖਾਂ ਦੇ ਜੀਵਨ ਸਭ ਯਾਦ ਕਰਵਾਉਣ ਸਾਨੂੰ। ਕਰ ਸਕਨੇ ਹਾਂ ਅਸਾਂ ਭੀ ਜੀਵਨ ਨਿੱਜ ਉਚੇਰ। ਅਤੇ ਜਾਣ ਸਮੇਂ ਪਿੱਛੇ ਛਡ ਜਾਈਏ। ਪਿੱਛੇ ਸਮੇਂ ਦੀ ਰੇਤਾ ਉਪਰ ਆਪਣੇ ਪੈਰ ਚਿਤੇਰੇ।

ਉਸ ਮਹਾਨ ਕਵੀ ਦੀ ਆਪਣੇ ਵਡੇਰਿਆਂ ਦੇ ਪਾਏ ਹੋਏ ਪੂਰਨਿਆਂ 'ਤੇ ਚੱਲਣ ਦੀ ਮਾਨਵਤਾ ਨੂੰ ਇਹ ਇਕ ਬਹੁਮੁੱਲੀ ਨਸੀਹਤ ਹੈ ਕਿ ਆਪਣੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੇ ਇਤਿਹਾਸ ਦਾ ਪਠਨ-ਪਾਠਨ ਵੀ; ਸਾਡੇ ਹੋ ਚੁੱਕੇ ਮਹਾਨ ਪੁਰਖਾਂ ਦੀ ਸੰਗਤ ਦੇ ਸਮਾਨ ਹੈ। ਇਸ ਲਈ ਮਾਨਵਤਾ ਲਈ ਉਨ੍ਹਾਂ ਦੇ ਜੀਵਨ-ਕਰਮ ਤੇ ਉਨ੍ਹਾਂ ਵੱਲੋਂ ਪਾਏ ਮਹਾਨ ਪੂਰਨੇ ਪੂਜਣ ਯੋਗ ਹਨ।

ਇਕ ਮਹਾਨ ਫ਼ਿਲਾਸਫ਼ਰ ਅਨੁਸਾਰ ਆਦਮੀ ਦਾ ਹਰ ਨੇਕ ਵਿਚਾਰ ਆਪਣੇ-ਆਪ ਵਿਚ ਅਰਦਾਸ-ਬੇਨਤੀ ਹੁੰਦਾ ਹੈ; ਜੋ ਕਿ ਅਕਾਲ ਪੁਰਖ ਦੇ ਦਰਿ-ਘਰਿ ਹਰ ਹਾਲਤ ਸੁਣਿਆ ਜਾਂਦਾ ਹੈ। ਹਰ ਅਜਿਹੀ ਉੱਚੀ ਸੋਚ ਤੇ ਕਰਮਸ਼ੀਲਤਾ ਆਪਣੇ ਦੁਆਲੇ ਤਰੰਗਾਂ ਪੈਦਾ ਕਰਕੇ ਕੁਦਰਤੀ ਤੌਰ 'ਤੇ ਹੀ ਸਰਵ ਵਿਆਪੀ ਪ੍ਰਮਾਤਮਾ ਤੇ ਉਸ ਦੀਆਂ ਸ਼ਕਤੀਆਂ ਤੱਕ ਪਹੁੰਚਦੀ ਹੈ। ਉਸ ਸਮੇਂ ਸਰਵ ਸ਼ਕਤੀਮਾਨ ਸਾਡੇ ਇਨ੍ਹਾਂ ਸਕਾਰਾਤਮਿਕ ਵਿਚਾਰਾਂ ਨੂੰ ਸ਼ਕਤੀ ਪ੍ਰਦਾਨ ਕਰਦਾ ਹੈ। ਸੋ ਇਸ ਤਰ੍ਹਾਂ ਅਜਿਹੇ ਸਦਭਾਵਾਂ ਸਦਕਾ ਪ੍ਰਮਾਤਮਾ ਦੇ ਨਿਵਾਜੇ ਸਾਡੇ ਗੁਰੂ, ਪੀਰ ਤੇ ਸ਼ਹੀਦ-ਮੁਰੀਦ ਸਾਨੂੰ ਮਾਨਸਿਕ ਸੁੱਖ ਤੇ ਖੁਸ਼ੀਆਂ ਨਾਲ ਸਰੋਬਾਰ ਤੇ ਮਾਲੋ-ਮਾਲ ਕਰਦੇ ਹਨ।

ਖ਼ੈਰ ! ਇਸ ਤਰ੍ਹਾਂ ਜਦੋਂ ਕੁਦਰਤ ਵੱਲੋਂ ਹੀ ਕੋਈ ਚੰਗੇ ਆਦਮੀਆਂ ਦੇ ਮਿਲਣ ਦਾ

ਸੰਜੋਗ ਬਣਦਾ ਹੈ ਜਾਂ ਕੋਈ ਸਾਡੇ ਮਹਾਨ ਵਡੇਰਿਆਂ ਵੱਲੋਂ ਦਿੱਤੀ ਗਈ ਸੋਝੀ ਦਾ ਫ਼ੁਰਨਾ ਮਨ ਵਿਚ ਆਉਂਦਾ ਹੈ ਤਾਂ ਸਭ ਅਕੇਵਾਂ-ਥਕੇਵਾਂ ਭੁੱਲ ਕੇ ਫਿਰ ਕਲਮ ਦੀ ਰਾਹ 'ਤੇ ਤੁਰਨ ਨੂੰ ਜੀਅ ਕਰਦਾ ਹੈ। ਨਿਰਸੰਦੇਹ ਇਨਸਾਨੀ ਜ਼ਿੰਦਗੀ ਦੀਆਂ ਬੇਅੰਤ ਪ੍ਰਾਪਤੀਆਂ ਵਿਚੋਂ ਇਹ ਵੀ ਇਕ ਵੱਡੀ ਪ੍ਰਾਪਤੀ ਹੈ ਕਿ ਬੰਦਾ ਸਰਵ ਸ਼ਕਤੀਮਾਨ ਪ੍ਰਮਾਤਮਾ ਨੂੰ ਹਰ ਵਕਤ ਯਾਦ ਕਰਦਾ ਹੋਇਆ; ਆਪਣੀ ਹੋਂਦ ਤੇ ਆਪਣੇ ਨੇਕ ਵਿਚਾਰਾਂ ਸਹਿਤ ਆਪਣੇ ਮਹਾਨ ਬਜ਼ੁਰਗਾਂ ਪ੍ਰਤੀ ਇਕ ਡੂੰਘੀ ਅਕੀਦਤ ਸਹਿਤ ਸਮਰਪਿਤ ਰਹੇ। ਇਸ ਪ੍ਰਥਾਇ ਗੁਰਬਾਣੀ ਦਾ ਵੀ ਫ਼ੁਰਮਾਨ ਹੈ ਕਿ "ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨਿ"। ਕਿਸੇ ਸ਼ਾਇਰ ਨੇ ਵੀ ਇਸ ਮਹਾਨ ਫ਼ੁਰਮਾਨ ਦੀ ਤਰਜਮਾਨੀ ਇਸ ਤਰ੍ਹਾਂ ਕੀਤੀ ਹੈ ਕਿ-

ਬਸ ਇਤਨੀ ਸੀ ਹੈ ਦਾਸਤਾਨੇ ਹਯਾਤ।
ਤੇਰੇ ਦਰ ਪੇ ਆਏ ਔਰ ਸਜਦਾ ਕਰ ਚਲੇ।

ਇਸ ਲਈ ਬੱਸ ਇਹ ਸਭ ਕੁੱਝ 'ਸ਼ਬਦਾਂ ਦੇ ਕਾਫ਼ਲੇ' ਦੇ ਰੂਪ ਵਿਚ ਮੇਰੇ ਵਿਚਾਰਾਂ ਤੇ ਪ੍ਰਤੀਕਰਮਾਂ ਦਾ ਵੱਡਾ-ਛੋਟਾ ਤੇ ਨਿੱਕ-ਸੁੱਕ ਜੋ ਵੀ ਤੁਸੀਂ ਸਮਝੋ; ਇਹ ਸਿਰਫ਼ ਲੇਖਾਂ ਦਾ ਸੰਗ੍ਰਹਿ ਹੀ ਨਹੀਂ ਹੈ। ਸਗੋਂ ਇਹ ਸਾਡੇ ਬਦਲ ਰਹੇ ਸਮਾਜ ਅਤੇ ਸਭਿਆਚਾਰ ਦੀ ਉੱਥਲ-ਪੁੱਥਲ ਦੀਆਂ ਗਰਮ ਤੇ ਮਾੜੀਆਂ ਹਵਾਵਾਂ ਪ੍ਰਤੀ ਮੇਰੇ ਸੰਵੇਦਨਾਸ਼ੀਲ ਅਹਿਸਾਸਾਂ ਦਾ ਮੁਜੱਸਮਾ ਹੈ। ਬੇਸ਼ੱਕ ਮੇਰੇ ਮਨ ਵਿਚ ਇਕ ਤੌਖਲਾ ਜਿਹਾ ਇਹ ਵੀ ਹੈ ਕਿ ਪਤਾ ਨਹੀਂ, ਇਨ੍ਹਾਂ ਖਿਆਲਾਂ ਤੇ ਵਿਚਾਰਾਂ ਨੂੰ ਕੌਣ ਪੜ੍ਹੇਗਾ ਤੇ ਕੌਣ ਗੁਣੇਗਾ। ਤੁਸੀਂ ਬੇਸ਼ੱਕ ਪੜ੍ਹਨਾ ਛੱਡ ਦਿੱਤਾ ਹੋਵੇ, ਪਰ ਮੈਂ ਲਿਖਣਾ ਨਹੀਂ ਛੱਡਿਆ। ਕਿਸੇ ਸ਼ਾਇਰ ਦੇ ਸ਼ਬਦਾਂ ਅਨੁਸਾਰ –

ਤੇਲਾਂ ਬਾਝ ਨਾ ਬਲਣ ਮਸ਼ਾਲਾਂ
ਤੇ ਦਰਦਾਂ ਬਾਝ ਨਾ ਆਹੀਂ
ਕੀ ਹੋਇਆ ਤੁਸਾਂ ਬੋਲਣ ਛੱਡਿਆ
ਅਸਾਂ ਦੇਖਣਾ ਛਡਿਆ ਨਾਹੀਂ।

ਸੋ ਇਸ ਤਰ੍ਹਾਂ ਇਸ ਅਹਿਸਾਸ ਨਾਲ ਮੈਂ ਆਪਣੀ ਸੋਚ ਤੇ ਸੰਵੇਦਨਾ ਨੂੰ ਇਕ ਸ਼ਰਧਾ ਤੇ ਵੇਦਨਾ ਦੇ ਰੂਪ ਵਿਚ 'ਸ਼ਬਦਾਂ ਦੇ ਕਾਫ਼ਲੇ' ਵਜੋਂ ਆਪ ਸਭ ਦੀ ਨਜ਼ਰ ਕਰ ਰਿਹਾ ਹਾਂ। ਬੇਸ਼ੱਕ ਇਸ ਪੱਖੋਂ ਮੈਨੂੰ ਆਪਣੀਆਂ ਖ਼ਾਮੀਆਂ ਤੇ ਸਾਹਿਤਕ ਊਣਤਾਈਆਂ ਦਾ ਵੀ ਅਹਿਸਾਸ ਹੈ ਤੇ ਮੈਂ ਮੰਨਦਾ ਹਾਂ ਕਿ-

ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ
ਤੂ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।

ਮੈਨੂੰ ਇਸ ਚੀਜ਼ ਦਾ ਵੀ ਅਹਿਸਾਸ ਹੈ ਕਿ ਜਦੋਂ ਤੁਸੀਂ ਕੋਈ ਪ੍ਰਚਲਿਤ ਗਲਤ ਕਦਰਾਂ-ਕੀਮਤਾਂ ਦੀ ਵਿਚਾਰ ਮਾਤਰ ਹੀ ਆਲੋਚਨਾ ਕਰਦੇ ਹੋ ਤਾਂ ਸਮਾਜ ਤੇ ਖਾਸ ਤੌਰ 'ਤੇ ਸਮਾਜ ਦੇ ਅਖੌਤੀ ਅਲੰਬਰਦਾਰ ਕੋਈ ਨਾ ਕੋਈ ਵਾਵੇਲਾ ਖੜ੍ਹਾ ਕਰ ਦਿੰਦੇ ਹਨ। ਬੇਸ਼ਕ ਸਮਾਜਿਕ ਜੀਅ ਆਪਣੇ ਹੀ ਸਮਾਜ ਦੀ ਕਿਸੇ ਮਾੜੀ ਇੱਲਤ ਤੋਂ ਭਾਵੇਂ ਆਪ ਜਿੰਨਾ ਮਰਜ਼ੀ ਦੁਖੀ ਹੋਣ, ਪਰ ਉਨ੍ਹਾਂ ਨੂੰ ਸਮਝਾਉਣਾ 'ਕੌਣ ਕਹੇ ਰਾਣੀਏਂ ਅੱਗਾ ਢੱਕ' ਦੇ ਬਰਾਬਰ ਹੁੰਦਾ ਹੈ। ਬਹਿਰਹਾਲ, ਇਥੇ ਮੈਨੂੰ ਵੀਰ ਸ਼ਿਵ ਬਟਾਲਵੀ ਦੇ ਸੁਖਨ ਤੋਂ ਅਕਸਰ ਇਕ ਦਿਲਬਰੀ ਮਿਲਦੀ ਹੈ ਕਿ ਜਦੋਂ ਉਹ ਕਹਿੰਦਾ ਹੈ :-

ਮੈਂ ਦਾਨਸ਼ਵਰਾਂ ਸੁਣੇਂਦਿਆਂ ਸੰਗ ਕਈ ਵਾਰ ਉੱਚੀ ਬੋਲ ਪਿਆ।
ਕੁਝ ਮਾਣ ਸੀ ਸਾਨੂੰ ਇਸ਼ਕੇ ਦਾ, ਕੁਝ ਦਾਵ੍ਹਾ ਵੀ ਸੀ ਪੀੜਾਂ ਦਾ।

ਖ਼ੈਰ! ਮੈਂ ਚੰਗਾ-ਮਾੜਾ ਜਿਹੋ ਜਿਹਾ ਵੀ ਹਾਂ, ਆਪਣੇ ਵਡੇਰਿਆਂ ਤੇ ਆਪ ਸਭ ਦੇ ਰੂ-ਬ-ਰੂ ਹਾਂ। ਮੈਂ ਦਿਲ ਦੀਆਂ ਡੂੰਘਾਈਆਂ ਤੋਂ ਇਹ ਮਹਿਸੂਸ ਕਰਦਾ ਹਾਂ ਕਿ ਮੇਰਾ ਵਜੂਦ ਤੇ ਸਭਿਆਚਾਰਕ ਵਜਦ-ਵਜੂਕਾ ਸਿਰਫ਼ ਰਹਿਮਤ-ਫਰਮਾਂ ਗੁਰੂਆਂ, ਪੀਰਾਂ, ਸੰਤਾਂ, ਆਪਣੇ ਵਡੇਰਿਆਂ ਤੇ ਸੱਜਣਾਂ-ਮਿੱਤਰਾਂ ਦੀ ਬਦੌਲਤ ਹੀ ਹੈ। ਇਸ ਲਈ ਹੀ ਤਾਂ ਆਪਣੇ ਗੁਰੂਆਂ ਤੇ ਪੁਰਖਿਆਂ ਦੀ ਰਹਿਮਤ ਅਤੇ ਸੱਜਣਾਂ ਦੀਆਂ ਦੁਆਵਾਂ ਸਦਕਾ ਮੇਰੇ ਇਹ 'ਸ਼ਬਦਾਂ ਦੇ ਕਾਫ਼ਲੇ' ਸੁੱਚੇ ਸਨੇਹ ਤੇ ਪਿਆਰ ਸਹਿਤ ਆਪ ਸਭ ਨੂੰ ਸਮਰਪਿਤ ਹਨ।



ਚਿੜੀਆਂ ਦਾ ਚਿੜਚੋਲ੍ਹਾ

1

# ਪੰਜਾਬੀ ਜੀਵਨ ਸ਼ੈਲੀ ਦੇ ਬਦਲਦੇ ਰੰਗ

ਧਰਤੀ ਦੇ ਕਿਸੇ ਵੀ ਹੋਰ ਸੋਹਣੇ ਖਿਤੇ ਦੇ ਸਭਿਆਚਾਰ ਵਾਂਗ ਪੰਜਾਬੀ ਸਭਿਆਚਾਰ ਵੀ ਕਾਦਰ ਦੇ ਸਿਰਜੇ ਹੋਏ ਅਤਿਅੰਤ ਸੋਹਣੇ ਧਰਾਤਲ, ਸ਼ਾਨਦਾਰ ਵਾਤਾਵਰਣ ਤੇ ਜਲਵਾਯੂ ਨਾਲ ਸਰਸ਼ਾਰ ਪ੍ਰਭਾਵਿਤ ਹੈ। ਜਿਸ ਨੂੰ ਕਿ ਸਮੇਂ-ਸਮੇਂ ਬਾਬੇ ਆਦਮ ਦੇ ਵੇਲ ਤੋਂ ਲੈ ਕੇ ਹੁਣ ਤੱਕ ਮਹਾਂ ਪੁਰਖਾਂ ਤੇ ਧੁਰੰਧਰ ਵਿਦਵਾਨਾਂ ਨੇ ਵੇਦਾਂ ਤੇ ਗ੍ਰੰਥਾਂ ਵਿਚ ਬਿਆਨਿਆ ਹੈ। ਸਾਡੇ ਲਈ ਇਹ ਆਲੀਸ਼ਾਨ ਤੇ ਨਾਯਾਬ ਵਿਰਾਸਤ ਹੈ। ਪੰਜਾਬੀ ਸਭਿਆਚਾਰ ਸਦੀਆਂ ਤੋਂ ਸਾਡੇ ਵਡੇਰਿਆਂ ਤੋਂ ਚੱਲ ਕੇ ਹੁਣ ਤੱਕ ਦੀਆਂ ਸਾਡੀਆਂ ਪੀੜ੍ਹੀਆਂ ਦੀ ਧਾਰਮਿਕ, ਅਧਿਆਤਮਕ, ਸਮਾਜਿਕ, ਆਰਥਿਕ, ਰਾਜਨੀਤਕ ਅਤੇ ਸਾਹਿਤਕ ਗੁਣਾਂ-ਔਗੁਣਾਂ ਸਮੇਤ ਜੀਵਨ ਜਾਚ ਤੇ ਜੀਵਨ ਸ਼ੈਲੀ ਦਾ ਮੁਜੱਸਮਾ ਹੈ।



ਇਸ ਤਰ੍ਹਾਂ ਪੰਜਾਬੀ ਸਭਿਆਚਾਰ ਦਾ ਦਾਇਰਾ ਰਟੀ-ਰੋਜ਼ੀ ਦੇ ਬੁਨਿਆਦੀ ਮਸਲਿਆਂ ਤੋਂ ਸ਼ੁਰੂ ਹੋ ਕੇ ਬੌਧਿਕ ਤੇ ਉਚੀਆਂ ਸੁਚੀਆਂ ਸਮਾਜਿਕ ਕਦਰਾਂ-ਕੀਮਤਾਂ ਦੀਆਂ ਕਦੇ ਬੁਲੰਦੀਆਂ ਛੂੰਹਦਾ ਹੈ ਅਤੇ ਫੇਰ ਕਿਤੇ ਪੰਜ ਭੂਤਕ ਸਰੀਰ ਦੀਆਂ ਕਮਜ਼ੋਰੀਆਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਰਗੇ ਨਿਘਾਰਾਂ ਵਿਚ ਉਲਝਦਾ ਹੈ। ਇਸ ਤਰ੍ਹਾਂ ਸਾਡਾ ਇਹ ਅਮੀਰ ਸਭਿਆਚਾਰ ਮਨੁੱਖੀ ਜੀਵਨ ਦੇ ਵਿਕਾਸ ਦੇ ਉਤਰਾਵਾਂ-ਚੜ੍ਹਾਵਾਂ ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ। ਕੁੱਲ ਮਿਲਾ ਕੇ ਅਕਾਲ ਪੁਰਖ ਦਾ ਸ਼ੁਕਰ ਹੈ ਕਿ ਇਸ ਖਿਤੇ ਵਿਚ ਦੇਵਤਾ ਪੁਰਖਾਂ ਦੀ ਨੇਕੀ ਅਤੇ ਬਦ-ਰੂਹਾਂ ਦੀ ਬਦੀ ਦੀ ਨਿਰੰਤਰ ਚਲ ਰਹੀ ਕਸ਼ਮਕਸ਼ ਦੇ ਬਾਵਜੂਦ ਵੀ ਸੰਸਾਰ ਭਰ ਵਿਚ ਪੰਜਾਬੀ ਸਭਿਆਚਾਰ ਦੀ ਸੁੱਚੇ ਗੁਲਾਬ ਵਾਂਗ ਆਪਣੀ ਖ਼ੂਬਸੂਰਤ ਤੇ ਵਿਲੱਖਣ ਪਛਾਣ ਹੈ।

ਬੇਸ਼ਕ ਅਸੀਂ ਸਮੇਂ ਦੀ ਤੇਜ਼ ਰਫ਼ਤਾਰੀ, ਮਾਦਾਪ੍ਰਸਤੀ ਤੇ ਪ੍ਰਗਤੀ ਦੇ ਨਵੇਂ ਦੌਰ ਦੇ ਨਵੇਂ-ਨਵੇਂ ਤੌਰ-ਤਰੀਕਿਆਂ ਦੇ ਅਸਰ ਤਹਿਤ ਕੁੱਝ ਕੁ ਖੱਬੇ-ਸੱਜੇ ਤੇ ਪੁੱਠੇ-ਸਿੱਧੇ

ਵਹਿਣਾਂ ਦੇ ਵੱਲ ਵਹਿ ਤੁਰੇ ਹਾਂ। ਪਰ ਇਸ ਦੇ ਬਾਵਜੂਦ ਵੀ ਦੁਨੀਆਂ ਮੰਨਦੀ ਹੈ ਕਿ ਪੰਜਾਬੀ ਸਭਿਆਚਾਰ ਸੰਸਾਰ ਦੇ ਵੱਖ-ਵੱਖ ਖਿੱਤਿਆਂ ਦੇ ਸਭਿਆਚਾਰਾਂ ਵਿਚੋਂ ਸਿਰਮੌਰ ਹੈ। ਪੰਜਾਬ ਦੀ ਅਜ਼ੀਮੋ-ਸ਼ਾਨ ਤੇ ਅਮੀਰ ਸਭਿਆਚਾਰਕ ਵਿਰਾਸਤ ਦੀ ਤਰਜਮਾਨੀ ਮੁਹੰਮਦ ਇਕਬਾਲ ਦਾ ਸੁਖਨ ਪੂਰਨ ਰੂਪ ਵਿਚ ਕਰਦਾ ਹੈ।

ਯੂਨਾਨ ਓ ਮਿਸਰ ਵਾ ਰੋਮਾ ਸਭ ਮਿਟ ਗਏ ਜਹਾਂ ਸੇ।
ਅਬ ਤਕ ਮਗਰ ਹੈ ਨਾਮੋ-ਨਿਸ਼ਾਂ ਹਮਾਰਾ।
ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹੈ ਜਹਾਂ ਸੇ।
ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਂ ਹਮਾਰਾ।

ਭੂਗੋਲਿਕ ਪੱਖ ਤੋਂ ਪੰਜਾਬ ਦੀ ਤ੍ਰਿਵੈਣੀ ਸਭਿਅਤਾ ਦਾ ਭਾਰਤ ਦੀ ਪੱਛਮੀ ਸਰਹੱਦ ਤੇ ਵਿਕਾਸ ਤੇ ਪਸਾਰ ਹੋਇਆ। ਇਸ ਲਈ ਪੰਜਾਬੀ ਦਾ ਪ੍ਰਸਿੱਧ ਅਖਾਣ 'ਕਾਬਲ ਦੇ ਜੰਮਿਆ ਨੂੰ ਨਿੱਤ ਮੁਹਿੰਮਾਂ' ਪੰਜਾਬੀਆਂ ਦੇ ਜਰਵਾਣੇ ਅਤੇ ਸ਼ਾਹਜੋਰ ਵਿਅਕਤੀਤਵ ਦੀ ਤਰਜਮਾਨੀ ਕਰਦਾ ਹੈ। ਪੰਜਾਬ ਸਰਹੱਦੀ ਸੂਬਾ ਹੋਣ ਕਰਕੇ ਪੰਜਾਬੀ ਅਣਖੀਲੇ ਸੂਰਬੀਰ ਹਰ ਰਣ-ਤੱਤੇ ਵਿਚ ਖੁਸ਼ੀ-ਖੁਸ਼ੀ ਛਾਲਾਂ ਮਾਰਦੇ ਤੇ ਮੌਤ ਨੂੰ ਮਖੌਲ ਕਰਦੇ ਅੱਗੇ ਵਧਣ ਲਈ ਮਸ਼ਹੂਰ ਹਨ। ਇਸ ਤਰ੍ਹਾਂ ਇਹ ਧਰਮ ਤੇ ਕੌਮ ਦੀ ਰੱਖਿਆ ਜਾਨ ਹੂਲ ਕੇ ਵੀ ਕਰਦੇ ਹਨ। ਪੰਜਾਬੀ ਇਥੋਂ ਦੇ ਦਰਿਆਵਾਂ ਵਾਂਗ ਸ਼ੂਕਦੇ ਤੇ ਇਥੋਂ ਦੀ ਉਪਜਾਊ ਧਰਤੀ ਵਾਂਗ ਖੁਲ੍ਹ-ਦਿਲੇ ਤੇ ਉਦਾਰਚਿਤ ਹਨ। ਨਾ ਇਹ ਬਹੁਤੇ ਵਲ-ਛਲ ਜਾਣਦੇ ਹਨ ਅਤੇ ਨਾ ਹੀ ਇਹ ਕਿਸੇ ਅੱਗੇ ਫ਼ਜ਼ੂਲ ਹੱਥ ਅੱਡਦੇ ਹਨ।

ਪੰਜਾਬੀ ਹਿੱਕ ਦੇ ਜ਼ੋਰ 'ਤੇ ਜਿਊਣਾ ਪਸੰਦ ਕਰਦੇ ਹਨ। ਮਹਾਰਾਜਾ ਰਣਜੀਤ ਸਿੰਘ ਨੇ ਧਾੜਵੀਆਂ ਦਾ ਪੰਜਾਬ ਵੱਲ ਆਉਣਾ ਬੰਦ ਕਰ ਦਿੱਤਾ ਸੀ। ਅਜਿਹੇ ਸੰਘਰਸ਼ੀ ਦੌਰਾਂ ਵਿਚੋਂ ਗੁਜ਼ਰਦੇ ਹੋਏ ਸਰੀਰਕ ਪੱਖੋਂ ਪੰਜਾਬੀ ਲੋਕ ਹੁੰਦੜ ਹੇਲ ਤੇ ਬਲਵਾਨ ਜੁਸਿਆਂ ਦੇ ਮਾਲਕ ਬਣੇ। ਇਨ੍ਹਾਂ ਦਾ ਰਹਿਣ-ਸਹਿਣ ਸਾਦਾ ਤੇ ਖਾਣ-ਪੀਣ ਖੁੱਲ੍ਹਾ-ਡੁੱਲਾ ਅਤੇ ਪੌਸ਼ਟਿਕ ਹੁੰਦਾ ਸੀ। ਪੁਰਾਣੇ ਬਜ਼ੁਰਗ ਛੰਨਿਆਂ ਨਾਲ ਹੀ ਦੁੱਧ, ਘਿਓ ਤੇ ਲੱਸੀ ਛਕਦੇ ਸਨ ਅਤੇ ਉਨ੍ਹਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਹਲ ਜੋੜਦੇ ਤਾਂ ਕਿੱਲਾ-ਕਿੱਲਾ ਜ਼ਮੀਨ ਵਾਹ ਛੱਡਦੇ। ਮਿਹਨਤ ਕਰਨਾ, ਭਾਰ ਚੁੱਕਣਾ ਤੇ ਜ਼ੋਰ ਅਜ਼ਮਾਈ ਕਰਨਾ ਇਨ੍ਹਾਂ ਦੀ ਆਤਮਾ ਵਿਚ ਸ਼ਾਮਿਲ ਸੀ।

ਪੰਜਾਬੀਆਂ ਬਾਰੇ ਮਸ਼ਹੂਰ ਹੈ ਕਿ ਜੱਟ ਜਾਂ ਤਾਂ ਬਹੁਤਾ ਖਾ ਕੇ ਮਰਦਾ ਹੈ ਜਾਂ ਬਹੁਤਾ ਭਾਰ ਚੁੱਕ ਕੇ ਮਰਦਾ ਹੈ ਭਾਵ ਪੰਜਾਬੀ ਲੋਕ ਸਿਰੜੀ ਅਤੇ ਸਿਰੇ ਦੇ ਮਿਹਨਤਕਸ਼ਾਂ ਵਜੋਂ ਸੰਸਾਰ ਭਰ ਵਿਚ ਆਪਣਾ ਨਿਵੇਕਲਾ ਸਥਾਨ ਰੱਖਦੇ ਹਨ। ਸਾਡੀ ਸਭਿਅਤਾ ਤੇ ਸੰਸਕ੍ਰਿਤੀ ਦੇ ਹਾਸਿਲ ਵਜੋਂ ਪੰਜਾਬੀਆਂ ਦੀ ਧਰਮ ਵਿਚ ਆਸਥਾ, ਕੁਦਰਤੀ ਸ਼ਕਤੀਆਂ 'ਤੇ ਨਿਰਭਰਤਾ, ਸਾਡੇ ਤਿੱਥ-ਤਿਉਹਾਰਾਂ ਤੇ ਮੇਲੇ, ਪੰਜਾਬੀਆਂ ਦੀ ਬੋਲੀ ਤੇ ਉਪ

ਭਾਸ਼ਾਵਾਂ, ਲੋਕ ਗੀਤ, ਅਖਾਣ, ਲੋਕ ਸਿਆਣਪਾਂ, ਰਹਿਣ-ਸਹਿਣ, ਖਾਣ-ਪੀਣ, ਰਸਮੋ-ਰਿਵਾਜ, ਵਹਿਮ-ਭਰਮ, ਖੇਡਣ- ਮਲਣ ਤੋਂ ਇਲਾਵਾ ਮਨੋਰੰਜਨ ਤੇ ਦਿਲ ਪ੍ਰਚਾਵੇ ਵਾਲੀ ਸਮੁੱਚੀ ਜੀਵਨ ਜਾਚ ਤੇ ਜੀਵਨ ਸ਼ੈਲੀ ਨੂੰ ਪੰਜਾਬੀ ਸਭਿਆਚਾਰ ਦਾ ਨਾਮ ਦਿੱਤਾ ਜਾ ਸਕਦਾ ਹੈ।

ਮਾਝੇ ਤੇ ਦੁਆਬੇ ਦੇ ਵਸਨੀਕਾਂ ਦਾ ਰਹਿਣ-ਸਹਿਣ ਤੇ ਖਾਣ-ਪੀਣ ਮਾਲਵੇ ਨਾਲੋਂ ਵਧੀਆ ਰਿਹਾ ਹੈ ਕਿਉਂਕਿ ਮਾਲਵੇ ਵਿਚ ਪਾਣੀ ਦੀ ਘਾਟ ਹੋਣ ਕਰਕੇ ਜ਼ਮੀਨੀ ਪੈਦਾਵਾਰ ਤੇ ਖੁਸ਼ਹਾਲੀ ਘਟ ਰਹੀ ਹੈ। ਬੇਸ਼ਕ ਹੁਣ ਬਾਅਦ ਵਿਚ ਨਹਿਰਾਂ ਦੇ ਬਣਨ ਨਾਲ ਪਾਣੀ ਦੀ ਘਾਟ ਪੂਰੀ ਹੋਣ ਕਰਕੇ ਫਸਲਾਂ ਹੋਣ ਲੱਗੀਆਂ ਹਨ। ਲੋਕ ਖੁਸ਼ਹਾਲ ਹੋਏ ਹਨ ਅਤੇ ਖਾਣ-ਪੀਣ ਵਿਚ ਵੀ ਸੁਧਾਰ ਹੋਇਆ ਹੈ। ਨਹੀਂ ਤਾਂ; ਮਾਲਵੇ ਵਿਚ ਤਾਂ ਟੀਂਡੇ ਅਤੇ ਕੱਦੂ ਹੀ ਪ੍ਰਧਾਨ ਸਨ। ਮਲਵਈ ਤਾਂ ਆਮ ਤੌਰ ’ਤੇ ਆਲੂਆਂ ਦੀ ਸਬਜ਼ੀ ਨੂੰ ਵੀ ਦਾਲ ਹੀ ਕਹਿੰਦੇ ਰਹੇ ਹਨ। ਹਾਂ, ਦੁੱਧ ਘਿਓ ਦੀ ਵਰਤੋਂ ਖੁੱਲ੍ਹ ਕੇ ਹੁੰਦੀ ਰਹੀ ਹੈ। ਲੋਕ ਰੱਬ ਤੋਂ ਦੁੱਧ ਅਤੇ ਪੁੱਤ ਦੀਆਂ ਦੋ ਹੀ ਦਾਤਾਂ ਮੰਗਦੇ ਸਨ। ਮਾਵਾਂ ਆਪਣੇ ਪੁੱਤਾਂ ਨੂੰ ਸਿਆਲਾਂ ਵਿਚ ਵੀਹ ਤੋਂ ਪੱਚੀ ਸੇਰ ਘਿਓ ਖੁਆ ਦਿੰਦੀਆਂ ਸਨ। ਘਿਓ ਨਾਲ ਤਰੋ-ਤਰ ਸੇਵੀਆਂ ਜਾਂ ਕੜਾਹ ਬਣਾਉਣਾ ਅਤੇ ਘਿਓ ਸ਼ੱਕਰ ਪਾਉਣਾ ਪ੍ਰਹੌਣਚਾਰੀ ਦਾ ਜ਼ਰੂਰੀ ਅੰਗ ਸੀ। ਭੋਜਨ ਵਿਚ ਘਿਓ ਹੀ ਪ੍ਰਧਾਨ ਸੀ; ਜਿਵੇਂ ਕਿ ਪੰਜਾਬੀ ਅਖਾਣ ਹੈ ਕਿ ‘ਘਿਓ ਬਣਾਏ ਤੋਰੀਆਂ, ਵੱਡੀ ਬਹੂ ਦਾ ਨਾਂ।’

ਪੁਰਾਣੇ ਸਮਿਆਂ ਵਿਚ ਜਾਪੇ ਤੋਂ ਬਾਅਦ ਆਮ ਔਰਤਾਂ ਘਿਓ ਦੀ ਦਸ-ਪੰਦਰਾਂ ਸੇਰ ਪੰਜੀਰੀ ਆਮ ਹੀ ਖਾ ਜਾਂਦੀਆਂ ਸਨ। ਉਸ ਜ਼ਮਾਨੇ ਦੇ ਪੰਜਾਬ ਦੀ ਜਦ ਗੱਲ ਕਰਦੇ ਹਾਂ ਤਾਂ ਇਹ ਦੱਸਣਾ ਉਚਿਤ ਹੋਵੇਗਾ ਕਿ ਸਵੇਰ ਵੇਲੇ ਦੋ-ਚਾਰ ਵੇਸਣ ਜਾਂ ਮੱਕੀ ਦੀਆਂ ਰੋਟੀਆਂ ਦੇ ਉਪਰ ਪਾਈਆ ਭਰ ਮੱਖਣ ਰੱਖ ਕੇ ਖਾ ਲੈਣਾ ਤੇ ਨਾਲ ਲੱਸੀ ਦਾ ਕੰਗਣੀ ਵਾਲਾ ਵੱਡਾ ਗਲਾਸ ਇਕੋ ਸਾਹ ਵਿਚ ਖਿੱਚ ਜਾਣਾ; ਪੰਜਾਬੀਆਂ ਦੇ ਦਿਨ ਦੀ ਛਾਹ ਵੇਲੇ ਵਜੋਂ ਸ਼ੁਰੂਆਤ ਹੁੰਦੀ ਸੀ। ਫੇਰ ਦੁਪਹਿਰ ਸਮੇਂ ਮੌਸਮ ਅਨੁਸਾਰ ਸਰ੍ਹੋਂ ਦਾ ਸਾਗ ਤੇ ਮੱਕੀ ਦੀ ਰੋਟੀ ਆਦਿ ਮਨ ਭਾਉਂਦਾ ਖਾਜਾ ਸੀ। ਫੇਰ ਕੀ ਗੱਲ ਦੱਸੀਏ ਕਿ ਪੰਜਾਬੀ ਖਾਸ ਤੌਰ ’ਤੇ ਮਲਵਈ ਸ਼ੱਕਰ ਵਿਚ ਘਿਓ ਪਾ ਕੇ ਰੋਟੀ ਖਾਣ ਦੇ ਇੰਨੇ ਸ਼ੁਕੀਨ ਹਨ ਕਿ ਜਦੋਂ ਸ਼ੱਕਰ ਘਿਓ ਦੀ ਭਰੀ ਕੌਲੀ ਸਾਹਮਣੇ ਆ ਜਾਏ ਤਾਂ ਉਸ ਵਕਤ ਪੂਰਾ ਰੱਜ ਜਾਣ ਦੇ ਬਾਵਜੂਦ ਵੀ ਇਕ ਦੋ ਰੋਟੀਆਂ ਹੋਰ ਛਕ ਜਾਂਦੇ ਹਨ।

ਇਹ ਰਿਵਾਜ ਪਿੰਡਾਂ ਵਿਚ ਤਾਂ ਹਾਲੇ ਵੀ ਕਾਇਮ ਹੈ। ਪਰ ਸ਼ਹਿਰਾਂ ਵਿਚ ਇਹ ਲਗਭਗ ਖਤਮ ਹੋ ਚੁੱਕਾ ਹੈ। ਪੁਰਾਣੇ ਬਜ਼ੁਰਗ ਪਾਈਆ ਗੁੜ ਜਾਂ ਦਸ ਕੁ ਜੋੜੇ ਲੱਡੂਆਂ ਦੇ ਆਮ ਹੀ ਖਾ ਜਾਂਦੇ ਸਨ। ਸਾਡੇ ਪਿੰਡ ਦੇ ਬਾਬਾ ਜੀ ਬਖਤੌਰ ਪੰਜ ਸੱਤ ਸੇਰ ਦੁੱਧ ਇਕੋ-ਡੀਕ ਪੀਣ ਕਰਕੇ ਮਸ਼ਹੂਰ ਸਨ।

ਹੁਣ ਦੀ ਪੀੜ੍ਹੀ ਨੂੰ ਜੇ ਇਹ ਗੱਲਾਂ ਦੱਸੀਏ ਤਾਂ ਉਹ ਝੂਠ ਹੀ ਮੰਨਣਗੇ ਕਿਉਂਕਿ ਉਹ ਤਾਂ ਬਰਗਰਾਂ ਅਤੇ ਨੂਡਲਾਂ ਨੂੰ ਹੀ ਖੁਰਾਕ ਦਾ ਅਹਿਮ ਅੰਗ ਸਮਝੀ ਬੈਠੇ ਹਨ। ਦੁੱਧ 'ਤੇ ਭੋਰਾ ਮਲਾਈ ਆ ਜਾਵੇ ਤਾਂ ਦੁੱਧ ਨਹੀਂ ਪੀਂਦੇ। ਘਿਓ ਖਾਣਾ ਤਾਂ ਉਨ੍ਹਾਂ ਨੂੰ ਚੰਗਾ ਹੀ ਨਹੀਂ ਲਗਦਾ। ਇਨ੍ਹਾਂ ਭਲੇ ਮਾਣਸਾਂ ਨੂੰ ਖੱਟੀ ਲੱਸੀ ਵਰਗੀ ਗੁਣਕਾਰੀ ਖੁਰਾਕ ਦੇ ਅਸੀਂ ਕਦੇ ਦਰਸ਼ਨ ਹੀ ਨਹੀਂ ਕਰਾਉਂਦੇ। ਕਦੇ ਦੁੱਧ ਤੋਂ ਬਾਅਦ ਦੇਸੀ ਘਿਓ ਹੀ ਤਾਕਤ ਵਰਧਕ ਖੁਰਾਕ ਸਮਝੀ ਜਾਂਦੀ ਸੀ। ਡਾਲਡੇ ਘਿਓ ਨੂੰ ਇੰਨਾ ਮਾੜਾ ਸਮਝਿਆ ਜਾਂਦਾ ਸੀ ਕਿ ਇਹ ਘਰਾਂ ਵਿਚ ਲਿਆਂਦਾ ਹੀ ਨਹੀਂ ਜਾਂਦਾ ਸੀ।

ਖ਼ੈਰ! ਜਦੋਂ ਉਨੀ ਸੌ ਸੱਠਵਿਆਂ ਤੋਂ ਬਾਅਦ ਡਾਲਡੇ ਦਾ ਪ੍ਰਚਲਣ ਹੋਇਆ ਤਾਂ ਇਸ ਨੂੰ ਗਰੀਬ ਸੀਰੀਆਂ-ਪਾਲੀਆਂ ਦੀਆਂ ਰੋਟੀਆਂ ਚੋਪੜਨ ਲਈ ਵਰਤਿਆ ਜਾਂਦਾ ਸੀ। ਹੁਣ ਡਾਲਡੇ ਘਿਓ ਤੇ ਤੇਲਾਂ ਦੀ ਵਰਤੋਂ ਸਬੰਧੀ ਕੌਮੀ ਪੱਧਰ 'ਤੇ ਮੁਨਾਦੀ ਦੇ ਰੂਪ ਵਿਚ ਕੀਤੀ ਜਾ ਰਹੀ ਹੈ। ਸਾਡੇ ਪੋਸਟ ਕਾਰਡਾਂ 'ਤੇ ਅਸੀਂ ਇਸ ਨੂੰ ਕੌਮੀ ਤਰਾਨੇ ਵਜੋਂ ਇਉਂ ਲਿਖਿਆ ਪੜ੍ਹਦੇ ਹਾਂ 'ਖਾਓ ਗਗਨ ਰਹੋ ਮਗਨ'। ਪਰ ਅੱਜ ਰੱਬ ਨਾ ਕਰੇ; ਜੇ ਅਜੋਕਾ ਨੌਜੁਆਨ ਸਮਾਜ ਸ਼ੁੱਧ ਤੇ ਪੌਸ਼ਟਿਕ ਖੁਰਾਕ ਦੇ ਪੱਖੋਂ ਇਸੇ ਤਰ੍ਹਾਂ ਅਵੇਸਲਾ ਰਿਹਾ ਤਾਂ ਕੋਈ ਵੱਡੀ ਗੱਲ ਨਹੀਂ ਕਿ ਅਗਲੀ ਪੀੜ੍ਹੀ ਨੂੰ ਬਤਾਊਂ ਵੀ ਪੌੜੀ ਲਾ ਕੇ ਤੋੜਨੇ ਪੈਣੇ ਹਨ।

ਜੇ ਬਦਲਦੇ ਮਾਹੌਲ ਦੀ ਫਾਸਟ ਫੂਡ ਦੀ ਗੱਲ ਕਰੀਏ ਤਾਂ ਇਸ ਦਾ ਸਿੱਧਾ ਮਤਲਬ ਇਹ ਹੈ ਕਿ ਇਹ ਖਾਣਾ ਬਹੁਤ ਜਲਦੀ ਬਣਾਇਆ ਗਿਆ ਅਤੇ ਚਟਪਟਾ ਤੇ ਮਸਾਲੇਦਾਰ ਹੁੰਦਾ ਹੈ। ਪਰ ਜਦ ਅਸੀਂ ਪੁਰਾਣੇ ਸਮੇਂ ਦੇ ਖਾਣੇ ਦੀ ਗੱਲ ਕਰਦੇ ਹਾਂ ਤਾਂ ਇਹ ਖਾਣਾ ਬੜੇ ਸਹਿਜ ਨਾਲ ਮੱਠੀ-ਮੱਠੀ ਅੱਗ 'ਤੇ ਤਿਆਰ ਕੀਤਾ ਜਾਂਦਾ ਸੀ। ਇਕ ਮਸ਼ਹੂਰ ਕਹਾਵਤ ਹੈ ਕਿ ਜਿਸ ਤਰ੍ਹਾਂ ਦੇ ਮਨ ਅਤੇ ਵਿਚਾਰਾਂ ਨਾਲ ਘਰ ਦੀ ਸੁਆਣੀ ਖਾਣਾ ਬਣਾਵੇਗੀ, ਉਸ ਤਰ੍ਹਾਂ ਦੇ ਹੀ ਵਿਚਾਰ ਖਾਣ ਵਾਲਿਆਂ ਦੇ ਮਨਾਂ ਵਿਚ ਆਉਣਗੇ। ਤਾਂਹੀਓ ਤਾਂ, ਅੱਜ ਦੇ ਫਾਸਟ ਯੁੱਗ ਵਿਚ ਫਾਸਟ ਫੂਡ ਨੇ ਸਾਡੀ ਨਵੀਂ ਪਨੀਰੀ ਨੂੰ ਫਾਸਟ ਕਰ ਦਿੱਤਾ ਹੈ ਅਤੇ ਇਨ੍ਹਾਂ ਵਿਚ ਸਹਿਜ ਅਵਸਥਾ ਤੇ ਸੁਭਾ ਦੇ ਪੱਖੋਂ ਗੁਣਾਂ ਦੀ ਕਮੀ ਆ ਗਈ ਹੈ। ਜਿਸ ਕਰਕੇ ਅਜੋਕੇ ਨੌਜੁਆਨਾਂ ਵਿਚ ਮਾਨਵੀ ਭਾਵਨਾਵਾਂ ਦੀ ਘਾਟ ਦਿਸਣ ਲਗ ਪਈ ਹੈ।

ਇਥੇ ਜਿਹੜੀ ਬੀਤੇ ਸਮੇਂ ਦੇ 50-60 ਸਾਲ ਤੋਂ ਪਹਿਲਾਂ ਦੀ ਗੱਲ ਚਲ ਰਹੀ ਹੈ; ਉਦੋਂ ਪਿੰਡ ਵਿਚ ਹਰ ਜਾਤ ਦੇ ਲੋਕ ਵਸਦੇ ਸਨ। ਪਿੰਡ ਵਿਚ ਹੀ ਲੁਹਾਰਾ-ਤਰਖਾਣਾਂ ਕੰਮ ਹੋ ਜਾਂਦਾ ਸੀ ਅਤੇ ਪਿੰਡ ਵਿਚ ਹੀ ਜੁਲਾਹੇ-ਘੁਮਿਆਰ ਪੇਂਡੂ ਲੋੜਾਂ ਦਾ ਬੁੱਤਾ ਸਾਰ ਦਿੰਦੇ ਸਨ। ਹਰ ਪਿੰਡ ਵਿਚ ਬਾਣੀਏ ਦੀ ਹੱਟੀ ਮੁੱਢ-ਕਦੀਮ ਤੋਂ ਹੀ ਰਹੀ ਹੈ। ਜਿਥੇ ਸਾਰੀ ਪੇਂਡੂ ਵਸੋਂ ਦਾ ਲੂਣ, ਤੇਲ ਤੇ ਮਿਰਚਾਂ; ਗੱਲ ਕੀ ਨਿੱਕੀ ਮੋਟੀ ਵਰਤੋਂ ਦਾ

ਹਰ ਸਮਾਨ ਮਿਲ ਜਾਂਦਾ ਸੀ। ਦੇਰ ਗਈ ਰਾਤ ਤੱਕ ਬਾਣੀਏਂ ਦੀ ਹੱਟੀ ਤੇ ਦੋ-ਚਾਰ ਬੰਦੇ ਗੱਪ-ਸ਼ੱਪ ਕਰਦੇ ਰਹਿੰਦੇ ਸਨ। ਸ਼ਾਇਦ ਇਸ ਲਈ ਹੀ ਮਿਰਜ਼ਾ-ਸਾਹਿਬਾਂ ਦੇ ਕਰਤਾ 'ਪੀਲੂ' ਨੂੰ ਆਸ਼ਕਾਂ ਦੀ ਵੇਦਨਾ ਦੱਸਣ ਲਈ ਲਿਖਣਾ ਪਿਆ ਕਿ **ਹੱਟੀ ਸੜੇ ਕਰਾੜ ਦੀ ਜਿਥੇ ਦੀਵਾ ਨਿੱਤ ਬਲੇ।** ਪਰ ਇਹ ਵੀ ਰੱਬ-ਲਗਦੀ ਸੱਚਾਈ ਹੈ ਕਿ ਬਾਣੀਏਂ ਤੋਂ ਬਿਨਾਂ ਨਾ ਤਾਂ ਲੂਣ-ਤੇਲ ਮਿਲਦਾ ਸੀ ਅਤੇ ਨਾ ਹੀ ਉਸ ਦੇ ਸਿਵਾ ਕੋਈ ਹੋਰ ਸਿਆਣਾ ਸੀਰੀਆਂ-ਸਾਂਝੀਆਂ ਦਾ ਹਿਸਾਬ ਲਿਖਣ-ਪੜ੍ਹਨ ਵਾਲਾ ਹੁੰਦਾ ਸੀ।

ਖਾਣ-ਪੀਣ ਦੀ ਚਰਚਾ ਤੋਂ ਬਾਅਦ ਹੁਣ ਪੁਰਾਣੇ ਪੰਜਾਬੀਆਂ ਦੇ ਪਹਿਰਾਵੇ ਦੀ ਗੱਲ ਕਰੀਏ ਜੋ ਕਿ ਬਹੁਤ ਸਾਦਾ ਹੁੰਦਾ ਸੀ। ਜੱਟ ਕੁੜਤੇ ਤੇ ਚਾਦਰੇ ਪਹਿਨਦੇ ਸਨ ਅਤੇ ਸਿਰ ਤੇ ਪੱਗ ਬੰਨ੍ਹਦੇ ਸਨ। ਬਾਣੀਏਂ ਲੋਕ ਧੋਤੀ ਤੇ ਪੱਗ ਬੰਨ੍ਹਦੇ ਸਨ। ਇਹ ਧੋਤੀ ਦੱਖਣੀ ਭਾਰਤ ਦੇ ਲੋਕਾਂ ਦੀ ਲੂੰਗੀ ਦੇ ਨਾਲ ਮੇਲ ਖਾਂਦੀ ਸੀ। ਹਰਿਆਣਵੀਂ ਲੋਕ ਲਾਂਗੜ ਵਾਲੀ ਧੋਤੀ ਪਹਿਨਦੇ ਸਨ। ਪੰਜਾਬੀ ਇਕ ਮਿਹਨਤੀ ਕ੍ਰਿਸਾਣ ਵਜੋਂ ਜਾਣਿਆ ਜਾਂਦਾ ਹੈ ਜਿਹੜਾ ਸਾਰੇ ਕੰਮ ਆਪਣੇ ਹੱਥੀਂ ਆਪ ਕਰਕੇ ਹੀ ਖੁਸ਼ ਹੁੰਦਾ ਹੈ। ਪੰਜਾਬੀਆਂ ਦਾ ਪਹਿਰਾਵਾ ਸੂਤੀ ਖੱਦਰ ਜਾਂ ਮਲਮਲ ਦਾ ਵੇਖਣ ਵਿਚ ਆਉਂਦਾ ਹੈ। ਪਰ ਜੇ ਅਸੀਂ ਅਜੋਕੇ ਯੁੱਗ ਦੀ ਟਾਈਟ ਫਿਟਿੰਗ ਵਾਲੀ ਪੈਂਟ ਜਾਂ ਜੀਨ ਜਾਂ ਰੇਡੀਮੇਡ ਪਜਾਮਾ ਕੁੜਤਾ; ਉਸ ਪਹਿਰਾਵੇ ਨਾਲ ਰੱਖ ਕੇ ਦੇਖੀਏ ਤਾਂ ਪਤਾ ਚਲਦਾ ਹੈ ਕਿ ਅੱਜ ਦੀ ਪੀੜ੍ਹੀ ਅਜੋਕੇ ਕਪੜੇ ਪਾ ਕੇ ਕਿਉਂ ਕੰਮ ਕਰਨਾ ਪਸੰਦ ਨਹੀਂ ਕਰਦੀ। ਉਹ ਸ਼ਾਇਦ ਇਸ ਲਈ ਕਿ ਉਨ੍ਹਾਂ ਨੂੰ ਪਤਾ ਹੈ ਕਿ ਜੇ ਥੋੜ੍ਹਾ ਜਿਹਾ ਵੀ ਝੁਕੇ ਤਾਂ ਪਤਲੂਨ ਫਟ ਜਾਏਗੀ।

ਇਸ ਤਰ੍ਹਾਂ ਹੀ ਜੇਕਰ ਪੁਰਾਣੀਆਂ ਔਰਤਾਂ ਦੇ ਪਹਿਰਾਵੇ ਨੂੰ ਦੇਖਿਆ ਜਾਵੇ ਤਾਂ ਉਦੋਂ ਉਹ ਆਪਣੇ ਸਿਰ ਅਤੇ ਸਰੀਰ ਨੂੰ ਪੂਰੀ ਤਰ੍ਹਾਂ ਚੁੰਨੀ ਤੇ ਪੂਰੀਆਂ ਬਾਹਵਾਂ ਵਾਲੇ ਪਹਿਰਾਵੇ ਨਾਲ ਢਕ ਕੇ ਰੱਖਦੀਆਂ ਸਨ। ਪਹਿਰਾਵੇ ਵਿਚ ਅਸ਼ਲੀਲਤਾ ਵੇਖਣ ਲਈ ਤਾਂ ਕੀ ਸੋਚਣ ਲਈ ਵੀ ਨਹੀਂ ਸੀ ਮਿਲਦੀ। ਪ੍ਰੰਤੂ ਅੱਜ ਦੀ ਔਰਤ ਨੇ ਸਿਰ ਢਕਣਾ ਬੰਦ ਕਰ ਦਿੱਤਾ ਹੈ। ਸੂਟ ਦਾ ਆਕਾਰ ਛੋਟਾ ਹੋ ਗਿਆ ਹੈ ਪਰ ਇਸ ਦੇ ਗਲੇ ਦਾ ਅਕਾਰ ਵੱਡਾ ਹੋ ਗਿਆ ਹੈ ਅਤੇ ਬਾਹਵਾਂ ਗਾਇਬ ਹੋ ਰਹੀਆਂ ਹਨ। ਮਹਿੰਗਾਈ ਤੇ ਫੈਸ਼ਨ ਦੇ ਦੌਰ ਵਿਚ ਇਹ ਕੁੱਝ ਕੱਪੜੇ ਦੀ ਬੱਚਤ ਤਾਂ ਅਣਚਾਹੇ ਤੌਰ 'ਤੇ ਕਹੀ ਜਾ ਸਕਦੀ ਹੈ। ਪਰ ਇਸ ਨਾਲ ਇੱਜ਼ਤ ਦਾ ਜਨਾਜ਼ਾ ਸਪਸ਼ਟ ਤੌਰ 'ਤੇ ਨਿਕਲ ਰਿਹਾ ਹੈ।

ਪਿਛਲੀਆਂ ਸਦੀਆਂ ਵਿਚ ਪਹਿਰਾਵੇ ਵਿਚ ਸਭ ਤੋਂ ਵੱਧ ਸ਼ਾਨ ਦਸਤਾਰ ਦੀ ਮੰਨੀ ਜਾਂਦੀ ਸੀ। ਇਸ ਤਰ੍ਹਾਂ ਹੀ ਔਰਤਾਂ ਲਈ ਦੁਪੱਟਾ ਇੱਜ਼ਤ-ਆਬਰੂ ਦਾ ਪ੍ਰਤੀਕ ਹੁੰਦਾ ਸੀ। ਹੁਣ ਇਨ੍ਹਾਂ ਦੋਨਾਂ ਦੀ ਨਵੀਂ ਤਹਿਜ਼ੀਬ ਦੇ ਰੰਗਾਂ-ਢੰਗਾਂ ਤਹਿਤ ਅਹਿਮੀਅਤ ਘਟਦੀ-ਘਟਦੀ ਨਾਂਹ ਦੇ ਬਰਾਬਰ ਹੋ ਗਈ ਹੈ। ਬਹੁਤ ਲੰਬੇ-ਚੌੜੇ ਵਿਸਥਾਰ ਦੀ ਥਾਂ

'ਤੇ ਜੇ ਇਕ ਨਿੱਕਾ ਜਿਹਾ ਵਿਚਾਰ ਹੀ ਸਾਂਝਾ ਕਰ ਲਿਆ ਜਾਵੇ ਤਾਂ ਉਹ ਇਸ ਸਾਰੀ ਸਥਿਤੀ ਨੂੰ ਸਵੈ-ਸਪਸ਼ਟ ਕਰ ਦਿੰਦਾ ਹੈ। ਉਹ ਇਹ ਹੈ ਕਿ ਸਿੱਖ ਪਰਿਵਾਰਾਂ ਦੇ ਬੱਚੇ ਜਦੋਂ ਹੁਣ ਸਰਦਾਰ ਦੀ ਥਾਂ 'ਤੇ 'ਸਰਡ' ਹੋ ਗਏ ਹਨ ਭਾਵ ਜਾਂ ਤਾਂ ਕਲੀਨ ਸ਼ੇਵਨ ਹੋ ਗਏ ਹਨ ਅਤੇ ਜਾਂ ਉਨ੍ਹਾਂ ਨੇ ਵਾਲ ਤੇ ਦਾੜ੍ਹੀਆਂ ਵੀ ਕਟਵਾ ਲਈਆਂ ਹਨ। ਉਨ੍ਹਾਂ ਨੂੰ ਸਮਾਜ ਨੇ ਸਰਦਾਰ ਜੀ ਦੀ ਥਾਂ 'ਤੇ ਬਾਬੂ ਜੀ ਕਹਿਣਾ ਸ਼ੁਰੂ ਕਰ ਦਿੱਤਾ ਹੈ। ਬਾਬੂ ਸਮਾਜ ਦਾ ਬੇਸ਼ੱਕ ਇੱਜ਼ਤ ਵਾਲਾ ਲਕਬ ਹੈ। ਪਰ ਸਰਦਾਰਾਂ ਨੂੰ ਇਹ ਰਾਸ ਨਹੀਂ ਆਉਂਦਾ। ਪਰ ਇਸ ਵਿਚ ਸਮਾਜ ਦਾ ਵੀ ਕੋਈ ਕਸੂਰ ਨਹੀਂ ਕਿਉਂਕਿ ਸਿੱਖ ਸਰਦਾਰਾਂ ਨੇ ਆਪਣੀ ਪਛਾਣ ਆਪ ਹੀ ਗਵਾ ਲਈ ਹੈ। ਅੱਜ ਦੀ ਫੈਸ਼ਨ ਪ੍ਰਸਤੀ ਹੇਠ ਹਰ ਸ਼ੈਅ ਭਾਵੇਂ ਉਹ ਬੰਦੇ ਦਾ ਰੰਗ ਰੂਪ ਹੈ ਜਾਂ ਕੋਈ ਹੋਰ ਵਸਤ ਹੈ। ਇਹ ਸਭ ਕੁੱਝ ਹਰਿ ਚੰਦਉਰੀ ਭਾਵ ਬਨਾਵਟੀ ਜਿਹੀ ਬਣ ਗਈ ਹੈ।

ਹੁਣ ਤਾਂ ਮੁੰਡੇ ਅਨੰਦ ਕਾਰਜ ਦੀ ਰਸਮ ਨਿਭਾਉਣ ਖਾਤਰ ਔਖੇ-ਸੌਖੇ ਕਈ ਦਿਨ ਦਾੜ੍ਹੀ ਵਧਾਉਂਦੇ ਰਹਿੰਦੇ ਹਨ। ਜਦੋਂ ਅਨੰਦ ਕਾਰਜ ਹੋ ਹਟਦੇ ਹਨ ਤਾਂ ਕੁੜੀ ਤੇ ਮੁੰਡੇ ਦੇ ਰਿਸ਼ਤੇਦਾਰ ਤਾਂ ਸੁਭਾਗ ਜੋੜੀ ਨੂੰ ਸ਼ਗਨ ਸਲਾਮੀਆਂ ਦੇਣ ਲਈ ਇੰਤਜ਼ਾਰ ਕਰ ਹੁੰਦੇ ਹਨ। ਉਦੋਂ ਪਤਾ ਲਗਦਾ ਹੈ ਕਿ ਕਾਕਾ ਜੀ ਕਿਸੇ ਪਾਰਲਰ 'ਤੇ ਗਏ ਹਨ। ਉਥੋਂ ਮੁੜਦਿਆਂ ਦੀ ਦਸਤਾਰ ਤੇ ਦਾੜ੍ਹੀ ਦੋਨੋਂ ਗਾਇਬ ਹੁੰਦੀਆਂ ਹਨ ਤੇ ਕਾਕਾ ਜੀ ਬੇਪਛਾਣ ਜਿਹੇ ਹੋਏ ਆਪਣੀ ਨਵ-ਵਿਆਹੁਤਾ ਦੇ ਨਾਲ ਮੰਚ 'ਤੇ ਆ ਬੈਠਦੇ ਹਨ।

ਦੂਜੇ ਪਾਸੇ ਦੁਪੱਟੇ ਦੀ ਆਣ ਇਹ ਹੁੰਦੀ ਸੀ ਕਿ ਕੁੜੀਆਂ ਦਾ ਦੁਪੱਟੇ ਤੋਂ ਬਿਨਾਂ ਹੋਣਾ ਤਾਂ ਇਕ ਪਾਸੇ ਰਿਹਾ; ਸਗੋਂ ਉਹ ਸਿਰ ਤੋਂ ਦੁਪੱਟਾ ਵੀ ਨਹੀਂ ਸੀ ਲਹਿਣ ਦਿੰਦੀਆਂ। ਹੁਣ ਹੋਰ ਵੀ ਮਾੜੀ ਗੱਲ ਇਹ ਹੋ ਗਈ ਹੈ ਕਿ ਪਹਿਲਾਂ ਤਾਂ ਸਾਡੀ ਸੰਸਕ੍ਰਿਤੀ ਦੇ ਅਨੁਸਾਰ ਵਿਧਵਾ ਔਰਤਾਂ ਨੂੰ ਮਜਬੂਰਨ ਇਕ ਵਾਰੀ ਵਾਲ ਕਟਵਾਉਣੇ ਪੈਂਦੇ ਸਨ। ਪਰ ਹੁਣ ਤਾਂ ਸੁਹਾਗਣਾਂ ਨੇ ਫੈਸ਼ਨ ਵਜੋਂ ਹੀ ਵਾਲ ਕਟਾਉਣੇ ਸ਼ੁਰੂ ਕਰ ਦਿੱਤ ਹਨ। ਸੋ ਹੁਣ ਦੁਪੱਟੇ ਦੀ ਲੋੜ ਹੀ ਨਹੀਂ ਰਹਿ ਗਈ ਅਤੇ ਇਸ ਨਾਲ ਸ਼ਰਮ-ਹਯਾ ਦਾ ਪਰਦਾ ਆਪਣੇ-ਆਪ ਹੀ ਉੱਠ ਗਿਆ ਹੈ।

ਪਹਿਲੇ ਸਮਿਆਂ ਵਿਚ ਪਿੰਡਾਂ ਵਿਚ ਲੋਕ ਧੌੜੀ ਦੀ ਜੁੱਤੀ ਪਹਿਨਦੇ ਸਨ ਜੋ ਕਿ ਪਿੰਡ ਦੇ ਹੀ ਮੋਚੀ ਵੱਲੋਂ ਤਿਆਰ ਕਰ ਦਿੱਤੀ ਜਾਂਦੀ ਸੀ। ਪਿੰਡਾਂ ਦੇ ਆਮ ਲੋਕ ਆਪਣੀ ਮਾਲੀ ਹਾਲਤ ਦੇ ਪੱਖੋਂ ਬਹੁਤ ਘੱਟ ਕੱਪੜੇ ਪਹਿਨਦੇ ਸਨ। ਮਿਸਾਲ ਵਜੋਂ ਉਹ ਲੋਕ ਕੁੜਤੇ ਤੇ ਕੱਛ ਨਾਲ ਹੀ ਡੰਗ ਟਪਾ ਲੈਂਦੇ ਸਨ। ਗਰੀਬਾਂ ਲਈ ਜੁੱਤੀ ਦਾ ਪਹਿਨਣਾ ਬੱਸ ਇਉਂ ਸੀ ਕਿ ਜੇ ਜੁੱਤੀ ਮਿਲ ਗਈ ਤਾਂ ਪਾ ਲਈ; ਨਹੀਂ ਤਾਂ, ਉਹ ਜੁੱਤੀ ਤੋਂ ਬਗ਼ੈਰ ਹੀ ਸਾਰ ਲੈਂਦੇ ਸਨ। ਵਿਆਹ-ਸ਼ਾਦੀ ਜਾਂ ਬਾਹਰ-ਅੰਦਰ ਜਾਣ ਲਈ ਸਾਲ-ਦੋ ਸਾਲ ਵਿਚ ਕਿਤੇ ਇਕ ਵਾਰ ਜੁੱਤੀ ਬਣਵਾਉਂਦੇ ਸਨ। ਜਿਸ ਨੂੰ ਉਹ

ਸੰਦੂਕ ਵਿਚ ਸਾਂਭ ਕੇ ਰੱਖਦੇ ਸਨ। ਥੋੜੇ ਜਿਹੇ ਮਾਇਕ ਪੱਖੋਂ ਸਹਿੰਦੇ ਲੋਕ ਵਿਆਹ-ਸ਼ਾਦੀ ਨੂੰ ਥੋੜ੍ਹੀ ਕੱਢਵੀਂ ਜੁੱਤੀ ਤਿਆਰ ਕਰਵਾ ਲੈਂਦੇ ਸਨ। ਔਰਤਾਂ ਘੱਗਰੇ ਪਾਉਂਦੀਆਂ ਅਤੇ ਸਿਰ 'ਤੇ ਸੁੱਭਰ ਲੈਂਦੀਆਂ ਸਨ। ਆਮ ਤੌਰ 'ਤੇ ਔਰਤਾਂ ਘਰ ਦੇ ਖੱਦਰ ਨੂੰ ਰੰਗ ਦੇ ਕੇ ਅਤੇ ਹੱਥ ਨਾਲ ਸਿਉਂ ਕੇ ਗਲ ਪਾ ਲੈਂਦੀਆਂ ਸਨ। ਹਰ ਵਿਆਹੀ ਔਰਤ ਆਪਣੇ ਸੌਹਰੇ ਜਾਂ ਜੇਠ ਤੋਂ ਘੁੰਡ ਜ਼ਰੂਰ ਕੱਢਦੀ ਸੀ।

ਰਿਸ਼ਤੇ ਵਿਚ ਆਪਣੇ ਤੋਂ ਵੱਡੀ ਥਾਂ ਲੱਗਦੇ ਬੰਦੇ ਖੰਘੂਰਾ ਮਾਰ ਕੇ ਘਰ ਵੜਦੇ ਸਨ। ਜਿਸ ਦਾ ਭਾਵ ਇਹ ਹੁੰਦਾ ਸੀ ਕਿ ਨੂੰਹ ਘੁੰਡ ਕੱਢ ਲਵੇ। ਜੋ ਕੋਈ ਘਤਿੱਤੀ ਕਿਸਮ ਦਾ ਬੰਦਾ ਚੁੱਪ-ਚਾਪ ਘਰ ਵੜਨ ਦੀ ਵਹਿਵਤ ਕਰਦਾ ਤਾਂ ਨੂੰਹਾਂ ਆਪਸ ਵਿਚ ਗੁਰਮਤੇ ਤੇ ਸਲਾਹਾਂ ਕਰਦੀਆਂ ਸਨ ਕਿ 'ਘਰ ਵੜਦਾ ਸਾਰੇ ਨਹੀਂ ਕਰਦਾ, ਬਾਬੇ ਦੇ ਗਲ ਟੱਲ ਪਾ ਦਿਓ।'

ਅੰਗਰੇਜ਼ਾਂ ਦੇ ਆਉਣ ਨਾਲ ਪੰਜਾਬ ਵਿਚ ਪੜ੍ਹਾਈ ਹੋਣ ਲੱਗੀ ਅਤੇ ਪੜ੍ਹੇ-ਲਿਖੇ ਕਹਾਉਂਦੇ ਬੰਦੇ ਕੁੜਤੇ-ਚਾਦਰੇ ਦਾ ਤਿਆਗ ਕਰਕੇ ਕੁੜਤੇ-ਪਜਾਮੇ ਪਾਉਣ ਲੱਗੇ। ਦੇਸੀ ਜੁੱਤੀ ਦੀ ਥਾਂ ਗੁਰਗਾਬੀ ਨੇ ਲੈ ਲਈ। ਪੱਗ ਬਿਨ੍ਹਾ ਲੜ ਤੋਂ ਪੋਚ ਕੇ ਬੰਨ੍ਹਣ ਲੱਗੇ। ਫਿਰ ਉਹ ਅੰਗਰੇਜ਼ਾਂ ਦੀ ਰੀਸੋ-ਰੀਸੀ ਉਨ੍ਹਾਂ ਵਾਂਗ ਹੀ ਪੈਂਟ-ਕਮੀਜ਼ ਪਾਉਣ ਲੱਗ ਪਏ। ਹੁਣ ਤਾਂ ਸਾਰੀ ਜਨਤਾ ਪੈਂਟ-ਕਮੀਜ਼ ਤੋਂ ਬਿਨਾਂ ਸਾਹ ਨਹੀਂ ਲੈਂਦੀ। ਅੰਗਰੇਜ਼ੀ ਪ੍ਰਭਾਵ ਹੇਠ ਬੀਬੀਆਂ ਵੀ ਥੋੜ੍ਹਾ-ਬਹੁਤਾ ਫੈਸ਼ਨਦਾਰ ਕੱਪੜੇ ਪਾਉਣ ਲੱਗ ਪਈਆਂ ਸਨ। ਪਰ ਇਨ੍ਹਾਂ ਦੀ ਗਿਣਤੀ ਥੋੜ੍ਹੀ ਹੀ ਸੀ, ਜੋ ਕਿ ਪੜ੍ਹੇ-ਲਿਖੇ ਪਰਿਵਾਰਾਂ ਤੱਕ ਹੀ ਸੀਮਤ ਸੀ।

ਹੁਣ ਦਾ ਸਮਾਜ ਪੱਛਮੀ ਸਮਾਜ ਦੇ ਪਹਿਰਾਵੇ ਦੀ ਨਕਲ ਇਸ ਸ਼ਿੱਦਤ ਨਾਲ ਕਰ ਰਿਹਾ ਹੈ ਕਿ ਹੁਣ ਪੜ੍ਹੇ-ਲਿਖੇ ਫੈਸ਼ਨ ਪ੍ਰਸਤ ਬੰਦੇ ਤਾਂ ਪੂਰੀ ਗਰਮੀ ਦੇ ਮੌਸਮ ਵਿਚ ਵੀ ਬੂਟ ਤੇ ਜੁਰਾਬਾਂ ਨਹੀਂ ਲ੍ਹਾਉਂਦੇ ਅਤੇ ਪ੍ਰੋਫੈਸ਼ਨਲ ਕਹਾਉਂਦੇ ਬੰਦੇ ਤਾਂ ਟਾਈ ਵੀ ਜ਼ਰੂਰ ਲਾਉਂਦੇ ਹਨ ਭਾਵੇਂ ਗਰਮੀ ਨਾਲ ਕਿੰਨਾ ਵੀ ਬੁਰਾ ਹਾਲ ਕਿਉਂ ਨਾ ਹੋ ਜਾਵੇ। ਜੀਨ ਹਰ ਨੌਜਵਾਨ ਨੱਢਾ-ਨੱਢੀ ਤੇ ਬੁੱਢਾ-ਬੁੱਢੀ ਪਾਉਣ ਲੱਗ ਪਏ ਹਨ। ਕੁੜੀਆਂ ਅਤੇ ਮੁੰਡਿਆਂ ਦੀ ਪੁਸ਼ਾਕ ਵਿਚ ਜੀਨ ਦੀ ਵਰਤੋਂ 'ਯੂਨੀ-ਵੀਅਰ ' ਦੇ ਨਾਮ 'ਤੇ ਆਮ ਹੋ ਗਈ ਹੈ।

ਦਸਤਾਰ ਭਾਵ ਪਗੜੀ ਨੂੰ ਪੰਜਾਬੀਆਂ ਨੇ ਸਦਾ ਹੀ ਅਹਿਮੀਅਤ ਦਿੱਤੀ ਹੈ। ਭਾਵੇਂ ਉਹ ਸਿੱਖ, ਹਿੰਦੂ ਜਾਂ ਮੁਸਲਮਾਨ ਸਨ। ਪੱਗ ਨੂੰ ਹਿੰਦੂ ਪਿੱਛੇ ਲੰਮਾ ਲੜ ਛੱਡ ਕੇ ਬੰਨ੍ਹਦੇ ਸਨ ਅਤੇ ਮੁਸਲਮਾਨ ਕੁੱਲੇ ਵਾਲੀ ਪੱਗ ਬੰਨ੍ਹਦੇ ਸਨ। ਗੁਰੂ ਗੋਬਿੰਦ ਸਿੰਘ ਜੀ ਵੱਲੋਂ ਜਦੋਂ ਕੇਸਾਂ ਨੂੰ ਸਿੱਖਾਂ ਦੀ ਰਹਿਤ-ਬਹਿਤ ਦਾ ਇਕ ਜ਼ਰੂਰੀ ਅੰਗ ਬਣਾ ਦਿੱਤਾ ਗਿਆ ਤਾਂ ਦਸਤਾਰ ਹਰ ਸਿੱਖ ਵਾਸਤੇ ਜ਼ਰੂਰੀ ਹੋ ਗਈ। ਇਸ ਤਰ੍ਹਾਂ ਵੱਡੇ-ਛੋਟੇ ਲੋਕ

ਦਿਨ-ਤਿਓਹਾਰਾਂ ਤੇ ਜਾਂ ਮੇਲਿਆਂ ਵਿਚ ਬੜੇ ਚਾਅ ਨਾਲ ਮਾਵੇ ਵਾਲੀਆਂ ਪੱਗਾਂ ਬੰਨ੍ਹਦੇ ਸਨ।

ਹੁਣ ਨਵੇਂ ਮੁੰਡੇ ਤਾਂ ਪੱਗ ਦਾ ਖਹਿੜਾ ਹੀ ਛੱਡ ਗਏ ਹਨ। ਉਨ੍ਹਾਂ ਨੂੰ ਇਸ ਦਾ ਭਾਰ ਮਹਿਸੂਸ ਹੁੰਦਾ ਹੈ ਅਤੇ ਨਿੱਤ ਨਵੇਂ ਫੈਸ਼ਨ ਦੇ ਵਾਲ ਕਟਵਾਉਂਦੇ ਹਨ। ਇਥੇ ਮੈਨੂੰ ਇਕ ਨਿਹੰਗ ਸਿੰਘ ਦੀ ਸਦਾ ਯਾਦ ਆਈ ਹੈ। ਮੈਂ ਉਸ ਦੇ ਬਹੁਤ ਹੀ ਵੱਡੇ ਭਾਰੇ ਬੰਨ੍ਹੇ ਦੁਮਾਲੇ ਦਾ ਭਾਰ ਪੁਛ ਬੈਠਾ। ਜੋ ਕਿ ਸਟੀਲ ਦੇ ਚੱਕਰਾਂ ਸਮੇਤ ਤਕਰੀਬਨ 10-15 ਸੇਰ ਭਾਰਾ ਸੀ। ਪਰ ਮੈਨੂੰ ਉਸ ਦੇ ਜੁਆਬ 'ਤੇ ਸ਼ਰਮਿੰਦਾ ਹੋਣਾ ਪਿਆ ਕਿਉਂਕਿ ਉਸ ਦਾ ਜੁਆਬ ਸੀ ਕਿ ਮੇਰੇ ਦੁਮਾਲੇ ਦਾ ਭਾਰ ਗੁਲਾਬ ਦੇ ਫੁੱਲ ਜਿੰਨਾ ਹੈ।

ਹੁਣ ਲੜਕੀਆਂ ਵੀ ਅਜਿਹੇ ਪਹਿਰਾਵੇ ਪਹਿਨਣ ਲੱਗ ਪਈਆਂ ਹਨ ਕਿ ਕਈ ਵਾਰ ਤਾਂ ਮੁੰਡੇ ਅਤੇ ਕੁੜੀ ਦੀ ਪਛਾਣ ਕਰਨ ਵਿਚ ਵੀ ਭੁਲੇਖਾ ਲੱਗ ਜਾਂਦਾ ਹੈ। ਅੱਜ ਦੇ ਮੁੰਡੇ-ਕੁੜੀਆਂ ਤਾਂ ਟੀ.ਵੀ. ਚੈਨਲਾਂ ਦੇ ਪਿੱਛੇ ਲੱਗ ਕੇ ਪੰਜਾਬੀ ਵਿਰਸੇ ਵਿਚ ਮਿਲੀ ਪੁਸ਼ਾਕ ਨੂੰ ਤਾਂ ਬਿਲਕੁਲ ਹੀ ਵਿਸਾਰ ਬੈਠੇ ਹਨ।

ਸ਼ਾਇਰ ਦਿਵਾਕਰ ਰਾਹੀਂ ਨਵੀਂ ਤਹਿਜ਼ੀਬ ਦੇ ਅਸਰ ਹੇਠ ਮਾਨਸਿਕ ਹਨ੍ਹੇਰੇ ਨੂੰ ਬਹੁਤ ਹੀ ਢੁਕਵੇਂ ਅੰਦਾਜ਼ ਵਿਚ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ-

ਇਸ ਦੌਰਿ ਤਰੱਕੀ ਕੇ, ਅੰਦਾਜ਼ ਨਿਰਾਲੇ ਹੈਂ,
ਜ਼ਿਹਨੋਂ ਮੇਂ ਅੰਧੇਰੇ ਹੈਂ, ਸੜਕੋਂ ਪੇ ਉਜਾਲੇ ਹੈਂ।

ਪੱਛਮੀ ਸਭਿਅਤਾ ਦਾ ਪੰਜਾਬੀ ਸਭਿਆਚਾਰ 'ਤੇ ਇੰਨਾ ਗਲਬਾ ਪੈ ਚੁੱਕਾ ਹੈ ਕਿ ਹੁਣ ਪੰਜਾਬੀ ਗੀਤ-ਸੰਗੀਤ ਵੀ ਅੰਗਰੇਜ਼ੀ ਸੰਗੀਤ ਹੀ ਬਣ ਕੇ ਰਹਿ ਗਿਆ ਹੈ। ਹੁਣ ਇਹ ਸਥਿਤੀ 'ਨਯਾ ਦੌਰ' ਫਿਲਮ ਦੇ ਇਕ ਗਾਣੇ ਵਰਗੀ ਬਣ ਗਈ ਹੈ; ਜਿਸ ਦੇ ਬੋਲ ਸਨ 'ਮੈਂ ਬੰਬਈ ਕਾ ਬਾਬੂ, ਨਾਮ ਮੇਰਾ ਮਸਤਾਨਾ ਇੰਗਲਿਸ਼ ਧੁੰਨ ਮੇਂ ਗਾਊਂ ਮੈਂ ਹਿੰਦੋਸਤਾਨੀ ਗਾਨਾ।' ਸੋ ਬਿਲਕੁਲ ਇਸ ਤਰ੍ਹਾਂ ਨਵੇਂ ਦੌਰ ਵਿਚ ਸਾਡੇ ਪੰਜਾਬੀ ਸਭਿਆਚਾਰ ਦਾ ਪੁਰਾਣਾ ਗੀਤ-ਸੰਗੀਤ ਪੱਛਮੀ ਕਲਚਰ ਦੀ ਗ੍ਰਿਫਤ ਵਿਚ ਆ ਚੁੱਕਾ ਹੈ। ਸਾਡੇ ਗੀਤਕਾਰ ਤੇ ਗਾਇਕ ਵੀ ਪੱਛਮ ਦੇ ਨਵੇਂ ਪੌਪ ਸਭਿਆਚਾਰ ਤੋਂ ਬੇਅੰਤ ਪ੍ਰਭਾਵਿਤ ਹਨ ਅਤੇ ਇਹ ਸਭ ਕੁਝ ਅੱਜ ਟੀ.ਵੀ. ਚੈਨਲਾਂ 'ਤੇ ਸਾਮਰਤੱਖ ਹਾਵੀ ਹੈ।

ਟੀ.ਵੀ. ਚੈਨਲਾਂ ਉਤੇ ਨਿਰੋਲ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਕਹਾਉਂਦੇ ਨਿਰਮਾਤਾ ਤੇ ਨਿਰਦੇਸ਼ਕ ਸੱਜਣਾਂ ਵੱਲੋਂ ਜੋ ਗੀਤ-ਸੰਗੀਤ ਦੇ ਪ੍ਰੋਗਰਾਮ ਪੇਸ਼ ਕੀਤੇ ਜਾਂਦ ਹਨ, ਉਹ ਪੰਜਾਬੀ ਸਭਿਆਚਾਰ ਤੋਂ ਕਿਤੇ ਦੂਰ ਦੀ ਕਹਾਣੀ ਜਾਪਦੇ ਹਨ। ਬੇਸ਼ੱਕ ਉਨ੍ਹਾਂ ਦੇ ਪ੍ਰੋਗਰਾਮਾਂ ਵਿਚ ਫੁਲਕਾਰੀਆਂ ਤੇ ਘੱਗਰਿਆਂ ਬਾਰੇ ਗੀਤ ਵਿਖਾਏ ਜਾਂਦੇ

ਹਨ। ਪਰ ਬੈਕਗਰਾਊਂਡ ਵਿਚ ਜੋ ਕੁੜੀਆਂ ਨੇ ਨੰਗੇਜਵਾਦੀ ਪੁਸ਼ਾਕਾਂ ਪਹਿਨੀਆਂ ਹੁੰਦੀਆਂ ਹਨ; ਉਸ ਨੂੰ ਪੰਜਾਬੀ ਸਭਿਆਚਾਰ ਨਾਲ ਇਕ ਬਹੁਤ ਹੀ ਘਟੀਆ ਮਜ਼ਾਕ ਕਿਹਾ ਜਾ ਸਕਦਾ ਹੈ।

ਇਸ ਤਰ੍ਹਾਂ ਹੀ ਸਾਡੇ ਸਮਾਜਿਕ ਸ਼ਿਸ਼ਟਾਚਾਰ ਦੇ ਖਲੂਸ ਦਾ ਜਲੂਸ-ਜਨਾਜ਼ਾ ਨਿਕਲ ਰਿਹਾ ਹੈ। ਮਿਸਾਲ ਵਜੋਂ ਅਬਾਦੀ ਦੇ ਵਿਰੁੱਧ ਮੁਨਾਦੀ ਦੀ ਗੱਲ ਹੀ ਲੈ ਲਈਏ ਤਾਂ ਅਸੀਂ ਦੇਖਦੇ ਹਾਂ ਕਿ ਹਰ ਚੈਨਲ ਤੋਂ ਵਾਰ-ਵਾਰ ਨਿਰੋਧ ਵਰਗੇ ਹੋਰ ਗਰਭ ਰੋਕੂ ਸਾਧਨਾਂ ਤੇ ਔਰਤਾਂ ਦੇ ਅੰਦਰੂਨੀ ਵਸਤਰਾਂ ਦਾ ਇੰਨਾ ਪ੍ਰਚਾਰ ਹੋ ਰਿਹਾ ਹੈ ਕਿ ਇਸ ਨੂੰ ਤਹਿਜ਼ੀਬ ਦੇ ਨਾਂ 'ਤੇ ਬੇਹਯਾਈ ਦਾ ਨੰਗਾ ਨਾਚ ਕਿਹਾ ਜਾ ਸਕਦਾ ਹੈ।

ਬੇਸ਼ੱਕ ਇਹ ਸਭ ਕੁੱਝ ਸਿੱਖਿਆ ਦੇ ਪੱਖੋਂ ਬਹੁਤ ਜ਼ਰੂਰੀ ਸਮਝਿਆ ਜਾ ਸਕਦਾ ਹੈ। ਜਿਸ ਲਈ ਕਿ ਇਹ ਵੀ ਕੀਤਾ ਜਾ ਸਕਦਾ ਹੈ ਕਿ ਇਨ੍ਹਾਂ ਵਸਤਾਂ ਦੀ ਮੁਨਾਦੀ ਨੂੰ ਆਮਦਨ ਦਾ ਸਾਧਨ ਨਾ ਬਣਾਇਆ ਜਾਵੇ ਤੇ ਅਜਿਹੇ ਪ੍ਰੋਗਰਾਮ ਚੈਨਲਾਂ ਤੋਂ ਮਿੱਥੇ ਸਮੇਂ 'ਤੇ ਲੋੜੀਂਦੀ ਜਾਣਕਾਰੀ ਲਈ ਦਿਖਾਏ ਜਾਣ। ਇਸ ਤਰ੍ਹਾਂ ਪਰਿਵਾਰਕ ਤੌਰ 'ਤੇ ਇਕੱਠੇ ਟੀ.ਵੀ. ਦੇਖਣ ਸਮੇਂ ਸਦਾਚਾਰ ਤੇ ਸ਼ਿਸ਼ਟਾਚਾਰ ਦੇ ਪੱਖੋਂ ਪ੍ਰੇਸ਼ਾਨੀ ਦਾ ਸਾਹਮਣਾ ਨਹੀ ਕਰਨਾ ਪਵੇਗਾ।

ਇਸ ਪ੍ਰਸੰਗ ਵਿਚ ਪੁਰਾਣੇ ਸੱਭਿਆਚਾਰ ਤੇ ਕਦਰਾਂ-ਕੀਮਤਾਂ ਦੀ ਲੋੜ ਬੜੀ ਭਖਵੀਂ ਬਹਿਸ ਦਾ ਵਿਸ਼ਾ ਬਣਦਾ ਹੈ ਕਿ ਸਮਾਜ ਤਾਂ ਗਤੀਸ਼ੀਲ ਹੈ ਅਤੇ ਇਸ ਦੀ ਹਰ ਪੀੜ੍ਹੀ ਦੀ ਜੀਵਨ ਸ਼ੈਲੀ ਤੇ ਸੱਭਿਆਚਾਰ, ਉਸ ਪੀੜ੍ਹੀ ਦੇ ਸਮੇਂ ਤੇ ਹਾਲਾਤਾਂ ਦੇ ਅਨੁਸਾਰ ਢਲਦੇ ਰਹਿੰਦੇ ਹਨ। ਇਸ ਪ੍ਰਥਾਇ ਦਲੀਲ ਦਿੱਤੀ ਜਾਂਦੀ ਹੈ ਕਿ ਅੱਜ ਅਸੀਂ ਸੁਹਾਗੇ ਤੇ ਗੱਡੇ ਤੋਂ ਕਾਰਾਂ ਅਤੇ ਹਵਾਈ ਜਹਾਜ਼ਾਂ 'ਤੇ ਆ ਗਏ ਹਾਂ। ਸੋ ਹੁਣ ਪੁਰਾਣੀ ਜੀਵਨ ਜਾਚ ਭਾਵ ਚੁੱਲ੍ਹੇ-ਚੌਂਕੇ, ਮਧਾਣੀਆਂ, ਰਿੜਕਣਿਆਂ, ਛੰਨਿਆਂ-ਬਾਟੀਆਂ ਤੇ ਕਾੜ੍ਹਣੀਆਂ ਜਾਂ ਫਿਰ ਛੋਪਾਂ ਤ੍ਰਿੰਝਣਾਂ, ਫੁਲਕਾਰੀਆਂ ਤੇ ਬਾਗਾਂ ਦੀ ਕਢਾਈ ਦੀਆਂ ਬਾਤਾਂ ਪਾਉਣਾ ਕਿਹੜੀ ਅਕਲਮੰਦੀ ਹੈ?

ਇਸ ਤਰ੍ਹਾਂ ਹੀ ਹੁਣ ਬਲਦਾਂ ਦੀ ਖੇਤੀ ਤੇ ਖੇਤੀਬਾੜੀ ਦੇ ਸੰਦਾਂ ਹਲ-ਪੰਜਾਲੀਆਂ, ਦਾਤਰੀਆਂ, ਕਹੀਆਂ ਤੇ ਕੁਹਾੜੀਆਂ ਦੀ ਮੁਹਾਰਨੀ ਪੜ੍ਹਨੀ ਕੀ ਹਰੀ ਕ੍ਰਾਂਤੀ ਲਿਆਉਣ ਵਾਲੇ ਟਰੈਕਟਰ-ਟਰਾਲੀਆਂ ਤੇ ਕੰਬਾਈਨਾਂ ਦੀ ਕਾਢ ਦੇ ਸਨਮੁੱਖ ਸਾਡਾ ਮੂਰਖਤਾ ਭਰਿਆ ਝੋਰਾ ਨਹੀਂ ਹੈ? ਕੀ ਹੁਣ ਪੁਰਾਣੀਆਂ ਫੁਲਕਾਰੀਆਂ ਤੇ ਬਾਗਾਂ ਦੀ ਕਢਾਈ ਲਈ ਦੀਦੇ ਗਾਲ ਕੇ ਸਾਡੀਆਂ ਨਾਨੀਆਂ-ਦਾਦੀਆਂ ਵੱਲੋਂ ਕੀਤੀ ਬੇਲੋੜੀ ਮਹੀਨਿਆਂ ਤੇ ਸਾਲਾਂ ਬੱਧੀ ਮਿਹਨਤ ਦੀ ਕੋਈ ਲੋੜ ਹੈ? ਜਦੋਂ ਕਿ ਪਟਿਆਲੇ ਵਾਲੇ ਬਰਖਾ ਰਾਮ ਦੀ ਦੁਕਾਨ ਤੋਂ ਅਤੇ ਪਤਾ ਨਹੀਂ ਹੋਰ ਕਿੰਨੀਆਂ ਦੁਕਾਨਾਂ ਤੋਂ ਕਢਾਈਦਾਰ ਦੁਪੱਟੇ ਤੇ ਫੁਲਕਾਰੀਆਂ ਰਾਤੋ-ਰਾਤ ਹੀ ਮਿਲ ਜਾਂਦੀਆਂ ਹਨ।

ਨਵੀਂ ਤਹਿਜ਼ੀਬ ਦੇ ਹੱਕ ਵਿਚ ਸਾਡੀਆਂ ਨਵੀਆਂ ਪੀੜ੍ਹੀਆਂ ਇਕ ਦਲੀਲ ਇਹ ਵੀ ਦਿੰਦੀਆਂ ਹਨ ਕਿ ਸਮਾਜਿਕ ਬਦਲਾਓ ਕੁਦਰਤੀ ਹੈ। ਇਸ ਲਈ ਅਜੋਕੇ ਸਮੇਂ ਦੇ ਬਦਲਦੇ ਸੱਭਿਆਚਾਰ ਬਾਰੇ ਫਿਕਰ ਦੀ ਕੀ ਲੋੜ ਹੈ? ਇਸ ਸਬੰਧੀ ਦਲੀਲ ਦੇਣ ਵਾਲੇ ਕਹਿੰਦੇ ਹਨ ਕਿ ਹੁਣ ਪਹਿਨਣ ਵਾਲੇ ਕੱਪੜਿਆਂ ਤੇ ਦਰੀਆਂ-ਖੇਸਾਂ ਨੂੰ ਪਹਿਲਾਂ ਵਾਂਗ ਘਰਾਂ ਵਿਚ ਬੁਨਣ ਦੀ ਕੋਈ ਲੋੜ ਨਹੀਂ ਰਹੀ। ਹੁਣ ਸਾਡੇ ਪਹਿਰਾਵੇ ਤੇ ਸਾਡੇ ਵਿਛਾਉਣੇ ਬਹੁਤ ਵਧੀਆ ਮਸ਼ੀਨਾਂ ਨਾਲ ਬਣਨ ਲੱਗ ਪਏ ਹਨ। ਬੇਸ਼ੱਕ ਇਸ ਪਹਿਰਾਵੇ ਵਿਚ ਇਤਰਾਜ਼ ਵਾਲੀ ਗੱਲ ਇਹ ਬਣ ਗਈ ਹੈ ਕਿ ਸਾਨੂੰ ਸ਼ਰਮ-ਹਯਾ ਵਾਲਾ ਪਹਿਰਾਵਾ ਹੁਣ ਬੋਝਲ ਲੱਗਣ ਲੱਗ ਪਿਆ ਹੈ ਅਤੇ ਤਨ ਢਕਣ ਲਈ ਤੜਾਗੀ ਵਰਗੀ ਬੂਬਨੇ ਸਾਧ ਦੀ ਲੰਗੋਟੀ ਵਰਗੇ ਹੀ ਸਾਡੇ ਕੱਪੜੇ-ਲੱਤੇ ਹੋ ਗਏ ਹਨ।

ਨਵੀਂ ਤਰਜ਼ੇ ਜ਼ਿੰਦਗੀ ਤੇ ਨਵੀਂ ਤਹਿਜ਼ੀਬ ਦੇ ਨਾਮ ਹੇਠ ਪੱਛਮੀ ਤਹਿਜ਼ੀਬ ਸਾਡੀ ਸੋਚ ਤੇ ਜੀਵਨ ਸ਼ੈਲੀ ਉਤੇ ਪੂਰਨ ਤੌਰ 'ਤੇ ਛਾ ਗਈ ਹੈ। ਪੁਰਾਣੀਆਂ ਕਦਰਾਂ-ਕੀਮਤਾਂ ਦੇ ਅਲੰਬਰਦਾਰ ਤਾਂ ਹੁਣ ਆਪਣੇ ਮਨ ਦੀ ਭੜਾਸ ਆਪਣੇ ਅੰਦਰ ਹੀ ਸਮੋਣ ਲਈ ਮਜਬੂਰ ਹਨ। ਦੂਜੇ ਪਾਸੇ ਨਵੀਂ ਤਹਿਜ਼ੀਬ ਦੇ ਚੌਧਰੀ ਉਬਲੇ ਆਂਡਿਆਂ ਵਿਚੋਂ ਚੂਚੇ ਪੈਦਾ ਕਰਨ ਦੀਆਂ ਖਾਮ-ਖਿਆਲੀਆਂ ਪਾਲ ਰਹੇ ਹਨ।

ਮਨੁੱਖ ਐਡਾ ਨਕਲ-ਪਸੰਦ ਹੋ ਗਿਆ ਹੈ ਕਿ ਇਹ ਅਸਲ ਗੁਣਾਂ ਨੂੰ ਭੁੱਲ ਕੇ ਨਕਲ ਦੀ ਫੋਕੀ ਬੱਲੇ-ਬੱਲੇ ਦੇ ਮਗਰ ਤੁਰ ਪਿਆ ਹੈ। ਅੱਜ ਦਾ ਜੁਆਨ ਚੌੜੀ ਛਾਤੀ ਤੇ ਭਰਵੇਂ ਡੌਲਿਆਂ ਦੀ ਅਸਲੀਅਤ ਨੂੰ ਵਿਸਾਰ ਕੇ ਕੋਟ ਕਮੀਜ਼ਾਂ ਤੇ ਨਕਲੀ ਪੱਫ਼ਾਂ ਤੇ ਪਾਊਡਰ ਨਾਲ ਸਰੀਰ ਸ਼ਿੰਗਾਰਦਾ ਹੈ। ਸਿਹਤ ਦੇ ਬਖ਼ਸ਼ੇ ਜੀਵਨ ਸੁੱਖਾਂ ਨੂੰ ਅੱਖੋਂ ਓਹਲੇ ਕਰਕੇ ਨਕਲੀ ਰਸਾਂ-ਕਸਾਂ ਦੇ ਮਗਰ ਲੱਗ ਤੁਰਿਆ ਹੈ। ਗਜ਼ਬ ਸਾਈਂ ਦਾ ਹੀਰੇ ਤੇ ਲਾਲ ਗੁਆ ਕੇ ਕੌਡੀਆਂ-ਘੋਗਿਆਂ ਨਾਲ ਜੀਅ ਪਰਚਾਵੇ ਕਰੀ ਜਾਂਦਾ ਹੈ।

ਪਰ ਰੱਬਾ ਤੇਰੇ ਰੰਗ ਤੇ ਤੇਰੇ ਉੱਤਰਾ-ਚੜ੍ਹਾ; ਬਸ ਤੇਰੀਆਂ ਤੂੰ ਹੀ ਜਾਣੇਂ! ਲੋਕ ਕਾਵਿ ਵਾਲੇ ਕਿੰਨਾਂ ਢੁਕਵਾਂ ਫਿਕਰਾ ਕਹਿ ਗਏ ਹਨ ਕਿ 'ਨੁਗਦੀ ਜਲੇਬੀ ਵੀਹੀਏਂ ਰੁਲਦੀ ਗੰਢੇ ਨਾ ਥਿਉਂਦੇ ਭਾਲੇ'। ਇਉਂ ਜਾਪਦਾ ਹੈ ਕਿ ਹੁਣ ਲੋਕਾਂ ਨੂੰ ਉੱਤਮ ਪਦਾਰਥ ਖੀਰ, ਪਰਸ਼ਾਦ, ਚੂਰੀ, ਅੱਧਰਿੜਕ, ਮੱਖਣੀ, ਮਲਾਈ, ਤਿਉੜ ਤੇ ਖੰਡ-ਘਿਉ ਨਹੀਂ ਚੰਗੇ ਲਗਦੇ। ਸਗੋਂ ਲੋਕਾਂ ਵਿਚ ਮਿਰਚ-ਮਸਾਲਿਆਂ ਵਾਲੇ ਤਲੇ ਹੋਏ ਗੰਢਿਆਂ ਤੇ ਬੈਂਗਣਾ ਦੇ ਪਤੌੜਾਂ ਅਤੇ ਦਹੀਂ-ਭੱਲਿਆਂ ਵਾਸਤੇ ਜੀਭ ਰਸ ਵਧ ਗਿਆ ਹੈ। ਇਹ ਹੀ ਨਹੀਂ, ਸਗੋਂ ਸੂਖਮ ਸੋਹਝ-ਸਵਾਦ ਤੇ ਕੰਨ ਰਸ ਕਿੰਨੇ ਨੀਵੇਂ ਤੇ ਕਮਜ਼ੋਰ ਹੋ ਗਏ ਹਨ ਕਿ ਲੋਕਾਂ ਨੂੰ ਕੋਮਲ ਕਲਾ ਦੀ ਸੂਹ ਹੀ ਨਹੀਂ ਰਹੀ। ਇਹ ਸਭ ਕੁੱਝ ਸਭਿਆਚਾਰਕ ਪੱਖੋਂ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ।

ਜਦੋਂ ਖੇਤੀਬਾੜੀ ਦਾ ਮਸ਼ੀਨੀਕਰਣ ਨਹੀਂ ਸੀ ਹੋਇਆ ਅਤੇ ਬਲਦਾਂ ਤੇ ਊਠਾਂ ਦੇ ਹਲਾਂ ਨਾਲ ਖੇਤੀ ਕੀਤੀ ਜਾਂਦੀ ਸੀ; ਉਸ ਵਕਤ ਕਿਰਸਾਣ ਦਾ ਮਿਹਨਤਕਸ਼ ਸੁਭਾਅ ਤੇ ਉਸ ਦੀ ਜਨਮ ਜਾਤ ਸਬਰ-ਸਬੂਰੀ ਹੀ ਉਸ ਦੀ ਸ਼ਖਸ਼ੀਅਤੀ ਜ਼ਿੰਦਗੀ ਦਾ ਧੁਰਾ ਹੁੰਦੇ ਸਨ। ਇਸ ਤਰ੍ਹਾਂ ਹੀ ਮਾਵਾਂ ਤੇ ਨਾਨੀਆਂ-ਦਾਦੀਆਂ ਦੀਆਂ ਕੱਢੀਆਂ ਫੁਲਕਾਰੀਆਂ ਤੇ ਬੁਣੀਆਂ ਦਰੀਆਂ ਦੇ ਪਿੱਛੇ ਆਪਣੀ ਧੀ ਨੂੰ ਘਰ-ਗ੍ਰਹਿਸਥੀ ਵਿਚ ਸੁਘੜ-ਸੁਜਾਨ ਬਣਨ ਦੀ ਜ਼ਰੂਰੀ ਸਿੱਖਿਆ ਤੇ ਉਨ੍ਹਾਂ ਦੀ ਮਮਤਾ ਸਪਸ਼ਟ ਦਿਸਦੀ ਸੀ।

ਅੱਜ ਉਪਰੋਕਤ ਕਦਰਾਂ-ਕੀਮਤਾਂ ਦੀ ਅਣਹੋਂਦ ਵਿਚ ਸਾਡੇ ਨੌਜਵਾਨ ਮੁੰਡੇ ਤੇ ਅਸੀਂ ਖੁੱਦ ਵੀ ਭੁੱਲ ਚੁੱਕੇ ਹਾਂ ਕਿ ਜ਼ਿੰਦਗੀ ਵਿਚ ਸਬਰ ਤੇ ਮਿਹਨਤ ਦੀ ਕੀ ਅਹਿਮੀਅਤ ਹੈ? ਇਸ ਤਰ੍ਹਾਂ ਹੀ ਸਾਡੀਆਂ ਔਰਤਾਂ ਤੇ ਲੜਕੀਆਂ ਦੀ ਜੇ ਗੱਲ ਕਰੀਏ ਤਾਂ ਮਾਂ ਨੂੰ ਅੱਜ ਅਸੀਸ ਦੇਣੀ ਨਹੀਂ ਆਉਂਦੀ ਅਤੇ ਉਸ ਦੀ ਲੜਕੀ ਨੂੰ ਵੱਡਿਆਂ ਤੋਂ ਅਸੀਸ ਲੈਣੀ ਹੀ ਨਹੀਂ ਆਉਂਦੀ। ਹੈਲੋ-ਹਾਏ ਨਾਲ ਹੀ ਮਾਂ-ਪਿਉ ਕੀ ਸੱਸ-ਸਹੁਰੇ ਦਾ ਵੀ ਮੱਥਾ ਡੰਮ ਦਿੱਤਾ ਜਾਂਦਾ ਹੈ।

ਖ਼ੈਰ! ਮੇਰੇ ਵਿਚਾਰ ਵਿਚ ਤਾਂ ਜਿੱਥੋਂ ਇਹ ਗੱਲ ਸ਼ੁਰੂ ਹੋਈ ਹੈ ਕਿ ਅਸੀਂ ਕਿਹੜੇ ਸੱਭਿਆਚਾਰ ਦੀ ਗੱਲ ਕਰਦੇ ਹਾਂ ਤੇ ਇਸ ਦੀ ਕੀ ਲੋੜ ਹੈ? ਇਸ ਬਾਰੇ ਇਹ ਹੀ ਕਿਹਾ ਜਾ ਸਕਦਾ ਹੈ ਕਿ ਆਪਣੇ ਘਰ ਲਈ ਹਰ ਬੰਦਾ ਸਿਆਣਾ ਹੁੰਦਾ ਹੈ। ਉਹ ਵਿਚਾਰ ਕੇ ਦੇਖ ਲਵੇ ਕਿ ਸਾਡੀਆਂ ਪਹਿਲੀਆਂ ਪੀੜ੍ਹੀਆਂ ਦਾ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ 'ਤੇ ਆਧਾਰਿਤ ਪੰਜਾਬੀ ਸੱਭਿਆਚਾਰ ਕੀ ਸੀ ਅਤੇ ਹੁਣ ਇਸ ਦਾ ਕੀ ਹਸ਼ਰ ਹੋ ਰਿਹਾ ਹੈ?

ਅੱਜ ਦੇ ਸਮੇਂ ਵਿਚ ਜੇ ਕੋਈ ਵਕਤੀ ਤੌਰ 'ਤੇ ਸਭਿਆਚਾਰ ਦੀ ਗੱਲ ਕਰਦਾ ਵੀ ਹੈ ਤਾਂ ਉਸ ਦਾ ਇਸ ਪ੍ਰਤੀ ਨਜ਼ਰੀਆ ਕੁੱਝ ਅਜਿਹਾ ਹੁੰਦਾ ਹੈ ਕਿ ਜਿਵੇਂ ਸਦਾਚਾਰ ਤੇ ਸਭਿਆਚਾਰ ਗਵਾਂਢੀਆਂ ਦਾ ਕੋਈ ਮਸਲਾ ਹੋਵੇ।

ਸਾਡੀਆਂ ਪੀੜ੍ਹੀਆਂ ਦਾ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਦਾਚਾਰਕ ਅਤੇ ਸਭਿਆਚਾਰਕ ਸਿੱਖਿਆ ਨਾ ਦੇਣਾ ਸਾਡੀ ਨਾਲਾਇਕੀ ਹੈ। ਕਿਸੇ ਕਵੀ ਨੇ ਇਸ ਬਾਰੇ ਕਿੰਨਾ ਠੀਕ ਕਿਹਾ ਹੈ ਕਿ -

ਤਿਫ਼ਲ ਸੇ ਬੂ ਕਿਆ ਆਏ ਮਾਂ ਬਾਪ ਕੇ ਕਿਰਦਾਰ ਕੀ<br>
ਦੂਧ ਤੋ ਡੱਬੇ ਕਾ ਹੈ ਔਰ ਤਾਲੀਮ ਹੈ ਸਰਕਾਰ ਕੀ।

ਇਸ ਲਈ ਸਾਡੀਆਂ ਪੀੜ੍ਹੀਆਂ ਨੂੰ ਪੰਜਾਬੀ ਸੱਭਿਆਚਾਰ ਨੂੰ ਸੰਭਾਲਣ ਲਈ ਸੱਭਿਆਚਾਰ ਦੀਆਂ ਵਧੀਆ ਕਦਰਾਂ-ਕੀਮਤਾਂ ਦੇ ਖ਼ੁਦ ਧਾਰਨੀ ਬਣਨਾ ਚਾਹੀਦਾ

ਹੈ। ਸਾਡੀ ਪੀੜ੍ਹੀ ਦੇ ਵਡੇਰਿਆਂ ਨੂੰ ਆਪਣੇ ਬੱਚਿਆਂ ਦੇ ਸਾਹਮਣੇ ਨੈਤਿਕ ਰਹਿਤ-ਬਹਿਤ 'ਤੇ ਆਧਾਰਿਤ ਆਪਣੀ ਜੀਵਨ ਸ਼ੈਲੀ ਦੀ ਚੰਗੀ ਮਿਸਾਲ ਕਾਇਮ ਕਰਨੀ ਚਾਹੀਦੀ ਹੈ। ਪੰਜਾਬੀ ਸੱਭਿਆਚਾਰ ਦੇ ਖਾਸੀਅਤਾਂ ਭਰੇ ਲਹੂ-ਮਾਸ ਦੇ ਰਿਸ਼ਤਿਆਂ ਜਿਵੇਂ ਕਿ ਮਾਂ-ਪਿਓ, ਤਾਏ-ਤਾਈਆਂ, ਚਾਚੇ-ਚਾਚੀਆਂ, ਮਾਮੇ-ਮਾਮੀਆਂ, ਮਾਸੀਆਂ-ਮਾਸੜ, ਭੂਆ-ਫੁਫੜ, ਭੈਣ-ਭਰਾਵਾਂ ਤੇ ਭਾਬੀਆਂ ਦੀ ਨਿੱਘੀ ਤੇ ਮੋਹ ਭਰੀ ਸਾਂਝ ਨਹੀਂ ਛੱਡਣੀ ਚਾਹੀਦੀ।

ਕੀ ਹੁਣ ਸਾਡੇ ਸੱਭਿਆਚਾਰ ਵਿਚ ਨੇਕ ਜੀਵਨ ਜਾਚ ਤੇ ਕਦਰਾਂ-ਕੀਮਤਾਂ ਦੀ ਕੋਈ ਲੋੜ ਹੈ ਜਾਂ ਨਹੀਂ? ਇਸ ਦਾ ਜੁਆਬ ਇਹ ਹੀ ਬਣਦਾ ਹੈ ਕਿ ਸਾਡੇ ਲਈ ਇਹ ਜ਼ਰੂਰੀ ਹੈ ਕਿ ਅਸੀਂ ਵੀ ਜ਼ਮਾਨੇ ਦੇ ਨਾਲ ਬਦਲੀਏ। ਅਸੀਂ ਤਰੱਕੀ ਦੀਆਂ ਮੰਜ਼ਿਲਾਂ ਜ਼ਰੂਰ ਤੈਅ ਕਰੀਏ ਤੇ ਖੁਸ਼ਹਾਲੀਆਂ ਮਾਣੀਏ। ਪਰ ਆਪਣੀ ਕੌਮੀਅਤ ਤੇ ਦੇਸ਼ ਪਿਆਰ ਦੀ ਭਾਵਨਾ ਨੂੰ ਪੂਰੇ ਸਵੈਮਾਣ ਸਹਿਤ ਬਰਕਰਾਰ ਰੱਖੀਏ। ਮੁੱਕਦੀ ਗੱਲ ਇਹ ਹੈ ਕਿ ਸਾਨੂੰ ਇਹ ਸਮਝਣ ਦੀ ਬੇਹੱਦ ਲੋੜ ਹੈ ਕਿ ਅਸੀਂ ਬੇਸ਼ੱਕ ਸੱਤ ਸਮੁੰਦਰਾਂ ਦੇ ਤਾਰੂ ਬਣੀਏ ਤੇ ਉੱਚੇ ਅਕਾਸ਼ਾਂ ਦੇ ਉਡਾਰੂ ਹੋਈਏ; ਪਰ ਆਪਣੇ ਵਤਨ ਤੇ ਕੌਮ ਦੀ ਮਿੱਟੀ ਦਾ ਮੋਹ ਨਾ ਛੱਡੀਏ।

ਪੰਜਾਬੀ ਸਭਿਆਚਾਰ ਪੁਰਾਤਨ ਸਮੇਂ ਤੋਂ ਲੈ ਕੇ ਅਜੋਕੇ ਸਮੇਂ ਤੱਕ ਵੱਖ-ਵੱਖ ਖਿੱਤਿਆਂ ਵਿਚ ਵਿਚਰਦੇ ਜਨ-ਜੀਵਨ ਦੀ ਜਿਊਣ ਤਾਂਘ ਨੂੰ ਮਘਦੇ ਅੰਗਿਆਰਿਆਂ ਵਾਂਗ ਭਖਾਉਂਦਾ ਹੋਇਆ, ਸਾਡੀ ਸੰਸਕ੍ਰਿਤੀ ਦਾ ਸਿਰਮੌਰ ਅੰਗ ਰਿਹਾ ਹੈ। ਸਭਿਆਚਾਰ ਦੀਆਂ ਵੱਖ-ਵੱਖ ਵੰਨਗੀਆਂ ਵਿਚੋਂ ਸ਼ੋਮਣੀ ਵੰਨਗੀ ਹਾਸਾ-ਖੇੜਾ, ਇਸ ਦਾ ਅੰਤਰੀਵ ਹਿੱਸਾ ਰਿਹਾ ਹੈ। ਗੁਰਬਾਣੀ ਦਾ ਫ਼ੁਰਮਾਨ "ਨੱਚਣ-ਕੁੱਦਣ ਮਨ ਕਾ ਚਾਉ" ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖ ਦੀ ਮਾਨਸਿਕਤਾ ਲਈ ਖੁਸ਼ੀ ਬਹੁਤ ਜ਼ਰੂਰੀ ਹੈ। ਪੰਜਾਬ ਦੇ ਲੋਕ ਦੁੱਖਾਂ-ਤਕਲੀਫ਼ਾਂ ਦੇ ਬਾਵਜੂਦ ਦੁਨੀਆਂ ਦੇ ਬਹੁਤ ਹੀ ਖੁਸ਼ਦਿਲ ਤੇ ਖੁਸ਼ੀਆਂ-ਖੇੜੇ ਵੰਡਣ ਵਾਲੇ ਹਾਸੇ-ਮਖੌਲਾਂ ਦੇ ਵਣਜਾਰੇ ਰਹੇ ਹਨ।

ਪਰ ਇਹ ਵੀ ਕੁਸੈਲੀ ਸੱਚਾਈ ਹੈ ਕਿ ਸਾਡਾ ਸਭਿਆਚਾਰ ਹੁਣ ਇਸ ਪੱਖੋਂ ਭੌਤਿਕ ਵਿਕਾਸ ਅਤੇ ਪ੍ਰਗਤੀ ਦੀ ਤੇਜ਼ ਹਨੇਰੀ ਵਿਚ ਇਕ ਬੇਚਿਰਾਗ ਪਿੰਡ ਵਾਂਗ ਹੁੰਦਾ ਜਾ ਰਿਹਾ ਹੈ। ਅਜੋਕੀ ਪੀੜ੍ਹੀ ਨੇ ਸਾਡੇ ਸਭਿਆਚਾਰਕ ਵਿਰਸੇ ਦਾ ਧੁਰਾ ਹਾਸਾ-ਠੱਠਾ, ਜ਼ਮਾਨੇ ਦੇ ਨਵੇਂ-ਨਵੇਂ ਅਦਬੋ-ਅਦਾਬ ਅਤੇ ਨਵੇਂ ਜ਼ਮਾਨੇ ਦੀ ਨਵੀਂ ਤਹਿਜ਼ੀਬ ਦੇ ਬਨਾਵਟੀ ਅਤੇ ਵਿਖਾਵੇ ਦੀ ਸ਼ੂੰ-ਫੂੰ ਅਤੇ ਫੈਲ-ਸੂਫੀਆਂ ਦੇ ਬਦਲੇ ਕੁਰਬਾਨ ਕਰ ਦਿੱਤੀ ਹੈ।

ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ। ਹਾਸਾ ਹੀ ਨਹੀਂ, ਸਗੋਂ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਮਨੁੱਖ ਵਾਂਝਾ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ

ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ੍ਹ ਕੇ ਹੱਸਣ ਤੋਂ ਹੋੜਦੀ ਹੈ। ਇਥੋਂ ਤੱਕ ਕਿ ਅੱਜ ਦੇ ਫੈਸ਼ਨਪ੍ਰਸਤ ਸਮਾਜ ਦੀ ਮਾਨਤਾ ਹੈ ਕਿ ਜਿਵੇਂ ਦੁੱਧ ਪਿਲਾਉਣ ਨਾਲ ਮਾਂ ਦੀ ਜਿਸਮਾਨੀ ਸੂਰਤ ਵਿਚ ਕੋਹਝ ਆ ਜਾਂਦਾ ਹੈ। ਉਸ ਤਰ੍ਹਾਂ ਹੀ ਹੱਸਣਾ ਤਾਂ ਦੂਰ ਦੀ ਗੱਲ ਹੈ, ਸਗੋਂ ਸ਼ੰਕਾ ਕੀਤਾ ਜਾਂਦਾ ਹੈ ਕਿ ਖੁਲ੍ਹ ਕੇ ਹੱਸਣ ਨਾਲ ਚਿਹਰੇ ਦਾ ਜ਼ਾਵੀਆ ਬਦਲ ਜਾਂਦਾ ਹੈ। ਇਸ ਲਈ ਪਹਿਲੀ ਗੱਲ ਤਾਂ ਦੁਨੀਆਂ ਵਿਚ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜ ਕੇ ਹੱਸਦਾ ਹੈ ਤੇ ਜੇ ਕੋਈ ਹਸਦਾ ਹੈ ਤਾਂ ਉਸ ਨੂੰ ਕਮਲਾ-ਰਮਲਾ ਤੇ ਦੀਵਾਨਾ ਸਮਝਿਆ ਜਾਂਦਾ ਹੈ। ਕਿਸੇ ਸ਼ਾਇਰ ਨੇ ਕਿਹਾ ਹੈ ਕਿ ਹੁਣ ਤਾਂ ਹਾਲਤ ਇਹ ਬਣੀ ਹੋਈ ਹੈ ਕਿ :

ਯਾ ਤੋ ਦੀਵਾਨਾ ਹਸੇ ਯਾ ਜਿਸੇ ਤੂ ਤੌਫੀਕ ਦੇ
ਵਰਨਾ ਤੇਰੀ ਦੁਨੀਆਂ ਮੇਂ ਯਾ ਰਬ ਮੁਸਕਰਾ ਸਕਤਾ ਹੈ ਕੌਨ

ਆਪਣੇ ਸੋਹਣੇ ਪੰਜਾਬ ਦੀਆਂ ਮੁੱਢ ਕਦੀਮੀ ਪੀੜ੍ਹੀਆਂ ਦੇ ਵਡੇਰਿਆਂ ਅਤੇ ਬਜ਼ੁਰਗਾਂ ਦੀਆਂ ਪੈੜਾਂ ਨਿਹਾਰਨ ਦਾ ਮੈਂ ਯਤਨ ਕਰਦਾ ਰਿਹਾ ਹਾਂ। ਬਾਬੇ ਨਾਨਕ ਦੇ ਫ਼ੁਰਮਾਨ "ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਣ" ਵਿਚ ਇਕ ਡੂੰਘੀ ਆਸਥਾ ਸਦਕਾ ਸਤਿਗੁਰਾਂ ਦੇ ਇਸ ਪ੍ਰਥਾਇ ਉਪਦੇਸ਼ "ਪਿਓ ਦਾਦੇ ਦਾ ਖੋਲ ਡਿਠਾ ਖਜਾਨਾ ਤਾਂ ਮੇਰੇ ਮਨਿ ਭਇਆ ਨਿਧਾਨਾ" ਤੋਂ ਮੈਨੂੰ ਆਪਣੇ ਧੁਰ-ਅੰਤ੍ਰੀਵ ਤੋਂ ਦਿਲੀ ਸਕੂਨ ਹਾਸਲ ਹੁੰਦਾ ਰਿਹਾ ਹੈ।

ਅੱਜ ਇਕ ਵਾਰ ਫਿਰ ਬਾਬਾ ਵਾਰਿਸ ਸ਼ਾਹ ਦੇ ਕਲਾਮ; "ਬੁਝੀ ਇਸ਼ਕ ਦੀ ਅੱਗ ਨੂੰ ਵਾ ਲੱਗੀ, ਸਮਾਂ ਆਇਆ ਸੁ ਸ਼ੌਕ ਜਗਾਵਣੇ ਦਾ" ਅਨੁਸਾਰ ਪੰਜਾਬ ਦੇ ਸੁਹੱਪਣ ਤੇ ਇਸ ਦੇ ਸੋਹਣੇ ਵਿਰਸੇ-ਵਿਰਾਸਤ ਦੀ ਸਿਫ਼ਤ ਕਰਨ ਅਤੇ ਆਪਣੀਆਂ ਬੀਤ ਚੁੱਕੀਆਂ ਪੀੜ੍ਹੀਆਂ ਦੇ ਸਭਿਆਚਾਰ ਦੀਆਂ ਮਾਣਮਤੀਆਂ ਯਾਦਾਂ ਤਾਜ਼ੀਆਂ ਕਰਨ ਦਾ ਮੌਕਾ ਮਿਲਿਆ ਹੈ। ਇਸ ਲਈ ਮੈਂ ਬੀਤੇ ਸਮੇਂ ਨੂੰ ਅਲਾਮਾ ਇਕਬਾਲ ਦੇ ਸ਼ਬਦਾਂ ਵਿਚ ਬੇਨਤੀ ਕਰਦਾ ਹਾਂ ਕਿ **"ਦੌੜ ਪੀਛੇ ਕੋ ਐ ਗਰਦਸ਼ੇ ਅਯਾਮ ਤੂ। ਫਿਰ ਦਿਖਾ ਵੋਹ ਹੀ ਸੁਭਾ-ਸ਼ਾਮ ਤੂ।"**

ਪੰਜਾਬੀਆਂ ਦੀ ਸੋਹਣੀ ਜੀਵਨ ਸ਼ੈਲੀ, ਦਮਦਾਰ ਹੁਸਨੋ-ਇਖ਼ਲਾਕ, ਆਸ਼ਕ ਮਿਜਾਜ਼ੀ ਤੇ ਹਾਸੇ-ਖੇੜੇ ਵੰਡਦੀ ਖੁੱਲ੍ਹੀ-ਡੁੱਲ੍ਹੀ ਸੋਚ ਦੀ ਵਿਰਾਸਤੀ ਦੌਲਤ ਸਦਕਾ ਹਰ ਪੰਜਾਬੀ 'ਜ਼ਿੰਦਗੀ ਦਾ ਆਸ਼ਿਕ' ਕਹਾਉਣ ਦਾ ਹੱਕ ਰਖਦਾ ਹੈ। ਇਸ ਅਮੀਰ ਵਿਰਾਸਤੀ ਦੌਲਤ ਦੀ ਸਿਫ਼ਤ ਸ਼ਬਦਾਂ ਦੀ ਪਕੜ ਵਿਚ ਆ ਹੀ ਨਹੀਂ ਸਕਦੀ ਕਿਉਂਕਿ ਇਹ ਸਤਿਅਮ-ਸ਼ਿਵਮ-ਸੁੰਦਰਮ ਨੂੰ ਪਾਉਣ ਦੇ ਬਰਾਬਰ ਹੈ।

ਪੰਜਾਬ ਕਾਦਰ ਦੀ ਕੁਦਰਤ ਦੇ ਖ਼ੂਬਸੂਰਤ ਖਿਤਿਆਂ ਵਿਚ ਮਹਿਕਦੇ ਫੁੱਲਾਂ ਦੀ ਖ਼ੂਬਸੂਰਤ ਫੁਲਵਾੜੀ ਦੇ ਵਿਚ ਇਕ ਸੁੱਚੇ ਗੁਲਾਬ ਦੇ ਵਾਂਗ ਹੈ। ਇਸ ਤਰ੍ਹਾਂ ਹੀ ਪੰਜਾਬੀ ਸਭਿਆਚਾਰ ਨੂੰ ਹੁੰਦੜਹੇਲ, ਨਰੋਏ ਤੇ ਨਿੱਗਰ ਸਮਾਜ ਦੀ ਜੀਵਨ ਜਾਚ ਤੇ ਜੀਵਨ ਸ਼ੈਲੀ ਦਾ ਨਾਮ ਦਿੱਤਾ ਜਾ ਸਕਦਾ ਹੈ। ਜੇ ਪੰਜਾਬੀਆਂ ਦੇ ਵਿਅਕਤੀਤਵ ਦਾ ਕੁਲ ਮਿਲਾ ਕੇ ਮੁਲਾਂਕਣ ਕਰਨਾ ਹੋਵੇ ਤਾਂ ਪੰਜਾਬੀਆਂ ਦੇ ਗਾਡੀ ਰਾਹ ਦੀ ਇਬਤਦਾ ਹੱਸ ਦੰਦਾਂ ਦੀ ਪ੍ਰੀਤ ਤੋਂ ਹੁੰਦੀ ਹੈ ਤੇ ਇਸ ਦੀ ਇੰਤਹਾ ਵੀ ਜ਼ਿੰਦਗੀ ਦੇ ਇਕ ਦਿਲਦਾਰ ਆਸ਼ਕ ਦੇ ਰੂਪ ਵਿਚ ਦਿਸਦੀ ਹੈ।

ਪੰਜਾਬੀ ਹਸਦੀ-ਖੇਡਦੀ ਰੂਹ ਦਾ ਮਾਲਕ ਹੋਣ ਵਜੋਂ ਦੁਨੀਆਂ ਨੂੰ "ਕੁੱਝ ਹੱਸ ਵੇ ਮਨਾਂ; ਕੁੱਝ ਖੇਡ ਵੇ ਮਨਾਂ" ਦਾ ਖੁਸ਼ੀਆਂ-ਖੇੜਿਆਂ ਭਰਪੂਰ ਸੁਨੇਹਾ ਦਿੰਦਾ ਹੈ। ਜੇ ਕਿਸੇ ਪੰਜਾਬੀ ਦੇ ਧੁਰ ਅੰਤ੍ਰੀਵ ਦੇ ਦਰਸ਼ਨ ਕਰਨੇ ਹੋਣ ਤਾਂ ਜ਼ਿੰਦਗੀ ਦੇ ਕੁੱਲ ਹਾਸਲ ਵਜੋਂ ਇਹ ਜਨਮ-ਜਨਮਾਂਤਰਾਂ ਤੋਂ ਆਪਣੇ ਹੱਡਾਂ ਵਿਚ ਇਸ਼ਕ ਰਚਾਕੇ; ਹਰੀ ਹਰਿ ਕਰਦਾ ਫਿਰਦਾ ਹੈ। ਇਸ ਪ੍ਰਥਾਇ ਹੀ ਪ੍ਰੋ: ਪੂਰਨ ਸਿੰਘ ਨੇ ਪੰਜਾਬੀਆਂ ਬਾਰੇ ਅਟਲਾਧਾ ਕਥਨ ਕੀਤਾ ਹੈ "ਪੰਜਾਬ ਜਿਊਂਦਾ ਹੈ ਗੁਰਾਂ ਦੇ ਨਾਮ ਤੇ"।

ਬਾਬਾ ਵਾਰਿਸ ਸ਼ਾਹ ਸਦੀਆਂ ਪਹਿਲਾਂ ਪੰਜਾਬੀਆਂ ਦੀ ਪਿਆਰ ਵਿਚ ਗੜੂੰਦ ਇਸ ਖਾਸ ਸਿਫ਼ਤ ਦੀ ਜੜ੍ਹ ਤੱਕ ਪਹੁੰਚ ਕੇ ਮਨੁੱਖੀ ਆਤਮਾ ਦੇ ਪਿਉ ਪਰਮਾਤਮਾ ਬਾਰੇ ਵੀ ਆਪਣੀ ਬਿਬੇਕੀ ਦਲੀਲ ਦੀ ਕੀਲ ਕਰਦੇ ਹੋਏ ਕਹਿੰਦਾ ਹੈ "ਅਵਲ ਹਮਦ ਖ਼ੁਦਾਇ ਦਾ ਵਿਰਦ ਕੀਚੈ, ਇਸ਼ਕ ਕੀਤਾ ਸੂ ਜਗ ਦਾ ਮੂਲ ਮੀਆਂ। ਪਹਿਲਾਂ ਆਪ ਰੱਬ ਹੈ ਨੇ ਇਸ਼ਕ ਕੀਤਾ, ਮਾਸ਼ੂਕ ਹੈ ਨਬੀ ਰਸੂਲ ਮੀਆਂ।

ਵਾਰਿਸ ਬਾਬਾ ਫਿਰ ਅੱਗੇਕਹਿੰਦਾ ਹੈ ਕਿ "ਇਸ਼ਕ ਪੀਰ ਫਕੀਰ ਦਾ ਮਰਤਬਾ ਹੈ, ਮਰਦ ਇਸ਼ਕ ਦਾ ਭਲਾ ਰੰਜੂਲ ਮੀਆਂ। ਖਿਲੇ ਤਿਨਾਂ ਦੇ ਬਾਗ ਕਲੂਬ ਅੰਦਰ, ਜਿਨ੍ਹਾਂ ਕੀਤਾ ਹੈ ਇਸ਼ਕ ਕਬੂਲ ਮੀਆਂ।" ਇਸ ਤਰ੍ਹਾਂ ਬਕੌਲ ਵਾਰਿਸ ਸ਼ਾਹ ਪੰਜਾਬੀ ਸਮਾਜ ਲਈ 'ਇਸ਼ਕ ਹੀ ਹਰਫ਼ੇ ਅੱਵਲ ਹੈ ਤੇ ਇਸ਼ਕ ਹੀ ਹਰਫ਼ੇ ਆਖ਼ਿਰ ਹੈ।' ਕਿਸੇ ਵਿਦਵਾਨ ਸ਼ਾਇਰ ਦੇ ਮੁਤਾਬਿਕ ਸੱਚ ਤਾਂ ਇਹ ਹੈ ਕਿ "ਜਜ਼ਬਾ-ਏ-ਉਲਫਤ ਕਾ ਬਸ ਇਤਨਾ ਤੋ ਅਫ਼ਸਾਨਾ ਹੈ। ਸਿਮਟੇ ਤੋ ਦਿਲੇ ਆਸ਼ਿਕ, ਫ਼ਲੇ ਤੋ ਜ਼ਮਾਨਾ ਹੈ।"

ਇਹ ਕੋਈ ਜ਼ਿਆਦਾ ਲੰਬੇ ਸਮੇਂ ਦੀ ਗੱਲ ਨਹੀਂ ਹੈ ਕਿ ਰੱਬ ਦੇ ਬਖਸ਼ੇ ਪੰਜਾਬੀਆਂ ਦੀ 'ਜੀਵਨ ਜਾਚ ਤੇ ਜੀਵਨ ਸ਼ੈਲੀ' ਕੁਲ ਮਿਲਾ ਕੇ ਸਮਾਜਿਕ ਤੇ ਨੈਤਿਕ ਕਦਰਾਂ-ਕੀਮਤਾਂ 'ਤੇ ਆਧਾਰਿਤ ਹੁੰਦੀ ਸੀ। ਉਦੋਂ ਪੰਜਾਬੀ ਸਭਿਆਚਾਰ ਵੀ ਅਕਾਸ਼ ਵਿਚ ਦਿਸਦੀ ਮਾਈ ਬੁੱਢੀ ਦੀ ਸਤਰੰਗੀ ਪੀਂਘ ਵਾਂਗ ਸੋਹਣਾ ਤੇ

ਵਿਸ਼ਾਲ ਦਿਸਦਾ ਸੀ। ਪਰ ਹੁਣ ਇਹ ਰੱਬ ਦੇ ਹੀ ਰੰਗ ਹਨ ਕਿ ਸਾਡੀਆਂ ਕਰਤੂਤਾਂ ਕਰਕੇ ਸਭ ਕੁੱਝ ਬਦਰੰਗ ਜਿਹਾ ਹੋ ਕੇ ਦ੍ਰਿਸ਼ਟਮਾਨ ਹੋ ਰਿਹਾ ਹੈ।

ਮੈਂ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਪ੍ਰੋ: ਕਰਮ ਸਿੰਘ ਨਾਲ ਦਿਲੋਂ-ਮਨੋਂ ਸਹਿਮਤ ਹਾਂ ਕਿ ਹੁਣ ਕਿਸੇ ਨੂੰ ਕੋਈ ਵਾਤਸਲ ਰਸ ਦੀ ਸਮਝ ਨਹੀਂ। ਮਨੁੱਖੀ ਉੱਚੇ ਗੁਣਾਂ ਤੋਂ ਉਪਜੇ ਭਗਤੀ ਭਾਵਨਾ ਵਾਲੇ ਰਸ ਤੇ ਬੀਰ ਰਸੀ ਵਾਰਾਂ ਜੋ ਕਿ ਮਨੁੱਖ ਨੂੰ ਅਣਖ ਨਾਲ ਜਿਊਣਾ ਸਿਖਾਉਂਦੀਆਂ ਸਨ। ਇਨ੍ਹਾਂ ਵਿਚ ਰਾਠੌਰਾਂ, ਦੁੱਲਿਆਂ ਤੇ ਰਾਂਝਿਆਂ ਦੀਆਂ ਵਾਰਾਂ, ਪੂਰਨ ਭਗਤ ਵਰਗਿਆਂ ਦੀ ਤਿਆਗ-ਤਪਸਿਆ ਹੁੰਦੀ ਸੀ। ਹੁਣ ਸੋਹਣੀ, ਸੱਸੀ ਤੇ ਹੀਰ ਵਿਚੋਂ ਉਪਜਿਆ ਸ਼ਿੰਗਾਰ ਰਸ, ਵਫ਼ਾ ਤੇ ਠੇਠ-ਪੰਜਾਬੀ ਮਾਂ ਬੋਲੀ ਦੀ ਸੂਝ ਹੀ ਨਹੀਂ ਰਹੀ। ਲੋਕਾਂ ਨੂੰ ਸ਼ੁਧ ਤਾਕਤਵਰ ਭੋਜਨਾਂ ਦਾ ਰਸ ਭੁਲ ਗਿਆ ਹੈ ਤੇ ਸੁਕੇ ਕਾਗਜ਼ਾਂ ਵਰਗੇ ਬਿਸਕੁਟਾਂ, ਆਲੂਆਂ ਦੇ ਮਸਾਲੇਦਾਰ ਪੱਤੇ ਚੱਟਣ ਦਾ ਗਲਤ ਸੁਆਦ ਵੱਧ ਗਿਆ ਹੈ। ਪਰ ਰੱਬਾ ਤੇਰੇ ਰੰਗ; ਤੇਰੇ ਉਤਰਾ-ਚੜ੍ਹਾ? ਤੇਰੀਆਂ ਤੂੰ ਹੀ ਜਾਣੇਂ। ਪਤਾ ਨਹੀਂ ਅੱਜ ਅਸੀਂ ਇਹ ਕਿਉਂ ਨਹੀਂ ਸਮਝ ਰਹੇ ਕਿ-

ਜੱਸ ਜਿਉਣਾ ਅਪਜੱਸ ਮਰਨਾ, ਜੱਗ ਤੇ ਗਲਾਂ ਦੋ।
ਰਾਵਣ ਕੀ ਜੱਗ ਚੋਂ ਲੈ ਗਿਆ, ਕਰਣ ਗਿਆ ਕੀ ਖੋ।।

ਮੈਂ ਤੇਰਾ ਬੰਦਾ ਦੁਆਵਾਂ ਅਰਦਾਸਾਂ ਕਰਦਾ ਹਾਂ ਕਿ ਰੱਬਾ! ਭੇਜ ਕੋਈ ਮਰਦੇ ਕਾਮਿਲ ਜਿਸ ਨੂੰ ਸਾਡੇ ਜੀਵਨ ਦੀਆਂ ਜੜ੍ਹਾਂ ਦਾ ਗਿਆਨ ਹੋਵੇ। ਸਾਡੇ ਮੂਲ ਗੁਣਾਂ, ਸੁਭਾਵਾਂ, ਗੌਣਾਂ, ਅਖਾੜਿਆਂ, ਮੇਲਾਂ-ਗੇਲਾਂ, ਜੰਨਾਂ-ਜਮਾਤਾਂ, ਨਾਨਕੇ ਮੇਲਾਂ, ਦਿਉਰਾਂ, ਭਰਜਾਈਆਂ, ਜੀਜੇ ਤੇ ਸਾਲੀਆਂ ਦੇ ਮੇਲ-ਮਿਲਾਪਾਂ ਵਿਚ ਸੁੱਚੇ ਸਨੇਹ ਦੀ ਰਮਜ਼ ਹੋਵੇ ਤਾਂ ਕਿ ਸਾਡਾ ਸੋਹਣਾ ਪੰਜਾਬ ਫਿਰ ਜਿਉਂ ਉੱਠੇ ਗੁਰਾਂ ਦੇ ਨਾਮ ’ਤੇ।

ਰਾਜ ਭਾਗ ਤੇ ਪਰਜਾ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਦੋਵੇਂ ਹੀ ਬੜੇ ਨੀਵੇਂ ਪੱਧਰ ’ਤੇ ਉਤਰ ਆਏ ਹਨ। ਝੇਪ-ਸੰਗ ਕੁੱਝ ਘਟ ਗਈ ਹੈ। ਕਮਲੀ, ਕੱਚੀ, ਫੋਕੀ ਫੱਨੇ-ਖਾਈ ਦਾ ਬੋਲ ਬਾਲਾ ਹੈ। ‘ਜੇਹੋ ਜਿਹੀ ਨੰਦੋ ਬਾਹਮਣੀ, ਉਹੋ ਜਿਹਾ ਘੁੱਦੂ ਜੇਠ’ ਵਾਲੀ ਗੱਲ ਬਣੀ ਹੋਈ ਹੈ। ਉਹ ਸਾਂਝਾ ਨਹੀਂ। ਨਾ ਕੋਈ ਗੁਰੂਆਂ-ਪੀਰਾਂ ਤੇ ਭਗਤਾਂ ਦੀ ਕਥਾ ਵਾਰਤਾ ਹੁੰਦੀ ਹੈ ਤੇ ਨਾ ਹੀ ਕੋਈ ਤੱਪ ਤਿਆਗ ਦੀ ਗੱਲ-ਕੱਥ ਕਰਦਾ ਹੈ। ਬੱਸ ਮਾਇਆ ਦੀ ਭੁੱਖ ਲੋੜੋਂ ਵੱਧ ਗਈ ਹੈ ਅਤੇ ‘ਮੈਂ ਹਾਂ ਬੱਸ ਮੈਂ ਹੀ ਹਾਂ’ ਦੇ ਦਮਗਜੇ ਹੀ ਵਜਦੇ ਹਨ। ਮੁੱਕਦੀ ਗੱਲ ਇਹ ਹੈ ਕਿ ਅੰਨ੍ਹੇ ਨੂੰ ਬੋਲ੍ਹਾ ਘੜੀਸੀ ਫਿਰਦਾ ਹੈ।

ਪ੍ਰਮਾਤਮਾ ਮੋੜਾ ਪਾਵੇ! ਸੰਤਾਂ, ਭਗਤਾਂ ਤੇ ਸੂਰਿਆਂ ਦੀਆਂ ਵਾਰਾਂ ਗਾਈਆਂ ਜਾਣ ਤੇ ਵਾਰਤਾ-ਕਹਾਣੀਆਂ ਸੁਣਾਈਆਂ ਜਾਣ ਤਾਂ ਕਿ ਪਿਆਰ ਅਤੇ ਵਫ਼ਾ ਦੇ ਰੰਗ ਗੂੜ੍ਹੇ ਹੋ ਜਾਣ। ਮੇਰਾ ਵਿਸ਼ਵਾਸ ਹੈ ਕਿ ਇਹ ਜ਼ਰੂਰ ਹੋਣਗੇ। ਬੇਸ਼ਕ ਘਾਟਾ ਤੇ ਵਾਧਾ ਰੱਬੀ ਹੁਕਮ ਹੈ। ਪਰ ਆਸਾਂ-ਉਮੀਦਾਂ ਨੂੰ ਫਲ ਲੱਗਣੇ ਹੀ ਹਨ।

ਰੱਬਾ! ਇਸ ਲਈ ਮੈਂ ਤੇਰਾ ਬੰਦਾ ਅਰਦਾਸਾਂ-ਅਰਜ਼ੋਈਆਂ ਕਰਦਾ ਹਾਂ ਕਿ ਭੇਜ ਕੋਈ ਮਰਦ-ਏ-ਕਾਮਿਲ, ਜਿਸ ਨੂੰ ਕਿ ਸਾਡੇ ਪੰਜਾਬੀ ਜੀਵਨ ਦੀਆਂ ਜੜ੍ਹਾਂ ਦਾ ਗਿਆਨ ਹੋਵੇ ਤੇ ਜੋ ਫਿਰ ਤੋਂ ਸਾਡੇ ਸ਼ਾਨਾਮੱਤੇ ਸਭਿਆਚਾਰ ਤੇ ਸਵੈਮਾਣ ਦੀ ਜੋਤ ਸਾਡੇ ਦਿਲਾਂ ਤੇ ਮਨਾਂ ਵਿਚ ਜਗਾ ਦੇਵੇ।



# 2.
# ਇੰਗਲੈਂਡ ਵਿੱਚ ਮੋਟਰ-ਵੇਅ 'ਤੇ ਭੱਜੀ ਫਿਰਦੀ ਜ਼ਿੰਦਗੀ



ਅਜੋਕੇ ਯੁੱਗ ਵਿਚ ਪੈਸੇ ਦੀ ਦੌੜ ਤੇ ਤਕਨੀਕੀ ਕਾਢਾਂ ਨੇ ਬੰਦੇ ਦੀ ਜ਼ਿੰਦਗੀ ਨੂੰ ਜੈੱਟ ਸਪੀਡ ਬਣਾ ਕੇ ਰੱਖ ਦਿੱਤਾ ਹੈ। ਇਸ ਕਰਕੇ ਹਰ ਮੁਲਕ ਵਿਚ ਜ਼ਿੰਦਗੀ ਨੇ ਰਫ਼ਤਾਰ ਫੜੀ ਹੈ। ਇਥੋਂ ਤੱਕ ਕਿ ਰੱਬ ਦੀ ਰਜ਼ਾ ਵਿਚ ਸਬਰ-ਸਬੂਰੀ ਤੇ ਗੱਡੇ ਦੀ ਰਫ਼ਤਾਰ ਨਾਲ ਚੱਲਣ ਵਾਲੇ ਮੁਲਕਾਂ ਦੇ ਬੰਦੇ ਵੀ ਹੁਣ ਹਾਈ ਸਪੀਡ ਬਣਦੇ ਜਾ ਰਹੇ ਹਨ। ਬੇਸ਼ੱਕ ਇਹ ਵੀ ਠੀਕ ਹੈ ਕਿ ਪੰਜਾਬੀ ਹੱਡ ਭੰਨਵੀਂ ਮਿਹਨਤ ਤੇ ਮੁਸ਼ੱਕਤ ਸਦਕਾ ਸੰਸਾਰ ਭਰ ਵਿਚ ਪ੍ਰਸਿੱਧ ਹਨ। ਪਰ ਹਾਲੇ ਵੀ ਜੇ ਜੀਵਨ ਦੀ ਰਫ਼ਤਾਰ ਦੇ ਪੱਖੋਂ ਕੁਲ ਮਿਲਾ ਕੇ ਵੇਖਿਆ ਜਾਵੇ ਤਾਂ ਦੁਨੀਆਂ ਦੀ ਤੇਜ਼ ਰਫ਼ਤਾਰੀ ਦੀ ਨਿਸਬਤ ਵਿਚ ਪੰਜਾਬੀ ਜਿੰਦੜੀ ਦੀ ਗਤੀ ਬਸ ਆਲਸੀ ਤੇ ਢੀਚਕ ਚਾਲ ਜਿਹੀ ਹੀ ਹੈ।

ਖ਼ੈਰ! ਵਲੈਤ ਜਾ ਕੇ ਪੰਜਾਬੀਆਂ ਦੇ ਜੀਵਨ ਬਾਰੇ ਇਕ ਨਵੀਂ ਹੀ ਸ਼ੈਅ ਵੇਖਣ ਨੂੰ ਮਿਲੀ। ਉਹ ਇਹ ਕਿ ਉਥੋਂ ਦੀ ਜ਼ਿੰਦਗੀ ਕਦੇ ਸੌ ਮੀਲ ਅਤੇ ਕਦੇ ਇਕ ਸੌ ਦਾਹ ਮੀਲ 'ਤੇ ਭੱਜੀ ਫਿਰਦੀ ਹੈ। ਇਸ ਦੇ ਨਾਲ ਹੀ ਉਥੇ ਰਹਿੰਦੇ ਪੰਜਾਬੀਆਂ ਦੀ ਜੀਵਨ-ਗੇੜੀ ਸਕਿੰਟਾਂ ਵਾਲੀ ਸੂਈ ਵਾਂਗ ਹੀ ਘੁੰਮਣ ਘੇਰੀ ਵਿਚ ਪਈ ਹੋਈ ਹੈ। ਇਸ ਪ੍ਰਸੰਗ ਵਿਚ ਇਕ ਗੱਲ ਜ਼ਿਹਨ ਵਿਚ ਆ ਰਹੀ ਹੈ ਕਿ 20-25 ਸਾਲ ਹੋਏ ਜਦੋਂ ਅੰਬੈਸਡਰ ਤੇ ਫੀਐਟ ਕਾਰਾਂ ਦੀ ਥਾਂ ਮਾਰੂਤੀ ਤੇ ਫੋਰਡ ਕਾਰਾਂ ਆਈਆਂ। ਜ਼ਾਹਿਰ ਹੈ ਕਿ ਪੰਜਾਬੀਆਂ ਦੀ ਅਮੀਰ ਸ਼੍ਰੇਣੀ ਭਾਪਾ ਭਾਈਚਾਰੇ ਨੇ ਸਭ ਤੋਂ ਪਹਿਲਾਂ ਇਨ੍ਹਾਂ ਕਾਰਾਂ ਦਾ ਆਨੰਦ ਮਾਣਿਆ।

ਉਸ ਸਮੇਂ ਇਕ ਆਮ ਗੱਲ ਪ੍ਰਚੱਲਿਤ ਹੋਈ ਸੀ ਕਿ ਕੋਈ ਭਾਪਾ ਜੀ ਆਪਣੀ ਕਾਰ ਦੀ ਸਪੀਡ ਤੇ ਆਪਣੇ ਮੁੰਡੇ ਦੀ ਤੇਜ਼ ਡਰਾਈਵਿੰਗ ਦਾ ਜ਼ਿਕਰ ਬੜਾ ਹੁੱਬ ਕੇ

ਕਰ ਰਹੇ ਸਨ। ਭਾਪਾ ਜੀ ਕਹਿ ਰਹੇ ਸਨ ਕਿ ਕੀ ਪੁੱਛਦੇ ਓ! ਸਾਡਾ ਟੋਨੀ ਤੇ ਗੱਡੀ ਨੂੰ ਕਦੇ ਇਕ ਸੌ, ਕਦੇ ਇਕ ਸੌ ਦਾਹ ਤੇ ਬੱਲੇ-ਬੱਲੇ ਕਦੇ 120 ਕਿਲੋਮੀਟਰ 'ਤੇ ਭਜਾਈ ਫਿਰਦਾ ਏ। ਉਦੋਂ ਬੜੀ ਹੈਰਾਨੀ ਹੁੰਦੀ ਸੀ ਕਿ ਪੰਜਾਬ ਵਿਚ 70-80 ਕਿਲੋਮੀਟਰ 'ਤੇ ਚੱਲਣ ਵਾਲੀਆਂ ਅੰਬੈਸਡਰ ਤੇ ਫੀਐਟ ਕਾਰਾਂ ਦੀ ਥਾਂ ਹੁਣ 100 ਕਿਲੋਮੀਟਰ ਪ੍ਰਤੀ ਘੰਟਾ ਰਫਤਾਰ ਨਾਲ ਚੱਲਣ ਵਾਲੀਆਂ ਮੋਟਰਾਂ ਵੀ ਆ ਗਈਆਂ ਸਨ।

ਪਰ ਇੰਗਲੈਂਡ ਵਿਚ ਜਾ ਕੇ ਦੇਖਿਆ ਕਿ ਰੱਬ ਭਲਾ ਕਰੇ ਉਥੇ ਮੋਟਰ ਵੇਅ 'ਤੇ 70 ਮੀਲ ਭਾਵ 112 ਕਿਲੋਮੀਟਰ ਤੋਂ ਸ਼ੁਰੂ ਹੋ ਕੇ ਹੁਣ ਸਾਡੇ ਪੰਜਾਬੀ ਵੀਰ ਵੀ 200 ਮੀਲ ਤੱਕ ਅਰਥਾਤ 320 ਕਿਲੋਮੀਟਰ ਦੀ ਸਪੀਡ 'ਤੇ ਅੰਗਰੇਜ਼ਾਂ ਦੇ ਬਰਾਬਰ ਕਾਰਾਂ ਉਡਾਈ ਫਿਰਦੇ ਹਨ। ਉਥੇ ਸੜਕਾਂ ਦੀ ਮਿਣਤੀ ਕਿਲੋਮੀਟਰਾਂ ਵਿਚ ਨਹੀਂ ਸਗੋਂ ਮੀਲਾਂ ਵਿਚ ਹੈ ਅਤੇ ਕਾਰਾਂ ਦੇ ਸਪੀਡੋ ਮੀਟਰ ਵੀ ਮੀਲਾਂ ਵਿਚ ਹੀ ਰਫਤਾਰ ਦਰਸਾਉਂਦੇ ਹਨ। ਸੋ ਹੁਣ ਭਾਪਾ ਜੀ ਦੀ 20-25 ਸਾਲ ਪਹਿਲਾਂ ਦੀ ਗੱਲ ਹੁਣ ਬਿਲਕੁਲ ਵੀ ਅਤਿਕਥਨੀ ਨਹੀਂ ਜਾਪਦੀ।

ਪਰ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਬੰਦੇ ਦੀ ਜਿੰਦੜੀ ਦੀ ਇਸ ਰਫਤਾਰ ਨੇ ਉਸ ਤੋਂ ਰਹਿੰਦਾ-ਖੂੰਹਦਾ ਸਬਰ-ਸੰਤੋਖ ਵੀ ਖੋਹ ਲਿਆ ਹੈ। ਵੈਸੇ ਤਾਂ ਸੁਣਿਆ ਹੈ ਕਿ ਸਾਰੇ ਯੂਰਪ ਤੇ ਅਮਰੀਕਾ-ਕੈਨੇਡਾ ਤੱਕ ਹਰ ਥਾਂ ਜ਼ਿੰਦਗੀ ਦੀ ਰਫਤਾਰ ਦੇ ਪੱਖੋਂ ਚੱਲ ਸੋ ਚੱਲ ਦੀ ਕਹਾਣੀ ਹੈ। ਪਰ ਇੰਗਲੈਂਡ ਵਿਚ ਸਾਡੇ ਪ੍ਰਵਾਸੀ ਵੀਰਾਂ ਦੀ ਜ਼ਿੰਦਗੀ ਦੀ ਰਫਤਾਰ ਨੂੰ ਵੇਖ ਕੇ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਪੰਜਾਬੀ ਵੀਰਾਂ ਦੀ ਜ਼ਿੰਦਗੀ ਵੀ ਬਿਲਕੁਲ ਮੋਟਰ ਵੇਅ ਵਰਗੀ ਹੋ ਗਈ ਹੈ। ਮੋਟਰ ਵੇਅ ਦੇ ਉਪਰ ਸੈਂਕੜੇ ਮੀਲ ਲੰਬੇ ਤੇ ਅਤਿ ਸਹੂਲਤ ਭਰਪੂਰਸਫ਼ਰ ਵਿਚ ਵੱਧ ਸਪੀਡ ਦੀ ਤਾਂ ਸ਼ਾਇਦ ਕੋਈ ਸੀਮਾ ਨਹੀਂ ਹੈ, ਪਰ ਘੱਟ ਰਫਤਾਰ ਦੀ ਇਕ ਲਿਮੱਟ ਜ਼ਰੂਰ ਹੈ ਕਿ ਜਿਸ ਤੋਂ ਕਿ ਘੱਟ ਤੁਸੀਂ ਮੋਟਰ-ਵੇਅ 'ਤੇ ਗੱਡੀ ਨਹੀਂ ਚਲਾ ਸਕਦੇ। ਜੇ ਤੁਸੀਂ ਘੱਟ ਰਫ਼ਤਾਰ 'ਤੇ ਜਾ ਰਹੇ ਹੋ ਤਾਂ ਜ਼ਰੂਰ ਹੀ ਕੋਈ ਪੁਲਿਸ ਅਧਿਕਾਰੀ ਆ ਕੇ ਤੁਹਾਨੂੰ ਪੁੱਛੇਗਾ ਕਿ ਤੁਹਾਨੂੰ ਕੋਈ ਤਕਲੀਫ਼ ਤਾਂ ਨਹੀਂ?

ਮੋਟਰ-ਵੇਅ 'ਤੇ ਜਿੰਦੜੀ ਦੇ ਸਫ਼ਰ ਵਿਚ ਪੰਜਾਬੀ ਜ਼ਿੰਦਗੀ ਦੀ ਖਾਸ ਆਦਤ ਅਨੁਸਾਰ ਤੁਹਾਡੀ ਕਿਸੇ ਸ਼ਰੀਕ ਨਾਲ ਆਹਮੋ-ਸਾਹਮਣੇ ਦੀ ਟੱਕਰ ਦੀ ਤਾਂ ਗੁੰਜਾਇਸ਼ ਬਿਲਕੁਲ ਹੀ ਨਹੀਂ ਹੈ। ਹਾਂ, ਜੇ ਕਿਸੇ ਸ਼ਰੀਕ ਨੇ ਤੁਹਾਡੇ ਨਾਲ ਇੱਟ-ਖੜਿੱਕਾ ਲੈਣਾ ਹੀ ਹੋਵੇ ਤਾਂ ਉਹ ਤੁਹਾਡੀ ਤੇਜ਼ ਰਫਤਾਰ ਜ਼ਿੰਦਗੀ ਅੱਗੇ ਢੀਚਕ ਚਾਲ ਜਿਹੀ ਕੋਈ ਢੁੱਚਰ ਡਾਹ ਸਕਦਾ ਹੈ। ਇਸ ਤਰ੍ਹਾਂ ਉਸ ਦਾ ਭਾਵੇਂ ਆਪਣਾ ਮਲੀਦਾ ਹੀ ਬਣ ਜਾਵੇ। ਪਰ ਉਹ ਘੱਟੋ ਘੱਟ 5-7 ਤੇਜ਼ ਰਫਤਾਰ ਕਾਰਾਂ ਨੂੰ ਤਾਂ ਜ਼ਰਬ ਲਾ ਹੀ ਦਿੰਦਾ ਹੈ। ਖ਼ੈਰ!

ਹੈਰਾਨੀ ਦੀ ਗੱਲ ਹੈ ਕਿ ਇਸ ਦੇ ਬਾਵਜੂਦ ਵੀ ਉਥੇ ਪੰਜਾਬੀਆਂ ਨੂੰ ਇਸ ਪੱਖੋਂ ਹੁਣ ਲੜਣ-ਮਰਨ ਦੀ ਨੌਬਤ ਨਹੀਂ ਆਉਂਦੀ। ਹਾਂ, ਗਾਲ੍ਹ-ਮੰਦਾ ਕਰਨ ਤੋਂ ਤਾਂ ਇਨ੍ਹਾਂ ਨੂੰ ਤ੍ਰਿਲੋਕੀ ਨਾਥ ਸ਼ਿਵ ਸ਼ੰਕਰ ਵੀ ਨਹੀਂ ਸਨ ਹਟਾ ਸਕੇ। ਪੰਜਾਬੀਆਂ ਦੇ ਲੜਣ-ਮਰਨ ਦਾ ਇਹ 'ਸੁਨਹਿਰੀ ਮੌਕਾ' ਉਥੋਂ ਦੀਆਂ ਬੀਮਾ ਕੰਪਨੀਆਂ ਨੇ ਖਤਮ ਕਰ ਦਿੱਤਾ ਹੈ ਕਿਉਂਕਿ ਕਾਰ ਦੇ ਪੈਂਚਰ ਹੋਣ ਤੋਂ ਲੈ ਕੇ ਕਾਰ ਦੇ ਫੀਤਾ-ਫੀਤਾ ਹੋਣ ਤੱਕ ਸਾਰਾ ਹਰਜਾਨਾ ਬੀਮਾ ਕੰਪਨੀਆਂ ਨੇ ਤੁਹਾਡੇ ਘਰ ਪਹੁੰਚਾ ਦੇਣਾ ਹੁੰਦਾ ਹੈ। ਇਸ ਲਈ ਪੰਜਾਬੀਆਂ ਦਾ ਧੌਲ-ਮੁੱਕੀ ਹੋਣ ਦਾ ਚਾਅ ਅਧੂਰਾ ਹੀ ਰਹਿ ਜਾਂਦਾ ਹੈ।

ਖ਼ੈਰ ! ਲੜਾਈ ਦੀ ਇਸ ਚਾਅ-ਪੂਰਤੀ ਦਾ ਮੁਕਾਮ ਹੁਣ ਪਹਿਲੇ ਨੰਬਰ 'ਤੇ ਉਥੇ ਗੁਰਦੁਆਰਿਆਂ ਵਿਚ ਸੁਣਨ ਤੇ ਦੇਖਣ ਵਿਚ ਆਉਂਦਾ ਹੈ। ਦੂਜੇ ਨੰਬਰ 'ਤੇ ਪ੍ਰਵਾਸੀ ਪੰਜਾਬੀਆਂ ਨੇ ਲੜਾਈ-ਝਗੜੇ ਵਿਚ ਢਾਈ ਫੱਟ ਕਰਨ ਦੀ ਆਪਣੀ ਵਿਸ਼ੇਸ਼ਤਾ ਨੂੰ ਬਹੁਤ ਹੀ ਉਸਾਰੂ ਢੰਗ ਨਾਲ ਅਪਣਾ ਲਿਆ ਹੈ। ਉਥੇ ਪੰਜਾਬੀ ਵੀਰਾਂ ਨੇ ਪੰਜਾਬ ਦੀ ਮੁੱਢ ਕਦੀਮੀ ਖੇਡ ਕਬੱਡੀ ਨੂੰ ਇੰਗਲੈਂਡ ਵਾਲਿਆਂ ਦੇ ਜਗਤ ਪ੍ਰਸਿੱਧ ਫੁੱਟਬਾਲ ਖੇਡਣ ਦੇ ਸ਼ੌਕ ਜਿੰਨਾ ਹੀ ਪ੍ਰਚੱਲਿਤ ਕਰ ਰੱਖਿਆ ਹੈ।

ਨਿਰਸੰਦੇਹ ਪੰਜਾਬੀ ਵੀਰ ਆਪਣੀ ਜੰਗਾਂ-ਯੁੱਧਾਂ ਤੇ ਖਾਣ-ਪੀਣ ਦੀਆਂ ਖਸਲਤਾਂ ਨੂੰ ਬਰਕਰਾਰ ਰੱਖਣ ਲਈ ਹਮੇਸ਼ਾਂ ਹੀ ਪੱਬਾਂ ਹੋਏ ਰਹਿੰਦੇ ਹਨ। ਸ਼ਾਇਦ ਕੋਈ ਵਿਰਲਾ-ਵਾਂਝਾ ਪੰਜਾਬੀ ਹੀ ਹੋਵੇਗਾ ਕਿ ਜੋ ਪੰਜਾਬੀ ਜੀਵਨ ਦੀ ਮਸ਼ਹੂਰ ਇੱਲਤ ਦਾਰੂ-ਪਿਆਲੇ ਦਾ ਝੱਸ ਪੂਰਾ ਕਰਨ ਲਈ ਪੱਬ ਤੇ ਕਲੱਬ ਦਾ ਸ਼ੌਕੀਨ ਨਹੀਂ ਹੈ। ਪੁਰਾਣੀ ਪੇਂਡੂ ਰਵਾਇਤ ਅਨੁਸਾਰ ਜਦੋਂ ਪੰਜਾਬੀ ਭਰਾ ਦਾਰੂ ਪੀਂਦੇ ਸਨ ਤਾਂ ਉਦੋਂ ਉਨ੍ਹਾਂ ਨੂੰ ਦਾਰੂ ਦਾ ਹਾੜ੍ਹਾ ਭਾਵ ਪੈੱਗ ਚੁੱਕਣ ਵੇਲੇ 'ਚੀਅਰਜ਼' ਕਹਿਣ ਦੀ ਬਜਾਏ 'ਚੱਕੋ ਬਈ ਚੱਕੋ' ਕਹਿਣ ਦੀ ਸੋਝੀ ਸੀ। ਕੁਝ ਕੁ ਦਾਨੇ-ਸਿਆਣੇ ਬੰਦੇ ਅਕਾਲ ਪੁਰਖ ਨੂੰ ਯਾਦ ਕਰਨ ਵਜੋਂ ਹਾੜ੍ਹਾ ਗੱਟਣ ਤੋਂ ਪਹਿਲਾਂ ਸਤਿ ਸ੍ਰੀ ਅਕਾਲ ਅਲਾਉਂਦੇ ਹਨ। ਇਸ ਤਰ੍ਹਾਂ ਪੰਜਾਬੀਆਂ ਬਾਰੇ ਮਸ਼ਹੂਰ ਹੈ ਕਿ ਪੰਜਾਬੀ ਰੱਬ ਨੂੰ ਭਾਵੇਂ ਪਲ ਦੋ ਪਲ ਹੀ ਯਾਦ ਕਰਨ। ਪਰ ਉਹ ਰੱਬ ਨੂੰ ਖਾਸ ਤੌਰ 'ਤੇ ਔਖੇ-ਸੌਖੇ ਵੇਲੇ ਕਦੇ ਨਹੀਂ ਭੁੱਲਦੇ। ਪੰਜਾਬੀ ਜੀਵਨ ਵਿਚ ਖੇਤੀ ਪ੍ਰਧਾਨ ਰਹੀ ਹੈ। ਉਨ੍ਹਾਂ ਸਮਿਆਂ ਵਿਚ ਇਹ ਅਕਸਰ ਦੇਖਣ ਨੂੰ ਮਿਲਦਾ ਸੀ ਕਿ ਜੱਟ ਪਲ ਦੋ ਪਲ ਲਈ ਹਲ ਚੁੱਕਣ ਤੋਂ ਪਹਿਲਾਂ ਤੇ ਫਿਰ ਸ਼ਾਮ ਨੂੰ ਦਾਰੂ ਦਾ ਪੈੱਗ ਚੁੱਕਣ ਤੋਂ ਪਹਿਲਾਂ ਰੱਬ ਨੂੰ ਜ਼ਰੂਰ ਧਿਆਉਂਦੇ ਸਨ।

ਇਸ ਪ੍ਰਸੰਗ ਵਿਚ ਪੰਜਾਬੀਆਂ ਵੱਲੋਂ ਰੱਬ ਨੂੰ ਯਾਦ ਕਰਨ ਸਬੰਧੀ ਇੰਗਲੈਂਡ ਵਿਚ ਵਾਪਰੀ ਹੋਣੀ ਦੀ ਖੇਡ ਵੇਖੋ ਕਿ ਸਾਊਥਹਾਲ ਵਿਚ ਸੰਸਾਰ ਪ੍ਰਸਿੱਧ ਗੁਰਦੁਆਰਾ ਸਿੰਘ ਸਭਾ ਹੈ। ਪਰ ਇਸ ਦੇ ਬਿਲਕੁਲ ਸਾਹਮਣੇ 'ਗਲਾਸੀ ਜੰਕਸ਼ਨ' ਹੈ। ਇਉਂ

ਜਾਪਦਾ ਹੈ ਕਿ ਇਹ ਵੀ ਕੋਈ ਕੁਦਰਤ ਦੀ ਖੇਡ ਹੀ ਹੈ ਕਿ ਬੰਦਾ ਗਲਾਸੀ ਜੰਕਸ਼ਨ ’ਤੇ ਜਾਣ ਤੋਂ ਪਹਿਲਾਂ ਆਪਣੇ ਸਾਰੇ ਦਿਨ ਦੀਆਂ ਭੁੱਲਾਂ-ਚੁੱਕਾਂ ਗੁਰਦੁਆਰੇ ਵਿਚ ਜਾ ਕੇ ਬਖਸ਼ਾ ਲਵੇ। ਕਹਿੰਦੇ ਹਨ ਕਿ ਇਹ ਗਲਾਸੀ ਜੰਕਸ਼ਨ ਗੁਰਦੁਆਰੇ ਤੋਂ ਵੀ ਪਹਿਲਾਂ ਦਾ ਬਣਿਆ ਹੋਇਆ ਹੈ। ਸੋ ਉਥੇ ਗੁਰਦੁਆਰਾ ਬਣਾਉਣ ਵਾਲਿਆਂ ਦਾ ਭਲਾ ਹੋਵੇ ਜਿਨ੍ਹਾਂ ਨੇ ਕਿ ਭੁੱਲਾਂ-ਚੁੱਕਾਂ ਲਈ ਨੇੜੇ ਹੀ ਰਹਿਮਤ ਦਾ ਘਰ ਬਣਾ ਦਿੱਤਾ ਹੈ। ਖ਼ੈਰ! ਇਸ ‘ਗਲਾਸੀ ਜੰਕਸ਼ਨ’ ਵਾਂਗ ਬਰਮਿੰਘਮ ਦੇ ਨਾਲ ਲਗਦੇ ਬਰੋਮਵਿਚ ਦੇ ‘ਦੇਸੀ ਜੰਕਸ਼ਨ’ ਤੇ ਪੱਬ ਇੱਕ-ਇੱਕ ਮੀਲ ਦੀ ਦੂਰੀ ’ਤੇ ਪਤਾ ਨਹੀਂ ਹੋਰ ਸਾਰੇ ਸ਼ਹਿਰਾਂ ਵਿਚ ਕਿੰਨੇ ਕੁ ਹਨ। ਜਿਸ ਦੀ ਕਿ ਸ਼ਾਇਦ ਕੋਈ ਗਿਣਤੀ ਹੀ ਨਹੀਂ।

ਪੰਜਾਬ ਵਿਚ ਸ਼ਰਾਬ ਪੀਣ ਤੇ ਪੈੱਗ ਲਾਉਣ ਦੀ ਗੱਲਬਾਤ ਬਿਨਾਂ ਕੋਈ ਵੀ ਸਮਾਜਿਕ ਗੱਲਬਾਤ ਅਧੂਰੀ ਹੈ। ਇੰਗਲੈਂਡ ਵਿਚ ਮੈਂ ਇਸ ਪ੍ਰਥਾਇ ‘ਦਾਰੂ ਤੇ ਪੈੱਗ ਲਾਉਣ ਦੀ’ ਗੱਲਬਾਤ ਦੇ ਮੁਹਾਵਰੇ ਦੀ ਥਾਂ ’ਤੇ ਤਕਰੀਬਨ ਹਰ ਪੰਜਾਬੀ ਨੂੰ ਇਹ ਕਹਿੰਦੇ ਸੁਣਿਆ ਹੈ ਕਿ ‘ਆ ਜੋ! ਗਲਾਸੀ ਲਾ ਲਈਏ। ਗਲਾਸੀ ਲਾਉਣਾ ਤੇ ਲਵਾਉਣਾ ਇੰਗਲੈਂਡ ਵਿਚ ਵਸਦੇ ਪੰਜਾਬੀਆਂ ਲਈ ਵੀ ਸ਼ਾਨ ਤੇ ਮੇਜ਼ਬਾਨੀ ਦਾ ਪ੍ਰਤੀਕ ਹੈ।

ਪਰ ਖ਼ੂਬਸੂਰਤੀ ਦੀ ਗੱਲ ਇਹ ਹੈ ਕਿ ਅੰਗਰੇਜ਼ਾਂ ਨੇ ਉਥੋਂ ਦੀ ਜ਼ਿੰਦਗੀ ਨੂੰ ਇੰਨੀ ਤੇਜ਼ ਰਫਤਾਰ ਐਕਸਕਲੇਟਰ ਤੇ ਕਨਵੇਅਰ ਬੈਲਟਾਂ ’ਤੇ ਚੜ੍ਹਾ ਰੱਖਿਆ ਹੈ ਕਿ ਕੰਮ ’ਤੇ ਹੁੰਦੇ ਹੋਏ ਕਿਸੇ ਵੱਲੋਂ ਸ਼ਰਾਬ ਪੀਣਾ ਸੋਚਿਆ ਵੀ ਨਹੀਂ ਜਾ ਸਕਦਾ। ਇਥੋਂ ਤੱਕ ਕਿ ਜੇ ਇਕ ਘੁੱਟ ਵੀ ਸ਼ਰਾਬ ਪੀਤੀ ਹੋਵੇ ਤਾਂ ਕੋਈ ਵੀ ਬੰਦਾ ਗੱਡੀ ਚਲਾਉਣ ਦੀ ਜੁਰੱਅਤ ਨਹੀਂ ਕਰਦਾ। ਭਾਵੇਂ ਅੱਧੀ ਰਾਤ ਨੂੰ ਆਪਣੇ ਗੁਆਂਢ ਵਿਚ ਨਿਜੀ ਦੋਸਤਾਂ-ਮਿੱਤਰਾਂ ਦੇ ਘਰ ਹੀ ਸ਼ਰਾਬ ਪੀਤੀ ਹੋਵੇ। ਪਰ ਘਰ ਜਾਣ ਵੇਲੇ ਮੈਂ ਵੱਡੇ-ਵੱਡੇ ਜਾਂਬਾਜ਼ ਮਰਦਾਂ ਨੂੰ ਕਾਰ ਚਲਾਉਣ ਲਈ ਆਪਣੀ ਸ਼ਰੀਕੇ ਹਯਾਤ ਦੀਆਂ ਮਿੰਨਤਾ ਕੱਢਦੇ ਦੇਖਿਆ ਹੈ। ਇਹ ਗੱਲ ਵੱਖਰੀ ਹੈ ਕਿ ਪੰਜਾਬ ਤੋਂ ਇੰਗਲੈਂਡ ਤੱਕ ਪੰਜਾਬੀਆਂ ਨੇ ਅਤੇ ਖਾਸ ਤੌਰ ’ਤੇ ਸ਼ਰਾਬੀਆਂ ਨੇ ਘਰ ਵਾਲੀ ਦੀ ਟੈਂਅ ਮੰਨਣੀ ਤਾਂ ਇਕ ਪਾਸੇ ਰਹੀ, ਸਗੋਂ ਉਸ ਨੂੰ ਆਪਣੀ ਧੌਂਸ ਥੱਲੇ ਹੀ ਰੱਖਿਆ ਹੈ।

ਇਸ ਤਰ੍ਹਾਂ ਹੀ ਵੀਕ ਐਂਡ ਉਤੇ ਪੱਬਾਂ ਤੇ ਕਲੱਬਾਂ ਵਿਚ ਥਕੇਵਾਂ ਲਾਹੁਣ ਜਾਂਦੇ ਸਾਰੇ ਪੰਜਾਬੀ ਵੀਰ ਟੈਕਸੀ ਚਾਲਕਾਂ ਦੀ ਚਾਂਦੀ ਬਣਾ ਦਿੰਦੇ ਹਨ ਕਿਉਂਕਿ ਸ਼ਰਾਬ ਪੀ ਕੇ ਗੱਡੀ ਚਲਾਈ ਨਹੀਂ ਕਿ ਪੰਜ ਸਾਲ ਲਈ ਡਰਾਈਵਿੰਗ ਲਾਇਸੈਂਸ ਜ਼ਬਤ ਹੋਣ ਦੀ ਨੌਬਤ ਖੜ੍ਹੀ ਹੋ ਜਾਂਦੀ ਹੈ। ਫੇਰ ਭਾਵੇਂ ਟੁੰਡੀ ਲਾਟ ਦਾ ਸਾਲਾ ਹੀ ਹੋਵੇ; ਉਥੋਂ ਦੇ ਕਾਨੂੰਨ ਤੋਂ ਬਚ ਨਹੀਂ ਸਕਦਾ। ਖ਼ੈਰ! ਇਹ ਵੀ ਦੇਖਣ ਵਿਚ ਆਇਆ ਹੈ ਕਿ ਨਾ ਉਥੇ

ਕਿਸੇ ਨੇਕ ਪੁਰਸ਼ ਦੀ ਪੁਲਿਸ ਵੱਲੋਂ ਬਿਨਾਂ ਮਤਲਬ ਧਰ-ਪਕੜ ਹੈ ਤੇ ਨਾ ਹੀ ਪੁਲਿਸ ਵੱਲੋਂ ਕਿਸੇ ਨੂੰ ਵੀ ਤੰਗ ਕਰਨ ਦੀ ਗਰਜ਼ ਹੈ। ਸਗੋਂ ਅਚਨਚੇਤੀ ਆਈ ਮੁਸੀਬਤ ਵਿਚ ਸੜਕ ਦੇਸਫ਼ਰ ਤੋਂ ਲੈ ਕੇ ਘਰ ਦੀ ਜ਼ਿੰਦਗੀ ਤੱਕ ਪੁਲਿਸ ਤੁਹਾਡੀ ਸਹਾਇਕ ਬਣ ਕੇ ਹੀ ਵਿਚਰਦੀ ਦਿਸਦੀ ਹੈ।

ਪੈਸੇ ਕਮਾਉਣ ਲਈ ਇੰਗਲੈਂਡ ਵਿਚ ਭੱਜੀ-ਫਿਰਦੀ ਜ਼ਿੰਦਗੀ ਵਿਚ ਮੋਟਰ ਵੇਅ ਦੇ ਜੰਕਸ਼ਨਾਂ ਵਾਂਗ ਜੰਕਸ਼ਨ ਤਾਂ ਅਨੇਕ ਆਉਂਦੇ ਹਨ। ਪਰ ਜੰਕਸ਼ਨਾਂ ਤੋਂ ਬਾਹਰ ਨਿਕਲਣ ਦੇ ਐਗਜ਼ਿਟ ਤੋਂ ਸੜਕ 'ਤੇ ਪੈਣ ਤੋਂ ਬਾਅਦ ਫੇਰ ਸੜਕ ਦੇ ਸਫ਼ਰ ਵਾਂਗੂੰ ਹੀ ਭੱਜਾ-ਭਜਾਈ ਤੇ ਚੱਲ ਸੋ ਚੱਲ ਦੀ ਜ਼ਿੰਦਗੀ ਆਪਣੀ ਅਤਿ ਤੇਜ਼ ਰਫਤਾਰ ਫੜ ਲੈਂਦੀ ਹੈ। ਰਸਤੇ ਵਿਚ ਥੋੜ੍ਹੇ-ਥੋੜ੍ਹੇ ਵਕਫੇ ਤੋਂ ਬਾਅਦ ਸਰਵਿਸ ਸਟੇਸ਼ਨ ਆਉਂਦੇ ਹਨ, ਜਿਨ੍ਹਾਂ 'ਤੇ ਲਿਖਿਆ ਹੁੰਦਾ ਹੈ ਕਿ "ਥਕੇਵਾਂ ਹਾਦਸੇ ਦਾ ਕਾਰਨ ਬਣਦਾ ਹੈ। ਸੋ ਥਕੇਵਾਂ ਲਾਹ ਲਓ।" ਪਰ ਸੜਕ ਦੇ ਸਫ਼ਰ ਵਿਚ ਤੇ ਜ਼ਿੰਦਗੀ ਦੇ ਸਫ਼ਰ ਵਿਚ ਪੰਜਾਬੀਆਂ ਨੂੰ ਥਕੇਵਾਂ ਲਾਹੁਣ ਦੀ ਆਦਤ ਘੱਟ ਹੀ ਪਈ ਹੈ।

ਪੰਜਾਬੀ ਲੋਕ ਸੁਭਾਅ ਦੇ ਪਖੋਂ ਅਖੀਰਲੇ ਸਿਰੇ ਦੀ ਗੱਲ ਕਰਨ ਵਾਲੇ ਹਨ। ਇਨ੍ਹਾਂ ਬਾਰੇ ਮਸ਼ਹੂਰ ਹੈ ਕਿ ਜੱਟ ਜਾਂ ਤਾਂ ਖਾ-ਮਰੇ ਤੇ ਜਾਂ ਭਾਰ-ਚਾ ਮਰੇ ਭਾਵ ਜੇ ਇਹ ਖਾਣ 'ਤੇ ਆਉਂਦਾ ਹੈ ਤਾਂ ਹਾਥੀ ਜਿਨਾਂ ਰਾਸ਼ਨ ਛਕ ਜਾਂਦਾ ਹੈ ਅਤੇ ਜੇ ਕੰਮ ਕਰਨ ਤੇ ਆ ਜਾਵੇ ਤਾਂ ਧਰਤੀ-ਧਕੇਲ ਬਣ ਜਾਂਦਾ ਹੈ। ਪਰ ਪੰਜਾਬੀ ਕਦੋਂ ਕੰਮ ਸ਼ੁਰੂ ਕਰੇਗਾ ਤੇ ਕਦੋਂ ਕੰਮ ਕਰਨੋਂ ਹਟੇਗਾ, ਇਹ ਬੱਸ ਲੋਕੋ-ਇੰਜਣ ਵਾਂਗ ਹੀ ਹੈ। ਜਿਵੇਂ ਭਾਫ ਵਾਲਾ ਇੰਜਣ ਸਿਰਫ਼ ਉਦੋਂ ਹੀ ਤੁਰਦਾ ਹੈ ਜਦੋਂ ਭਾਫ ਪੂਰੀ ਬਣ ਜਾਂਦੀ ਹੈ ਅਤੇ ਫਿਰ ਭਾਵੇਂ ਇੰਜਣ ਨੂੰ ਅੰਮ੍ਰਿਤਸਰ ਤੋਂ ਮਾਨਚੈਸਟਰ ਨੂੰ ਤੋਰ ਲਵੋ। ਖ਼ੈਰ ਪੰਜਾਬੀਆਂ ਦੀ ਵੀ ਕੰਮ ਕਰਨ ਦੀ ਅਜਿਹੀ ਹੀ ਖਸਲਤ ਹੈ। ਬਸ ਜਦੋਂ ਕੰਮ ਲਈ ਤੁਰ ਪਏ ਉਦੋਂ ਕੰਮ 'ਤੇ ਜਾਂਦੇ ਤੇ ਜਾਂ ਕੰਮ ਤੋਂ ਆਉਂਦੇ ਭਜਦੇ-ਭਜਾਉਂਦੇ ਹੀ ਪੀਜ਼ਾ-ਬਰਗਰ ਛਕ ਲੈਂਦੇ ਹਨ।

ਇਥੇ ਖੁਸ਼ੀ ਦੀ ਗੱਲ ਇਹ ਵੀ ਹੈ ਕਿ ਵੁਲਵਰਹੈਮਟਨ ਵਰਗੇ ਸ਼ਹਿਰਾਂ ਵਿਚ ਦੇਸੀ ਮਠਿਆਈ ਦੇ ਰਾਜੇ ਲੱਡੂ ਤੇ ਜਲੇਬੀ ਰਾਣੀਆਂ ਨਿਰੋਲ ਪੇਂਡੂ ਰੂਪ ਵਿਚ ਮਿਲਦੀਆਂ ਹਨ। ਸਾਊਥਾਲ ਵਿਚ ਤਾਂ ਤੰਦੂਰੀ ਰੋਟੀ ਤੋਂ ਲੈ ਕੇ ਦੇਸੀ ਮੁਰਗਾ ਤੇ ਦੇਸੀ ਦਾਰੂ ਵੀ ਪਰਗਟ ਕੀਤੀ ਜਾ ਸਕਦੀ ਹੈ।

ਇਸ ਤਰਾਂ ਹੀ ਅੰਬਰਸਰੀਏ ਬਲਦੇਵ ਗਿੱਲ ਦੇ ਵੁਲਵਰਹੈਮਟਨ ਵਿਚ ਸ਼ੇਰੇ ਪੰਜਾਬ ਹੋਟਲ ਤੋਂ ਭਾਵੇਂ ਚਿੜੀਆਂ ਦਾ ਦੁੱਧ ਮੰਗ ਲਵੋ। ਉਹ ਪੰਜਾਬੀ ਵੀਰ ਪਿਆਰ ਵਿਚ ਭਿਜਿਆ ਚਿੜੀਆਂ ਦਾ ਦੁੱਧ ਵੀ ਤੁਹਾਡੀ ਨਜ਼ਰ ਕਰ ਦੇਵੇਗਾ। ਪਰ ਉਥੇ ਇਹ ਵੀ ਕੌੜੀ ਸੱਚਾਈ ਸਾਹਮਣੇ ਆਉਦੀਂ ਹੈ ਕਿ ਪੰਜਾਬੀਅਤ ਦੇ ਅਲੰਬਰਦਾਰ

ਭਲੇ ਘਰਾਂ ਵਿਚ ਕਿਤੇ-ਕਿਤੇ ਹੀ ਪੰਜਾਬੀ ਰਸੋਈ ਦੀ ਝਲਕ ਮਿਲਦੀ ਹੈ। ਬੱਸ ਲੰਚ-ਡਿਨਰ ਲਈ ਪੀਜ਼ਾ-ਬਰਗਰ ਤੇ ਬਰੇਕ ਫਾਸਟ ਲਈ ਹੈਮ ਤੇ ਸੌਸਜਿਜ਼ ਹੀ ਸਰੀਰਕ ਪੈਟਰੋਲ ਤੇ ਮੋਬਲ-ਆਇਲ ਹੈ। ਬੱਸ ਕਾਰ ਦੇ ਚੱਕ ਵਾਂਗ ਬੇਤਹਾਸ਼ਾ ਸਪੀਡ ਨਾਲ ਪੈਸੇ ਦੀ ਦੌੜ ਵਿਚ ਭੱਜੀ ਜਾਂਦੀ ਜ਼ਿੰਦਗੀ ਹੀ ਪ੍ਰਵਾਸੀ ਵੀਰਾਂ ਦੀ ਜ਼ਿੰਦਗੀ ਹੈ।

ਇਹ ਠੀਕ ਹੈ ਕਿ ਅੰਗਰੇਜ਼ਾਂ ਦੀ ਇਖ਼ਲਾਕੀ ਦਿਆਨਤਦਾਰੀ, ਮਾਨਸਿਕ ਇਮਾਨਦਾਰੀ ਤੇ ਅਨੁਸ਼ਾਸਨ ਨੇ ਪੰਜਾਬੀ ਪ੍ਰਵਾਸੀਆਂ ਨੂੰ ਵੀ ਰਾਹੇ-ਰਾਸਤ ਪਾਇਆ ਹੋਇਆ ਹੈ। ਉਥੇ ਸਾਡੇ ਵੀਰਾਂ ਨੂੰ ਉਸ ਮੁਲਕ ਦੇ ਡਿਸਪਲਿਨ ਤੇ ਜ਼ਾਬਤੇ ਨੇ ਸਾਡੇ ਵਾਂਗੂੰ ਅਜ਼ਾਦੀ ਦੇ ਗਲਤ ਅਰਥ ਕੱਢਣ ਤੋਂ ਹੋੜਿਆਂ ਹੈ ਤੇ ਉਨ੍ਹਾਂ ਨੂੰ ਅਨੁਸ਼ਾਸਨਬੰਦੀ ਦੇ ਚੰਗੇ ਸਬਕ ਸਿਖਾਏ ਹਨ। ਸੜਕਾਂ ਉਤੇ ਉਥੇ ਲੁੱਟ-ਖੋਹ ਜਾਂ ਤੀਵੀਂ-ਮਾਨੀ ਨੂੰ ਹੱਥ ਪਾਉਣ ਦਾ ਬਿਲਕੁਲ ਕੋਈ ਮਾਹੌਲ ਨਹੀਂ ਹੈ। ਉਥੇ ਔਰਤ ਤੇ ਮਰਦ ਵਿਚ ਬਹੁਤ ਥੋੜ੍ਹਾ ਫਰਕ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਹੀ ਉਥੇ ਦਿਨ ਤੇ ਰਾਤ ਦਾ ਫਰਕ ਵੀ ਬਹੁਤ ਘੱਟ ਸਮਝਿਆ ਜਾਂਦਾ ਹੈ। ਇਸ ਲਈ ਅੱਧੀ ਰਾਤ ਵੀ ਕੋਈ ਸੜਕ ਸੁੰਨ-ਸਾਨ ਨਹੀਂ ਹੁੰਦੀ ਤੇ ਅਕਸਰ ਤੁਹਾਨੂੰ ਇਕੱਲੀਆਂ-ਦੁਕੱਲੀਆਂ ਕੁੜੀਆਂ ਰਾਤ ਨੂੰ ਵੀ ਲੰਬੇ ਸਫ਼ਰ ਤੈਅ ਕਰਦੀਆਂ ਮਿਲਣਗੀਆਂ।

ਇਕ ਹੋਰ ਵੱਡੀ ਹੈਰਾਨੀ ਦੀ ਗੱਲ ਹੈ ਕਿ ਜੇ ਕਿਤੇ ਅੱਗੇ-ਪਿੱਛੇ ਕੋਈ ਦੇਖਣ ਵਾਲਾ ਨਾ ਵੀ ਹੋਵੇ ਤਾਂ ਵੀ ਸਾਡੇ ਵਾਂਗੂੰ ਕਾਨੂੰਨ ਤੋੜਨ ਦੀ ਆਦਤ ਤੋਂ ਮਜਬੂਰ ਉੱਧਰ ਪੰਜਾਬੀ ਵੀਰ ਟਰੈਫਿਕ ਦੇ ਨਿਯਮਾਂ ਦੀ ਉਲੰਘਣਾ ਨਹੀਂ ਕਰਦੇ। ਇਥੋਂ ਤੱਕ ਕਿ ਬਿਲਕੁਲ ਸਾਡੇ ਭਰਾ ਹੋਣ ਦੇ ਬਾਵਜੂਦ ਵੀ ਉਹ ਨਾ ਤਾਂ ਬੀਅਰ ਪੀ ਕੇ ਸਾਡੇ ਵਾਂਗੂੰ ਹਰ ਪੰਜਵੇਂ-ਸੱਤਵੇਂ ਮੀਲ 'ਤੇ ਖਲੋ ਕੇ ਸ਼ਰ੍ਹਾ ਮਾਰਦੇ ਹਨ ਤੇ ਨਾ ਹੀ ਸੜਕ 'ਤੇ ਖਲੋ ਕੇ ਆਉਂਦੇ-ਜਾਂਦੇ ਮਿੱਤਰਾਂ ਦੀ ਸੁੱਖ-ਸਾਂਦ ਪੁੱਛਣ ਲਈ ਮੀਟਿੰਗਾਂ ਕਰਦੇ ਹਨ। ਮੋਟਰ-ਵੇਅ 'ਤੇ ਖਲੋਣ ਦਾ ਉਥੇ ਪ੍ਰਚੱਲਣ ਹੀ ਨਹੀਂ ਹੈ। ਸਗੋਂ ਬਿਨਾਂ ਮਤਲਬ ਸੜਕ ਦੇ ਵਿਚ-ਵਿਚਕਾਰ ਜਾਂ ਨਿਸ਼ਚਿਤ ਪਾਰਕਿੰਗ ਵਿਚ ਨਾ ਖੜ੍ਹੇ ਹੋਣਾ ਉਥੇ ਇਕ ਵੱਡਾ ਅਪਰਾਧ ਹੈ। ਜੇ ਕਿਤੇ ਕਿਸੇ ਤਕਨੀਕੀ ਕਾਰਨ ਰੁਕਣਾ ਪੈਂਦਾ ਹੈ ਤਾਂ ਸਮਝੋ ਬਾਜ਼-ਝਪਟ ਵਾਂਗ ਪੁਲਿਸ ਵੀ ਆ ਉਤਰਦੀ ਹੈ। ਪਹਿਲਾਂ ਉਹ ਤੁਹਾਡੀ ਮਦਦ ਕਰਨ ਖਾਤਰ ਤੁਹਾਡੇ ਕੋਲੋਂ ਤਕਲੀਫ਼ ਪੁੱਛੇਗੀ। ਪਰ ਜੇ ਤੁਸੀਂ ਬਿਨਾਂ ਮਤਲਬ ਟ੍ਰੈਫਿਕ ਵਿਚ ਅੜਿੱਕਾ ਬਣੇ ਹੋਏ ਹੋ ਤਾਂ ਉਥੋਂ ਦੀ ਪੁਲਿਸ ਤੁਹਾਨੂੰ ਅਜਿਹਾ ਜੁਰਮਾਨਾ ਕਰਦੀ ਹੈ ਕਿ ਤੁਸੀਂ ਅੱਗੇ ਤੋਂ ਕਾਰ ਚਲਾਉਣ ਜੋਗੇ ਨਹੀਂ ਰਹਿੰਦੇ।

ਪਰ ਇਸ ਦੇ ਉਲਟ ਅਸੀਂ ਭਾਰਤ ਵਿਚ ਅਜ਼ਾਦੀ ਦੇ ਨਾਂ 'ਤੇ ਦਿਨ-ਦੀਵੀਂ ਟਰੈਫਿਕ ਦੇ ਨਿਯਮਾਂ ਦੀਆਂ ਧੱਜੀਆਂ ਉਡਾਉਂਦੇ ਫਿਰਦੇ ਹਾਂ। ਜਿਵੇਂ ਕਿ ਇੱਧਰ ਅਸੀਂ

ਜਿਥੇ ਸਾਡੀ ਮਰਜ਼ੀ ਸਰ੍ਹੇ-ਬਜ਼ਾਰ ਖੜੋ ਕੇ ਪਿਸ਼ਾਬ ਕਰਨ ਨੂੰ ਮੁਢਲੇ ਮਨੁੱਖੀ ਅਧਿਕਾਰਾਂ ਵਿਚ ਗਿਣਦੇ ਹਾਂ।

ਅੰਗਰੇਜ਼ਾਂ ਤੋਂ ਕੁਝ ਕੁ ਹੋਰ ਵੀ ਸਿੱਖਣ ਵਾਲੀਆਂ ਵਧੀਆ ਆਦਤਾਂ ਹਨ। ਅੰਗਰੇਜ਼ ਕੌਮ ਵਿਚ ਦੇਸ਼ ਭਗਤੀ ਤੇ ਦੇਸ਼ ਪ੍ਰਸਤੀ ਦੀ ਭਾਵਨਾ ਕੁਟ-ਕੁਟ ਕੇ ਭਰੀ ਹੋਈ ਹੈ, ਜਿਸ ਸਦਕਾ ਉਨ੍ਹਾਂ ਨੇ ਤਕਰੀਬਨ ਸਾਰੀ ਦੁਨੀਆਂ 'ਤੇ ਰਾਜ ਕੀਤਾ ਹੈ। ਅੰਗਰੇਜ਼ਾਂ ਦੀ ਦੇਸ਼ ਭਗਤੀ, ਆਪਣੇ ਵਡੇਰਿਆਂ ਤੇ ਖਾਸ ਕਰਕੇ ਆਪਣੇ ਸ਼ਹੀਦ ਫੌਜੀਆਂ ਪ੍ਰਤੀ ਸ਼ਰਧਾ-ਸਨਮਾਨ ਹੋਰ ਕੌਮਾਂ ਵਾਸਤੇ ਚਾਨਣ ਮੁਨਾਰੇ ਵਾਂਗ ਹਨ। ਉਨ੍ਹਾਂ ਦੇ ਹਰ ਸ਼ਹਿਰ ਤੇ ਨਗਰ ਵਿਚ ਤੁਹਾਨੂੰ ਉਥੋਂ ਦੇ ਸਮਾਜ ਸੇਵੀ, ਸਾਹਿਤਕਾਰ ਤੇ ਸ਼ਹੀਦ ਫੌਜੀਆਂ ਦੀਆਂ ਯਾਦਗਾਰਾਂ ਉਨ੍ਹਾਂ ਦੇ ਇਤਿਹਾਸ ਸਮੇਤ ਮਿਲਦੀਆਂ ਹਨ। ਇਸ ਪੱਖੋਂ ਅਸੀਂ ਬਹੁਤ ਪਿੱਛੇ ਹਾਂ। ਅਸੀਂ ਤਾਂ ਬੁੱਤਾ ਸਾਰਨ ਲਈ ਆਪਣੇ ਦੇਸ਼ ਭਗਤਾਂ, ਸਾਹਿਤਕਾਰਾਂ ਜਾਂ ਸ਼ਹੀਦ ਫੌਜੀਆਂ ਨੂੰ ਮਰਨ ਉਪਰੰਤ ਹੀ ਇਕ-ਅੱਧੀ ਵਾਰ ਯਾਦ ਕਰਦੇ ਹਾਂ ਅਤੇ ਅਕਸਰ ਇਹ ਕਹਿ ਕੇ ਸੱਚੀ-ਝੂਠੀ ਜਿਹੀ ਸ਼ਰਧਾਂਜਲੀ ਦੇ ਦਿੰਦੇ ਹਾਂ ਕਿ ਸਮਾਜ ਨੂੰ ਕਿਸੇ ਕੌਮੀ ਸਪੂਤ ਦੇ ਤੁਰ ਜਾਣ ਨਾਲ ਨਾ ਪੂਰਾ ਹੋਣ ਵਾਲਾ ਘਾਟਾ ਪੈ ਗਿਆ ਹੈ।

ਅੰਗਰੇਜ਼ਾਂ ਦੀ ਸੋਚ ਵਿਚ ਦਿਆਨਤਦਾਰੀ ਤੇ ਇਮਾਨਦਾਰੀ ਜਨਮਜਾਤ ਹੀ ਹੈ। ਉਥੇ ਦਿਆਨਤਾਰੀ ਦੀ ਇੰਤਹਾ ਇਹ ਹੈ ਕਿ ਉਹ ਹਰ ਕੰਮ ਬਹੁਤ ਮਿਆਰੀ ਗੁਣਵੱਤਾ ਦੇ ਅਧਾਰ 'ਤੇ ਕਰਦੇ ਹਨ। ਜੇ ਇੰਗਲੈਂਡ ਵਿਚ ਕੋਈ ਵੀ ਪਹਿਨਣ-ਖਾਣ ਦੀ ਚੀਜ਼ ਨੂੰ ਤੁਸੀਂ ਖਰੀਦਣ ਤੋਂ ਬਾਅਦ ਨਿਸ਼ਚਿਤ ਸਮੇਂ ਤੱਕ ਵਾਪਸ ਕਰ ਸਕਦੇ ਹੋ। ਕੋਈ ਸੂਟ ਜਾਂ ਬੂਟ ਤੁਸੀਂ ਸਿਰਫ ਇਸ ਲਈ ਵਾਪਸ ਕਰ ਸਕਦੇ ਹੋ ਕਿ ਉਸ ਦੀ ਫਿਟਿੰਗ ਤੁਹਾਡੇ ਲਈ ਥੋੜ੍ਹੀ ਅਣਸੁਖਾਵੀਂ ਹੈ। ਉਥੇ ਦੇਖਣ-ਸੁਣਨ ਵਿਚ ਆਇਆ ਕਿ ਇੱਧਰੋਂ ਗਏ ਹਮਾਤੜ ਸਾਥੀ ਵਿਆਹ-ਸ਼ਾਦੀ ਲਈ ਸੂਟ-ਬੂਟ ਖਰੀਦਣ ਤੋਂ ਬਾਅਦ ਆਪਣਾ ਡੰਗ ਟਪਾ ਕੇ ਵਾਪਸ ਕਰ ਦਿੰਦੇ ਰਹੇ ਹਨ। ਪਰ ਹੁਣ ਦਸਦੇ ਹਨ ਕਿ ਅੰਗਰੇਜ਼ਾਂ ਨੂੰ ਸਾਡੇ ਲੋਕਾਂ ਦੀ ਇਹ ਦਿਆਨਤਦਾਰ ਸੋਚ ਦੀ ਵਾਹਵਾ ਸਮਝ ਆਉਣ ਲੱਗ ਪਈ ਹੈ।

ਅੰਗਰੇਜ਼ਾਂ ਵਿਚ ਇਮਾਨਦਾਰੀ ਦਾ ਵੱਡਾ ਕਾਰਨ ਇਹ ਹੈ ਕਿ ਉਥੇ ਬੰਦੇ ਦੇ ਜੰਮਣ ਤੋਂ ਲੈ ਕੇ ਕਬਰਾਂ ਤੱਕ ਉਸ ਦੀ ਸਿਹਤ, ਵਿਦਿਆ ਤੇ ਰੁਜ਼ਗਾਰ ਦੀ ਜ਼ਿੰਮੇਵਾਰੀ ਸਰਕਾਰ ਤੇ ਸਮਾਜ ਦੀ ਹੈ। ਇਸ ਲਈ ਉਥੇ ਲੋਕ ਜੀਵਨ ਨਿਰਭਾਅ ਲਈ ਬੇਮਤਲਬ ਕਰਣ-ਪਲਾਹ, ਪਰੰਚ ਤੇ ਔਹੜ-ਪੌਹੜ ਨਹੀਂ ਕਰਦੇ। ਦੋ ਨੰਬਰ ਦੀ ਕਮਾਈ ਲਈ ਹੱਥ-ਪੈਰ ਮਾਰਨਾ ਸਾਡੇ ਮੁਲਕਾਂ ਦਾ ਹੀ ਰਿਵਾਜ ਹੈ। ਇਸ ਪੱਖੋਂ ਇਹ ਸਾਡੀ ਜੀਵਨ ਜਾਚ ਦੀ ਇਸ ਭੈੜੀ ਮਨਾਪਲੀ ਭਾਵ ਅਜ਼ਾਰੇਦਾਰੀ ਦੀ ਝੰਡੀ ਸੰਸਾਰ ਪ੍ਰਸਿੱਧ ਹੈ।

ਅੰਗਰੇਜ਼ ਅਜ਼ਾਦ ਹੀ ਜੰਮੇ ਹਨ ਤੇ ਉਨ੍ਹਾਂ ਦੀ ਸੋਚ ਵਿਚ ਗੁਲਾਮਾਂ ਵਰਗੀ ਘਟੀਆ ਸੋਚ ਦੀ ਗੁੰਜਾਇਸ਼ ਹੀ ਨਹੀਂ ਹੈ। ਕਾਸ਼ ! ਅਸੀਂ ਵੀ ਆਪਣੀ ਸਦੀਆਂ ਪੁਰਾਣੀ ਮਰਿਆਦਾ ਤੇ ਵਧੀਆ ਕਦਰਾਂ-ਕੀਮਤਾਂ ਦੀਆਂ ਪ੍ਰੰਪਰਾਵਾਂ ਨੂੰ ਕਾਇਮ ਰੱਖ ਸਕਦੇ।

ਪੱਛਮ ਦੇ ਤਕਰੀਬਨ ਸਾਰੇ ਮੁਲਕਾਂ ਵਿਚ ਇਮਾਨਦਾਰੀ ਨਾਲ ਮਿਹਨਤ ਕਰਨ ਤੇ ਕੰਮ ਕਰਨ ਦੀ ਲਗਨ ਇਕ ਤੋਂ ਵੱਧ ਇਕ ਕੌਮ ਵਿਚ ਹੈ। ਹੱਥੀਂ ਕੰਮ ਕਰਨਾ ਉਨ੍ਹਾਂ ਦੇ ਖ਼ੂਨ ਵਿਚ ਰਚਿਆ-ਮਿਚਿਆ ਹੋਇਆ ਹੈ। ਉਨ੍ਹਾਂ ਲਈ ਕੋਈ ਕੰਮ ਛੋਟਾ ਨਹੀਂ ਤੇ ਕੋਈ ਕੰਮ ਵੱਡਾ ਨਹੀਂ। ਹਰ ਕੰਮ ਨੂੰ ਉਹ ਬੜੇ ਸਵੈਮਾਣ ਤੇ ਭਰੋਸੇ ਨਾਲ ਕਰਦੇ ਹਨ। ਮੈਨੂੰ ਉਥੇ ਮੀਸ਼ਮ ਸ਼ਹਿਰ ਦੇ ਇਕ ਨੌਜਵਾਨ ਜੌਨ ਸਮਿੱਥ ਬਾਰੇ ਪਤਾ ਲੱਗਿਆ ਕਿ ਉਹ ਕਾਫੀ ਅਮੀਰ ਹੋਣ ਦੇ ਬਾਵਜੂਦ ਵੀ ਆਪਣੇ ਫਾਰਮ 'ਤੇ ਖ਼ੁਦ ਲੇਬਰ ਕਰਦਾ ਹੈ। ਕਿਸੇ ਨੇ ਉਸ ਨੂੰ ਪੁੱਛਿਆ ਕਿ ਉਸ ਨੂੰ ਖੇਤੀ ਕਰਨ ਤੇ ਮਿੱਟੀ ਨਾਲ ਮਿੱਟੀ ਹੋਣ ਦੀ ਕੀ ਲੋੜ ਹੈ ਤਾਂ ਉਸ ਨੇ ਉਸ ਦਾ ਬੁਰਾ ਮਨਾਇਆ ਕਿਉਂਕਿ ਉਸ ਦਾ ਮੰਨਣਾ ਹੈ ਕਿ ਇਹ ਉਸ ਦਾ ਪਿਤਾ ਪੁਰਖੀ ਕਿੱਤਾ ਹੈ। ਇਸ ਲਈ ਉਹ ਆਪਣੇ ਪੁਰਖਿਆਂ ਤੋਂ ਮਿਲੀ ਵਿਰਾਸਤ ਦੀ ਕਦਰ ਕਰਨੀ ਜਾਣਦਾ ਹੈ। ਕਾਸ਼ ! ਅਸੀਂ ਵੀ ਕਦੇ ਆਪਣੇ ਪੁਰਖਿਆਂ ਤੋਂ ਮਿਲੀ ਅਮੀਰਤਰੀਨ ਵਿਰਾਸਤ ਦੀ ਇਸ ਤਰ੍ਹਾਂ ਕਦਰ ਕਰ ਸਕਦੇ।

ਹਾਂ ! ਉਥੇ ਇਕ ਗੱਲ ਬਹੁਤ ਮਾੜੀ ਵੀ ਵੇਖਣ ਨੂੰ ਮਿਲੀ। ਉਹ ਇਹ ਕਿ ਪੱਛਮੀ ਸਮਾਜ ਦਾ ਨੌਜੁਆਨ ਵਰਗ ਵੱਡੀ ਗਿਣਤੀ ਵਿਚ ਨਸ਼ਿਆਂ ਦਾ ਗੁਲਾਮ ਹੋ ਰਿਹਾ ਹੈ। ਇਹ ਨਸ਼ੇੜੀ ਘਰਾਂ ਤੋਂ ਲੈ ਕੇ ਕਾਰਾਂ ਤਕ ਨਿਕੀ-ਮੋਟੀ ਚੋਰੀ-ਚਕਾਰੀ ਦੇ ਆਦੀ ਹੋ ਚੁਕੇ ਹਨ। ਬਸ ਛੋਟੀ-ਮੋਟੀ ਚੀਜ਼ ਆਪਣੇ ਨਸ਼ੇ-ਪੱਤੇ ਲਈ ਚੁਕੀ, ਚੁਰਾਈ ਤੇ ਵੇਚੀ; ਬਸ ਚੱਲ ਮੇਰੇ ਭਾਈ ਵਾਲੀ ਖੇਡ ਹਰ ਗਲੀ-ਮੁਹੱਲੇ ਵਿਚ ਚਲ ਰਹੀ ਹੈ। ਇੰਗਲੈਂਡ ਵਿਚ ਕਾਰਾਂ ਦੀ ਚੋਰੀ ਬਹੁਤ ਘੱਟ ਹੈ। ਇਸ ਦਾ ਕਾਰਣ ਇਹ ਦਸਿਆ ਜਾਂਦਾ ਹੈ ਕਿ ਉਥੇ ਥਾਂ-ਥਾਂ 'ਤੇ ਲੱਗੇ ਕੈਮਰਿਆਂ ਦੀ ਅੱਖ ਤੋਂ ਐਡੀ ਵੱਡੀ ਸ਼ੈਅ ਲਕੋਣੀ ਤੇ ਫਿਰ ਖ਼ੁਰਦ-ਬੁਰਦ ਕਰਨੀ ਅਸੰਭਵ ਹੈ। ਯਕੀਨ ਹੀ ਨਹੀਂ ਆਉਂਦਾ ਕਿ ਦੁਨੀਆਂ ਦੇ ਮੰਨੇ-ਪ੍ਰਮੰਨ ਇਹ ਤਹਿਜ਼ੀਬ ਯਾਫ਼ਤਾ ਲੋਕ ਨਸ਼ਿਆਂ ਵਿਚ ਗਲਤਾਨ ਹੋਈ ਆਪਣੀ ਨੌਜੁਆਨ ਪੀੜ੍ਹੀ ਨੂੰ ਸੜਕਾਂ ਉਤੇ ਲੰਮ-ਲੇਟ ਤੇ ਲੋਟ-ਪੋਟ ਹੋਏ ਕਿਵੇਂ ਵੇਖਦੇ ਹਨ? ਘਟੋ-ਘਟ ਇਹ ਗੱਲ ਮੰਨਣ ਵਿਚ ਨਹੀ ਆਉਂਦੀਂ ਕਿ ਆਪਣੀ ਕੌਮ ਦੀ ਇਸ ਵਡੀ ਸਮਾਜਿਕ ਤ੍ਰਾਸਦੀ ਦੇ ਮੁਕਾਬਲੇ ਵਿਚ ਅੰਗਰੇਜ਼ ਸਮਾਜ ਇਨ੍ਹਾਂ ਨੌਜੁਆਨਾਂ ਦੇ ਉਪਚਾਰ ਤੇ ਮੁੜ ਵਸੇਬੇ ਲਈ ਨਿਸਬਤਨ ਲੋੜੀਂਦੇ ਇੰਤਜ਼ਾਮ ਨਹੀਂ ਕਰ ਰਿਹਾ।

ਸਾਡੇ ਕੁਝ ਕੁ ਪੰਜਾਬੀ ਵੀਰਾਂ ਦੇ ਜੀਵਨ ਵਿਚ ਉਥੇ ਇਕ ਵੱਡਾ ਬਦਲਾਅ ਵੀ ਵੇਖਣ ਨੂੰ ਮਿਲਦਾ ਹੈ ਕਿ ਉਹ ਤੁਹਾਨੂੰ ਸਮਝਾਉਂਦੇ ਹਨ ਕਿ "ਬਾਈ ਜੀ, ਭੁੱਖੇ ਮਰਦਿਆਂ ਤੋਂ ਖਾਂਦੇ-ਪੀਂਦੇ ਤੇ ਸਰਦੇ-ਪੁੱਜਦੇ ਜੀਵਨ ਵਿਚ ਪੈਰ ਧਰਨਾ ਤਾਂ ਵਾਜਬ

ਤੌਰ ’ਤੇ ਮਨੁੱਖੀ ਖ਼ਾਹਿਸ਼ ਹੈ। ਪਰ ਇਸ ਤੋਂ ਅੱਗੇ ਸਬਰ-ਸਬੂਰੀ ਤੇ ਸਿਦਕ-ਪਿਆਰ ਦੀ ਭਾਵਨਾ ਨੂੰ ਛੱਡ ਕੇ ਪੈਸੇ ਦੀ ਦੌੜ ਵਿਚ ਅੰਨ੍ਹੇਵਾਹ ਭੱਜਣਾ ਤਾਂ ਮੂਰਖਤਾ ਹੀ ਹੈ।” ਪਰ ਇਸ ਦੇ ਉਲਟ ਇਧਰ ਪੰਜਾਬ ਤਾਂ ਕੀ ਸਾਰੇ ਭਾਰਤ ਵਿਚ ਸਾਡੇ ਵੇਦਾਂ-ਗ੍ਰੰਥਾਂ ਦੀ ਨਿੱਤ ਦੀ ਸਿੱਖਿਆ ਦੇ ਬਾਵਜੂਦ ਵੀ ਅਸੀਂ ਆਪਣੇ ਆਪ ਲਈ ਹੀ ਜਿਊਣ ਤੇ ਰੁਪਈਏ ਕਮਾਉਣ ਨੂੰ ਜ਼ਿੰਦਗੀ ਦਾ ਇਕੋ-ਇਕ ਮੰਤਵ ਬਣਾਇਆ ਹੋਇਆ ਹੈ।

ਖ਼ੈਰ ! ਰੱਬ ਭਲਾ ਕਰੇ ਕਿ ਇੰਗਲੈਂਡ ਵਿਚ ਕਿਤੇ ਮੋਤਾ ਸਿੰਘ ਸਰਾਏ ਤੇ ਹਰਜਿੰਦਰ ਸਿੰਘ ਸੰਧੂ ਵਰਗੇ ਜ਼ਿੰਦਗੀ ਦੇ ਸਿਰਫ਼ 50ਵੇਂ ਸਾਲਾਂ ਨੂੰ ਪਹੁੰਚੇ ਨੌਜਵਾਨਾਂ ਨੇ ਪੰਜਾਬੀ ਸਾਹਿਤ ਤੇ ਇਤਿਹਾਸ ਦੀ ਨਿਸ਼ਕਾਮ ਸੇਵਾ ਖਾਤਰ ਸੱਚੀ-ਮੁੱਚੀ ਢਾਈ-ਤਿੰਨ ਕਰੋੜ ਰੁਪਏ ਖਰਚ ਕਰਕੇ ਪੰਜਾਬੀ ਸੱਥ ਕਾਇਮ ਕਰ ਰੱਖੀ ਹੈ ਅਤੇ ਕਿਤੇ ਕੁਲਵੰਤ ਸਿੰਘ ਧਾਲੀਵਾਲ ਵਾਂਗ ਭਰੂਣ ਹੱਤਿਆ, ਦਹੇਜ ਪ੍ਰਥਾ ਦੀ ਬੁਰਾਈ ਨੂੰ ਰੋਕਣ ਤੇ ਕੈਂਸਰ ਰੋਕੂ ਵਰਗੀਆਂ ਮੁਹਿੰਮਾਂ ਨੂੰ ਨੰਗੇ ਧੜ ਕੱਲਮ-ਇਕੱਲੇ ਸਿਰੇ ਚਾੜ੍ਹਨ ਲਈ ਕਰੋੜਾਂ ਰੁਪਏ ਆਪਣੇ ਪੰਜਾਬੀ ਸਮਾਜ ਲਈ ਖਰਚ ਕਰ ਦਿੱਤੇ ਹਨ। ਇਨ੍ਹਾਂ ਦੇ ਸਾਥੀ ਨਿਰਮਲ ਸਿੰਘ ਕੰਧਾਲਵੀ, ਲਾਂਬੜਾ ਦੇ ਡਾ. ਨਿਰਮਲ ਸਿੰਘ ਤੇ ਪ੍ਰਿੰਸੀਪਲ ਕੁਲਵਿੰਦਰ ਸਿੰਘ ਸਰਾਏ ਵੀ ਇਸ ਪੱਖੋਂ ਵਧਾਈ ਦੇ ਪਾਤਰ ਹਨ।

ਇਸ ਤਰਾਂ ਹੀ ਪੰਜਾਬੀ ਸਭਿਆਚਾਰ ਦੇ ਪ੍ਰਚਾਰ ਤੇ ਪ੍ਰਸਾਰ ਲਈ ‘ਪੰਜਾਬ ਰੇਡੀਓ’ ਦੇ ਸ਼ਮਸ਼ੇਰ ਸਿੰਘ ਰਾਏ, ਅਖ਼ਬਾਰ ‘ਪੰਜਾਬ ਟਾਈਮਜ਼’ ਡਰਬੀ ਦੇ ਰਜਿੰਦਰ ਸਿੰਘ ਪੁਰੇਵਾਲ ਤੇ ਹਰਜਿੰਦਰ ਸਿੰਘ ਮੰਡੇਰ, ਅਖ਼ਬਾਰ ‘ਦੇਸ ਪਰਦੇਸ’ ਦੇ ਸ੍ਰ. ਜੀ.ਐੱਸ. ਵਿਰਕ ਤੇ ‘ਮਨ-ਜਿੱਤ’ ਦੇ ਕਰਮ ਸਿੰਘ ਆਦਿ ਤਰਲੋ-ਮੱਛੀ ਹੋਏ ਫਿਰਦੇ ਹਨ। ਇਹਨਾਂ ਵਿਚ ਇਕ ਨੌਜਵਾਨ ਬਲਰਾਜ ਸਿੰਘ ਸਿੱਧੂ ਵੀ ਆਉਂਦਾ ਹੈ। ਜੋ ਕਿ ਉਥੋਂ ਦੀ ਪੱਤਰਕਾਰਤਾ ਦੀ ਦੁਨੀਆ ਵਿਚ ਇਕ ਹਸਤਾਖਰ ਮੰਨਿਆ ਜਾਂਦਾ ਹੈ। ਇਸ ਤਰਾਂ ਹੀ ਉਥੇ ਮੇਰਾ ਸਿਰਨਾਂਵੀਆਂ ਸਾਂਢੂ ਵੀਰ ਕੁਲਬੀਰ ਸਿੰਘ ਬਰਾੜ ਪ੍ਰਹੌਣਚਾਰੀ ਦੀਆਂ ਨਵੀਆਂ ਹੱਦਾਂ ਬੰਨਦਾ ਹੈ। ਉਸ ਦਾ ਪੰਜਾਬੀ ਸਵੈਮਾਣ ਉਦੋਂ ਉੱਘੜ ਕੇ ਸਾਹਮਣੇ ਆਉਂਦਾ ਹੈ, ਜਦੋਂ ਉਹ ਸੈਂਟਰਲ ਲੰਦਨ ਵਿਚ ਬੈਠ ਕੇ ਤੁਹਾਨੂੰ ਬੀਅਰ ਪਿਆਉਣ ਵੇਲੇ ਕਹਿੰਦਾ ਹੈ ਕਿ ਲਓ ਬਾਈ ਜੀ ! ਜਿਨ੍ਹਾਂ ਲੋਕਾਂ ਦੇ ਅਸੀਂ ਐਨੀ ਦੇਰ ਗ਼ੁਲਾਮ ਰਹੇ, ਉਨ੍ਹਾਂ ਦੀ ਹਿੱਕ ’ਤੇ ਬੈਠ ਕੇ ਅੱਜ ਆਪਾਂ ਪੰਜਾਬੀ ਉਨ੍ਹਾਂ ਦੇ ਬਹਿਰਿਆਂ ਤੋਂ ਸੇਵਾ ਕਰਵਾ ਰਹੇ ਹਾਂ। ਇਸ ਤਰ੍ਹਾਂ ਹੀ ਮੋਗੇ ਤੋਂ ਟੈੱਲਫੋਰਡ ਪਹੁੰਚਿਆ ਰਣਜੀਤ ਬਰਾੜ, ਗੁਰਦੇਵ ਮਾਨ, ਮਲਕੀਤ ਧਾਲੀਵਾਲ, ਬਾਬਾ ਅਜੀਤ ਸਿੰਘ ਯੌਰਕਸ਼ਾਇਰ, ਡਾ. ਜਰਨੈਲ ਸਿੰਘ, ਕਵੈਂਟਰੀ ਵਾਲੇ, ਪਰਮਿੰਦਰ ਸਿੰਘ ਸਮਾਘ, ਬਲਰਾਜ ਸਿੰਘ ਸੰਧੂ ਤੇ ਬਰਮਿੰਘਮ ਵਾਲੇ ਪ੍ਰਿਤਪਾਲ ਸਿੰਘ ਮਾਨ ਕਹਿੰਦੇ ਕਹਾਉਂਦੇ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਹਨ।

ਖ਼ੈਰ! ਅਜਿਹੇ ਪੰਜਾਬ ਤੇ ਪੰਜਾਬੀਅਤ ਦੇ ਮੁਰੀਦ ਹੋਰ ਬਹੁਤ ਸਾਰੇ ਸੱਜਣਾਂ ਨੂੰ ਮਿਲਣ ਦੀ ਤਾਂਘ ਰੱਖਣ ਦੇ ਬਾਵਜੂਦ ਵੀ ਥੋੜੇ ਸਮੇਂ ਵਿਚ ਮਿਲਿਆ ਨਹੀਂ ਜਾ ਸਕਦਾ। ਪਰ ਉਥੇ ਇਹ ਗੱਲ ਆਮ ਹੈ ਕਿ ਅਜਿਹੇ ਹੋਰ ਵੀ ਬਹੁਤ ਸਾਰੇ ਪੰਜਾਬੀ ਵੀਰ ਪੰਜਾਬੀ ਸਮਾਜ ਦੀ ਚੜ੍ਹਤ ਲਈ ਕੋਈ ਨਾ ਕੋਈ ਲੋਕ ਸੇਵਾ ਦੇ ਕੰਮ ਕਰ ਰਹੇ ਹਨ। ਇਥੇ ਸਿਰਫ਼ ਇਸ਼ਾਰਾ ਮਾਤਰ ਇਹ ਗੱਲ ਵੀ ਕਰਨੀ ਬਣਦੀ ਹੈ ਕਿ ਇਹ ਲੋਕ ਆਪਣੀ ਮਾਤ ਭੂਮੀ ਪੰਜਾਬ ਵਿਚ ਵੀ ਸਨਅਤੀ ਵਿਕਾਸ ਤੋਂ ਲੈ ਕੇ ਸਮਾਜਿਕ ਤੇ ਸਾਹਿਤਕ ਵਿਕਾਸ ਦੇ ਕੰਮ ਕਰਨਾ ਚਾਹੁੰਦੇ ਹਨ। ਪਰ ਇਸ ਦੇ ਨਾਲ ਹੀ ਉਨ੍ਹਾਂ ਨੂੰ ਸਾਡੇ ਵੱਲੋਂ ਕੀਤੇ ਜਾ ਰਹੇ ਸ਼ੋਸ਼ਣ ਤੇ ਭ੍ਰਿਸ਼ਟਾਚਾਰ ਸਬੰਧੀ ਬੇਅੰਤ ਸ਼ੰਕੇ ਹਨ ਅਤੇ ਉਹ ਇਸ ਪੱਖੋਂ ਸਾਥੋਂ ਡਰਦੇ ਬਸ ਹਰਿ-ਹਰਿ ਹੀ ਕਰੀ ਜਾਂਦੇ ਹਨ।

ਖ਼ੈਰ! ਜੇ ਪੰਜਾਬੀਆਂ ਦਾ ਇਹ ਹੀ ਸਮਾਜਿਕ ਤੇ ਰਾਜਨੀਤਿਕ ਚਲਣ ਇੱਧਰ ਦੇਖਣਾ ਹੋਵੇ ਤਾਂ ਇਕ ਸੱਚਾਈ ਪ੍ਰਤੱਖ ਸਾਹਮਣੇ ਆਉਂਦੀ ਹੈ ਕਿ ਅਸੀਂ ਭਾਰਤ ਵਿਚ ਅਜ਼ਾਦੀ ਨੂੰ ਆਪਣੇ ਘਰ ਦੀ ਰਖੇਲ ਸਮਝਿਆ ਹੋਇਆ ਹੈ, ਜੋ ਕਿ ਸਾਨੂੰ ਦੁਨੀਆਂ ਦਾ ਹਰ ਸੁੱਖ-ਸੁਵਿਧਾ ਤਾਂ ਸਾਡੀ ਮੰਗ ਅਨੁਸਾਰ ਦੇਵੇ। ਪਰ ਇਸ ਦੇ ਨਾਲ ਹੀ ਸਾਨੂੰ ਦੇਸ਼ ਤੇ ਕੌਮ ਪ੍ਰਤੀ ਆਪਣਾ ਫਰਜ਼ ਸਦਾ-ਸਦਾ ਲਈ ਭੁਲਾਉਣ ਵਿਚ ਇਹ ਅਜ਼ਾਦੀ ਸਾਡੀ ਸਹਾਈ ਸਿੱਧ ਹੋਵੇ। ਇਸ ਪ੍ਰਸੰਗ ਵਿਚ ਇਹ ਦੇਖ-ਸੁਣ ਕੇ ਹੈਰਾਨੀ ਹੁੰਦੀ ਹੈ ਕਿ ਸੰਧੂ, ਸਰਾਏ ਤੇ ਧਾਲੀਵਾਲ ਵਰਗੇ ਜ਼ਿੰਦਗੀ ਦੇ ਅਧਵਾਟੇ ਹੀ ਪੈਸੇ ਦੀ ਦੌੜ 'ਚੋਂ ਬਾਹਰ ਨਿਕਲ ਕੇ ਪਰਸੁਆਰਥ ਤੇ ਨਿਸ਼ਕਾਮ ਸੇਵਾ ਵਿਚ ਰੁਝ ਗਏ ਹਨ।

ਪਰ ਅਸੀਂ ਇੱਧਰ ਪੰਜਾਬ ਵਿਚ 50 ਕੁ ਸਾਲਾਂ ਬਾਅਦ ਪੈਸੇ ਦੇ ਲਾਲਚ ਵਿਚ ਇੰਨੇ ਕੁ ਗਲਤਾਨ ਹੋ ਗਏ ਹਾਂ ਕਿ ਆਪਣੇ ਤੋਂ ਅੱਗੇ ਆਪਣੇ ਧੀ-ਪੁੱਤਰ ਤੇ ਉਸ ਤੋਂ ਅੱਗੇ ਪੋਤੇ-ਦੋਹਤਿਆਂ ਤੱਕ ਧਨ ਦੇ ਬਾਦਸ਼ਾਹ ਕਾਰੂੰ ਵਾਂਗੂੰ ਆਪਣੇ ਖਜ਼ਾਨੇ ਭਰਨ ਦੀ ਅਮੁੱਕ ਲਾਲਸਾ ਦੇ ਗੁਲਾਮ ਬਣ ਚੁਕੇ ਹਾਂ। ਪ੍ਰਮਾਤਮਾ ਦੀ ਕ੍ਰਿਪਾ ਨਾਲ ਕੀ ਰਾਜਾ ਤੇ ਕੀ ਰਾਜ ਅਧਿਕਾਰੀ ਜਿਹੜੇ ਵੀ ਸੱਜਣਾਂ ਨੂੰ ਲੋਕ ਸੇਵਾ ਵਰਗਾ ਇਲਾਹੀ ਵਰਦਾਨ ਮਿਲਦਾ ਹੈ, ਉਹ ਬੱਸ ਤਕਰੀਬਨ ਸਾਰੇ ਹੀ ਲੋਕਾਂ ਨੂੰ ਬੜੀ ਬੇਕਿਰਕੀ ਨਾਲ ਆਪਣੀ ਸੇਵਾ ਲਾ ਲੈਂਦੇ ਹਨ। ਉਹ ਸਮਝਦੇ ਹਨ ਕਿ ਇਹ ਤਾਂ ਰੱਬੀ ਕ੍ਰਿਪਾ ਹੀ ਹੈ ਕਿ ਉਨ੍ਹਾਂ ਨੂੰ ਅਜ਼ਾਦੀ ਦਾ ਕੜਾ ਬੜਾ ਸੂਤ ਆਇਆ ਹੈ। ਉਹ ਹੁਣ ਆਪਣੀ ਮਨ-ਮਰਜ਼ੀ ਨਾਲ ਜਿਵੇਂ ਜੀਅ ਚਾਹੇ ਕੌਮ ਤੇ ਸਮਾਜ ਦੀ ਲੁੱਟ-ਖਸੁੱਟ ਕਰਨ ਤੇ ਆਪਣੀਆਂ ਚੰਮ ਦੀਆਂ ਚਲਾਉਣ। ਬੱਸ ਉਹ ਅਜ਼ਾਦ ਹਨ ਤੇ ਅਜ਼ਾਦੀ ਦਾ ਮਤਲਬ ਸਾਡੇ ਲਈ ਹਰ ਪ੍ਰਕਾਰ ਦੀ ਖੁੱਲ੍ਹੀ ਛੁੱਟੀ ਹੈ।

ਖ਼ੈਰ! ਪੱਛਮੀ ਸਮਾਜ ਵਿਚ ਵੀ ਇਕ ਖੁੱਲ੍ਹੀ ਛੁੱਟੀ ਦਾ ਦ੍ਰਿਸ਼ਟਾਂਤ ਨਜ਼ਰ ਆਉਂਦਾ

ਹੈ। ਉਹ ਵੰਨਗੀ ਮਾਤਰ ਇਹ ਕਿ ਤੁਹਾਨੂੰ ਉਠਦੇ-ਬਹਿੰਦੇ ਤਕਰੀਬਨ ਹਰ ਥਾਂ 'ਤੇ ਤੁਰਦੇ-ਫਿਰਦੇ ਤੇ ਖੜ੍ਹੇ-ਖਲੋਤੇ ਨੱਢੇ-ਨੱਢੀਆਂ ਅਤੇ ਇਥੋਂ ਤਕ ਕਿ ਬੁੱਢੇ-ਬੁੱਢੀਆਂ ਵੀ ਪ੍ਰੇਮ-ਕਲੋਲ ਕਰਦੇ ਮਿਲ ਜਾਣਗੇ। ਪਰ ਇਸ ਮਨੁੱਖੀ ਸੁਭਾਅ ਦੀ ਇਕ ਵੱਡੀ ਕਮਜ਼ੋਰੀ ਕਾਮਵਾਸ਼ਨਾ ਨੂੰ ਯੂਰਪੀਅਨ ਸਮਾਜ ਨੇ ਇਕ ਕੁਦਰਤੀ ਜਿਹਾ ਮੋਹ-ਪਿਆਰ ਦੇ ਪ੍ਰਗਟਾਵੇ ਦਾ ਰੂਪ ਦੇ ਕੇ ਅੱਖ-ਪਰੋਖੇ ਕਰ ਦਿੱਤਾ ਹੈ। ਇਸ ਲਈ ਯੂਰਪੀਅਨ ਸਮਾਜ ਵਿਚ ਔਰਤ-ਮਰਦ ਦੇ ਮਿਲਣ ਦੀ ਖੁੱਲ੍ਹ ਨੇ ਇਕ ਵੱਡੀ ਮਨੁੱਖੀ ਕਮਜ਼ੋਰੀ ਦੀ ਤਾਂ ਤਕਰੀਬਨ ਤ੍ਰਿਪਤੀ ਕਰ ਹੀ ਦਿੱਤੀ ਹੈ। ਜਿਸ ਕਰਕੇ ਉਥੋਂ ਦੇ ਸਮਾਜ ਨੇ ਇਸ ਦਾਵਾਨਲ ਤੋਂ ਪੈਦਾ ਹੋਈਆਂ ਸਥਿਤੀਆਂ ਅਤੇ ਉਨ੍ਹਾਂ ਨੂੰ ਰੋਕਣ ਲਈ ਕੌਮੀ ਚਿੰਤਾ ਅਤੇ ਹੋਣ ਵਾਲੀ ਸਮੇਂ ਦੀ ਬਰਬਾਦੀ ਤੋਂ ਤਕਰੀਬਨ-ਤਕਰੀਬਨ ਮੁਕਤੀ ਪਾ ਲਈ ਹੈ।

ਇਥੇ ਇਹ ਵੀ ਜ਼ਿਕਰਯੋਗ ਹੈ ਕਿ ਇਨਸਾਨੀ ਮੋਹ-ਪਿਆਰ ਦੇ ਇਕ ਬਹੁਤ ਹੀ ਵਧੀਆ ਜਜ਼ਬੇ ਦੀ ਝਲਕ ਤਕਰੀਬਨ ਹਰ ਇਕ ਪ੍ਰਵਾਸੀ ਵੀਰ ਵਿਚ ਆਪਣੇ ਘਰ ਸਬੰਧੀਆਂ ਤੋਂ ਲੈ ਕੇ ਵਤਨ ਤੱਕ ਦੀ ਇਮੋਸ਼ਨਲ ਸਟਾਰਵੇਸ਼ਨ ਭਾਵ ਭਾਵਨਾਤਮਕ ਭੁੱਖ ਦੇ ਰੂਪ ਵਿਚ ਵੇਖੀ ਜਾ ਸਕਦੀ ਹੈ। ਇਸ ਨੁਕਤਾ-ਨਜ਼ਰ ਤੋਂ ਪ੍ਰਵਾਸੀ ਸਾਡੇ ਵਾਂਗੂੰ ਸੈਕਸ ਸਟਾਰਵਡ ਤਾਂ ਨਹੀਂ ਨਜ਼ਰ ਆਉਂਦੇ, ਪਰ ਕੁਦਰਤੀ ਇਨਸਾਨੀ ਭਾਵਨਾ ਦੇ ਭੁੱਖੇ ਜ਼ਰੂਰ ਹਨ। ਜਿਸ ਕਰਕੇ ਉਨ੍ਹਾਂ ਦੇ ਖ਼ੂਨ-ਪਸੀਨੇ ਨਾਲ ਵਲੈਤਾਂ ਭਾਵ ਬਾਹਰਲੀਆਂ ਧਰਤੀਆਂ 'ਤੇ ਕੀਤੀ ਕਮਾਈ ਦਾ ਉਨ੍ਹਾਂ ਦੇ ਇੱਧਰ ਰਹਿੰਦੇ ਸਾਕ-ਸਬੰਧੀ ਅਕਸਰ ਸੋਸ਼ਣ ਕਰਦੇ ਹਨ।

ਇਸ ਲਈ ਜਦੋਂ ਕੋਈ ਸੱਜਣ ਇੱਧਰੋਂ ਵਲੈਤ ਜਾਂਦਾ ਹੈ ਅਤੇ ਖਾਸ ਤੌਰ 'ਤੇ ਜੇ ਉਹ ਕੋਈ ਮਾੜੇ-ਮੋਟੇ ਰੁਤਬੇ-ਮੁਰਾਤਬੇ ਵਾਲਾ ਹੋਵੇ ਤਾਂ ਪ੍ਰਵਾਸੀਆਂ ਵਿਚ ਪਟਵਾਰੀ ਤੋਂ ਲੈ ਕੇ ਡੀ.ਸੀ. ਤੱਕ ਅਤੇ ਥਾਣੇਦਾਰ ਤੋਂ ਲੈ ਕੇ ਐੱਸ.ਐੱਸ.ਪੀ. ਤੱਕ ਗਰਜ਼ ਤੇ ਲੋੜ ਦੀ ਕਮਜ਼ੋਰੀ ਸਪਸ਼ਟ ਨਜ਼ਰ ਆਉਂਦੀ ਹੈ। ਇਸ ਲਈ ਇੱਧਰੋਂ ਜਾਣ ਵਾਲੇ ਸੱਜਣ ਆਪਣੀ ਸੈਰ-ਸਪਾਟੇ, ਸ਼ੌਪਿੰਗ ਤੇ ਪਬਿੰਗ-ਕਲੱਬਿੰਗ ਦੀ ਵੱਡੀ ਭੁੱਖ ਨੂੰ ਤ੍ਰਿਪਤ ਕਰਨ ਲੱਗੇ ਕਦੇ ਢਿੱਲ ਨਹੀਂ ਵਿਖਾਉਂਦੇ। ਇਸ ਵਾਸਤੇ ਪ੍ਰਵਾਸੀ ਵੀਰਾਂ ਵੱਲੋਂ ਸਾਡੀ ਪ੍ਰਹੌਣਚਾਰੀ ਲਈ ਉਪਰੋਕਤ ਸੇਵਾਵਾਂ ਦੇ ਵਿਅੰਜਣ ਸਾਡੀ ਲੋੜ ਤੋਂ ਕਿਤੇ ਵੱਡੀ ਅਨੁਪਾਤ ਵਿਚ ਪਰੋਸੇ ਜਾਂਦੇ ਹਨ। ਜਿਸ ਨਾਲ ਕਿ ਵਿਦੇਸ਼ ਜਾਣ ਵਾਲੇ ਸੱਜਣਾਂ ਦੀ ਆਤਮਾ ਵੀ ਖਿੜ ਜਾਂਦੀ ਹੈ ਤੇ ਉੱਧਰ ਵਾਲੇ ਵੀਰਾਂ ਦੀ ਸੋਟੀ-ਧਰਾਅ ਵਰਗੀ ਪਹੁੰਚ ਵੀ ਸਾਡੇ ਇੰਤਜ਼ਾਮੀਆਂ ਨਿਜ਼ਾਮ ਵਿਚ ਬਣ ਜਾਂਦੀ ਹੈ।

ਪਰ ਸਮਝਣ ਵਾਲੀ ਗੱਲ ਇਹ ਹੈ ਕਿ ਕੀ ਪੰਜਾਬੀਆਂ ਦੀ ਜਗਤ ਪ੍ਰਸਿੱਧ ਪ੍ਰਹੌਣਚਾਰੀ ਆਧੁਨਿਕ ਦੌਰ ਦੇ ਇਸ ਸਾਰੇ ਗਿਵ ਐਂਡ ਟੇਕ ਅਰਥਾਤ ਲੈਣ-ਦੇਣ ਦੇ

ਚਲਣ ਨੂੰ ਹੀ ਕਹਿੰਦੇ ਹਨ? ਮੇਰੇ ਖਿਆਲ ਵਿਚ ਬਿਲਕੁਲ ਨਹੀਂ। ਸਗੋਂ ਕੁੱਲ ਮਿਲਾ ਕੇ ਉੱਚੀਆਂ ਕਦਰਾਂ-ਕੀਮਤਾਂ ਦੀ ਜ਼ਿੰਦਗੀ ਹੀ ਪੰਜਾਬੀ ਸਭਿਅਤਾ, ਸਭਿਆਚਾਰ ਤੇ ਪੰਜਾਬੀਅਤ ਦੀ ਵਿਲੱਖਣ ਪਛਾਣ ਰਹੀ ਹੈ। ਇਸ ਲਈ ਜ਼ਰੂਰੀ ਹੈ ਕਿ ਪ੍ਰਵਾਸੀ ਪੰਜਾਬੀ ਪਰਿਵਾਰ ਸਾਡੇ ਜੱਗ ਜ਼ਾਹਿਰ ਪਿਆਰ ਤੇ ਸਨੇਹ ਦੀਆਂ ਵੱਡੀਆਂ ਪਿਰਤਾਂ ਨੂੰ ਬੇਗਰਜ਼ ਤੇ ਬੇਲੌਸ ਜਿਹੇ ਢੰਗ-ਤਰੀਕੇ ਨਾਲ ਜ਼ਰੂਰ ਨਿਭਾਉਣ, ਜਿਨ੍ਹਾਂ ਨਾਲ ਕਿ ਲੋੜਾਂ ਤੇ ਗਰਜ਼ਾਂ ਦੀ ਥਾਂ ਉਨ੍ਹਾਂ ਵੱਲੋਂ ਮਹਿਮਾਨਨਿਵਾਜ਼ੀ ਵਿਚ ਸੁੱਚੇ ਸਨੇਹ ਤੇ ਪਿਆਰ ਦੀ ਝਲਕ ਮਿਲੇ। ਪਰ ਉਸ ਤੋਂ ਵੀ ਕਿਤੇ ਜ਼ਰੂਰੀ ਹੈ ਕਿ ਪੰਜਾਬੀਅਤ ਦੀਆਂ ਸ਼ਾਨਦਾਰ ਰਵਾਇਤਾਂ ਨੂੰ ਕਾਇਮ-ਮੁਕਾਮ ਰੱਖਣ ਲਈ ਇੱਧਰੋਂ ਜਾਂਦੇ ਸੱਜਣ ਵੀ ਆਪਣੀਆਂ ਭੁੱਖੀਆਂ-ਹਾਬੜੀਆਂ ਖ਼ਾਹਿਸ਼ਾਂ ਨੂੰ ਇੱਧਰ ਹੀ ਛੱਡ ਜਾਣ। ਇਹ ਹੀ ਨਹੀਂ ਸਗੋਂ ਉਹ ਆਪਣੇ ਉੱਧਰ ਦੇ ਭੈਣ-ਭਰਾਵਾਂ ਤੇ ਸਾਕ-ਸਬੰਧੀਆਂ ਲਈ ਰੱਜੀਆਂ-ਪੁੱਜੀਆਂ ਰੂਹਾਂ ਵਾਂਗ ਕੋਈ ਪਿਆਰ-ਪ੍ਰਗਟਾਵੇ ਤੇ ਸੁੱਖ ਦੇ ਸੁਨੇਹ ਹੀ ਲੈ ਕੇ ਜਾਣ।

ਅੱਛਾ ਦੋਸਤੋ! ਖੁਸ਼ੀ ਆਏ, ਖੁਸ਼ੀ ਵੰਞੋ।

ਪਰ ਆਹ ਬਾਈ ਸਿਹੁੰ ਕੀ ਕਹਿੰਦੈ...?



3

## 300 ਸਾਲ ਗੁਰੂ ਦੇ ਨਾਲ!

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਗੋਬਿੰਦ ਵਿਸ਼ਵਾਸ ਦਾ ਨਾਮ ਹੈ। ਪੰਜਾਬ ਹੀ ਨਹੀਂ ਸਗੋਂ ਦੇਸ਼-ਵਿਦੇਸ਼ ਵਿਚ ਬੈਠੇ ਨਾਨਕ ਨਾਮ-ਲੇਵਾ ਪੰਜਾਬੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਸਾਰੇ ਗੁਰੂ ਸਾਹਿਬਾਨ, ਭਗਤਾਂ ਤੇ ਪੀਰਾਂ ਦਾ ਨਾਮ ਧਿਆਉਂਦੇ ਹਨ। ਪੰਜਾਬੀ ਦੇ ਸ਼੍ਰੋਮਣੀ ਫ਼ਿਲਾਸਫ਼ਰ ਕਵੀ ਪ੍ਰੋ: ਪੂਰਨ ਸਿੰਘ ਨੇ ਇਸ ਲਈ ਹੀ ਕਿਹਾ ਹੈ 'ਪੰਜਾਬ ਜਿਊਂਦਾ ਹੈ ਗੁਰੂ ਦੇ ਨਾਂ 'ਤੇ।'



ਸੰਨ 1708 ਈਸਵੀ ਵਿਚ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਪਣੇ ਪ੍ਰਲੋਕ ਗਮਨ ਤੋਂ ਪਹਿਲਾਂ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੀ ਸੌਂਪਣਾ ਕੀਤੀ ਗਈ ਸੀ। ਇਸ ਪਾਵਨ ਗੁਰਗੱਦੀ ਦਿਵਸ ਦੇ 300 ਸਾਲ ਸੰਪੂਰਨ ਹੋਣ 'ਤੇ ਸਮੂਹ ਸੰਗਤਾਂ ਤੇ ਦੇਸ਼ ਵਾਸੀਆਂ ਵਲੋਂ ਤ੍ਰੈਸ਼ਤਾਬਦੀ ਸਮਾਗਮ ਮਨਾਉਣ ਦਾ ਜੋ ਸੰਕਲਪ ਕੀਤਾ ਗਿਆ ਹੈ; ਉਹ ਬੜਾ ਸੋਹਣਾ ਤੇ ਸ਼ਲਾਘਾਯੋਗ ਹੈ। ਇਸ ਸੰਦਰਭ ਵਿਚ ਗੁਰੂ ਸਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੇ ਜੀਵਨਾਂ ਤੇ ਫ਼ਲਸਫ਼ੇ ਬਾਰੇ ਸਾਡੀ ਮਾਨਸਿਕ ਦਿਆਨਤਦਾਰੀ ਤੇ ਬਹੁਤ ਕੁੱਝ ਨਿਰਭਰ ਕਰੇਗਾ ਕਿ ਅਸੀਂ ਆਪਣੇ ਗੁਰੂਆਂ ਪ੍ਰਤੀ ਕਿੰਨੇ ਕੁ ਇਮਾਨਦਾਰ ਤੇ ਵਫ਼ਾਦਾਰ ਹਾਂ।

ਇਸ ਤੋਂ ਪਹਿਲਾਂ ਵੀ ਅਸੀਂ ਬੜੀ ਸ਼ਰਧਾ ਤੇ ਸਤਿਕਾਰ ਨਾਲ ਸੰਨ 1966 ਤੋਂ ਹੁਣ ਤੱਕ 14 ਸ਼ਤਾਬਦੀਆਂ ਮਨਾ ਚੁੱਕੇ ਹਾਂ। ਪਰ ਕੁੱਲ ਮਿਲਾ ਕੇ ਸਿੱਟੇ ਵਜੋਂ ਆਪਣੇ ਸਾਹਿਤ ਜਾਂ ਇਤਿਹਾਸ ਵਿਚ ਲੋੜੀਂਦੀ ਸੋਧ ਨਹੀਂ ਕਰ ਸਕੇ। ਮਤਲਬ ਇਹ ਕਿ ਅਸੀਂ ਆਪਣੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਜੀਵਨੀਆਂ ਤੇ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਆਪਣੇ ਸਾਹਿਤ ਤੇ ਇਤਿਹਾਸ ਵਿਚ ਲੋੜੀਂਦਾ ਯੋਗ ਸਥਾਨ ਨਹੀਂ ਦੇ ਸਕੇ ਅਤੇ ਨਾ ਹੀ ਅਸੀਂ ਇਨ੍ਹਾਂ ਸ਼ਤਾਬਦੀਆਂ ਦੇ ਫ਼ਲਸਫ਼ੇ ਨੂੰ ਨਿਰੰਤਰ ਲਗਾਤਾਰਤਾ ਵਿਚ ਲੋਕਾਂ ਤੱਕ ਪਹੁੰਚਾ ਸਕੇ ਹਾਂ। ਇਸ ਸਬੰਧ ਵਿਚ ਸੱਚ ਕਿਹਾ ਤਾਂ

ਹਨੇਰਾ ਜਰੇਗਾ ਕਿਵੇਂ, ਚੁੱਪ ਰਹੇ ਤਾਂ ਲੋਕ ਕੀ ਕਹਿਣਗੇ ਵਾਲਾ ਸਵਾਲੀਆ ਨਿਸ਼ਾਨ ਅੱਜ ਕੌਮ ਦੇ ਸਾਹਮਣੇ ਹੈ। 300 ਸਾਲ ਗੁਰੂ ਦੇ ਨਾਲ ਬੇਸ਼ੱਕ ਅੱਜ ਸਾਡਾ ਇਕ ਹੋਰ ਦਾਅਵਾ-ਦਮਗਜਾ ਹੈ। ਅਜੋਕੀ ਪੀੜ੍ਹੀ ਦਾ ਯੁੱਗ ਦਿਮਾਗ ਵਾਲਿਆਂ ਦੀ ਪੀੜ੍ਹੀ ਦਾ ਯੁੱਗ ਹੈ। ਅੱਜ ਦਾ ਸਾਡਾ ਸਮਾਜ ਗੁਰੂਆਂ-ਪੀਰਾਂ ਦੇ ਦੱਸੇ ਸਚਿਆਰ ਤੇ ਸਭਿਆਚਾਰ ਤੋਂ ਦੁਰੇਡੇ ਹੈ। ਅਸੀਂ ਪਦਾਰਥਵਾਦੀ ਯੁੱਗ ਦੇ ਅਲੰਬਰਦਾਰ ਨਵੇਂ-ਨਵੇਂ ਜੈਕਾਰ-ਨਗਾਰੇ ਤੇ ਨਵੇਂ ਨਾਅਰੇ ਘੜਣ ਦੇ ਮਾਹਿਰ ਹਾਂ।

ਸੋ ਅੱਜ 300 ਸਾਲ ਗੁਰੂ ਦੇ ਨਾਲ ਵਾਲਾ ਵਲਵਲਾ ਇਕ ਬਹੁਤ ਵਧੀਆ ਤੇ ਅਹਿਮ ਸੁਆਲ ਪੈਦਾ ਕਰ ਰਿਹਾ ਹੈ ਕਿ ਕੀ ਅਸੀਂ ਵਾਕਿਆ ਹੀ ਗੁਰੂ ਵਾਲੇ ਹਾਂ ਵੀ ਜਾਂ ਨਹੀਂ? ਇਹ ਸੱਚਮੁਚ ਹੀ ਵਿਚਾਰਨਯੋਗ ਹੈ ਕਿ ਗੁਰੂ ਤਾਂ ਸਦਾ-ਸਦਾ ਤੋਂ ਹੀ ਸਾਡੇ ਅੰਗ-ਸੰਗ ਹੈ। ਪਰ ਅਸੀਂ ਕਦੋਂ, ਕਿੱਥੇ ਤੇ ਕਿਵੇਂ ਗੁਰੂ ਦੇ ਨਾਲ ਹੋਏ? ਜੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਵਾਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਅਸੀਂ ਹੁੰਦੇ ਤਾਂ ਸਾਡਾ ਇਤਿਹਾਸ ਉਦੋਂ ਤੋਂ ਹੀ ਅਜ਼ਾਦ ਕੌਮ ਦਾ ਇਤਿਹਾਸ ਹੋਣਾ ਸੀ। ਫਿਰ ਨਾ ਹੀ ਉਨ੍ਹਾਂ ਨੂੰ ਆਪਣੀ ਪਿਆਰੀ ਅਨੰਦਪੁਰੀ ਨੂੰ ਤਿਆਗਣਾ ਪੈਣਾ ਸੀ ਤੇ ਨਾ ਹੀ ਸਰਬੰਸਦਾਨ ਦੀ ਲੋੜ ਪੈਣੀ ਸੀ।

ਇਸ ਪ੍ਰਥਾਇ ਕਿਹਾ ਜਾ ਸਕਦਾ ਹੈ ਕਿ ਗੁਰੂ ਤਾਂ ਹਮੇਸ਼ਾਂ ਹੀ ਸਾਡੇ ਅੰਗ-ਸੰਗ ਹੈ। ਪਰ ਅਸੀਂ ਕਦੇ ਆਪ ਹੀ ਗੁਰੂ ਵਾਲੇ ਨਹੀਂ ਬਣੇ।

'300 ਸਾਲ ਗੁਰੂ ਦੇ ਨਾਲ' ਕਹਿਣ ਵਾਲਿਓ!

ਬਦਰੰਗ ਹੋ ਰਹੀ ਸਿੱਖੀ ਨੂੰ ਸਰਬੰਸਦਾਨੀ ਨੇ

ਇਕ ਸੁਆਲ ਹੈ ਪਾਇਆ

ਕਦੋਂ ਤੇ ਕਿੱਥੇ ਤੁਸੀਂ ਹੋਏ ਨਾਲ ਮੇਰੇ?

ਉੱਤਰ ਸਾਥੋਂ ਕਿਉਂ ਨਾ ਦੇਣ ਹੋਇਆ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਏਕੋ ਸਰਬੰਸਦਾਨੀ ਹਨ। ਜਿਨ੍ਹਾਂ ਨੇ ਦੇਸ਼ ਤੇ ਕੌਮ ਦੀ ਖਾਤਰ ਆਪਣਾ ਸਭ ਕੁੱਝ ਵਾਰਨ ਦੇ ਬਾਵਜੂਦ ਆਪਣੇ ਹੀ ਦੇਸ਼ ਵਾਸੀਆਂ ਵਲੋਂ ਦਿਖਾਏ ਅਕ੍ਰਿਤਘਣਤਾ ਦੇ ਵਤੀਰੇ ਪ੍ਰਤੀ ਕਿਸੇ ਨੂੰ ਮੰਦਾ ਨਹੀਂ ਕਿਹਾ ਤੇ ਰੱਬ ਦੀ ਰਜ਼ਾ ਨੂੰ ਖਿੜ੍ਹੇ-ਮੱਥੇ ਪ੍ਰਵਾਨ ਕੀਤਾ।

ਸਵਾਮੀ ਵਿਵੇਕਾਨੰਦ ਨੇ ਪੂਰਨ ਸਵਰਾਜ ਦੀ ਮੰਗ ਦਾ ਮਤਾ ਪਾਸ ਕਰਨ ਲਈ ਲਾਹੌਰ ਵਿਖੇ ਬੁਲਾਏ ਗਏ ਸੰਨ 1929 ਦੇ ਸੰਮੇਲਨ ਸਮੇਂ ਦੇਸ਼ ਵਾਸੀਆਂ ਦੇ ਸਾਹਮਣੇ ਪੁਰਜ਼ੋਰ ਸ਼ਬਦਾਂ ਵਿਚ ਇਸ ਮਹਾਨ ਤੱਥ ਨੂੰ ਰੱਖਿਆ, ਪਰ ਅਸੀਂ ਗੁਰੂ ਸਾਹਿਬ ਦੇ

ਮਹਾਨ ਤਿਆਗ ਤੇ ਉਨ੍ਹਾਂ ਦੀ ਖਿਮਾ-ਮੂਰਤ ਨੂੰ ਅੱਖ-ਪ੍ਰੋਖੇ ਕਰ ਰਹੇ ਹਾਂ। ਸੋ ਵਰਤਮਾਨ ਸਮੇਂ ਦੀ ਇਹ ਸਭ ਤੋਂ ਵੱਡੀ ਮੰਗ ਹੈ ਕਿ ਦੇਸ਼ ਤੇ ਕੌਮ ਲਈ ਆਪਾ-ਵਾਰਨ ਵਾਲੀ ਲਾਸਾਨੀ ਸ਼ਖ਼ਸ਼ੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੇ ਤਿਆਗ ਨੂੰ ਦੁਨੀਆਂ ਭਰ ਦੇ ਸਾਹਿਤ ਤੇ ਇਤਿਹਾਸ ਵਿਚ ਉਜਾਗਰ ਕਰੀਏ। ਜਿਸ ਲਈ ਅੰਗਰੇਜ਼ੀ ਤੋਂ ਇਲਾਵਾ ਮੁੱਖ ਅੰਤਰਰਾਸ਼ਟਰੀ, ਰਾਸ਼ਟਰੀ ਤੇ ਪ੍ਰਾਂਤਿਕ ਭਾਸ਼ਾਵਾਂ ਵਿਚ ਉਨ੍ਹਾਂ ਦੇ ਜੀਵਨ ਤੇ ਫ਼ਲਸਫ਼ੇ ਸਬੰਧੀ ਕਿਤਾਬਾਂ ਛਾਪੀਆਂ ਜਾਣੀਆਂ ਜ਼ਰੂਰੀ ਹਨ।

ਸੰਸਾਰ ਦੇ ਧਰਮ ਜਗਤ ਵਿਚ 'ਸ਼ਬਦ ਗੁਰੂ' ਨੂੰ ਜੋ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਾਸਾਨੀ ਤੇ ਲਾਫਾਨੀ ਮਾਣਤਾ ਦੀ ਨਾਯਾਬ ਦੇਣ ਦਿੱਤੀ ਹੈ। ਉਸ ਅਲੌਕਿਕ ਪ੍ਰੰਪਰਾ ਨੂੰ ਸੁਦ੍ਰਿੜ ਬਣਾਉਣ ਲਈ ਲਗਾਤਾਰਤਾ ਵਿਚ ਧਰਮ ਪ੍ਰਚਾਰ ਤੇ ਪ੍ਰਸਾਰ ਦੀ ਘਾਟ ਨੂੰ ਪੂਰਾ ਕੀਤੇ ਜਾਣ ਲਈ ਲੋੜੀਂਦੇ ਪ੍ਰੋਗਰਾਮ ਉਲੀਕੇ ਜਾਣ ਦੀ ਬੇਹੱਦ ਜ਼ਰੂਰਤ ਹੈ। ਅਜੋਕੇ ਸਮੇਂ ਵਿਚ ਕਰਮਕਾਂਡੀ ਕੁਰੀਤੀਆਂ ਅਤੇ ਸ਼ਰਧਾ ਦੇ ਨਾਮ 'ਤੇ ਬ੍ਰਾਹਮਣਵਾਦੀ ਰਸਮੋ-ਰਿਵਾਜ ਸਿੱਖ ਧਰਮ ਵਿਚ ਜੜ੍ਹਾਂ ਫੜ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹੋਰ ਧਾਰਮਿਕ ਸੰਸਥਾਵਾਂ ਦੀ ਭਰਪੂਰ ਮਦਦ ਨਾਲ ਇਨ੍ਹਾਂ ਕਰਮਕਾਂਡਾ ਤੋਂ ਸਿੱਖ ਧਰਮ ਨੂੰ ਫਿਰ ਤੋਂ ਰਹਿਤ ਕਰਨ ਦੀ ਅਹਿਮੀਅਤ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ਦਸ ਗੁਰੂ ਸਾਹਿਬਾਨ ਦੀ ਇੱਕ ਜੋਤ ਨੇ ਕਲਮ ਤੋਂ ਤਲਵਾਰ ਤੱਕ ਦਾ ਸਫ਼ਰ ਕੀਤਾ ਹੈ। ਗੁਰੂ ਘਰਿ ਦੀਆਂ ਕੁਰਬਾਨੀਆਂ ਉਪਰੰਤ ਲੱਖਾਂ ਹੀ ਗੁਰੂ ਘਰਿ ਦੇ ਸ਼ਹੀਦਾਂ-ਮੁਰੀਦਾਂ ਨੇ ਸਿੱਖ ਧਰਮ ਦੇ ਮੁਢਲੇ ਬੁਨਿਆਦੀ ਅਸੂਲਾਂ; ਨਾਮ ਜਪਣਾ, ਕਿਰਤ ਕਰਨਾ, ਵੰਡ ਛਕਣਾ ਅਤੇ ਇਸ ਤੋਂ ਅੱਗੇ; ਮਨੁੱਖੀ ਅਜ਼ਾਦੀ, ਮਨੁੱਖੀ ਭਾਈਚਾਰੇ ਅਤੇ ਮਨੁੱਖੀ ਬਰਾਬਰੀ ਤੇ ਸਾਂਝੀਵਾਲਤਾ ਦੇ ਮਹਾਨ ਸਿਧਾਂਤਾਂ ਦੀ ਬਹਾਲੀ ਖਾਤਰ; ਸੰਘਰਸ਼ ਕੀਤਾ ਅਤੇ ਬੇਅੰਤ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਸਬੰਧੀ ਫਿਰ ਤੋਂ ਸਿੱਖ ਕੌਮ ਨੂੰ ਹੀ ਨਹੀਂ; ਸਗੋਂ ਸਾਰੀ ਦੁਨੀਆਂ ਨੂੰ ਜਾਣੂ ਕਰਵਾਉਣ ਦੀ ਅਹਿਮੀਅਤ ਨੂੰ ਸਮਝਦੇ ਹੋਏ ਰਾਜ ਪੱਧਰ, ਰਾਸ਼ਟਰੀ ਪੱਧਰ ਤੇ ਅੰਤਰ-ਰਾਸ਼ਟਰੀ ਪੱਧਰ ਤੇ ਧਾਰਮਿਕ, ਸਾਹਿਤਕ ਤੇ ਇਤਿਹਾਸਕ ਗੋਸ਼ਟੀਆਂ ਨਿਰੰਤਰ ਚਲਾਏ ਜਾਣ ਸਬੰਧੀ ਪ੍ਰੋਗਰਾਮਾਂ ਦਾ ਆਯੋਜਨ ਕਰਨ ਦੀ ਲੋੜ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਣਾ ਬਹੁਤ ਜ਼ਰੂਰੀ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਉਨ੍ਹਾਂ ਦੇ 'ਖਾਲਸਾ ਸਿਰਜਣਾ' ਦੇ ਸਿਧਾਂਤਕ ਫ਼ਲਸਫ਼ੇ ਬਾਰੇ ਵੀ ਦੁਨੀਆਂ ਨੂੰ ਜਾਣਕਾਰੀ ਦੇਣੀ ਅਤਿ ਲਾਜ਼ਮੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤ੍ਰੈਸ਼ਤਾਬਦੀ ਦੇ ਮੌਕੇ 'ਤੇ ਗੁਰੂ ਸਾਹਿਬ ਦੇ ਜੀਵਨ ਅਤੇ ਉਨ੍ਹਾਂ ਵਲੋਂ ਮਾਨਵਤਾ ਨੂੰ ਦਿੱਤੇ ਗਏ ਮਾਰਗ ਦਰਸ਼ਨ ਸਬੰਧੀ ਵੀ ਬਹੁ-ਭਾਸ਼ਾਈ

ਸਾਹਿਤ ਤੇ ਇਤਿਹਾਸ ਰਾਹੀਂ ਸੰਸਾਰ ਵਿਚ ਨਸ਼ਰ ਕਰਨ ਦੀ ਲੋੜ ਹੈ।

ਜਿਥੋਂ ਤੱਕ ਸਾਡੇ ਸਾਹਿਤ ਤੇ ਇਤਿਹਾਸ ਦਾ ਸਵਾਲ ਹੈ ਇਹ ਕਿਸੇ ਸਮੇਂ ਸਾਡੀ ਹੁਕਮਰਾਨ ਅੰਗਰੇਜ਼ ਕੌਮ ਨੇ ਸਾਨੂੰ ਗੁਲਾਮ ਕੌਮ ਵਜੋਂ ਦਿੱਤਾ ਸੀ। ਜੋ ਕਿ ਹੁਣ ਤੱਕ ਮਤਵਾਤਰ ਚਲਿਆ ਆ ਰਿਹਾ ਹੈ। ਅਜ਼ਾਦੀ ਤੋਂ ਇੰਨੇ ਸਾਲ ਬਾਅਦ ਵੀ ਅਸੀਂ ਆਪਣੇ ਇਤਿਹਾਸ ਤੇ ਸਾਹਿਤ ਨੂੰ ਸਹੀ ਰੂਪ ਵਿਚ ਨਹੀਂ ਪੇਸ਼ ਕਰ ਸਕੇ। ਇਥੇ ਮੈਂ ਉਦਾਹਰਣ ਵਜੋਂ ਸਿਰਫ਼ ਇਕ ਹੀ ਮਿਸਾਲ ਲਵਾਂਗਾ। ਮਿਸਾਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਕੌਮ ਤੇ ਸਮਾਜ ਨੂੰ ਬਹੁਤ ਵੱਡੀਆਂ ਦੇਣਾਂ ਹਨ।

ਖਾਲਸਾ ਪੰਥ ਦੀ ਸਾਜਣਾ ਆਪਣੇ ਆਪ ਵਿਚ ਇਕ ਨਵੀਂ ਕੌਮ ਦੀ ਸਿਰਜਣਾ ਸੀ। ਇਸਦੇ ਪਿੱਛੇ ਫ਼ਲਸਫ਼ੇ ਦੇ ਮੁੱਖ ਸਿਧਾਂਤ ਮਨੁੱਖੀ ਅਜ਼ਾਦੀ, ਮਨੁੱਖੀ ਬਰਾਬਰੀ, ਮਨੁੱਖੀ ਭਾਈਚਾਰੇ ਅਤੇ ਜਾਤ-ਪਾਤ ਰਹਿਤ ਸਮਾਜ ਅਜੋਕੇ ਲੋਕਤੰਤਰ ਦੇ ਮੂਲ ਅਧਾਰ ਹਨ। 'ਆਪੇ ਗੁਰ ਚੇਲਾ' ਦੇ ਸਿਧਾਂਤ ਅਨੁਸਾਰ ਖਾਲਸਾ ਪੰਚਾਇਤ ਦੇ ਵਲੋਂ ਕੀਤੇ ਗਏ ਫੈਸਲੇ ਦੀ ਮਰਿਆਦਾ ਇਹ ਨਿਸ਼ਚਿਤ ਕੀਤੀ ਗਈ ਕਿ ਪੰਚਾਇਤੀ ਫੈਸਲਾ ਗੁਰੂ ਨੂੰ ਵੀ ਪ੍ਰਵਾਨ ਹੋਵੇਗਾ।

ਇਸ ਸਿਧਾਂਤ ਦੀ ਪਰਖ ਚਮਕੌਰ ਦੀ ਗੜ੍ਹੀ ਨੇ 'ਖਾਲਸਾ ਪੰਚਾਇਤ' ਦੇ ਪਹਿਲੇ ਗੁਰਮਤੇ ਦੇ ਰੂਪ ਵਿਚ ਪ੍ਰਤੱਖ ਦੇਖੀ। ਦਸਵੇਂ ਪਾਤਿਸ਼ਾਹ ਦੀਆਂ ਮਾਨਵਤਾ ਨੂੰ ਮਹਾਨ ਦੇਣਾਂ ਹਨ ਜਿਵੇਂ ਕਿ ਭਾਈ ਘਨੱਈਆ ਜੀ ਨੂੰ ਉਨ੍ਹਾਂ ਨੇ ਅਦੇਸ਼ ਦਿੱਤਾ ਕਿ ਜੰਗ ਦੇ ਜਖ਼ਮੀਆਂ ਨੂੰ ਪਾਣੀ ਪਿਆਉਣ ਤੋਂ ਇਲਾਵਾ ਉਨ੍ਹਾਂ ਦੀ ਮਲ੍ਹਮ ਪੱਟੀ ਵੀ ਕੀਤੀ ਜਾਵੇ। ਇਹ ਸੰਕਲਪ ਅਜੋਕੇ ਰੈੱਡ ਕਰਾਸ ਦਾ ਮੋਹਰੀ ਬਣਦਾ ਹੈ।

ਹੋਲੇ-ਮਹੱਲੇ ਦੀ ਸ਼ੁਰੂਆਤ ਅਜੋਕੀਆਂ ਓਲੰਪਿਕ ਖੇਡਾਂ ਦੀ ਅਗਰਗਾਮੀ ਹੈ। ਪਰ ਅਸੀਂ ਇਨ੍ਹਾਂ ਸਾਰੀਆਂ ਵਰਦਾਨ ਰੂਪੀ ਦਾਤਾਂ ਦਾ ਸਿਹਰਾ ਪੱਛਮੀ ਸਭਿਅਤਾ ਨੂੰ ਦਿੰਦੇ ਹਾਂ। ਸ਼ਬਦ ਗੁਰੂ ਨੂੰ ਗੁਰਿਆਈ ਦੇ ਕੇ ਦੇਹਧਾਰੀ ਗੁਰੂ ਦੀ ਚੱਲੀ ਆਉਂਦੀ ਰੀਤ ਨੂੰ ਹਮੇਸ਼ਾ ਲਈ ਖਤਮ ਕਰਨਾ ਵੀ ਗੁਰੂ ਸਾਹਿਬ ਦਾ ਕੌਮ ਨੂੰ ਵਰਦਾਨ ਹੈ।

ਦੂਜੇ ਪਾਸੇ ਸਮੁੱਚੇ ਤੌਰ 'ਤੇ ਫ਼ਲਸਫ਼ੇ ਦੇ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਸਾਡਾ ਅਧੂਰਾਪਣ ਸਪਸ਼ਟ ਤੌਰ 'ਤੇ ਸਾਡੇ ਸਾਹਮਣੇ ਹੈ। ਉਹ ਇਸ ਤਰ੍ਹਾਂ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਕੌਮ ਨੂੰ ਮਹਾਨ ਦਾਤਾਂ ਜਿਵੇਂ ਕਿ ਖਾਲਸਾ ਸਿਰਜਣਾ ਦੇ ਜ਼ਰੀਏ ਮਨੁੱਖੀ ਅਜ਼ਾਦੀ, ਬਰਾਬਰੀ ਤੇ ਭਾਈਚਾਰੇ ਦੇ ਸਿਧਾਂਤ ਦੇ ਨਾਲ-ਨਾਲ ਜ਼ਾਤ-ਪਾਤ ਰਹਿਤ ਸਮਾਜ ਦੀ ਦੇਣ ਅਤੇ ਇਸ ਤੋਂ ਇਲਾਵਾ ਰੈੱਡ ਕਰਾਸ ਤੇ ਖੇਡ ਸੰਸਾਰ ਨੂੰ ਦਿੱਤੀ ਅਗਵਾਈ ਨੂੰ ਅਸੀਂ ਸੰਸਾਰ ਵਿਚ ਨਸ਼ਰ ਨਹੀਂ ਕਰ ਸਕੇ। ਸਾਡੇ ਵਿੱਦਿਅਕ ਕੋਰਸਾਂ ਵਿਚ ਲੋਕਤੰਤਰੀ ਸਿਧਾਂਤਾਂ ਨੂੰ ਪ੍ਰਗਟ ਕਰਨ ਦਾ ਸਿਹਰਾ ਫਰਾਂਸ ਦੀ ਕ੍ਰਾਂਤੀ ਨੂੰ ਦਿੱਤਾ

ਜਾ ਰਿਹਾ ਹੈ ਜਾਂ ਰੈੱਡ ਕਰਾਸ ਦੀ ਸ਼ੁਰੂਆਤ ਕਰਨ ਦਾ ਸਿਹਰਾ ਹੈਨਰੀ ਡਿਊਨਾ ਨੂੰ ਮਿਲਦਾ ਹੈ। ਇਸ ਤਰ੍ਹਾਂ ਹੀ ਅਜੋਕੀਆਂ ਓਲੰਪਿਕ ਖੇਡਾਂ ਦਾ ਸਿਹਰਾ ਕੌਬਰਤਿਨ ਨੂੰ ਦਿੱਤਾ ਜਾਂਦਾ ਹੈ। ਪਾਰਲੀਮੈਂਟ ਵਿਚ ਪਹਿਲੇ ਰੈਜ਼ੋਲਿਊਸ਼ਨ ਦਾ ਮਾਣ ਬ੍ਰਿਟਿਸ਼ ਪਾਰਲੀਮੈਂਟ ਨੂੰ ਦਿੱਤਾ ਗਿਆ ਹੈ। ਜਦੋਂ ਕਿ ਇਨ੍ਹਾਂ ਸਭ ਪਹਿਲੂਆਂ ਸਬੰਧੀ ਗੁਰੂ ਗੋਬਿੰਦ ਸਿੰਘ ਸਾਹਿਬ ਮਨੁੱਖੀ ਸਮਾਜ ਦੇ ਸ਼੍ਰੋਮਣੀ ਰਹਿਨੁਮਾ ਬਣੇ।

ਪਰ ਅਫ਼ਸੋਸ ਇਹ ਹੈ ਕਿ ਗੁਰੂ ਸਾਹਿਬਾਨ ਦੀ ਲਾਸਾਨੀ ਸਿਰਜਣਾ ਤੇ ਕੌਮੀ ਦੇਣ ਬਾਰੇ ਇਕ ਮਤ ਹੋਣ ਦੇ ਬਾਵਜੂਦ ਵੀ ਅਸੀਂ ਸਾਰੇ ਮਾਨਸਿਕ ਤੇ ਸਿਧਾਂਤਕ ਤੌਰ 'ਤੇ ਆਪਸ ਵਿਚ ਇਕੱਠੇ ਨਹੀਂ ਹੋ ਸਕੇ। ਜੇ ਅਸੀਂ ਗੁਰੂ ਸਾਹਿਬ ਵੇਲੇ ਜਾਂ ਘਟੋ-ਘੱਟ ਅਜ਼ਾਦ ਹੋਣ ਤੋਂ ਬਾਅਦ ਹੁਣ ਹੀ ਗੁਰੂ ਦੇ ਨਾਲ ਹੁੰਦੇ ਤਾਂ ਸਾਡੀਆਂ ਪੀੜ੍ਹੀਆਂ ਗੁਰੂ ਸਾਹਿਬਾਨ ਤੇ ਸ਼ਹੀਦਾਂ-ਮੁਰੀਦਾਂ ਦੇ ਧਰਮੀ ਤੇ ਸਦਾਚਾਰਿਕ ਫ਼ਲਸਫ਼ੇ ਤੋਂ ਹੁਣ ਵਾਂਗ ਬੇਮੁੱਢ ਨਾ ਹੁੰਦੀਆਂ। ਖ਼ੈਰ! ਚੰਗਾ ਹੋਵੇ ਕਿ ਜੇ ਹੁਣ ਵੀ ਅਸੀਂ 'ਦੇਰ ਆਏ ਦਰੁਸਤ ਆਏ' ਦੀ ਪ੍ਰੰਪਰਾ ਨਿਭਾ ਦੇਈਏ।

ਅਕਸਰ ਹੀ ਇਹ ਹੋਇਆ ਹੈ ਕਿ ਜਰਵਾਣੀਆਂ ਕੌਮਾਂ ਇਤਿਹਾਸ ਸਿਰਜਦੀਆਂ ਤਾਂ ਹਨ ਪਰ ਲਿਖਦੀਆਂ ਨਹੀਂ। ਇਸ ਦਾ ਕਾਰਨ ਇਹ ਹੈ ਕਿ ਜੇ ਉਨ੍ਹਾਂ ਨੂੰ ਤਲਵਾਰ ਛੱਡਣ ਦਾ ਮੌਕਾ ਮਿਲੇ ਤਾਂਹੀਓਂ ਤਾਂ ਉਹ ਲਿਖਣ-ਪੜ੍ਹਣ ਦਾ ਕੰਮ ਕਰਨ। ਪਰ ਇਹ ਕਦੇ ਵੀ ਨਹੀਂ ਹੁੰਦਾ ਕਿਉਂਕਿ ਮਰਜੀਵੜੇ ਤਾਂ ਸ਼ਹੀਦੀਆਂ ਪਾ ਜਾਂਦੇ ਹਨ ਤੇ ਸੰਘਰਸ਼ੀ ਯੋਧਿਆਂ ਕੋਲ ਲਿਖਣ-ਪੜ੍ਹਣ ਦਾ ਕੋਈ ਸਮਾਂ ਹੀ ਨਹੀਂ ਹੁੰਦਾ।

ਖ਼ੈਰ! ਉਨ੍ਹਾਂ ਦੀਆਂ ਮਾਰੀਆਂ ਤੇਗਾਂ ਸਦਕਾ ਉਨ੍ਹਾਂ ਤੋਂ ਬਾਅਦ ਰਾਜ-ਭਾਗ ਦੇ ਫਲ-ਮੇਵੇ ਛਕਣ ਵਾਲੀਆਂ ਪੀੜ੍ਹੀਆਂ ਵਜੋਂ ਅਸੀਂ ਵੀ ਤਾਂ ਕਿਸੇ ਕਰਮ ਦੇ ਨਹੀਂ ਕਿ ਅਸੀਂ ਆਪਣੇ ਇਸ਼ਟ-ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਦਾ ਇਤਿਹਾਸ ਹੀ ਲਿਖ ਦੇਈਏ। ਉਨ੍ਹਾਂ ਦੀਆਂ ਜੀਵਨੀਆਂ ਤੇ ਕਾਰਨਾਮਿਆਂ ਬਾਰੇ ਲਿਖਣਾ ਤਾਂ ਦੂਰ ਦੀ ਗੱਲ ਹੈ। ਅਸੀਂ ਉਨ੍ਹਾਂ ਦੇ ਜੀਵਨ ਦੇ ਤੱਥਾਂ ਬਾਰੇ ਜਾਂ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਸਾਲਾਂ ਤੇ ਤਾਰੀਖਾਂ ਬਾਰੇ ਵੀ ਪੂਰਨ ਤੌਰ 'ਤੇ ਭੰਬਲਭੂਸੇ ਵਿਚ ਪਏ ਹੋਏ ਹਾਂ।

ਆਖਿਰਕਾਰ ਹੁਣ ਇਸ ਪੱਖੋਂ ਤੱਥਾਂ ਅਤੇ ਤਿੱਥਾਂ-ਤਾਰੀਖਾਂ ਦਾ ਧੁੰਦਲਕਾ ਇੰਨਾ ਵਧ ਗਿਆ ਹੈ ਕਿ ਬੰਦਾ ਇਹ ਸਭ ਕੁੱਝ ਪੜ੍ਹ-ਸੁਣ ਕੇ ਬੌਂਦਲ ਜਿਹਾ ਜਾਂਦਾ ਹੈ ਤੇ ਉਸ ਨੂੰ ਆਪਣਾ ਸਮੁੱਚਾ ਵਜੂਦ ਹੀ ਕਾਫ਼ਿਰ ਹੁੰਦਾ ਜਾਪਦਾ ਹੈ। ਪ੍ਰਮਾਤਮਾ ਨਾ ਕਰੇ ਜਿਵੇਂ ਸਾਡੇ ਗਿਆਨ ਵਿਹੂਣੇ ਸਮਾਜ ਨੇ ਰਮਾਇਣ ਤੇ ਮਹਾਂਭਾਰਤ ਨੂੰ ਮਿਥਿਹਾਸ ਬਣਾ ਦਿੱਤਾ ਹੈ। ਕਿਤੇ ਇਹ ਨਾ ਹੋਵੇ ਕਿ ਸਮੇਂ ਦੀ ਧੂੜ-ਮਿੱਟੀ ਥੱਲੇ ਅਸੀਂ ਆਪ ਹੀ ਦੱਬ ਜਾਈਏ। ਫਿਰ ਸਰੀਰਿਕ ਤੇ ਮਾਨਸਿਕ ਤੌਰ 'ਤੇ ਖ਼ੁਦ ਆਪ ਧੂੜ-ਮਿੱਟੀ ਬਣ ਕੇ ਆਪਣੇ ਜਿਊਂਦੇ-ਜਾਗਦੇ ਇਤਿਹਾਸ ਨੂੰ ਵੀ ਮਿਥਿਹਾਸ ਕਹਿਣ ਲੱਗ ਪਈਏ। ਜਿਸ

ਸਬੰਧੀ ਇਕ ਵਡਾ ਖ਼ਦਸ਼ਾ ਹੈ ਕਿ ਇਸ ਤਰ੍ਹਾਂ ਅਸੀਂ ਸਾਰੇ ਕੌਮੀ ਤੌਰ 'ਤੇ 'ਮੰਨੇ-ਪ੍ਰਮੰਨੇ ਖਿਸਕੰਤੂ' ਕਹਾਉਣ ਜਿਹੀ ਨਮੋਸ਼ੀ ਨਾ ਖੱਟ ਲਈਏ।

ਦਸਵੇਂ ਪਾਤਿਸ਼ਾਹ ਦੇ ਜੀਵਨ ਦੇ ਘਟਨਾਕ੍ਰਮ ਦੇ ਸਾਲ, ਮਹੀਨਿਆਂ ਬਾਰੇ ਅਤੇ ਉਨ੍ਹਾਂ ਦੇ ਫ਼ਲਸਫ਼ੇ ਦੀ ਗੱਲਬਾਤ ਕਰਦੇ ਹੋਏ; ਅਸੀਂ ਵੇਦਾਂਤ ਤੇ ਸਿਧਾਂਤ ਬਾਰੇ ਲੋੜ ਤੋਂ ਵੱਧ ਪਸੀਨੋ-ਪਸੀਨੀ ਹੋਏ ਜਾਪਦੇ ਹਾਂ। ਖਾਸ ਤੌਰ 'ਤੇ ਗੁਰੂ ਸਾਹਿਬ ਵਲੋਂ ਆਪਣੀ ਪਿਆਰੀ ਅਨੰਦਪੁਰੀ ਨੂੰ ਅਲਵਿਦਾ ਕਹਿਣ ਦਾ ਸਾਲ ਤੇ ਤਾਰੀਖ ਨਿਸ਼ਚਿਤ ਕਰਨ ਦੀ ਲੋੜ ਹੈ ਕਿਉਂਕਿ ਜੇ ਇਹ ਸਾਲ 1704 ਨਿਸ਼ਚਿਤ ਹੁੰਦਾ ਹੈ ਜਾਂ ਇਹ ਸੰਨ1705 ਬਣਦਾ ਹੈ ਤਾਂ ਗੁਰੂ ਸਾਹਿਬ ਦੇ ਜੀਵਨ ਬਾਰੇ ਸੰਨ 1704 ਤੋਂ ਬਾਅਦ ਉਨ੍ਹਾਂ ਦੇ ਪ੍ਰਲੋਕ ਗਮਨ ਤਕ ਦਾ ਘਟਨਾਕ੍ਰਮ ਕਾਫੀ ਤਬਦੀਲ ਹੋ ਜਾਂਦਾ ਹੈ। ਮਿਸਾਲ ਦੇ ਤੌਰ 'ਤੇ ਚਾਰੋਂ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਵਸ ਇਕ ਸਾਲ ਅੱਗੇ ਹੋ ਜਾਂਦੇ ਹਨ ਜਾਂ ਇਕ ਸਾਲ ਪਿੱਛੇ ਹੋ ਜਾਂਦੇ ਹਨ। ਇਸ ਤਰ੍ਹਾਂ ਹੀ ਮੁਕਤਸਰ ਦੀ ਜੰਗ ਅਤੇ ਦਮਦਮਾ ਸਾਹਿਬ ਵਿਖੇ ਕਿਆਮ ਦਾ ਸਾਲ ਅਤੇ ਸਮਾਂ ਵੀ ਵਕਤ ਦੇ ਹੇਰ-ਫੇਰ ਵਿਚ ਆ ਜਾਂਦਾ ਹੈ। ਅਜਿਹੇ ਹੋਰ ਵੀ ਬੜੇ ਸੁਆਲ ਹੋ ਸਕਦੇ ਹਨ ਜੋ ਸਾਨੂੰ ਸਾਡੀ ਭਾਵਨਾ ਅਤੇ ਸਾਡੇ ਉੱਦਮ ਉਪਰਾਲਿਆਂ ਤੋਂ ਥਿੜਕਾ ਸਕਦੇ ਹਨ।

ਇਸ ਤਰ੍ਹਾਂ ਹੀ ਆਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤੱਕ ਦਸਵੇਂ ਪਾਤਿਸ਼ਾਹ ਕਿਸ ਸਥਾਨ ਤੇ ਕਿੰਨਾ ਸਮਾਂ ਠਹਿਰੇ? ਕੀ ਗੁਰੂ ਸਾਹਿਬ ਕਿੜੀ ਅਫਗਾਨਾਂ ਗਏ? ਵਜ਼ੀਦਪੁਰ ਕਦੋਂ ਗਏ ਅਤੇ ਕਿਸ ਰਸਤੇ ਗਏ? ਮੁਕਤਸਰ ਦੀ ਜੰਗ ਦਾ ਸਮਾਂ ਤੇ 40 ਮੁਕਤਿਆਂ ਦੀ ਸ਼ਹੀਦੀ ਦਾ ਸਮਾਂ ਕਿਹੜਾ ਸੀ? ਲੰਮੇ ਜੱਟ ਪੁਰੇ ਕਿੰਨਾ ਚਿਰ ਰਹੇ? ਇਸ ਤਰ੍ਹਾਂ ਹੀ ਦਸਵੇਂ ਪਾਤਿਸ਼ਾਹ ਦੇ ਦੀਨਾ ਕਾਂਗੜ, ਲੱਖੀ ਜੰਗਲ, ਬਠਿੰਡੇ ਜਾਂ ਫਿਰ ਤਲਵੰਡੀ ਸਾਬੋ ਦੇ ਠਹਿਰਨ ਦੇ ਸਮੇਂ ਬਾਰੇ ਵੱਖੋ-ਵੱਖ ਕਿਆਸ ਅਰਾਈਆਂ ਹਨ। ਨਾਂਦੇੜ ਸਾਹਿਬ ਨੂੰ ਜਾਂਦੇ ਹੋਏ ਦਸਮੇਸ਼ ਪਿਤਾ ਨੇ ਜ਼ਿਆਦਾ ਰਸਤਾ ਰਾਜਸਥਾਨ ਦੇ ਰਾਹੀਂ ਤੈਅ ਕੀਤਾ।

ਇਸ ਰਸਤੇ ਬਾਰੇ ਵੀ ਆਪਣੀ ਸ਼ਰਧਾ ਤੇ ਸੂਝ ਅਨੁਸਾਰ ਵੱਖ-ਵੱਖ ਇਤਿਹਾਸਕਾਰਾਂ ਨੇ ਆਪਣੀ ਰਾਇ ਦੱਸੀ ਹੈ। ਖੋਜ ਦੇ ਪੱਖੋਂ ਅਤੇ ਇਤਿਹਾਸ ਨੂੰ ਠੀਕ ਪ੍ਰਸੰਗ ਵਿਚ ਪੇਸ਼ ਕਰਨ ਲਈ ਤਾਂ ਸ਼ਾਇਦ ਇਨ੍ਹਾਂ ਸੁਆਲਾਂ ਦੇ ਜੁਆਬ ਬਹੁਤ ਜ਼ਰੂਰੀ ਹਨ। ਪਰ ਇਨ੍ਹਾਂ ਸੁਆਲਾਂ ਦੇ ਜੁਆਬ ਵਜੋਂ ਕੋਈ ਵਾਦ-ਵਿਵਾਦੀ ਤੱਥ ਲਭ ਕੇ ਬਹਿਸ-ਮੁਬਾਸੇ ਵਿਚ ਪੈਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਗੁਰੂ ਸਾਹਿਬ ਤੇ ਉਨ੍ਹਾਂ ਦੇ ਸੇਵਕਾਂ ਵਲੋਂ ਕੀਤੀ ਘਾਲਣਾ ਤੇ ਕੁਰਬਾਨੀ ਪ੍ਰਤੀ ਸਾਡੀ ਸ਼ਰਧਾ ਤੇ ਸਤਿਕਾਰ ਭਾਵਨਾ ਵਿਚ ਇਨ੍ਹਾਂ ਸੁਆਲਾਂ ਜਾਂ ਜੁਆਬਾਂ ਨਾਲ ਫਰਕ ਨਹੀਂ ਪੈਣਾ ਚਾਹੀਦਾ।

ਪੰਜਾਬ ਸਰਕਾਰ ਵਲੋਂ ਸ੍ਰੀ ਅਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਤੱਕ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦਾ ਪੁਨਰ ਨਿਰਮਾਣ ਕਰਨ ਦਾ ਫੈਸਲਾ ਸ਼ਲਾਘਾਯੋਗ ਹੈ। ਪਰ ਅੱਗੇ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਅਬਿਚਲ ਨਗਰ, ਨੰਦੇੜ ਸਾਹਿਬ ਤੱਕ ਜਿਸ ਰਸਤੇ ਤੋਂ ਦਸਵੇਂ ਪਾਤਿਸ਼ਾਹ ਚਲ ਕੇ ਸੱਚਖੰਡ ਹਜ਼ੂਰ ਸਾਹਿਬ ਪਹੁੰਚੇ ਸਨ। ਇਸ ਮਾਰਗ ਦਾ ਵੀ ਨਾਮਕਰਣ 'ਗੋਬਿੰਦ ਮਾਰਗ' ਵਜੋਂ ਹੀ ਯਕੀਨੀ ਬਨਾਉਣਾ ਜ਼ਰੂਰੀ ਹੈ। ਇਥੇ ਦੱਸਣਾ ਯੋਗ ਹੋਵੇਗਾ ਕਿ ਇਸ ਮਾਰਗ ਨੂੰ ਸੁਨਿਸ਼ਚਤ ਕਰਨ ਦੀ ਵੀ ਜ਼ਰੂਰਤ ਹੈ। ਖਾਸ ਤੌਰ 'ਤੇ ਜਦੋਂ ਗੁਰੂ ਸਾਹਿਬ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਆਗਰੇ ਵਿਖੇ ਮਿਲੇ ਤਾਂ ਉਥੇ ਉਸ ਨੇ ਦਸਵੇਂ ਪਾਤਿਸ਼ਾਹ ਨੂੰ ਆਪਣੇ ਨਾਲ ਦੱਖਣ ਵੱਲ ਜਾਣ ਦੀ ਬੇਨਤੀ ਕੀਤੀ। ਇਸ ਸਮੇਂ ਦੇ ਦੌਰਾਨ ਗੁਰੂ ਸਾਹਿਬ ਆਗਰੇ ਦੇ ਆਸ-ਪਾਸ ਦੇ ਇਲਾਕਿਆਂ ਜਿਵੇਂ ਕਿ ਧੌਲਪੁਰ ਤੋਂ ਲੈ ਕੇ ਰਾਜਸਥਾਨ ਦੇ ਜੈਪੁਰ ਖਿੱਤੇ ਤਕ ਭ੍ਰਮਣ ਕਰਦੇ ਰਹੇ।

ਇਸ ਤਰ੍ਹਾਂ ਹੀ ਬੁਰਹਾਨਪੁਰ ਤੋਂ ਅੱਗੇ ਨੰਦੇੜ ਤਕ ਗੁਰੂ ਸਾਹਿਬ ਦੇ ਵਲੋਂ ਅਪਣਾਏ ਗਏ ਮਾਰਗ ਸਬੰਧੀ ਵੀ ਵੱਖ-ਵੱਖ ਵਿਦਵਾਨਾਂ ਦੀਆਂ ਵੱਖ-ਵੱਖ ਦਲੀਲਾਂ ਹਨ। ਮੇਰੀ ਸਮਝ ਮੁਤਾਬਿਕ ਇਹ ਕੋਈ ਵਿਵਾਦ ਦਾ ਵਿਸ਼ਾ ਨਹੀਂ ਹੈ। ਗੁਰੂ ਸਾਹਿਬ ਵਲੋਂ ਅਨੰਦਪੁਰ ਸਾਹਿਬ ਤੋਂ ਲੈ ਕੇ ਦਮਦਮਾ ਸਾਹਿਬ ਤੱਕ ਦੇ ਮਾਰਗ ਸਬੰਧੀ ਵੀ ਅਜਿਹੇ ਅਲੱਗ-ਅਲੱਗ ਵਿਚਾਰ ਮਿਲਦੇ ਹਨ। ਸਿਰਫ਼ ਸਮਝਣ ਵਾਲੀ ਗੱਲ ਇਹ ਹੈ ਕਿ ਦਸਵੇਂ ਪਾਤਿਸ਼ਾਹ ਨੇ ਉਨ੍ਹਾਂ ਨੂੰ ਦਰਪੇਸ਼ ਹਾਲਾਤਾਂ ਦੇ ਮੱਦੇਨਜ਼ਰ ਇਕ ਸਥਾਨ ਤੋਂ ਦੂਜੇ ਸਥਾਨ ਤਕ ਦੇ ਪ੍ਰਚਲਿਤ ਮਾਰਗ ਨੂੰ ਨਹੀਂ ਅਪਣਾਇਆ। ਪਰ ਇਸ ਦੇ ਨਾਲ ਹੀ ਜਿਥੇ ਵੀ ਉਨ੍ਹਾਂ ਨੂੰ ਸੰਗਤਾਂ ਵਲੋਂ ਬੇਨਤੀ ਹੁੰਦੀ ਸੀ ਜਾਂ ਉਹ ਉਸ ਇਲਾਕੇ ਵਿਚ ਕੁੱਝ ਦਿਨ ਠਹਿਰਨਾ ਪਸੰਦ ਕਰਦੇ ਸਨ ਤਾਂ ਉਹ ਅਕਸਰ ਆਸ-ਪਾਸ ਦੇ ਨਗਰ-ਕਸਬਿਆਂ ਵਿਚ ਸੰਗਤਾਂ ਦੇ ਨਾਲ ਧਰਮ ਪ੍ਰਚਾਰ ਤੋਂ ਇਲਾਵਾ ਉਸ ਸਮੇਂ ਦੀ ਪ੍ਰਸਥਿਤੀ ਨੂੰ ਨਜਿੱਠਣ ਲਈ ਵਿਚਾਰ-ਵਟਾਂਦਰਾ ਕਰਨ ਹਿਤ ਭ੍ਰਮਣ ਕਰਦੇ ਸਨ।

ਇਸ ਲਈ ਇਨ੍ਹਾਂ ਸਾਰੇ ਤੱਥਾਂ ਨੂੰ ਸਤਿਕਾਰ ਪੂਰਵਕ ਵਿਚਾਰਦੇ ਹੋਏ; ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਅਪਣਾਏ ਗਏ ਮਾਰਗਾਂ ਅਤੇ ਆਸ-ਪਾਸ ਦੇ ਕਸਬਿਆਂ ਦੀ ਸਹੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਇਨ੍ਹਾਂ ਇਲਾਕਿਆਂ ਦੀਆਂ ਮੌਜੂਦਾ ਸੰਗਤਾਂ ਨੂੰ ਇਸ ਗੱਲ ਦੀ ਤਸੱਲੀ ਹੋਵੇਗੀ ਕਿ ਗੁਰੂ ਚਰਨਾਂ ਦੀ ਛੋਹ ਸਦਕਾ; ਉਨ੍ਹਾਂ ਦੇ ਕਸਬਿਆਂ ਤੇ ਨਗਰਾਂ ਦਾ ਨਾਮ ਵੀ ਸਿੱਖ ਇਤਿਹਾਸ ਦਾ ਹਿੱਸਾ ਬਣੇਗਾ।

ਸਭ ਤੋਂ ਵੱਡੀ ਤੇ ਅਹਿਮ ਗੱਲ ਜੋ ਪਹਿਲਾਂ ਕਿਸੇ ਵੀ ਸ਼ਤਾਬਦੀ ਸਮਾਰੋਹਾਂ ਵਿਚ ਨਹੀਂ ਹੋ ਸਕੀ; ਉਹ ਇਹ ਹੈ ਕਿ ਗੁਰੂ-ਪੀਰਾਂ-ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਜੀਵਨੀਆਂ ਤੇ ਫ਼ਲਸਫ਼ੇ ਦਾ ਨਿਰੰਤਰ-ਲਗਾਤਾਰਤਾ ਵਿਚ ਪ੍ਰਚਾਰ ਤੇ ਪ੍ਰਸਾਰ ਨਹੀਂ

ਹੋ ਸਕਿਆ। ਬਸ ਜੁੱਮਾ-ਜੁੱਮਾ ਅੱਠ ਭਾਵ ਸ਼ੁੱਕਰਵਾਰ ਤੋਂ ਸ਼ੁੱਕਰਵਾਰ ਤੱਕ ਅੱਠ ਦਿਨ ਦੇ ਅਖਾਣ ਅਨੁਸਾਰ ਇਹ ਸਮਾਰੋਹ ਪਿੱਤਰਾਂ ਤੇ ਸ਼ਰਾਧਾਂ ਵਾਂਗ ਮਨਾਏ ਗਏ। ਜਿਵੇਂ ਸ਼ਰਾਧਾਂ ਸਮੇਂ ਸਿਰਫ਼ ਅਸੀਂ ਪਿੱਤਰਾਂ ਨੂੰ ਖੁਸ਼ ਕਰਨ ਲਈ ਹੀ ਪੂਜਾ-ਪਾਠ ਤੇ ਪੁੰਨ-ਦਾਨ ਕਰਦੇ ਹਾਂ। ਬੱਸ ਇਹ ਸ਼ਤਾਬਦੀਆਂ ਵੀ ਤਕਰੀਬਨ ਇੰਜ ਹੀ ਮਨਾਈਆਂ ਗਈਆਂ। ਸਾਰੀਆਂ ਸ਼ਤਾਬਦੀਆਂ ਦੇ ਸਮਾਗਮਾਂ ਦਾ ਮਹੱਤਵ ਬਾਦ ਵਿਚ ਚਾਰ ਦਿਨ ਦੀ ਚਾਂਦਨੀ, ਫਿਰ ਅੰਧੇਰੀ ਰਾਤ ਹੀ ਬਣਕੇ ਰਹਿ ਗਿਆ। ਜਿਸ ਕਾਰਨ ਬੇਅੰਤ ਜ਼ਰੂਰਤ ਦੇ ਬਾਵਜੂਦ ਵੀ ਅਸੀਂ ਧਾਰਮਿਕ, ਸਮਾਜਿਕ ਤੇ ਸਦਾਚਾਰਕ ਪੱਖੋਂ ਸਮਾਜ ਦੇ ਵਿਗੜਦੇ ਜਾ ਰਹੇ ਗਰਦਿਸ਼ੇ-ਹਾਲਾਤ ਨੂੰ ਮੋੜਨਾ ਤਾਂ ਕੀ ਸੀ; ਠੱਲ੍ਹ ਵੀ ਨਹੀਂ ਪਾ ਸਕੇ। ਹੁਣ ਇਨਸਾਨੀ ਕਦਰਾਂ-ਕੀਮਤਾਂ ਦੇ ਗਿਰਾਵਟੀ ਦੌਰੇ-ਦੌਰਾਂ ਨੂੰ ਨਵੀਂ ਸੇਧ ਦੇ ਕੇ ਕੌਮ ਨੂੰ ਗੁਰਬਾਣੀ ਦੇ ਆਸ਼ੇ ਅਨੁਸਾਰ ਢਾਲਣ ਦੀ ਅਤਿਅੰਤ ਜ਼ਰੂਰਤ ਹੈ।

ਸੋ ਅਰਦਾਸ ਬੇਨਤੀ ਹੈ ਕਿ 300 ਸਾਲ ਗੁਰੂ ਦੇ ਨਾਲ ਕਹਿਣ ਤੋਂ ਪਹਿਲਾਂ ਆਪਣੇ ਮਨਾਂ ਨੂੰ ਰਹਾਉ ਦੇ ਕੇ ਵਿਚਾਰ ਕਰੀਏ ਕਿ ਸਿਰਫ਼ 300 ਸਾਲ ਹੀ ਕਿਉਂ? ਗੁਰੂ ਸਾਡੇ ਨਾਲ ਗਣਿਤ ਦੇ ਹਿਸਾਬ ਨਾਲ 300 ਸਾਲ ਨਹੀਂ; ਸਗੋਂ ਬਾਬੇ ਨਾਨਕ ਦੇ ਸਮੇਂ ਤੋਂ 539 ਸਾਲ ਹੀ ਨਹੀਂ ਬਲਕਿ ਆਦਿ ਤੋਂ ਜੁਗਾਦਿ ਤੱਕ ਹੈ। ਖ਼ੈਰ! ਅਸੀਂ ਅੱਜ ਇਕ ਬਹੁਤ ਵੱਡੀ ਗਿਣਤੀ ਵਿਚ ਗੁਰੂ ਦੇ ਨਾਲ ਹੋਣ ਦੀ ਨਾਅਰੇਬਾਜ਼ੀ ਮਹਿਜ ਇਕ ਰਿਵਾਇਤ ਨਿਭਾਉਣ ਦੀ ਗਰਜ਼ ਨਾਲ ਕਰ ਰਹੇ ਹਾਂ। ਕਾਸ਼! ਅਸੀਂ ਸੱਚਮੁਚ ਹੀ ਗੁਰੂ ਵਾਲੇ ਬਣ ਸਕਦੇ ? ਖ਼ੈਰ! ਬੰਦਾ ਭੁੱਲਣਹਾਰ ਹੈ ਅਤੇ ਪਰਮ ਪਿਤਾ ਪਰਮਾਤਮਾ ਤੇ ਗੁਰੂ ਦੋਨੋਂ ਹੀ ਬਖਸ਼ਿੰਦ ਹਨ। ਸੋ ਰੱਬ ਦੇ ਦਰਿ-ਘਰਿ ਜੋਦੜੀ ਹੈ ਕਿ ਇਸ ਪਾਵਨ ਪੁਰਬ 'ਤੇ ਅਸੀਂ ਗੁਰੂ ਵਾਲੇ ਬਣ ਸਕੀਏ। ਰੱਬ ਮਿਹਰ ਕਰੇ।



4

# ਮਨਾਂ ਨੂੰ ਰਹਾਓ ਦੇਣ ਦੀ ਲੋੜ

ਅਕਾਲ ਪੁਰਖ ਦੇ ਦਰਿ 'ਤੇ ਸਮੁੱਚੀ ਮਾਨਵਤਾ ਦੇ ਭਲੇ ਲਈ ਕੀਤੀ ਸਿੱਖ ਧਰਮ ਦੀ ਅਰਦਾਸ ਬੰਦਨਾ "ਨਾਨਕ ਨਾਮ ਚੜ੍ਹਦੀ ਕਲ੍ਹਾ ਤੇਰੇ ਭਾਣੇ ਸਰਬੱਤ ਦਾ ਭਲਾ" ਸੰਸਾਰ ਭਰ ਵਿਚ ਲੋਕਾਈ ਵੱਲੋਂ ਕੀਤੀਆਂ ਜਾ ਰਹੀਆਂ ਅਰਦਾਸਾਂ ਵਿੱਚ ਇੱਕ ਵਿਲੱਖਣ ਅਰਜ਼ੋਈ ਹੈ। ਪਰਮ ਪਿਤਾ ਪ੍ਰਮਾਤਮਾ ਤੋਂ ਉਸ ਦੀ ਰਜ਼ਾ ਅਨੁਸਾਰ ਸਰਬੱਤ ਦਾ ਭਲਾ ਮੰਗਣ ਤੇ ਨਾਮ ਸਦਕਾ ਚੜ੍ਹਦੀ ਕਲਾ ਵਿਚ ਰਹਿਣ ਦੀ ਇਹ ਅਲੌਕਿਕ ਜੋਦੜੀ-ਅਰਜ਼ੋਈ ਮਨੁੱਖਤਾ ਦੇ ਅਧਿਆਤਮਿਕ ਤੇ ਸਮਾਜਿਕ ਇਤਿਹਾਸ ਵਿੱਚ ਬਿਲਕੁਲ ਨਿਵੇਕਲਾ ਸਥਾਨ ਰੱਖਦੀ ਹੈ। ਇਹ ਆਪਣੇ ਆਪ ਵਿੱਚ ਸਰਬ-ਸੰਪੰਨ ਤੇ ਸੰਪੂਰਨ ਅਰਦਾਸ ਬੇਨਤੀ ਹੈ। ਅਸੀਂ ਵਡਭਾਗੇ ਹਾਂ ਕਿ ਆਪਣੇ ਵੱਡ-ਵਡੇਰਿਆਂ ਤੋਂ ਅਜਿਹੀ ਅਰਦਾਸ ਰੂਪੀ ਇਲਾਹੀ ਪ੍ਰੇਰਨਾ ਤੇ ਜੀਵਨ ਸੇਧ ਮਿਲੀ ਹੈ ਕਿ ਜਿਸ ਵਿਚ ਬ੍ਰਹਿਮੰਡ ਦੀ 'ਏਕੋ' ਸਰਬ ਵਿਆਪਕ ਤੇ ਸਰਬ ਸ਼ਕਤੀਮਾਨ ਸ਼ਕਤੀ ਅਕਾਲ ਪੁਰਖ ਦੇ ਨਾਮ-ਸਿਮਰਨ ਦਾ ਆਦੇਸ਼ ਹੈ। ਫਿਰ ਇਸ ਤੋਂ ਅੱਗੇ 'ਧੁਰ ਕੀ ਬਾਣੀ ਦੇ ਬੋਹਿਥ' ਸਾਗਰੋ-ਰਤਨਾਗਰੋ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ "ਸ਼ਬਦ-ਗੁਰੂ" ਰੂਪ ਵਿਚ ਮੰਨਣ ਦਾ ਸੰਕਲਪ ਦ੍ਰਿੜ ਕਰਵਾਇਆ ਗਿਆ ਹੈ।



ਗੁਰਬਾਣੀ ਤੋਂ ਮਿਲੀ ਸੇਧ ਸਦਕਾ ਅਸੀਂ ਅਧਿਆਤਮਕ ਤੇ ਦੁਨਿਆਵੀ ਜ਼ਿੰਦਗੀ ਦੇ ਹਰ ਪਹਿਲੂ ਅਤੇ ਹਰ ਨੁਕਤਾ ਨਿਗਾਹ ਤੋਂ ਬਹੁਤ ਹੀ ਭਾਗਾਂ ਵਾਲੇ ਹਾਂ ਕਿ ਅਸੀਂ ਅਲੌਕਿਕ 'ਸ਼ਬਦ-ਗੁਰੂ' ਦੇ ਲੜ ਲੱਗੇ ਹਾਂ। ਜਿਸ ਸਦਕਾ ਸਾਡੀ ਕੌਮੀ ਤੌਰ 'ਤੇ ਸੰਸਾਰ ਵਿਚ ਇਕ ਬਹੁਤ ਹੀ ਨਿਵੇਕਲੀ ਤੇ ਸ਼ਾਨਾਮਤੀ ਵਿਰਾਸਤੀ ਪਛਾਣ ਹੈ। ਹੁਣ ਜਦੋਂ ਅਸੀਂ 'ਰਾਜ ਕਰੇਗਾ ਖਾਲਸਾ' ਦਾ ਬੁਲੰਦਤਰੀਨ ਵਿਸ਼ਵਾਸ ਆਪਣੇ ਦਿਲ-ਦਿਮਾਗ

ਵਿਚ ਚਿਤਵਦੇ ਹਾਂ ਤਾਂ ਸਾਡੇ ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ 'ਏਕ ਜੋਤ' ਗੁਰੂ ਸਾਹਿਬਾਨ ਵੱਲੋਂ ਕਲਮ ਤੋਂ ਤਲਵਾਰ ਤੱਕ ਦਾ ਸਫ਼ਰ ਦ੍ਰਿਸ਼ਟਮਾਨ ਹੁੰਦਾ ਹੈ। ਇਸ ਦੇ ਨਾਲ ਹੀ ਸਾਡੇ ਗੁਰੂ ਸਾਹਿਬਾਨ ਦਾ ਜੀਵਨ ਤੇ ਉਨ੍ਹਾਂ ਦਾ ਜੀਵਨ ਸੰਗਰਾਮ ਸਾਨੂੰ ਸਪਸ਼ਟ ਦਰਸਾਉਂਦਾ ਹੈ ਕਿ ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਦੁਨਿਆਵੀ ਰਾਜ ਦੀ ਨਹੀਂ ਸਗੋਂ ਸਾਨੂੰ "ਮਨਿ ਜੀਤੈ ਜਗੁ ਜੀਤੁ" ਦੀ ਗੁੜ੍ਹਤੀ ਦਿੱਤੀ ਹੈ।

ਮਨੁੱਖ ਇਸ ਅਰਦਾਸ ਦੁਆਰਾ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਜਪਣ ਵਾਲਾ ਅਤੇ ਸਰਬ ਮਾਨਵ ਹਿੱਤਕਾਰੀ ਸੋਚ ਦਾ ਧਾਰਣੀ ਬਣਦਾ ਹੈ। ਇਸ ਤਰ੍ਹਾਂ ਦੁਨਿਆਵੀ ਬੰਦਾ ਵਾਹਿਗੁਰੂ ਦੀ ਕ੍ਰਿਪਾ ਦੁਆਰਾ ਆਦਮੀ ਤੋਂ ਇਨਸਾਨ ਬਣਨ ਲਈ ਲੋਕ ਭਲਾਈ ਹਿੱਤ ਕੀਤੇ ਕਿਰਤ-ਕਾਰਜਾਂ ਸਦਕਾ ਉਚੇਰੀਆਂ ਮਾਨਵੀ ਮੰਜ਼ਿਲਾਂ ਵੱਲ ਵੱਧਦਾ ਹੈ। ਇਸ ਤਰ੍ਹਾਂ ਪ੍ਰਾਣੀ ਆਪਣੀਆਂ ਗਿਰਾਵਟੀ ਮਾਨਸਿਕ ਬਿਰਤੀਆਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ 'ਤੇ ਗਲਬਾ ਪਾਉਂਦਾ ਹੈ। ਤੇ ਫਿਰ ਉਹ ਸੱਤ-ਸੰਤੋਖ ਤੇ ਸਰਮ-ਧਰਮ ਵਰਗੇ ਸਾਤਵਿਕ ਗੁਣਾਂ ਨੂੰ ਆਦਰਸ਼ ਜੀਵਨ ਦੇ ਸਿਧਾਂਤਾਂ ਵਜੋਂ ਗ੍ਰਹਿਣ ਕਰਦਾ ਹੈ। ਸਿਰਫ਼ ਇਸ ਜੁਗਤ-ਭੁਗਤ ਸਦਕਾ ਹੀ ਦੁਨਿਆਵੀ ਜੀਵ ਸਰਬੱਤ ਦਾ ਭਲਾ ਮੰਗਣ ਤੇ ਚੜ੍ਹਦੀ ਕਲਾ ਜਿਹੇ ਗੁਣ ਸੰਪੰਨ ਜੀਵਨ ਦਾ ਧਾਰਨੀ ਹੋ ਕੇ ਪਰਮ-ਪਿਤਾ ਪ੍ਰਮਾਤਮਾ ਦੇ ਨਜ਼ਦੀਕ ਹੋ ਕੇ ਮੁਕਤ ਹੋ ਸਕਦਾ ਹੈ।

ਸਿੱਖ ਮੱਤ ਅਨੁਸਾਰ ਇਹ ਰੂਹਾਨੀ ਅਰਦਾਸ ਕਰਨ ਤੋਂ ਪਹਿਲਾਂ ਜ਼ਰੂਰੀ ਹੈ ਮਨੁੱਖੀ ਆਤਮਾ ਆਪਣੇ ਆਪ ਨੂੰ ਸਰਬ ਸਕਤੀਮਾਨ ਪ੍ਰਮਾਤਮਾ ਨੂੰ ਪੂਰਨ ਤੌਰ 'ਤੇ ਸਮਰਪਿਤ ਕਰੇ। ਫਿਰ ਹਰ ਪਲ-ਹਰ ਘੜੀ ਆਪਣੇ ਦੁੱਖ-ਸੁੱਖ ਵਿੱਚ ਅਕਾਲ ਪੁਰਖ ਵਾਹਿਗੁਰੂ ਦੇ ਭਾਣੇ ਨੂੰ ਉਸ ਦੇ ਹੁਕਮ ਭਾਵ ਉਸ ਦੀ ਰਜ਼ਾ ਨੂੰ ਸਤਿ ਬਚਨ ਵਜੋਂ ਤਵ-ਪ੍ਰਸਾਦਿ ਦੇ ਰੂਪ ਵਿੱਚ ਤਨੋਂ-ਮਨੋਂ ਕਬੂਲ ਕਰੇ। ਮਨੁੱਖੀ ਆਤਮਾ ਕਿਉਂਕਿ ਉਸ ਪਰਮ-ਆਤਮਾ ਅਰਥਾਤ ਪ੍ਰਮਾਤਮਾ ਦਾ ਇੱਕ ਅਨਿੱਖੜਵਾਂ ਅੰਸ਼ ਹੈ; ਇਸ ਲਈ ਉਸ ਵਾਸਤੇ ਸਭ ਤੋਂ ਵੱਧ ਇਹ ਜ਼ਰੂਰੀ ਹੈ ਕਿ ਉਹ ਪਹਿਲਾਂ ਆਪ ਖ਼ੁਦ ਪ੍ਰਮਾਤਮਾ ਨਾਲ ਮਨ ਬੁੱਧੀ ਤੇ ਕਰਮ ਦੁਆਰਾ ਇੱਕਮਿੱਕ ਹੋਵੇ। ਫਿਰ ਉਹ ਪ੍ਰਭੂ ਦੇ ਦਰਿ-ਘਰਿ ਤੋਂ ਸਹਿਜ ਅਨੰਦ ਦੀ ਪ੍ਰਾਪਤੀ ਲਈ ਬੇਨਤੀ ਕਰੇ।

ਸਿੱਖ ਮੱਤ ਦੀ ਅਰਦਾਸ ਵਿਚ ਪ੍ਰਿਥਮ ਭਗੌਤੀ ਭਾਵ ਸਰਬ-ਵਿਆਪੀ ਬ੍ਰਹਿਮੰਡੀ ਸ਼ਕਤੀ ਨੂੰ ਸਿਮਰਨ ਤੋਂ ਬਾਅਦ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸਵੀਂ ਪਾਤਿਸ਼ਾਹੀ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਾਰੇ ਗੁਰੂ ਸਾਹਿਬਾਨ ਦੀ ਸ਼ਖਸੀਅਤੀ ਵਿਲੱਖਣਤਾ ਅਤੇ ਉਨ੍ਹਾਂ ਵਲੋਂ ਕੌਮ ਨੂੰ ਦਿੱਤੀਆਂ ਲਾਸਾਨੀ ਤੇ ਲਾਫਾਨੀ ਬਖਸ਼ਿਸ਼ਾਂ ਤੇ ਬਰਕਤਾਂ ਦਾ ਧਿਆਨ-ਸਿਮਰਨ ਹੈ।

ਇਸ ਉਪਰੰਤ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦੇ ਚਾਰ ਸਾਹਿਬਜ਼ਾਦੇ, ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜੋਰਾਵਰ ਸਿੰਘ ਜੀ, ਸਾਹਿਬ ਫ਼ਤਹਿ ਸਿੰਘ ਜੀ, ਪੰਜ ਪਿਆਰੇ, ਚਾਲੀ ਮੁਕਤੇ, ਸ਼ਹੀਦਾਂ, ਮੁਰੀਦਾਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਗੁਰਮੁੱਢ ਪਿਆਰਿਆਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਧਰਮ ਹੇਤ ਸੀਸ ਦਿਤੇ, ਆਰਿਆਂ ਨਾਲ ਚਿਰਵਾਏ ਗਏ, ਅੱਗ ਵਿਚ ਸਾੜੇ ਗਏ, ਦੇਗਾਂ ਵਿਚ ਉਬਾਲੇ ਗਏ, ਜਿਨ੍ਹਾਂ ਮਹਾਂਪੁਰਖਾਂ ਨੇ ਬੰਦ-ਬੰਦ ਕਟਵਾਏ, ਖੋਪੜੀਆਂ ਲੁਹਾਈਆਂ, ਪੁੱਠੀਆਂ ਖੱਲ੍ਹਾਂ ਉਤਰਵਾਈਆਂ, ਚਰਖੜੀਆਂ 'ਤੇ ਚੜ੍ਹੇ; 'ਸੀਏ' ਤੱਕ ਨਹੀਂ ਕੀਤੀ। ਭਾਣਾ ਮਿੱਠਾ ਕਰਕੇ ਮੰਨਿਆ, ਸਿੱਖੀ ਸਿਦਕ ਕੇਸਾਂ ਸਵਾਸਾਂ ਸੰਗ ਨਿਭਾਇਆ। ਇਸ ਦੇ ਨਾਲ ਹੀ ਜਿਨ੍ਹਾਂ ਮਾਈਆਂ ਨੇ ਮੀਰ ਮੰਨੂੰ ਦੀ ਜੇਲ ਵਿਚ ਸਵਾ-ਸਵਾ ਮਣ ਪੀਸਣ ਪੀਸਿਆ, ਅੱਧੀ-ਅੱਧੀ ਰੋਟੀ ਤੇ ਪਿਆਲਾ-ਪਿਆਲਾ ਪਾਣੀ 'ਤੇ ਗੁਜ਼ਾਰਾ ਕੀਤਾ ਤੇ ਆਪਣੇ ਸ਼ੀਰ ਖੋਰ ਬੱਚਿਆਂ ਦੇ ਟੋਟੇ ਆਪਣੀਆਂ ਝੋਲੀਆਂ ਵਿਚ ਪਵਾਏ, ਤਿਨ੍ਹਾਂ ਸਮੂਹ ਸ਼ਹੀਦ ਸਿੰਘਾਂ-ਸਿੰਘਣੀਆਂ ਦੀ ਕਮਾਈ ਦਾ ਧਿਆਨ ਧਰਨ ਦਾ ਸੰਕਲਪ ਦ੍ਰਿੜ ਕਰਵਾਇਆ ਗਿਆ ਹੈ।

ਫਿਰ ਅਰਦਾਸ ਵਿਚ ਜੁੜੀ ਸਮੂਹ ਸਾਧ ਸੰਗਤ ਨੂੰ ਆਦੇਸ਼ ਹੈ ਕਿ ਗੁਰਦੁਆਰਿਆਂ ਦੇ ਸੁਧਾਰ ਹਿਤ ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰੇ, ਸ਼ਹੀਦੀਆਂ ਪ੍ਰਾਪਤ ਕੀਤੀਆਂ; ਤਿਨ੍ਹਾਂ ਸਿੰਘਾਂ-ਸਿੰਘਣੀਆਂ ਦੀ ਪਵਿਤਰ ਕਮਾਈ ਦਾ ਧਿਆਨ ਕਰਦੇ ਹੋਏ ਸ੍ਰੀ ਵਾਹਿਗੁਰੂ ਬੋਲਣ। ਫਿਰ ਪੰਜ ਤਖਤਾਂ, ਸਰਬੱਤ ਗੁਰਦੁਆਰਿਆਂ, ਤੀਰਥਾਂ, ਗੁਰਧਾਮਾਂ, ਝੰਡੇ-ਬੁੰਗਿਆਂ ਤੇ ਜਿਨ੍ਹਾਂ ਗੁਰਧਾਮਾਂ ਤੋਂ ਖਾਲਸਾ ਜੀ ਨੂੰ ਵਿਛੋੜਿਆ ਗਿਆ ਹੈ ਉਨ੍ਹਾਂ ਦੇ ਦਰਸ਼ਨ ਦੀਦਾਰ ਬਖਸ਼ਣ ਦੀ ਸੰਗਤ ਵਲੋਂ ਬੇਨਤੀ ਕੀਤੀ ਜਾਂਦੀ ਹੈ।

ਪ੍ਰਿਥਮੈ ਸਮੂਹ ਖਾਲਸੇ ਜੀ ਕੀ ਅਰਦਾਸ ਹੈ ਸਮੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੈ, ਚਿਤ ਆਵਣ ਕਾ ਸਦਕਾ ਸਰਬ ਸੁਖ ਹੋਵੈ, ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਹਿ ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ ਖਾਲਸਾ ਸਾਹਿਬ ਜੀ ਬੋਲਣਾ ਜੀ ਸ੍ਰੀ ਵਾਹਿਗੁਰੂ।। ਸ੍ਰੀ ਵਾਹਿਗੁਰੂ।। ਅਖੀਰ ਵਿਚ ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ ਦੀ ਅਰਦਾਸ ਬੇਨਤੀ ਹੈ।

ਸਮਾਜ ਦੀਆਂ ਪੀੜ੍ਹੀ-ਦਰ-ਪੀੜ੍ਹੀ ਨਸਲਾਂ ਦੇ ਚੰਗੇ ਵਰਤਮਾਨ ਅਤੇ ਵਧੀਆ ਭਵਿੱਖ ਵਾਸਤੇ ਕੁਰਬਾਨੀ ਦੇ ਪੁੰਜ ਗੁਰੂਆਂ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਸੇਵਾ-ਘਾਲਣਾ ਤੇ ਸਰਬੰਸਦਾਨ ਤਕ ਵਾਰ ਦੇਣ ਦੀ ਵੱਡੀ-ਵਡਿਆਈ ਤੇ ਅਹਿਸਾਨਾਂ ਨੂੰ ਕੌਮੀ ਸ਼ੁਕਰਾਨੇ ਵਜੋਂ ਹਰ ਪਲ ਮਨਾਂ ਵਿਚ ਵਸਾਉਣ ਦੀ ਪ੍ਰੇਰਣਾ ਹੈ।

ਹੋਰ ਵੀ ਬੇਮਿਸਾਲ ਸਿਫ਼ਤ ਇਹ ਹੈ ਕਿ ਸਾਡੀ ਇਸ ਅਰਦਾਸ ਵਿਚ ਸਮੁੱਚੀ ਮਨੁੱਖਤਾ ਦੇ ਕਲਿਆਣ-ਮੰਗਲ ਹਿੱਤ 'ਤੇਰੇ ਭਾਣੇ ਸਰਬਤ ਦਾ ਭਲਾ' ਮੰਗਣ ਦਾ ਲਾਸਾਨੀ ਸੰਕਲਪ ਦ੍ਰਿੜ੍ਹਾਇਆ ਗਿਆ ਹੈ।

ਇਸ ਤਰ੍ਹਾਂ ਸਿੱਖ ਧਰਮ ਦੀ ਅਰਦਾਸ ਆਪਣੇ ਆਪ ਵਿਚ ਸੰਪੂਰਨ ਤੇ ਸਵੈ-ਸਪਸ਼ਟ ਹੈ। ਇਹ ਅਰਦਾਸ ਸਰਬਤ ਸ਼ਕਤੀਮਾਨ ਦੇ ਦਰਿ 'ਤੇ ਮਾਨਵਤਾ ਦੇ ਭਲੇ ਲਈ ਜੋਦੜੀ ਹੈ। ਇਸ ਦੇ ਨਾਲ ਹੀ ਇਸ ਅਰਦਾਸ ਵਿਚ ਸਿੱਖ ਮੱਤ ਦਾ ਸੰਪੂਰਨ ਇਤਿਹਾਸ ਤੇ ਫ਼ਲਸਫ਼ਾ ਵੀ ਸਮੋਇਆ ਹੋਇਆ ਹੈ। ਇਹ ਅਰਦਾਸ ਸਮੁੱਚੇ ਮਾਨਵ ਸਮਾਜ ਵਲੋਂ ਅਕਾਲ ਪੁਰਖ ਦੀ ਬ੍ਰਹਿਮੰਡੀ ਲੀਲ੍ਹਾ ਅਨੁਸਾਰ ਮਾਨਵ-ਕਲਿਆਣ ਲਈ ਪ੍ਰਗਟੇ ਗੁਰੂਆਂ, ਪੀਰਾਂ, ਭਗਤਾਂ, ਸ਼ਹੀਦਾਂ-ਮੁਰੀਦਾਂ ਅਤੇ 'ਸ਼ਬਦ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ' ਦੀ ਉਪਮਾ-ਵਡਿਆਈ ਨੂੰ ਡੰਡਿਉਤ ਬੰਦਨਾ ਹੈ। ਇਸ ਦੇ ਨਾਲ ਹੀ ਇਸ ਅਰਦਾਸ ਵਿਚ ਦੇਸ਼ ਤੇ ਧਰਮ ਦੀ ਰੱਖਿਆ ਲਈ ਆਪਾ ਵਾਰਨ ਵਾਲੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਦਾ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਗਿਆਨ-ਵਿਚਾਰ ਵੀ ਹੈ।

ਪਰ ਇਥੇ ਗੰਭੀਰਤਾ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਬੇਸ਼ੱਕ ਅਸੀਂ ਦਿਨ ਵਿਚ ਨਿਤਾ-ਪ੍ਰਤੀ ਦੀ ਅਰਦਾਸ ਵਿਚ ਸ਼ਾਮਿਲ ਹੋਣ ਸਮੇਂ ਅਰਦਾਸੀਏ ਸਿੰਘ ਵੱਲੋਂ ਧਿਆਨ ਧਰਨ ਦੇ ਆਦੇਸ਼ ਵਜੋਂ ਵਾਹਿਗੁਰੂ-ਵਾਹਿਗੁਰੂ ਤਾਂ ਕਹਿੰਦੇ ਹਾਂ, ਪਰ ਇਹ ਸਾਰਾ ਵਰਤਾਰਾ ਤਕਰੀਬਨ ਧਿਆਨ ਰਹਿਤ ਕਰਮਕਾਂਡੀ ਰੂਪ ਵਿਚ ਹੀ ਹੋ ਰਿਹਾ ਹੁੰਦਾ ਹੈ। ਸਾਡਾ ਮਨ ਅੰਤਰੀਵ ਤੋਂ ਅਰਦਾਸ ਦੇ ਸੁਨਹਿਰੇ ਸ਼ਬਦਾਂ ਦੇ ਪਿੱਛੇ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਫ਼ਲਸਫ਼ੇ ਨਾਲ ਘੱਟ ਹੀ ਜੁੜਦਾ ਹੈ।

ਇਸ ਦਾ ਇਕ ਵੱਡਾ ਕਾਰਨ ਇਹ ਹੈ ਕਿ ਅਸੀਂ ਆਪਣੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਨਾਲ ਜਨਮ-ਜਨਮਾਂਤਰਾਂ ਦੀ ਸੰਸਕਾਰਿਕ ਅਪਣੱਤ ਦੇ ਅਹਿਸਾਸ ਤੋਂ ਵਾਂਝੇ ਹਾਂ। ਇਸ ਲਈ ਅਸੀਂ ਉਨ੍ਹਾਂ ਨਾਲ ਜੁੜਣ ਤੋਂ ਅਸਮਰਥ ਰਹਿੰਦੇ ਹਾਂ। ਦੁਨਿਆਵੀ ਪੱਧਰ 'ਤੇ ਵੀ ਸਾਨੂੰ ਆਪਣੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਅਨਿੰਨ ਭਗਤਾਂ ਤੇ ਸੂਰਬੀਰਾਂ ਬਾਰੇ ਕੋਈ ਜ਼ਿਆਦਾ ਅਤਾ-ਪਤਾ ਹੀ ਨਹੀਂ ਹੈ ਕਿ ਕੁਰਬਾਨੀ ਦੇ ਇਹ ਪੁੰਜ ਕੌਣ ਸਨ ਜਾਂ ਇਹ ਕਿਸ ਨਗਰ ਖੇੜੇ ਦੇ ਰਹਿਣ ਵਾਲੇ ਸਨ? ਉਨ੍ਹਾਂ ਦੇ ਜੀਵਨ ਬਾਰੇ ਜਾਂ ਉਨ੍ਹਾਂ ਵੱਲੋਂ ਆਪਣੇ ਜੀਵਨਾਂ ਵਿਚ ਕੀਤੀ ਘਾਲ ਕਮਾਈ ਬਾਰੇ ਸਾਨੂੰ ਨਾਂਹ ਮਾਤਰ ਹੀ ਜਾਣਕਾਰੀ ਹੈ।

ਇਸ ਦਾ ਪ੍ਰਮਾਣ ਇਹ ਹੈ ਕਿ ਸਾਨੂੰ ਕਦੇ ਮਨ ਦੀਆਂ ਡੂੰਘਾਈਆਂ ਤੋਂ ਇਹ ਅਹਿਸਾਸ ਬਹੁਤ ਘੱਟ ਹੁੰਦਾ ਹੈ ਕਿ ਸਾਡੀ ਅਰਦਾਸ ਦੇ ਉਚਾਰਣ ਕਰਮ ਅਨੁਸਾਰ ਸਿੱਖ ਪੰਥ ਦੇ ਪੰਜ ਪਿਆਰੇ, ਚਾਲੀ ਮੁਕਤੇ, ਸ਼ਹੀਦ ਸਿੰਘ ਤੇ ਸਿੰਘਣੀਆਂ ਵੀ ਦੁਨਿਆਵੀ ਤੌਰ 'ਤੇ ਕਿਸੇ ਮਾਂ-ਬਾਪ ਦੇ ਧੀ-ਪੁੱਤਰ ਸਨ ਤੇ ਉਹ ਵੀ ਕਿਸੇ ਘਰ-ਪਰਿਵਾਰ ਲਈ ਖ਼ੁਦ

ਮਾਂ-ਬਾਪ ਤੇ ਭਾਈ-ਭੈਣ ਸਨ। ਕੁੱਲ ਮਿਲਾ ਕੇ ਸਾਡੇ ਇਸ ਆਚਰਣ ਦਾ ਨਤੀਜਾ ਇਹ ਹੈ ਕਿ ਅਸੀਂ ਕੌਮੀ ਪੱਧਰ 'ਤੇ ਆਪਣੇ ਪਰਮ ਸਤਿਕਾਰਯੋਗ ਵਡੇਰਿਆਂ ਨਾਲੋਂ ਆਪ ਹੀ ਬੇਗਾਨੇ ਹੋ ਕੇ ਤਕਰੀਬਨ ਟੁੱਟ ਹੀ ਚੁੱਕੇ ਹਾਂ। ਅਸੀਂ ਆਪਣੀ ਇਸ ਅਹਿਸਾਨ ਫ਼ਰਾਮੋਸ਼ੀ ਤੇ ਅਕ੍ਰਿਤਘਣਤਾ ਦੀ ਝੂਠੀ ਸਫਾਈ ਦੇਣ ਵਜੋਂ ਅਕਸਰ ਦਲੀਲ ਦਿੰਦੇ ਹਾਂ ਕਿ ਸਿੱਖ ਇਤਿਹਾਸ ਤਾਂ ਸਿਰਜ ਸਕਦੇ ਹਨ ਪਰ ਇਨ੍ਹਾਂ ਕੋਲ ਲਿਖਣ-ਪੜ੍ਹਣ ਦਾ ਸਮਾਂ ਨਹੀਂ ਹੈ। ਅਸੀਂ ਹਾਰੇ ਜੁਆਰੀਏ ਵਾਂਗੂ ਇਹ ਵੀ ਪੱਤਾ ਖੇਡਦੇ ਹਾਂ ਕਿ ਇਹ ਸਭ ਕੁੱਝ ਸਾਡੀ ਗੁਲਾਮੀ ਦੇ ਕਾਰਨ ਹੋਇਆ ਹੈ। ਬੇਸ਼ੱਕ ਕਿਸੇ ਹੱਦ ਤੱਕ ਤਾਂ ਇਸ ਨੂੰ ਠੀਕ ਸਮਝਿਆ ਜਾ ਸਕਦਾ ਹੈ।

ਪਰ ਜਦੋਂ ਅਸੀਂ ਆਪਣੀ ਇਤਿਹਾਸਕ ਵਿਰਾਸਤ ਨੂੰ ਸਾਂਭਣ ਤੇ ਉਜਾਗਰ ਕਰਨ ਪੱਖੋਂ ਅਜ਼ਾਦੀ ਦੇ ਬੀਤੇ ਤਕਰੀਬਨ 63 ਸਾਲਾਂ ਦਾ ਵਿਸ਼ਲੇਸ਼ਣ ਕਰਦੇ ਹਾਂ ਤਾਂ ਸਪਸ਼ਟ ਹੁੰਦਾ ਹੈ ਕਿ ਸਾਡਾ ਇਹ ਚਲਣ ਕੁੱਝ ਤਾਂ ਲੰਬੀ ਗੁਲਾਮੀ ਦੇ ਕਾਰਨ ਹੈ। ਪਰ ਇਸ ਤੋਂ ਵੀ ਵੱਧ ਇਹ ਗੁਲਾਮੀ ਦੇ ਨਤੀਜੇ ਵਜੋਂ ਸਾਡੀ ਗੁਲਾਮ ਜ਼ਹਿਨੀਅਤ ਤੇ ਅਣਗਹਿਲੀ ਦੇ ਕਾਰਨ ਹੈ। ਕੁੱਝ ਕੁ ਅਸੀਂ ਕੁਦਰਤੀ ਤੌਰ 'ਤੇ ਵੀ ਮੁੱਢ ਕਦੀਮ ਤੋਂ ਹੀ ਕੌਮੀਅਤ ਦੇ ਅਧਾਰ 'ਤੇ ਇਤਿਹਾਸ ਲਿਖਣ, ਪੜ੍ਹਨ-ਸਮਝਣ ਤੇ ਸੰਭਾਲਣ ਦੀ ਸਿਫ਼ਤ ਤੋਂ ਮਹਿਰੂਮ ਰਹੇ ਹਾਂ।

ਇਸ ਦਾ ਨਤੀਜਾ ਇਹ ਹੈ ਕਿ ਅਸੀਂ ਬੇਮਿਸਾਲ ਸੁਨਹਿਰੀ ਵਿਰਾਸਤ ਦੇ ਮਾਲਕ ਹੋ ਕੇ ਵੀ ਇਤਿਹਾਸਕ ਪੱਖੋਂ ਇੰਨੇ ਕੰਗਾਲ ਹਾਂ ਕਿ ਆਪਣੇ ਦੇਸ਼ ਤੇ ਕੌਮ ਦੇ ਧਾਰਮਿਕ, ਸਮਾਜਿਕ ਤੇ ਸਾਹਿਤਕ ਸਪੂਤਾਂ ਨੂੰ ਨਜ਼ਰ-ਅੰਦਾਜ਼ ਕਰਕੇ ਗ਼ੈਰ ਮੁਲਕੀ ਕੌਮਾਂ ਦੇ ਸੂਰਬੀਰਾਂ ਤੇ ਸਾਹਿਤਕਾਰਾਂ ਬਾਰੇ ਜਾਨਣ ਤੇ ਉਨ੍ਹਾਂ ਦੇ ਸੋਹਲੇ ਗਾਉਣ ਵਿਚ ਫ਼ਖਰ ਮਹਿਸੂਸ ਕਰਦੇ ਹਾਂ। ਇਸ ਸਬੰਧ ਵਿਚ ਸਾਡੀ ਸਥਿਤੀ 'ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ' ਵਾਲੀ ਬਣ ਚੁੱਕੀ ਹੈ।

ਇਸ ਸੰਦਰਭ ਵਿਚ ਕੌਮੀ ਸਵੈਮਾਣ ਦੀ ਗੱਲ ਇਹ ਹੈ ਕਿ ਪਿਛਲੇ ਤਕਰੀਬਨ ਇਕ ਹਜ਼ਾਰ ਸਾਲ ਤੋਂ ਅਤੇ ਖਾਸ ਤੌਰ 'ਤੇ ਕੌਮ ਦੇ ਸ਼੍ਰੋਮਣੀ ਸ਼ਹੀਦ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਪੰਜਾਬ ਦੀ ਚੱਪਾ-ਚੱਪਾ ਧਰਤੀ 12 ਮਹੀਨੇ 30 ਦਿਨ ਅਕਸਰ ਦੇਸ਼, ਧਰਮ ਤੇ ਕੌਮ ਦੇ ਰਖਵਾਲੇ ਅਨੇਕਾਂ ਸ਼ਹੀਦਾਂ ਦੇ ਲਹੂ ਨਾਲ ਰੰਗੀ ਗਈ ਹੈ। ਇਸ ਤਰ੍ਹਾਂ ਹੀ ਹੁਣ ਤੱਕ ਪਤਾ ਨਹੀਂ ਕਿੰਨੀ ਵਾਰ ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਨੇ ਆਪਣੇ-ਆਪ ਨੂੰ ਸ਼ਹੀਦਾਂ ਦੇ ਲਹੂ ਨਾਲ ਲਾਲ ਸੂਹੇ ਰੰਗ ਵਿਚ ਰੰਗਿਆ ਹੈ?

ਇਸ ਸਦਕਾ ਸੰਸਾਰ ਦੇ ਇਤਿਹਾਸ ਵਿਚ ਵਾਜਬ ਤੌਰ 'ਤੇ ਹੀ ਪੰਜਾਬ ਨੂੰ 'ਸ਼ਹਾਦਤਸਤਾਨ' ਭਾਵ ਸ਼ਹਾਦਤਾਂ ਦੀ ਧਰਤੀ ਅਤੇ ਪੰਜਾਬੀ ਕੌਮ ਨੂੰ ਸ਼ਹੀਦਾਂ ਦੀ

ਸਿਰਮੌਰ ਟਕਸਾਲ ਕਿਹਾ ਜਾ ਸਕਦਾ ਹੈ। ਪਰ ਇਸ ਪੱਖੋਂ ਸੰਸਾਰ ਦੇ ਇਤਿਹਾਸ ਦੀ ਗੱਲ ਤਾਂ ਛੱਡੋ; ਭਾਰਤ ਦੇ ਇਤਿਹਾਸ ਵਿਚ ਵੀ ਹੁਣ ਤੱਕ ਪੰਜਾਬ ਨੂੰ ਯੋਗ ਸਥਾਨ ਨਹੀਂ ਮਿਲ ਸਕਿਆ। ਇਹ ਠੀਕ ਹੈ ਕਿ ਸਾਰੇ ਕੁਰਬਾਨੀ ਦੇ ਪੁੰਜ ਸ਼ਹੀਦਾਂ ਦੇ ਜੀਵਨ ਤੇ ਕਾਰਨਾਮੇ ਕਦੇ ਵੀ ਨਹੀਂ ਲਿਖੇ ਜਾ ਸਕਦੇ। ਖਾਸ ਤੌਰ 'ਤੇ ਜਦੋਂ ਦੇਸ਼ ਤੇ ਕੌਮ ਨੇ ਹਜ਼ਾਰਾਂ ਸਾਲ ਦੀ ਲਗਾਤਾਰ ਗ਼ੈਰ ਮੁਲਕੀ ਨਾਬਰਾਂ ਤੇ ਜਾਬਰਾਂ ਦੀ ਗੁਲਾਮੀ ਝੱਲੀ ਹੋਵੇ।

ਇਸ ਦੇ ਨਾਲ ਹੀ ਇਹ ਵੀ ਇਤਿਹਾਸਕ ਸੱਚਾਈ ਹੈ ਕਿ ਅਕਸਰ ਸ਼ਹੀਦ ਪੈਦਾ ਹੀ ਕੌਮ ਦੇ ਉਸ ਤਬਕੇ ਵਿਚੋਂ ਹੁੰਦੇ ਹਨ ਜਿਸ ਨੂੰ ਕੁਦਰਤ ਨੇ ਦੁਨਿਆਵੀ ਤੇ ਮਾਇਕ ਸੁੱਖ-ਆਰਾਮ ਘੱਟ ਦਿੱਤੇ ਹੁੰਦੇ ਹਨ ਪਰ ਜਨਮ-ਜਨਮਾਂਤਰਾਂ ਦੇ ਸੰਸਕਾਰਾਂ ਦੀ ਪੂੰਜੀ ਨਾਲ ਨਿਵਾਜਿਆ ਹੁੰਦਾ ਹੈ। ਇਸ ਦੀ ਬਨਿਸਬਤ ਕੌਮ ਦੇ ਖੁਸ਼ਹਾਲ ਤੇ ਰੱਜੇ-ਪੁੱਜੇ ਤਬਕੇ ਦੇ ਲੋਕ ਜਾਂ ਤਾਂ ਨਿੱਜ ਸਵਾਰਥੀ ਜਿਹੇ ਬਣ ਕੇ ਆਪਣੇ ਘਰਾਂ ਵਿਚ ਹੀ ਅਨੰਦ-ਮੰਗਲ ਮਾਣਦੇ ਰਹੇ ਹਨ। ਹੋਰ ਵੀ ਜ਼ਿਆਦਾ ਅਮੀਰ ਲੋਕ ਆਪਣੀ ਦੌਲਤ ਤੇ ਸੁੱਖ-ਆਰਾਮ ਖੁੱਸ ਜਾਣ ਦੇ ਡਰ ਵਜੋਂ ਤਾਕਤਵਰ ਹਾਕਮਾਂ ਦੇ ਪਿੱਠੂ ਬਣਦੇ ਰਹੇ ਹਨ।

ਇਸ ਲਈ ਸ਼ਹੀਦਾਂ ਦੀ ਸ਼੍ਰੇਣੀ ਦਾ ਪਹਿਲਾਂ ਤਾਂ ਕੋਈ ਇਤਿਹਾਸ ਹੀ ਨਹੀਂ ਹੁੰਦਾ ਤੇ ਜਦੋਂ ਉਹ ਆਪਣੀ ਕੁਰਬਾਨੀ ਨਾਲ ਇਤਿਹਾਸ ਸਿਰਜਦੇ ਹਨ ਤਾਂ ਸ਼ਾਸਕ-ਪ੍ਰਸ਼ਾਸ਼ਕ ਉਸ ਨੂੰ ਦੇਸ਼ ਵਿਰੋਧੀ ਗਰਦਾਨ ਦਿੰਦੇ ਹਨ। ਫਿਰ ਸਮੇਂ ਦੀ ਧੂੜ-ਮਿੱਟੀ ਵਿਚ ਉਨ੍ਹਾਂ ਦੇ ਨਾਮ ਤੇ ਸਥਾਨ ਉਨ੍ਹਾਂ ਦੀਆਂ ਕੁਰਬਾਨੀਆਂ ਸਮੇਤ ਗੁੰਮਨਾਮ ਹੋ ਜਾਂਦੇ ਰਹੇ ਹਨ। ਇਹ ਵੀ ਸਮੇਂ ਦਾ ਸਿਤਮ ਹੈ ਕਿ ਸ਼ਹੀਦਾਂ ਦੀ ਅਜ਼ੀਮੋ-ਸ਼ਾਨ ਵਿਰਾਸਤ ਦੇ ਵਾਰਸ ਹੋਣ ਦੇ ਬਾਵਜੂਦ ਵੀ ਅਸੀਂ ਆਪਣੇ ਸ਼ਹੀਦਾਂ ਦਾ ਸਹੀ ਇਤਿਹਾਸ ਨਹੀਂ ਲਿਖਿਆ। ਸਹੀ ਇਤਿਹਾਸ ਲਿਖਣਾ ਤਾਂ ਦੂਰ ਦੀ ਗੱਲ ਹੈ, ਜੇ ਕਿਸੇ ਵਡਭਾਗੇ ਸੱਜਣ ਨੇ ਇਹ ਇਤਿਹਾਸ ਅਧੂਰਾ-ਸਧੂਰਾ ਲਿਖਿਆ ਵੀ ਹੈ ਤਾਂ ਅਸੀਂ ਉਸ ਨੂੰ ਪੜ੍ਹਦੇ ਹੀ ਨਹੀਂ। ਬਹਿਰਹਾਲ ਹੁਣ ਤੱਕ ਦੇ ਲੇਖਕਾਂ ਨੇ ਇਕ ਵੱਡੀ ਸੇਵਾ ਕੀਤੀ ਹੈ, ਜਿਨ੍ਹਾਂ ਨੇ ਪਿਛਲੇ ਢਾਈ ਸੌ ਸਾਲ ਤੋਂ ਉਪਰ ਸਮੇਂ ਵਿਚ ਅਨੇਕਾਂ ਇਤਿਹਾਸ-ਲੇਖਕਾਂ ਅਤੇ ਸਾਹਿਤਕਾਰਾਂ ਦੀ ਅਗਵਾਈ ਕੀਤੀ ਹੈ ਅਤੇ ਜੋ ਅੱਗੇ ਵੀ ਆਪਣੀ ਲੋਅ ਨਾਲ ਆਉਣ ਵਾਲੀਆਂ ਨਸਲਾਂ ਨੂੰ ਰਾਹ ਦਿਖਾਉਂਦੀ ਰਹੇਗੀ।

ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਸਿੱਖ ਅਰਦਾਸ ਵਿਚ ਇਨ੍ਹਾਂ ਮਹਾਨ ਸ਼ਹੀਦਾਂ ਦੀ ਅਦੁੱਤੀ ਕੁਰਬਾਨੀ ਨੂੰ ਹਰ ਰੋਜ਼ ਉਚਾਰਿਆ ਜਾਂਦਾ ਹੈ। ਪਰ ਇਨ੍ਹਾਂ ਅਮਰ ਸ਼ਹੀਦਾਂ ਦੇ ਜੀਵਨ ਫ਼ਲਸਫ਼ੇ ਅਤੇ ਜਿਸ ਕਾਰਜ ਸਿੱਧੀ ਲਈ ਉਨ੍ਹਾਂ ਨੇ ਅਕਹਿ ਤੇ ਅਸਹਿ ਘਾਲਣਾ ਘਾਲਦੇ ਹੋਏ ਕੁਰਬਾਨੀਆਂ ਦਿੱਤੀਆਂ ਉਸ ਪੱਖ ਨੂੰ ਜਾਨਣਾ-ਸਮਝਣਾ ਤੇ ਫਿਰ ਮਨਾਂ ਵਿਚ ਵਸਾਉਣਾ ਕਦੇ ਵੀ ਸਾਡੀ ਮਾਨਸਿਕਤਾ

ਦਾ ਅੰਗ ਨਹੀਂ ਰਿਹਾ। ਬੇਸ਼ਕ ਅਕਾਲ-ਪੁਰਖ ਦੀ ਕਿਰਪਾ ਸਦਕਾ ਇਨ੍ਹਾਂ ਸ਼ਹੀਦਾਂ ਦੇ ਲਹੂ ਦੀ ਲੋਅ ਦਾ ਚਾਨਣ ਤੇ ਸੁੱਖ ਅਜ਼ਾਦੀ ਦੇ ਰੂਪ ਵਿਚ ਮਨਾਉਂਦੇ-ਹੰਢਾਉਂਦੇ ਅਸੀਂ ਤਕਰੀਬਨ 100 ਸਾਲਾਂ ਨੂੰ ਢੁਕਣ ਲੱਗੇ ਹਾਂ। ਪਰ ਇਸ ਤਰ੍ਹਾਂ ਜਾਪਦਾ ਹੈ ਕਿ ਸਾਡੀ ਗੁਲਾਮ ਜ਼ਹਿਨੀਅਤ ਨੇ ਸਾਡੇ 'ਤੇ ਅਜੇ ਵੀ ਇੰਨਾ ਗਲਬਾ ਪਾ ਰੱਖਿਆ ਹੈ ਕਿ ਅਸੀਂ ਇਹ ਤਾਂ ਮੰਨਦੇ ਹਾਂ ਕਿ ਸ਼ਹੀਦ ਦੀ ਮੌਤ ਕੌਮ ਦੀ ਹਯਾਤ ਹੁੰਦੀ ਹੈ ਅਤੇ ਅਸੀਂ ਉਨ੍ਹਾਂ ਸ਼ਹੀਦਾਂ ਦੇ ਸਦਕਾ ਹੀ ਰਾਜਭਾਗ ਤੇ ਸੁੱਖ-ਆਰਾਮ ਮਾਣ ਰਹੇ ਹਾਂ।

ਪਰ ਜਦੋਂ ਗੱਲ ਉਨ੍ਹਾਂ ਸ਼ਹੀਦਾਂ ਦੇ ਬਲੀਦਾਨਾਂ ਪ੍ਰਤੀ ਅਹਿਸਾਨਮੰਦੀ ਤੇ ਕ੍ਰਿਤਗੱਤਾ ਭਾਵਨਾ ਦੀ ਆਉਂਦੀ ਹੈ ਤਾਂ ਅਸੀਂ ਸਾਲ-ਛਿਮਾਹੀ ਪਿੱਛੋਂ ਬਿਲਕੁਲ ਰਸਮੀ ਤੌਰ 'ਤੇ ਹੀ ਉਨ੍ਹਾਂ ਨੂੰ ਲੋੜ ਅਨੁਸਾਰ ਵਿਖਾਵੇ ਮਾਤਰ ਹੀ ਯਾਦ ਕਰਦੇ ਹਾਂ। ਦਰਅਸਲ ਉਨ੍ਹਾਂ ਨੂੰ ਯਾਦ ਕਰਨ ਨਾਲੋਂ ਕਿਤੇ ਵੱਧ ਅਸੀਂ ਦੇਸ਼ ਭਗਤਾਂ ਦੇ ਸੰਘਰਸ਼ਾਂ ਤੇ ਸ਼ਹੀਦੀਆਂ ਦੇ ਸੇਕ ਨਾਲ ਆਪਣੇ ਹੀ ਨਿੱਜ ਸਵਾਰਥ ਦੀਆਂ ਰੋਟੀਆਂ ਗੇੜਦੇ ਰਹਿੰਦੇ ਹਾਂ। ਖ਼ੈਰ ! ਅਕਾਲ ਪੁਰਖ ਮਿਹਰ ਕਰੇ ਅਸੀਂ ਵੀ ਅਜ਼ਾਦ ਭਾਰਤ ਵਾਸੀ ਹੋਣ ਦੇ ਨਾਤੇ ਆਪਣੇ ਗੁਰੂਆਂ, ਪੀਰਾਂ ਤੇ ਆਪਣੇ ਸ਼ਹੀਦਾਂ-ਮੁਰੀਦਾਂ ਦੇ ਇਤਿਹਾਸਕ ਵਿਰਸੇ ਨੂੰ ਫ਼ਖ਼ਰ ਨਾਲ ਦੁਨੀਆਂ ਵਿਚ ਨਸ਼ਰ ਕਰ ਸਕੀਏ।

ਮੁੱਢ ਕਦੀਮ ਤੋਂ ਹੀ ਪੰਜਾਬ ਦੀ ਖੁਸ਼ਹਾਲ ਧਰਤੀ ਸੋਨੇ ਦੀ ਚਿੜੀ ਵਜੋਂ ਜਾਣੇ ਜਾਂਦੇ ਭਾਰਤ ਦੀ ਸਰਹੱਦ ਹੋਣ ਕਾਰਨ ਜੰਗਾਂ-ਯੁੱਧਾਂ ਤੇ ਮਾਰਾਂ-ਧਾੜਾਂ ਦੀ ਸ਼ਿਕਾਰ ਰਹੀ ਹੈ। ਇਸ ਲਈ ਪੰਜਾਬ ਵਾਸੀ ਹਮੇਸ਼ਾਂ ਹੀ ਦੇਸ਼ ਦੇ ਅੰਨਦਾਤੇ ਤੇ ਰਖਵਾਲੇ ਰਹੇ ਹਨ; ਜਿਸ ਕਰਕੇ ਪੰਜਾਬ ਦੇਸ਼ ਦੀ ਖੜ੍ਹਗ-ਭੁਜਾ ਭਾਵ ਬਾਹੂਬਲ ਦਾ ਪ੍ਰਤੀਕ ਰਿਹਾ ਹੈ।

ਇਸ ਪ੍ਰਸੰਗ ਅਨੁਸਾਰ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਨੌਵੇਂ ਪਾਤਿਸ਼ਾਹ ਦੇ ਸਮੇਂ ਤੋਂ ਹੀ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਨੇ ਆਪਣੇ ਗੁਰੂ ਦੇ ਸਨਮੁੱਖ ਹੋ ਕੇ ਜੋ ਕੁਰਬਾਨੀਆਂ ਦਿੱਤੀਆਂ ਤੇ ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਲੈ ਕੇ ਬੰਦਾ ਬਹਾਦਰ ਦੇ ਸਮੇਂ ਅਤੇ ਉਸ ਤੋਂ ਵੀ ਬਾਅਦ ਤਕਰੀਬਨ ਸਾਰੀ 18 ਵੀਂ ਸਦੀ ਸਿੰਘਾਂ ਦੇ ਕਾਲੇ ਦੌਰ ਵਜੋਂ ਸਾਡੀ ਅਰਦਾਸ ਵਿਚ ਆਏ ਸਿੰਘਾਂ-ਸਿੰਘਣੀਆਂ ਦੀਆਂ ਬੇਮਿਸਾਲ ਸ਼ਹੀਦੀਆਂ ਤਾਂ ਸਾਡੇ ਸਾਹਮਣੇ ਹਨ। ਪਰ ਇਨ੍ਹਾਂ ਕੁਰਬਾਨੀ ਦੇ ਪੁੰਜਾਂ ਬਾਰੇ ਸਾਡਾ ਗਿਆਨ ਬਹੁਤ ਅਧੂਰਾ-ਸਧੂਰਾ ਹੈ।

ਗੁਰੂ ਨਾਨਕ ਤੋਂ ਦਸਵੇਂ ਪਾਤਿਸ਼ਾਹ ਤੱਕ ਗੁਰੂ ਸਾਹਿਬਾਨ ਵੱਲੋਂ ਚਿਤਵੇ ਹਲੇਮੀ ਰਾਜ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਸਥਾਪਿਤ ਕਰਨ ਵਾਲੇ ਬੰਦਾ ਬਹਾਦਰ ਤੇ ਉਸ ਦੀ ਕੌਮ ਨੂੰ ਦੇਣ ਅਤੇ ਫਿਰ ਉਸ ਦੇ ਸ਼ਹੀਦ ਸਾਥੀਆਂ ਦੀਆਂ ਔਕੜਾਂ ਤੇ ਕੁਰਬਾਨੀਆਂ ਬਾਰੇ ਸਾਨੂੰ ਨਾਂਹ ਮਾਤਰ ਹੀ ਪਤਾ ਹੈ। 700 ਸਾਲ ਦੀ

ਗੁਲਾਮੀ ਤੋਂ ਬਾਅਦ ਅਜ਼ਾਦੀ ਦੀ ਪਹਿਲੀ ਲੜਾਈ ਜਿੱਤਣ ਵਾਲੇ ਤੇ ਜ਼ਮੀਨਾਂ ਦੇ ਕਾਸ਼ਤਕਾਰ ਮੁਜ਼ਾਰਿਆਂ ਨੂੰ ਜ਼ਿਮੀਂਦਾਰੀਆਂ ਤੇ ਸਰਦਾਰੀਆਂ ਦੇਣ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਅਸੀਂ ਜਾਣ-ਬੁੱਝ ਕੇ ਅਣਗੌਲਿਆ ਕੀਤਾ ਹੈ। ਕਾਰਨ ਤਾਂ ਸਾਨੂੰ ਸਭ ਨੂੰ ਪਤਾ ਹੀ ਹੈ; ਪਰ ਅਸੀਂ ਜਾਣ-ਬੁੱਝ ਕੇ ਅਹਿਸਾਨ ਫਰਾਮੋਸ਼ ਤੇ ਲਕੀਰ ਦੇ ਫਕੀਰ ਬਣੇ ਹੋਏ ਹਾਂ।

ਅਸੀਂ ਇਹ ਨਹੀਂ ਜਾਣਦੇ ਕਿ ਸਾਡੀ ਅਰਦਾਸ ਵਿਚ ਆਏ ਕੁਰਬਾਨੀ ਦੇ ਇਹ ਪੁੰਜ ਮਤੀ ਦਾਸ, ਸਤੀ ਦਾਸ ਤੇ ਭਾਈ ਦਿਆਲਾ ਜੀ ਕੌਣ ਤੇ ਕਿਥੋਂ ਦੇ ਰਹਿਣ ਵਾਲੇ ਸਨ? ਜਦੋਂ ਕਿ ਭਾਈ ਮਤੀ ਦਾਸ ਜੀ ਤੇ ਉਨ੍ਹਾਂ ਦੇ ਛੋਟੇ ਭਰਾ ਭਾਈ ਸਤੀ ਦਾਸ ਜੀ ਸਿੱਖ ਕੌਮ ਦੇ ਸ਼੍ਰੋਮਣੀ ਸ਼ਹੀਦ-ਸੇਵਕਾਂ ਵਿਚੋਂ ਇਕ ਹਨ। ਇਨ੍ਹਾਂ ਦੇ ਪਿਤਾ ਦਾ ਨਾਮ ਭਾਈ ਹੀਰਾ ਮੱਲ ਸੀ, ਜਿਨ੍ਹਾਂ ਨੂੰ ਕਿ ਹੀਰਾ ਨੰਦ ਛਿੱਬੜ ਪਿੰਡ ਕੜਿਆਲ (ਪਾਕਿਸਤਾਨ) ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ।

ਹੁਣ ਤੱਕ ਦੀ ਪ੍ਰਮਾਣਿਤ ਜਾਣਕਾਰੀ ਅਨੁਸਾਰ ਬੰਦ-ਬੰਦ ਕਟਵਾਏ ਜਾਣ ਵਾਲੇ ਬਚਪਨ ਤੋਂ ਹੀ ਗੁਰੂ ਗੋਬਿੰਦ ਸਿੰਘ ਦੇ ਅਤਿਅੰਤ ਵਿਸ਼ਵਾਸ ਪਾਤਰ ਭਾਈ ਮਨੀ ਸਿੰਘ ਜੀ ਸੁਨਾਮ ਦੇ ਨਜ਼ਦੀਕ ਥੇਹ ਹੋ ਚੁੱਕੇ ਪਿੰਡ ਕੈਂਬੋਵਾਲ ਦੇ ਵਸਨੀਕ ਸਨ। ਖੋਪੜੀਆਂ ਲਹਾਉਣ ਵਾਲੇ ਭਾਈ ਤਾਰੂ ਸਿੰਘ ਜੀ ਪਿੰਡ ਪੂਹਲਾ, ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ ਦੇ ਰਹਿਣ ਵਾਲੇ ਕਿਰਤੀ ਭਜਨੀਕ ਪੰਥ ਸੇਵਕ ਸਨ। ਪੁੱਠੀਆਂ ਖੱਲ੍ਹਾਂ ਲਹਾਉਣ ਵਾਲੇ ਭਾਈ ਗੁਲਜ਼ਾਰ ਸਿੰਘ ਭਾਈ ਆਲਮ ਸਿੰਘ ਦੇ ਪੁੱਤਰ ਤੇ ਬਾਬਾ ਦਰੀਏ ਦੇ ਪੋਤਰੇ ਸਨ। ਇਹ ਭਾਈ ਮਨੀ ਸਿੰਘ ਦੇ ਨਾਲ ਸੰਨ 1734 ਵਿਚ ਸ਼ਹੀਦ ਹੋਏ।

ਇਸ ਤੋਂ ਇਲਾਵਾ ਸੰਨ 1753 ਵਿਚ ਆਪਣੇ ਦੋਹਾਂ ਪੁੱਤਰਾਂ ਕੜਾਕਾ ਸਿੰਘ ਤੇ ਖੜਕ ਸਿੰਘ ਸਮੇਤ ਜੈ ਸਿੰਘ ਖੱਟਕਲ ਪੁੱਠੀਆਂ ਖੱਲ੍ਹਾਂ ਲੁਹਾਉਣ ਵਾਲੇ ਪਟਿਆਲੇ ਦੇ ਨਜ਼ਦੀਕ ਪਿੰਡ ਬਾਰਨ ਦੇ ਸਨ। ਸੰਨ 1745 ਨੂੰ ਚਰਖੜੀਆਂ ’ਤੇ ਚੜ੍ਹਣ ਵਾਲੇ ਪਿਤਾ ਤੇ ਪੁੱਤਰ ਸੁਬੇਗ ਸਿੰਘ ਤੇ ਸ਼ਾਹਬਾਜ ਸਿੰਘ ਲਾਹੌਰ ਦੇ ਪਿੰਡ ਜੰਬਰ ਦੇ ਵਸਨੀਕ ਸਨ। ਮੱਸੇ ਰੰਘੜ ਨੂੰ ਸੋਧਣ ਵਾਲੇ ਭਾਈ ਮਹਿਤਾਬ ਸਿੰਘ ਪਿੰਡ ਮੀਰਾਂਕੋਟ ਨੂੰ ਵੀ ਸੰਨ 1745 ਵਿਚ ਚਰਖੜੀ ’ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ। ਹਕੀਕਤ ਰਾਏ ਬਾਘ ਮੱਲ ਪੁਰੀ ਖੱਤਰੀ ਦੇ ਘਰ ਮਾਈ ਗੌਰਾਂ ਦੀ ਕੁੱਖੋਂ ਕੱਤਕ ਦੇ ਮਹੀਨੇ ਵਿਚ ਸੰਨ 1724 ਈ: ਨੂੰ ਸਿਆਲਕੋਟ ਵਿਚ ਪੈਦਾ ਹੋਏ।

ਮੁਸਲਮਾਨ ਹਾਕਮਾਂ ਨੇ ਇਨ੍ਹਾਂ ਨੂੰ ਹਿੰਦੂ ਧਰਮ ਦੇ ਹੱਕ ਵਿਚ ਬੋਲਣ ਦੀ ਸਜ਼ਾ ਵਜੋਂ ਇਸਲਾਮ ਕਬੂਲ ਕਰਨ ਲਈ ਆਖਿਆ। ਪਰ ਹਕੀਕਤ ਰਾਏ ਨੇ ਇਨਕਾਰ ਕੀਤਾ। ਇਸ ’ਤੇ ਬਾਲਕ ਹਕੀਕਤ ਰਾਏ ਨੂੰ ਮਾਘ ਦੇ ਮਹੀਨੇ ਵਿਚ ਸੰਨ 1741 ਨੂੰ ਖਾਨ ਬਹਾਦਰ ਜ਼ਕਰੀਆ ਖਾਨ ਦੇ ਹੁਕਮ ਨਾਲ ਕਤਲ ਕੀਤਾ ਗਿਆ। ਲਾਹੌਰ ਦੇ

ਮੁਗਲ ਸੂਬੇਦਾਰਾਂ ਨੂੰ ਵੰਗਾਰਨ ਵਾਲੇ ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ, ਬਾਬਾ ਦੀਪ ਸਿੰਘ, ਬਾਬਾ ਨੌਧ ਸਿੰਘ, ਬਾਬਾ ਗੁਰਬਖਸ਼ ਸਿੰਘ ਤੇ ਭਾਈ ਮਹਿਤਾਬ ਸਿੰਘ ਦੇ ਸਾਥੀ ਬਾਬਾ ਸੁੱਖਾ ਸਿੰਘ ਵੀ ਆਪਣੇ ਸਿਰ ਤਲੀ 'ਤੇ ਰਖ ਕੇ ਧਰਮ ਤੇ ਕੌਮ ਦੀ ਖਾਤਰ ਸ਼ਹੀਦ ਹੋਏ। ਪਰ ਅਸੀਂ ਕਦੇ ਉਨ੍ਹਾਂ ਦੇ ਜੀਵਨਾਂ ਬਾਰੇ ਪੂਰਨ ਤੌਰ 'ਤੇ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ।

ਸਵਾ-ਸਵਾ ਮਣ ਦੇ ਪੀਸਣੇ ਪੀਸਣ ਵਾਲੀਆਂ ਬੀਬੀਆਂ, ਜਿਨ੍ਹਾਂ ਨੇ ਮੁੱਲਾਂਪੁਰ ਤੇ ਪੱਟੀ ਦੀਆਂ ਕੈਂਪ ਜੇਲ੍ਹਾਂ ਵਿਚ ਖੰਨੀ-ਖੰਨੀ ਰੋਟੀ ਤੇ ਇਕ ਪਿਆਲੀ ਪਾਣੀ 'ਤੇ ਸਾਰਾ ਦਿਨ ਗੁਜ਼ਾਰਾ ਕੀਤਾ ਅਤੇ ਬਾਅਦ ਵਿਚ ਲਾਹੌਰ ਦੇ ਲੰਡਾ ਬਜ਼ਾਰ ਵਿਚ ਸ਼ਹੀਦ ਗੰਜ ਦੇ ਨਾਮ ਨਾਲ ਪ੍ਰਸਿੱਧ ਕਤਲਗਾਹ ਵਿਚ ਮੀਰ ਮੰਨੂ ਦੇ ਸਮੇਂ ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ ਝੋਲੀ ਪਵਾਏ। ਪਰ ਉਨ੍ਹਾਂ ਸਿਦਕਵਾਨ ਬੀਬੀਆਂ ਨੇ ਸਿੱਖੀ ਸਿਦਕ ਸਵਾਸ-ਸਵਾਸ ਨਾਲ ਨਿਭਾਇਆ। ਉਨ੍ਹਾਂ ਬੇਅੰਤ ਮਾਈਆਂ-ਬੀਬੀਆਂ ਵਿਚੋਂ ਇਕ ਭਾਈ ਮਨੀ ਸਿੰਘ ਦੀ ਧਰਮ ਪਤਨੀ ਸੀਤੋ ਬਾਈ ਸੀ। ਜੋ ਕਿ ਅੰਮ੍ਰਿਤ ਛਕਣ ਤੋਂ ਬਾਅਦ ਬੇਬੇ ਬਸੰਤ ਕੌਰ ਦੇ ਨਾਮ ਨਾਲ ਜਾਣੇ ਗਏ। ਸਾਡੇ ਲਈ ਅਫ਼ਸੋਸ ਦੀ ਗੱਲ ਹੈ ਕਿ ਸੈਂਕੜੇ-ਹਜ਼ਾਰਾਂ ਮਾਈਆਂ-ਬੀਬੀਆਂ ਵਿਚੋਂ ਸਿਰਫ਼ ਇਨ੍ਹਾਂ ਦਾ ਨਾਮ ਹੀ ਇਤਿਹਾਸ ਸਾਡੇ ਤੱਕ ਪਹੁੰਚਾ ਸਕਿਆ ਹੈ।

ਸਿੱਖ ਅਰਦਾਸ ਵਿਚ ਸ਼ਹੀਦਾਂ ਵੱਲੋਂ ਜਰੇ ਗਏ ਅਕਹਿ ਤੇ ਅਸਹਿ ਕਸ਼ਟਾਂ ਨੂੰ ਹਸ-ਹਸ ਕੇ ਪ੍ਰਵਾਨ ਕਰਨ ਦੇ ਮੰਜ਼ਰ ਪੇਸ਼ ਕੀਤੇ ਗਏ ਹਨ। ਅਰਦਾਸ ਵਿਚ ਕੁੱਝ ਕੁ ਰੌਂਗਟੇ ਖੜ੍ਹੇ ਕਰ ਦੇਣ ਵਾਲੀਆਂ ਤਸੀਹੇ ਭਰਪੂਰ ਸਜ਼ਾਵਾਂ ਅਤੇ ਉਨ੍ਹਾਂ ਨੂੰ ਤੇਰਾ ਭਾਣਾ ਮਿੱਠਾ ਕਰਕੇ ਮੰਨਣ ਵਾਲੇ ਕੁੱਝ ਕੁ ਸ਼ਹੀਦਾਂ ਦਾ ਸੰਕੇਤਕ ਜ਼ਿਕਰ ਹੈ। ਜਿਨ੍ਹਾਂ ਬਾਰੇ ਬਾਬਾਣੀਆਂ-ਕਹਾਣੀਆਂ ਸਾਡੇ ਤਕ ਸੀਨਾ-ਬ-ਸੀਨਾ ਪਹੁੰਚੀਆਂ ਹਨ। ਬੇਸ਼ੱਕ ਪੰਜਾਬ ਦੇ ਇਤਿਹਾਸ ਵਿਚ 17 ਵੀਂ ਸਦੀ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਹਜ਼ਾਰਾਂ ਨਹੀਂ; ਲੱਖਾਂ ਹੀ ਕੌਮ ਦੇ ਸਪੂਤਾਂ ਨੇ ਕੁਰਬਾਨੀਆਂ ਦਿੱਤੀਆਂ ਹਨ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਕੁੱਝ ਕੁ ਮਰਜੀਵੜਿਆਂ ਬਾਰੇ ਹੀ ਕੌਮ ਨੂੰ ਜਾਣਕਾਰੀ ਹੈ ਅਤੇ ਉਹ ਵੀ ਉਨ੍ਹਾਂ ਸ਼ਹੀਦਾਂ ਬਾਰੇ ਹੀ ਥੋੜਾ-ਬਹੁਤਾ ਪਤਾ ਹੈ; ਜਿਨ੍ਹਾਂ ਨੂੰ ਕਿ ਕੁਦਰਤ ਨੇ ਸ਼ਹੀਦ ਹੋਣ ਦਾ ਬੇਮਿਸਾਲ ਮਰਾਤਬਾ ਦੇ ਕੇ ਰਹਿੰਦੀ ਦੁਨੀਆਂ ਤੱਕ ਦੋ ਜਹਾਨਾਂ ਵਿਚ ਅਮਰ ਬਣਾ ਦਿੱਤਾ ਹੈ।

ਬੇਸ਼ੱਕ ਇਹ ਵੀ ਠੀਕ ਹੈ ਕਿ ਕਿਸੇ ਵੀ ਵੱਡੀ ਜੱਦੋ-ਜਹਿਦ, ਨਸਲਕੁਸ਼ੀ ਦੀ ਜੰਗ ਤੇ ਘੱਲੂਘਾਰਿਆਂ ਵਿਚ ਜਿਥੇ ਕਿ ਸ਼ਹੀਦੀਆਂ ਦੇ ਸੱਥਰ ਵਿਛ ਗਏ ਹੋਣ; ਉਥੇ ਸਾਰੇ ਸ਼ਹੀਦਾਂ ਦੇ ਨਾਮ-ਪਤੇ ਜਾਨਣੇ ਤੇ ਲਿਖਣੇ ਅਸੰਭਵ ਹਨ। ਪਰ ਕਿਤੇ-ਕਿਤੇ ਕੁਦਰਤ ਨੂੰ ਇਹ ਵੀ ਮਨਜ਼ੂਰ ਹੁੰਦਾ ਹੈ ਕਿ ਪਿਛਲੇ ਜਨਮਾਂ ਦੇ ਚੰਗੇ ਕਰਮਾਂ ਕਰਕੇ

ਕੋਈ ਵਡਭਾਗੀ ਜੀਅ ਦੇਸ਼ ਤੇ ਕੌਮ ਪ੍ਰਤੀ ਕੀਤੀ ਸੇਵਾ ਤੇ ਕੁਰਬਾਨੀ ਸਦਕਾ ਲੋਕਾਈ ਦੀ ਨਜ਼ਰ ਵਿਚ ਆ ਜਾਂਦਾ ਹੈ। ਇਸ ਤਰ੍ਹਾਂ ਕੋਈ ਕੌਮ ਦਾ ਸੰਘਰਸ਼ੀ ਯੋਧਾ ਜਾਂ ਕੁਰਬਾਨੀ ਦਾ ਪੁੰਜ ਕੌਮੀ ਇਤਿਹਾਸ ਦਾ ਹਿੱਸਾ ਬਣ ਕੇ ਅਮਰ ਹੋ ਜਾਂਦਾ ਹੈ। ਪਰ ਸਾਡੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਜੋ ਬਹੁਤ ਹੀ ਅਹਿਮੀਅਤ ਵਾਲੀ ਗੱਲ ਹੈ। ਉਹ ਇਹ ਹੈ ਕਿ ਅਸੀਂ ਇਨ੍ਹਾਂ ਨਾਮੀ ਪਰ ਅਣਗੌਲੇ ਸ਼ਹੀਦਾਂ ਦੇ ਜੀਵਨ ਤੇ ਕੁਰਬਾਨੀਆਂ ਦੇ ਮਾਣ-ਮੱਤੇ ਫ਼ਲਸਫ਼ੇ ਬਾਰੇ ਕ੍ਰਿਤਗਤਾ ਤੇ ਸ਼ੁਕਰਗੁਜ਼ਾਰੀ ਦੀ ਭਾਵਨਾ ਨਾਲ ਜਾਨਣ ਦੀ ਕੋਸ਼ਿਸ਼ ਕਰੀਏ।

ਪੰਜਾਬ ਦਾ ਇਤਿਹਾਸ ਅਣਗਿਣਤ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਇਕ ਲੰਮੀ ਤੇ ਬੇਜੋੜ ਦਾਸਤਾਨ ਹੈ। ਕਿਸ ਸ਼ਹੀਦ ਦਾ ਜ਼ਿਕਰ ਕੀਤਾ ਜਾਵੇ ਤੇ ਕਿਸ ਦਾ ਨਾ ਕੀਤਾ ਜਾਵੇ? ਹਰ ਸ਼ਹੀਦ ਦਾ ਕਤਲਗਾਹ ਤੱਕ ਹਸਦੇ-ਹਸਦੇ ਸ਼ਾਨ ਨਾਲ ਸੱਜ-ਧੱਜ ਕੇ ਮੌਤ ਲਾੜੀ ਨੂੰ ਵਿਆਹੁਣ ਦੇ ਮਨਸ਼ੇ ਨਾਲ ਜਾਣਾ; ਸਿੱਖ ਕੌਮ ਨੂੰ ਸੰਸਾਰ ਭਰ ਦੀਆਂ ਬਹਾਦਰ ਕੌਮਾਂ ਵਿਚ ਸਿਰਮੌਰ ਬਣਾਉਂਦਾ ਹੈ। ਜਾਬਰ ਦੁਸ਼ਮਣਾਂ ਦੇ ਇਤਿਹਾਸਕਾਰਾਂ ਨੇ ਖ਼ੁਦ ਲਿਖਿਆ ਹੈ ਕਿ ਇਕ ਤੋਂ ਵੱਧ ਕੇ ਇਕ ਸ਼ਹੀਦ ਨੇ ਅਕਹਿ ਕਸ਼ਟ ਸਹਾਰਦੇ ਹੋਏ ਮੁਆਫੀ ਤਾਂ ਕੀ ਮੰਗਣੀ ਸੀ; ਸਗੋਂ ਪਹਿਲਾਂ ਮਰਨ ਦੀ ਖ਼ਾਹਿਸ਼ ਹੀ ਜ਼ਾਹਿਰ ਕੀਤੀ ਹੈ। ਭਾਈ ਮਨੀ ਸਿੰਘ ਤੇ ਬਾਬਾ ਬੰਦਾ ਸਿੰਘ ਵਰਗੇ ਸਿਰੜੀ ਤੇ ਸਿਦਕਵਾਨ ਗੁਰੂ ਪਿਆਰੇ ਸ਼ਹੀਦਾਂ ਨੇ ਜਲਾਦਾਂ ਨੂੰ ਮੁਗਲ ਨਾਬਰਾਂ ਤੋਂ ਮਿਲੇ ਹੁਕਮਾਂ ਅਨੁਸਾਰ ਬੇਝਿਜਕ ਹੋ ਕੇ ਹੋਰ ਵੀ ਸਖਤ ਤਸੀਹੇ ਦੇਣ ਲਈ ਜਦੋਂ ਕਿਹਾ ਤਾਂ ਉਨ੍ਹਾਂ ਦਾ ਸਿੱਖੀ ਸਿਦਕ ਦੇਖ ਕੇ ਪੱਥਰ ਦਿਲ ਜਲਾਦ ਵੀ ਕੰਬ ਉੱਠੇ।

ਪੰਜਾਬ ਦੇ ਇਤਿਹਾਸ ਵਿਚ ਅਣਗਿਣਤ ਸ਼ਹੀਦ ਹੋਏ ਹਨ। ਗੁਰੂ ਸਾਹਿਬਾਨ ਦੇ ਸਮੇਂ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਨਾਲ 740 ਸੂਰਮੇ ਸਿੰਘਾਂ ਜਿਨ੍ਹਾਂ ਨੂੰ ਕੁਤਬਮਿਨਾਰ ਦੇ ਕਰੀਬ 9 ਜੂਨ 1716 ਨੂੰ ਸ਼ਹੀਦ ਕੀਤਾ ਗਿਆ; ਉਨ੍ਹਾਂ ਦੀ ਬਹਾਦਰੀ ਦਾ ਜ਼ਿਕਰ ਮੁਗਲਾਂ ਤੇ ਅੰਗਰੇਜ਼ਾਂ ਦੇ ਵਾਕਿਆ ਨਵੀਸ ਤਾਂ ਕਰਦੇ ਹਨ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਅਸੀਂ ਕੌਮੀ ਤੌਰ 'ਤੇ ਉਨ੍ਹਾਂ ਸ਼ਹੀਦਾਂ ਪ੍ਰਤੀ ਕ੍ਰਿਤਗਤਾ ਦਾ ਇਜ਼ਹਾਰ ਘੱਟ ਹੀ ਕਰਦੇ ਹਾਂ। ਸਿੱਖਾਂ ਦੇ ਕਾਲੇ ਦੌਰ ਦੀ ਸਾਰੀ 18ਵੀਂ ਸਦੀ ਜ਼ਕਰੀਆ ਖਾਨ, ਯਾਹੀਆ ਖਾਨ, ਮੀਰ ਮੰਨੂ, ਮੁਗਲਾਨੀ ਬੇਗਮ ਤੇ ਇਥੋਂ ਤੱਕ ਕਿ ਦੀਵਾਨ ਲੱਖਪਤ ਰਾਏ ਦੇ ਜ਼ੁਲਮ ਤੇ ਜਬਰ ਦੀ ਸੈਂਕੜੇ ਨਹੀਂ ਹਜ਼ਾਰਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਚਸ਼ਮਦੀਦ ਗਵਾਹ ਹੈ।

ਬੇਸ਼ੱਕ ਭਾਰਤ ਦੇ ਇਤਿਹਾਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬੰਦਾ ਬਹਾਦਰ ਦੇ ਅੰਤਲੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸ਼ੁਰੂ ਤੱਕ ਦੇ ਸਮੇਂ ਨੂੰ ਸਿੱਖ ਇਤਿਹਾਸ ਦੇ ਕਾਲੇ ਦੌਰ ਵਜੋਂ ਲਿਖਿਆ ਹੈ। ਪਰ ਮੈਂ ਇਸ ਨੂੰ ਇਕ

ਹੋਰ ਨੁਕਤਾ-ਨਿਗਾਹ ਤੋਂ ਵੀ ਦੇਖਦਾ ਹਾਂ ਕਿ ਸਿੱਖ ਕੌਮ ਦੇ ਲਈ ਬੇਸ਼ੱਕ ਇਹ ਅਕਹਿ ਤੇ ਅਸਹਿ ਮੁਸੀਬਤਾਂ ਤੇ ਨਸਲਕੁਸ਼ੀ ਦਾ ਦੌਰ ਸੀ। ਪਰ ਕੌਮ ਦੇ ਇਤਿਹਾਸ ਵਿਚ ਇਹ ਹੀ ਉਹ ਸਮਾਂ ਸੀ, ਜਿਸ ਨੂੰ ਕੌਮੀ ਪੱਧਰ 'ਤੇ ਸੁਨਹਿਰਾ ਯੁੱਗ ਕਿਹਾ ਜਾ ਸਕਦਾ ਹੈ। ਇਸ ਦਾ ਕਾਰਨ ਇਹ ਹੈ ਕਿ ਸਮੁੱਚੀ ਪੰਜਾਬੀ ਕੌਮ ਤੇ ਖਾਸ ਤੌਰ 'ਤੇ ਸਿੱਖ ਉਸ ਸਮੇਂ ਖਾਲਸਾ ਪੰਥ ਵਜੋਂ ਸਰਬੱਤ ਖਾਲਸਾ ਦੇ ਝੰਡੇ ਹੇਠ ਇਕੱਠੇ ਹੋਏ। ਉਸ ਸਮੇਂ ਦੇ ਮਹਾਨ ਸੂਰਬੀਰ ਸਿੰਘਾਂ ਅਤੇ ਜਥੇਦਾਰਾਂ ਦੀ ਅਗਵਾਈ ਹੇਠ ਮਿਸਲਾਂ ਬਣੀਆਂ। ਜਿਨ੍ਹਾਂ ਨੇ ਕਿ ਹਰ ਮੁਸੀਬਤ ਅਤੇ ਕੌਮ ਨੂੰ ਦਰਪੇਸ਼ ਝੱਖੜ-ਝੋਲਿਆਂ ਤੇ ਕਤਲਾਮਾਂ ਤੱਕ ਰੱਬ ਦੀ ਰਜ਼ਾ ਵਿਚ ਗੁਰੂਆਂ ਦੇ ਨਾਮ ਦੇ ਸਹਾਰੇ ਖਿੜੇ ਮੱਥੇ ਝੱਲਿਆ। ਜਿਸ ਦੇ ਨਤੀਜੇ ਵਜੋਂ ਮਹਾਰਾਜਾ ਰਣਜੀਤ ਸਿੰਘ ਦੇ ਹਲੇਮੀ ਸਿੱਖ ਰਾਜ ਦੇ ਝੰਡੇ ਅਫਗਾਨਿਸਤਾਨ ਦੀਆਂ ਹੱਦਾਂ ਤੋਂ ਲੈ ਕੇ ਤਿੱਬਤ ਤੱਕ ਝੂਲੇ।

ਇਸ ਤਰ੍ਹਾਂ ਇਸ ਕਾਲੇ ਯੁੱਗ ਨੂੰ ਸੁਨਹਿਰੀ ਯੁੱਗ ਇਸ ਲਈ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਕੌਮੀ ਪੱਧਰ 'ਤੇ ਇਹ ਮੁਸੀਬਤਾਂ ਹੀ ਸਨ, ਜਿਨ੍ਹਾਂ ਨੇ ਕਿ ਸਾਰੀ ਪੰਜਾਬੀਅਤ ਨੂੰ ਇਕ ਵਾਰ ਆਪਣੇ ਇਨਸਾਨੀ ਫਿਤਰਤ ਅਨੁਸਾਰ ਮਤ-ਭੇਦ ਹੋਣ ਦੇ ਬਾਵਜੂਦ ਵੀ ਇਕਮੁੱਠ ਕਰ ਦਿੱਤਾ ਸੀ। ਕੌਮੀ ਏਕਤਾ ਦਾ ਇਹ ਸਮਾਂ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਹੁਣ ਤੱਕ ਵੀ ਉਸ ਰੂਪ ਵਿਚ ਕਦੇ ਵੇਖਣ ਨੂੰ ਨਹੀਂ ਮਿਲਿਆ ਕਿ ਜਿਸ ਰੂਪ ਵਿਚ ਸਾਰੀ ਅਠਾਰਵੀਂ ਸਦੀ ਨੇ ਸਮੁੱਚੀ ਕੌਮ ਨੂੰ ਦੇਸ਼-ਪਿਆਰ ਤੇ ਕੌਮੀ ਏਕਤਾ ਦੇ ਸਵੈਮਾਣ ਨੂੰ ਮਾਣਦੇ ਵੇਖਿਆ ਸੀ। ਬੇਸ਼ੱਕ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਫਿਰ ਤੋਂ ਆਪਸੀ ਫੁੱਟ ਤੇ ਕੂਟ ਰਾਜਨੀਤਿਕ ਚਾਲਾਂ ਦੇ ਕਾਰਨ ਪੰਜਾਬ ਵਿਚ ਹੁਣ ਤੱਕ ਇਕੋ-ਇਕ ਵਾਰ ਸਥਾਪਿਤ ਹੋਇਆ ਸਿੱਖ ਸਾਮਰਾਜ ਖੇਰੂੰ-ਖੇਰੂੰ ਹੋ ਗਿਆ।

ਉਸ ਉਪਰੰਤ ਪੰਜਾਬ ਲਈ ਦੁਬਾਰਾ ਗੁਲਾਮੀ ਦਾ ਦੌਰ ਸ਼ੁਰੂ ਹੋਇਆ ਤੇ ਪਹਿਲਾਂ ਪੰਜਾਬ ਦੀ ਅਜ਼ਾਦੀ ਨੂੰ ਬਰਕਰਾਰ ਰੱਖਣ ਲਈ 19 ਵੀਂ ਸਦੀ ਦੇ ਐਂਗਲੋ ਸਿੱਖ ਵਾਰ ਦੇ ਸ੍ਰ. ਸ਼ਾਮ ਸਿੰਘ ਅਟਾਰੀਵਾਲਾ ਵਰਗੇ ਬੇਅੰਤ ਸੂਰਬੀਰ ਸ਼ਹੀਦਾਂ ਅਤੇ ਫਿਰ ਦੇਸ਼ ਨੂੰ ਅਜ਼ਾਦ ਕਰਾਉਣ ਵਾਲੇ 20 ਵੀਂ ਸਦੀ ਵਿਚ ਭਾਰਤ ਮਾਂ ਦੀ ਅਜ਼ਾਦੀ ਲਈ ਕੁਰਬਾਨ ਹੋਏ ਮਦਨ ਲਾਲ ਢੀਂਗਰਾ, ਕਰਤਾਰ ਸਿੰਘ ਸਰਾਭਾ, ਸ੍ਰ. ਭਗਤ ਸਿੰਘ ਤੇ ਸ਼ਹੀਦ ਊਧਮ ਸਿੰਘ ਵਰਗੇ ਗੱਭਰੂਆਂ ਦਾ ਇਤਿਹਾਸ ਸਾਡੇ ਸਾਹਮਣੇ ਹੈ। ਸ਼ਹੀਦ-ਏ-ਆਜ਼ਮ ਭਗਤ ਸਿੰਘ ਵਰਗੇ ਅਨੇਕਾਂ ਸੁਤੰਤਰਤਾ ਸੈਨਾਨੀਆਂ ਨੂੰ ਦੇਸ਼ ਦੀ ਅਜ਼ਾਦੀ ਲਈ ਹਸਦੇ ਹੋਏ ; ਫਾਂਸੀ ਦਾ ਰੱਸਾ ਚੁੰਮਣ ਦੇ ਇਲਾਹੀ ਇਸ਼ਕ ਦੀ ਪ੍ਰੇਰਣਾ ਦਸਵੇਂ ਪਾਤਿਸ਼ਾਹ ਦੇ ਬੇਖੌਫ ਮਾਸੂਮ ਛੋਟੇ ਸਾਹਿਬਜ਼ਾਦਿਆਂ ਦੇ ਵੱਡੇ ਸ਼ਹੀਦੀ ਸਾਕਿਆਂ ਤੋਂ ਮਿਲੀ ਸੀ।

ਗੁਰੂ ਸਾਹਿਬਾਨ ਦੇ ਸਮਿਆਂ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਘੱਲੂਘਾਰਿਆਂ, ਅੰਗਰੇਜ਼ਾਂ

ਤੇ ਸਿੱਖਾਂ ਦੀਆਂ ਲੜਾਈਆਂ ਅਤੇ ਅਜ਼ਾਦੀ ਤੋਂ ਬਾਅਦ ਚੀਨ ਤੇ ਪਾਕਿਸਤਾਨ ਨਾਲ ਹੋਈਆਂ ਲੜਾਈਆਂ ਵਿਚ ਪੰਜਾਬ ਦੇ ਇੰਨੇ ਕੁ ਸ਼ਹੀਦ ਹੋ ਚੁੱਕੇ ਹਨ ਕਿ ਉਨ੍ਹਾਂ ਦੇ ਨਾਮ ਤਾਂ ਸਾਡੇ ਕੋਲ ਨਹੀਂ ਹਨ। ਸਗੋਂ ਉਨ੍ਹਾਂ ਦੀ ਗਿਣਤੀ ਵੀ ਸਾਡੇ ਲਈ ਅਸੰਭਵ ਹੈ। ਖ਼ੈਰ! ਅਸੀਂ ਇਹ ਵੀ ਨਹੀਂ ਸੋਚਦੇ ਕਿ ਅੱਜ ਜੋ ਅਜ਼ਾਦੀ ਤੇ ਸਵੈਮਾਣ ਦੇ ਅਸੀਂ ਸੁੱਖ-ਅਰਾਮ ਭੋਗ ਰਹੇ ਹਾਂ; ਉਹ ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਹੀ ਹੈ। ਪਰ ਅਫ਼ਸੋਸ ਕਿ ਅਸੀਂ ਆਪਣੇ ਇਨ੍ਹਾਂ ਸ਼ਹੀਦਾਂ ਦੇ ਸ਼ਾਨਾ-ਮੱਤੇ ਕਾਰਨਾਮਿਆਂ ਬਾਰੇ ਪੜ੍ਹਨ ਜਾਂ ਜਾਨਣ ਦੀ ਖੇਚਲ ਵੀ ਨਹੀਂ ਕਰਦੇ।

ਖ਼ੈਰ! ਮੁੱਕਦੀ ਗੱਲ ਇਹ ਹੈ ਕਿ ਪੰਜਾਬ ਦਾ ਇਤਿਹਾਸ ਬੇਬੱਹਾ ਕੁਰਬਾਨੀਆਂ ਦਾ ਇਤਿਹਾਸ ਹੈ। ਪਰ ਅਸੀਂ ਪਦਾਰਥਵਾਦੀ ਪ੍ਰਗਤੀ ਦੇ ਮਾੜੇ ਪਹਿਲੂਆਂ ਦੇ ਅਸਰ ਤਹਿਤ ਆਪਣੀ ਕੌਮ ਦੇ ਸ਼ਹੀਦਾਂ-ਮੁਰੀਦਾਂ ਨੂੰ ਅਕ੍ਰਿਤਘਣ ਬਣ ਕੇ ਅਣਗੌਲਿਆ ਕਰ ਰਹੇ ਹਾਂ। ਉਨ੍ਹਾਂ ਸ਼ਹੀਦਾਂ-ਮੁਰੀਦਾਂ ਦੀਆਂ ਬੇਮਿਸਾਲ ਤੇ ਬੇਅੰਤ ਕੁਰਬਾਨੀਆਂ ਦੇ ਪਿੱਛੇ ਉਨ੍ਹਾਂ ਦਾ ਵਿਸ਼ਵਾਸ ਤੇ ਅਕੀਦਾ ਕੀ ਸੀ? ਸਾਨੂੰ ਇਸ ਦੀ ਵੀ ਕੋਈ ਬਹੁਤੀ ਸੋਝੀ ਨਹੀਂ ਹੈ।

ਬੱਸ ਇਹ ਵੀ ਸਿੱਖ ਮੱਤ ਦੀ ਅਰਦਾਸ ਬਣਾਉਣ ਵਾਲੇ ਗੁਰਮੁਖਾਂ ਦਾ ਭਲਾ ਹੋਵੇ ਕਿ ਉਨ੍ਹਾਂ ਨੇ ਸਿੱਖ ਧਰਮ ਦਾ ਫ਼ਲਸਫ਼ਾ ਤੇ ਸ਼ਹੀਦਾਂ-ਮੁਰੀਦਾਂ ਦਾ ਸੰਕੇਤਕ ਜ਼ਿਕਰ ਸਾਡੀ ਅਰਦਾਸ ਵਿਚ ਸ਼ਾਮਿਲ ਕਰ ਦਿੱਤਾ ਹੈ। ਬੇਸ਼ੱਕ ਅਸੀਂ ਦਿਨ ਵਿਚ ਨਿਤ ਨੇਮ ਵਜੋਂ ਅਤੇ ਦੁੱਖ-ਸੁੱਖ ਦੇ ਵੇਲੇ ਅਰਦਾਸ ਸਮੇਂ ਜੀਭ ਦੇ ਲੱਖ-ਲੱਖ ਗੇੜਿਆਂ ਵਜੋਂ ਸ਼ਹੀਦਾਂ-ਮੁਰੀਦਾਂ ਦੀ ਘਾਲ ਕਮਾਈ ਤੇ ਕੁਰਬਾਨੀਆਂ ਨੂੰ ਧਿਆਨ-ਬੇ-ਧਿਆਨ ਪਲਕ-ਝਲਕ ਮਾਤਰ ਯਾਦ ਕਰਕੇ ਵਾਹਿਗੁਰੂ-ਵਾਹਿਗੁਰੂ ਤਾਂ ਉਚਾਰਦੇ ਹਾਂ। ਪਰ ਕੋਈ ਭਾਗਾਂ ਵਾਲੇ ਜੀਵ ਹੀ ਹੋਣਗੇ; ਜੋ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀ ਯਾਦ ਨੂੰ ਅਰਦਾਸ ਸਮੇਂ ਸ਼ੁਕਰਾਨੇ ਵਜੋਂ ਆਪਣੇ ਮਨਾਂ ਨੂੰ ਰਹਾਓ ਜਾਂ ਠਹਿਰਾਅ ਦੇ ਕੇ ਦਿਲਾਂ ਵਿਚ ਵਸਾਉਂਦੇ ਹੋਣਗੇ। ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਇਨ੍ਹਾਂ ਬਲੀਦਾਨੀਆਂ ਦਾ ਸਮੁੱਚਾ ਜੀਵਨ ਤੇ ਫ਼ਲਸਫ਼ਾ ਹੀ ਸਾਡੀ ਜੀਵਨ ਜਾਚ ਤੇ ਸਾਡੇ ਜੀਵਨ ਦਾ ਆਦਰਸ਼ ਬਣੇ।

ਇਸ ਲਈ ਅਰਦਾਸ ਕਰਨ ਵੇਲੇ ਸਭ ਤੋਂ ਜ਼ਰੂਰੀ ਤੇ ਵਿਚਾਰ ਕਰਨ ਵਾਲੀ ਗੱਲ ਇਹ ਹੈ ਕਿ ਅਸੀਂ ਤਨੋ-ਮਨੋ ਇਕ ਡੂੰਘੀ ਕ੍ਰਿਤਗਤਾ ਭਾਵਨਾ ਦੇ ਅਹਿਸਾਸ ਨਾਲ ਅਕਾਲ ਪੁਰਖ ਵਾਹਿਗੁਰੂ ਅੱਗੇ ਆਪਣੀ ਅਰਦਾਸ ਰੂਪੀ ਜਦੜੀ ਦੇ ਸ਼ਬਦਾਂ ਤੇ ਫ਼ਲਸਫ਼ੇ ਨੂੰ ਵਿਚਾਰੀਏ ਤੇ ਸਮਝੀਏ। ਇਸ ਲਈ ਜ਼ਰੂਰੀ ਹੈ ਕਿ ਸਿੰਘੋ ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਕੌਮੀ ਅਹਿਸਾਨਮੰਦੀ ਵਜੋਂ ਕੁੱਝ ਪਲ ਹੀ ਆਪਣੇ ਗੁਰੂਆਂ-ਪੀਰਾਂ ਤੇ ਉਨ੍ਹਾਂ ਸ਼ਹੀਦਾਂ-ਮੁਰੀਦਾਂ ਦੇਸ਼, ਧਰਮ ਤੇ ਕੌਮ ਪ੍ਰਤੀ ਕੀਤੀ ਸੇਵਾ-ਘਾਲਣਾ ਤੇ ਕੁਟਬਾਨੀਆਂ

ਦਾ ਅਹਿਸਾਸ ਆਪਣੇ ਮਨਾਂ ਤੇ ਦਿਲਾਂ ਵਿਚ ਵਸਾਈਏ। ਸਾਡੀ ਇਸ ਬੇਮਿਸਾਲ ਤੇ ਵਿਲੱਖਣ ਅਰਦਾਸ ਵਿਚ ਆਏ ਹਰ ਨੁਕਤੇ ਨੂੰ ਆਪਣੇ ਮਨਾਂ ਨੂੰ ਇਕ 'ਰਹਾਉ' ਦੇ ਕੇ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਦੀ ਅਤਿਅੰਤ ਲੋੜ ਹੈ।

ਫਿਰ ਇਸ ਅਰਦਾਸ ਦੇ ਵਿਚ ਆਏ ਸ਼ੁਭ ਵਿਚਾਰ ਭਰਪੂਰ ਆਦੇਸ਼ਾਂ ਨੂੰ ਮਨਾਂ ਵਿਚ ਵਸਾਉਣ ਦੀ ਅਹਿਮ ਜ਼ਰੂਰਤ ਹੈ। ਉਪਰੰਤ ਮਹਾਂਪੁਰਖਾਂ ਦੇ ਇਨ੍ਹਾਂ ਸ਼ੁਭ ਕਰਮਨ ਤੋਂ ਪ੍ਰੇਰਣਾ ਲੈਣ ਦੀ ਹੋਰ ਵੀ ਜ਼ਰੂਰਤ ਹੈ। ਇਸ ਪਹਿਲੂ ਤੋਂ ਸਭ ਤੋਂ ਵਧ ਲੋੜ ਇਸ ਗੱਲ ਦੀ ਹੈ ਕਿ ਅਸੀਂ ਆਪਣੇ ਇਸ ਮਹਾਨ ਵਿਰਾਸਤੀ ਫ਼ਲਸਫ਼ੇ ਤੇ ਕੁਰਬਾਨੀਆਂ ਦੀ ਯਾਦ ਨੂੰ ਆਪਣੇ ਜੀਵਨ ਦੇ ਗਾਡੀਰਾਹ ਵਿਚ ਆਪਣੇ ਅਮਲਾਂ ਤੇ ਕਾਰਗੁਜ਼ਾਰੀ ਦਾ ਜ਼ਰੂਰੀ ਅੰਗ ਬਣਾਈਏ। ਫਿਰ ਅਸੀਂ ਸਮਾਜ ਤੇ ਦੇਸ਼ ਦੇ ਧਰਮੀ ਨਾਗਰਿਕਾਂ ਵਜੋਂ ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਇਕ ਆਦਰਸ਼ ਤੇ ਨਰੋਏ ਮਾਨਵਵਾਦੀ ਸਮਾਜ ਦੀ ਰਚਨਾ ਕਰੀਏ।

ਇਸ ਪਹਿਲੂ ਤੋਂ ਸਾਨੂੰ ਸਭ ਨੂੰ ਅਤੇ ਖਾਸ ਤੌਰ 'ਤੇ ਸਮਾਜ ਤੇ ਧਰਮ ਦੇ ਆਗੂਆਂ ਨੂੰ ਸਮੇਂ ਦੀ ਇਕ ਬਹੁਤ ਹੀ ਅਹਿਮ ਚਿਤਾਵਨੀ ਵਜੋਂ ਵੰਗਾਰ ਇਹ ਹੈ ਕਿ ਹੁਣ ਤੱਕ ਸਾਡੇ ਸ਼ਹੀਦਾਂ ਦਾ ਜੋ ਅਧੂਰਾ-ਸਧੂਰਾ ਇਤਿਹਾਸ ਸਾਡੇ ਕੋਲ ਹੈ। ਜੇ ਪੀੜ੍ਹੀ-ਦਰ-ਪੀੜ੍ਹੀ ਇਸ ਨੂੰ ਸੰਪੂਰਨ ਕਰਕੇ ਸੰਭਾਲਿਆ ਤੇ ਵਿਚਾਰਿਆ ਨਾ ਗਿਆ ਤਾਂ ਕੌਮ ਦੀ ਬਦਕਿਸਮਤੀ ਦੇ ਉਹ ਦਿਨ ਦੂਰ ਨਹੀਂ ਜਦੋਂ ਕਿ ਵਕਤ ਦੀ ਧੂੜ-ਮਿੱਟੀ ਤੇ ਸਾਡੀ ਆਪਣੇ ਪੂਜਨੀਕ ਵਡੇਰਿਆਂ ਪ੍ਰਤੀ ਅਕ੍ਰਿਤਘਣਤਾ ਤੇ ਅਹਿਸਾਨ ਫ਼ਰਾਮੋਸ਼ੀ ਦੇ ਗਰਦ-ਗੁਬਾਰ ਸਾਡੇ ਇਸ ਸੁਨਹਿਰੀ ਇਤਿਹਾਸ ਨੂੰ ਝੂਠਾ ਤੇ ਗਪੌੜ-ਸੰਖ ਮਿਥਿਹਾਸ ਬਣਾ ਦੇਣਗੇ।

ਇਸ ਸੰਦਰਭ ਵਿਚ ਇਸ ਗੱਲ ਦੀ ਕੌਮ ਨੂੰ ਬਹੁਤ ਹੀ ਜ਼ਰੂਰਤ ਹੈ ਕਿ ਆਪਣੇ ਵਡੇਰਿਆਂ, ਸਮਾਜ-ਸੇਵੀਆਂ, ਸੂਰਬੀਰਾਂ ਤੇ ਸੰਘਰਸ਼ੀ ਯੋਧਿਆਂ ਨੂੰ ਅਣਗੌਲੇ ਜਿਹੇ ਬਣਾ ਕੇ ਮਨੋ ਨਾ ਵਿਸਾਰਿਆ ਜਾਵੇ। ਬੇਸ਼ੱਕ ਇਸ ਵਿਚ ਕੋਈ ਹਰਜ ਨਹੀਂ ਕਿ ਜਾਣਕਾਰੀ ਵਜੋਂ ਦੁਨੀਆਂ ਦੇ ਇਤਿਹਾਸ ਤੇ ਸਾਹਿਤ ਬਾਰੇ ਵੀ ਜਾਣਿਆ ਜਾਵੇ। ਪਰ ਇਹ ਨਾ ਹੋਵੇ ਕਿ ਕੌਮ ਆਪਣੇ ਵਡੇਰਿਆਂ ਦੇ ਕਾਰਨਾਮਿਆਂ ਨੂੰ ਭੁੱਲ ਕੇ ਗੁਲਾਮ ਸੋਚ ਦੇ ਤਹਿਤ ਗ਼ੈਰ ਮੁਲਕੀ ਵਡੇਰਿਆਂ ਦੀ ਪੂਜਾ ਕਰਦੀ ਫਿਰੇ। ਜੋ ਕਿ ਹੁਣ ਇਸ ਹੱਦ ਤੱਕ ਹੋ ਰਿਹਾ ਹੈ ਕਿ ਕੌਮ ਦੀ ਹੋਂਦ ਬਸ ਕੰਧੀ ਤੇ ਰੁੱਖੜਾ ਹੀ ਲੱਗ ਰਹੀ ਹੈ ਭਾਵ ਕੌਮੀਅਤ ਦੇ ਪੱਖੋਂ ਸਾਡੀ ਹਾਲਤ ਖੌਰੂ ਪਾਉਂਦੇ ਦਰਿਆ ਦੇ ਕਿਨਾਰੇ ਖੜ੍ਹੇ ਰੁੱਖ ਵਾਂਗ ਅਸਥਾਈ ਹੈ ਜੋ ਕਿ ਬਸ ਰੁੜ੍ਹਿਆ ਕਿ ਹੁਣ ਰੁੜ੍ਹਿਆ।

ਖ਼ੈਰ! ਰੱਬ ਮਿਹਰ ਕਰੇ; ਨਹੀਂ ਤਾਂ ਹੁਣ ਸਾਡੇ ਸੂਰਬੀਰਾਂ ਤੇ ਸ਼ਹੀਦਾਂ ਪ੍ਰਤੀ ਸਾਡੀ ਕਹਿਣੀ ਤੇ ਕਰਨੀ ਵਿਚ ਓੜਕਾਂ ਦਾ ਅੰਤਰ ਆ ਚੁੱਕਾ ਹੈ। ਸਾਡੇ ਕਿਰਦਾਰ ਦੀ

ਰਸਾਤਲ ਦਾ ਇਹ ਫਾਸਲਾ ਰਾਤ ਤੇ ਦਿਨ ਦੇ ਫਰਕ ਵਾਂਗ ਸਾਡੀ ਖ਼ਾਹਿਸ਼ਾਂ ਤੇ ਸਾਡੀ ਔਕਾਤ ਵਿਚਲਾ ਫਾਸਲਾ ਬਣ ਚੁੱਕਾ ਹੈ। ਮੁੱਕਦੀ ਗੱਲ ਇਹ ਹੈ ਕਿ ਸਾਡੇ ਕਿਰਦਾਰ ਤੇ ਸਾਡੀ ਗੱਲਬਾਤ ਵਿਚਲਾ ਫਾਸਲਾ ਸਾਡੀ ਮਾਨਸਿਕਤਾ ਤੇ ਮਹਾਨ ਦਾਰਸ਼ਨਿਕ ਸੁਕਰਾਤ ਦੀ ਸੋਚ ਵਿਚਾਲੇ ਫਾਸਲੇ ਜਿੰਨਾ ਲੰਮੇਰਾ ਹੋ ਗਿਆ ਹੈ।

ਅਸੀਂ ਅਕਸਰ ਇਤਿਹਾਸਕ ਤੌਰ 'ਤੇ ਇਕ ਪ੍ਰਮਾਣਿਤ ਸੱਚਾਈ ਨੂੰ ਮੰਨਦੇ ਵੀ ਹਾਂ ਕਿ ਸ਼ਹੀਦਾਂ ਦੀ ਮੌਤ ਕੌਮ ਦੀ ਹਯਾਤ ਹੁੰਦੀ ਹੈ। ਜਿਹੜੀਆਂ ਕੌਮਾਂ ਆਪਣੇ ਸੂਰਬੀਰਾਂ, ਸ਼ਹੀਦਾਂ ਤੇ ਭਗਤਾਂ ਦੇ ਕਾਰਨਾਮੇ ਭੁਲਾ ਦਿੰਦੀਆਂ ਹਨ। ਉਨ੍ਹਾਂ ਕੌਮਾਂ ਦੀ ਆਪਣੀ ਵੀ ਹਸਤੀ ਮਿਟ ਜਾਂਦੀ ਹੈ। ਅਸੀਂ ਬੇਸ਼ੱਕ ਇਹ ਵੀ ਮੰਨਦੇ ਹਾਂ ਕਿ ਸਾਡੀ ਅਜ਼ਾਦੀ ਤੇ ਸਾਡੇ ਹੁਣ ਦੇ ਸੁੱਖ-ਆਰਾਮ ਅਤੇ ਰਾਗ-ਰੰਗ ਸਭ ਦੇਸ਼ ਤੇ ਕੌਮ ਦੇ ਸ਼ਹੀਦਾਂ ਦੀ ਘਾਲ-ਕਮਾਈ ਤੇ ਕੁਰਬਾਨੀਆਂ ਸਦਕਾ ਹੀ ਹਨ। ਇਸ ਪ੍ਰਥਾਇ ਰੋਮਨ, ਯੂਨਾਨ, ਇਰਾਨ, ਮਿਸਰ, ਤੁਰਕੀ ਤੇ ਚੀਨ ਦੇ ਸੰਸਾਰ ਪ੍ਰਸਿੱਧ ਮਹਾਨ ਸਾਮਰਾਜਾਂ ਦੀ ਅਧੋਗਤੀ ਦੀ ਮਿਸਾਲ ਵੀ ਸਾਡੇ ਸਾਹਮਣੇ ਹੈ।

ਸੋ ਇਸ ਸੰਦਰਭ ਵਿਚ ਸਾਨੂੰ ਕੋਈ ਸ਼ੱਕ-ਸ਼ੁਬਾ ਨਹੀਂ ਹੋਣਾ ਚਾਹੀਦਾ ਕਿ ਇਤਿਹਾਸ ਸਾਨੂੰ ਵੀ ਕਦੇ ਮੁਆਫ ਨਹੀਂ ਕਰੇਗਾ ਕਿਉਂਕਿ ਇਤਿਹਾਸ ਨੇ ਤਾਂ ਪਹਿਲਾਂ ਵੀ ਕਈ ਵਾਰ ਸਾਨੂੰ ਚਾਰ ਦਿਨ ਕੀ ਚਾਂਦਨੀ ਫਿਰ ਅੰਧੇਰੀ ਰਾਤ ਵਰਗੇ ਭੰਬੂਤਾਰੇ ਵਿਖਾਏ ਹਨ। ਪਰ ਅਫ਼ਸੋਸ ਇਹ ਹੀ ਹੈ ਕਿ ਅਸੀਂ ਇਤਿਹਾਸ ਤੋਂ ਕਦੇ ਘੱਟ-ਵੱਧ ਹੀ ਚੰਗਾ ਸਬਕ ਸਿੱਖਿਆ ਹੈ। ਮੌਜੂਦਾ ਦੌਰ ਵਿਚ ਦੇਸ਼ ਦੀ ਅਖੰਡਤਾ ਤੇ ਕੌਮੀ ਏਕਤਾ ਦੇ ਪੱਖੋਂ ਸਾਡੇ ਸਮੁੱਚੇ ਸਮਾਜ ਤੇ ਆਗੂਆਂ ਦਾ ਦੇਸ਼ ਤੇ ਕੌਮ ਦੇ ਵਡੇਰਿਆਂ ਦੇ ਸੰਘਰਸ਼ਾਂ ਤੇ ਕੁਰਬਾਨੀਆਂ ਪ੍ਰਤੀ ਅਹਿਸਾਨ ਫ਼ਰਾਮੋਸ਼ੀ ਦਾ ਰਵੱਈਆ ਸਾਨੂੰ ਭਵਿੱਖ ਦੇ ਮਾੜੇ ਨਤੀਜਿਆਂ ਦੇ ਰੂ-ਬ-ਰੂ ਲਿਆ ਚੁੱਕਾ ਹੈ। ਇਸ ਦੇ ਨਾਲ ਸਿਤਮ ਵਾਲੀ ਗੱਲ ਇਹ ਵੀ ਹੈ ਕਿ ਸਾਡੀ 'ਚੱਲ ਹੋਊ; ਸਾਨੂੰ ਕੀ ਕਹਿਣ ਦੀ ਘੋਗੜਕੰਨੀ-ਘੇਸਲਵੱਟ ਦਾ ਦਾਵਾਨਲੀ ਖਮਿਆਜ਼ਾ ਹੁਣ ਸਾਡੇ ਸਾਹਮਣੇ ਮੂੰਹ ਅੱਡੀ ਖੜ੍ਹਾ ਹੈ। ਪਰ ਅਸੀਂ ਹਾਰੇ ਯੋਧੇ ਵਾਂਗ ਹਥਿਆਰ ਸੁੱਟੀ ਬੈਠੇ ਹਾਂ। ਇਸ ਪੱਖੋਂ ਹੁਣ ਤੁਰੰਤ ਸੰਭਲਣ ਦਾ ਸਮਾਂ ਹੈ।

ਇਸ ਸਾਰੇ ਪ੍ਰਸੰਗ ਵਿਚ ਸਾਡੀ ਹੁਣ ਦੀ ਮੌਜੂਦਾ ਮਾਨਸਿਕਤਾ ਤੇ ਸਥਿਤੀ ਇਕ ਪੰਜਾਬੀ ਵਿਅੰਗਮਈ ਲੋਕ ਸਿਆਣਪ ਅਨੁਸਾਰ ਕੁੱਝ ਇਹੋ ਜਿਹੀ ਬਣ ਗਈ ਹੈ ਕਿ ਅਸੀਂ ਚਾਹੁੰਦੇ ਤਾਂ ਹਾਂ ਕਿ ਸਾਡੇ ਪਿੱਤਰਾਂ ਦੀ ਗਤੀ ਤਾਂ ਜ਼ਰੂਰ ਹੋਵੇ, ਪਰ ਉਨ੍ਹਾਂ ਦੇ ਸ਼ਰਾਧ ਸਾਡੇ ਗਵਾਂਢੀ ਮਨਾਉਣ। ਨਿਰਸੰਦੇਹ ਪਿੱਤਰਾਂ ਨੂੰ ਉਨ੍ਹਾਂ ਦੇ ਪੁਰਬਾਂ 'ਤੇ ਯਾਦ ਕਰਨਾ ਤਾਂ ਸਾਡੀ ਉਨ੍ਹਾਂ ਪ੍ਰਤੀ ਕ੍ਰਿਤਗਤਾ ਭਾਵਨਾ ਦਾ ਪ੍ਰਗਟਾਵਾ ਹੈ। ਇਸ ਲਈ ਅਸੀਂ ਆਪਣੇ ਸ਼ਹੀਦਾਂ ਲਈ ਨਿੱਜ-ਪੱਧਰ ਤੋਂ ਲੈ ਕੇ ਕੌਮੀ ਪੱਧਰ 'ਤੇ ਇਹ ਦਿਹਾੜੇ ਕੌਮੀ ਭਾਵਨਾ ਨਾਲ ਮਨਾਈਏ ਅਤੇ ਇਹ ਨੇਕ ਕਰਮ ਕਦੇ ਵੀ ਖਤਮ ਨਹੀਂ ਹੋਣਾ

ਚਾਹੀਦਾ। ਸਗੋਂ ਦੇਸ਼ ਦੀ ਅਖੰਡਤਾ ਤੇ ਕੌਮੀ ਸਵੈਮਾਣ ਦੀ ਨਿਰੰਤਰ ਰੱਖਿਆ ਲਈ ਇਹ ਹੋਰ ਵੀ ਜ਼ਰੂਰੀ ਹੈ ਕਿ ਜਦੋਂ ਅਸੀਂ ਪੰਜਾਬ ਦੇ ਸ਼ਹੀਦਾਂ ਬਾਰੇ ਰਾਸ਼ਟਰੀ ਤੇ ਅੰਤਰ ਰਾਸ਼ਟਰੀ ਪੱਧਰ 'ਤੇ ਜਾਗਰੂਕਤਾ ਪੈਦਾ ਕਰਨ ਦੀ ਗਲ-ਕਥ ਛੋਹੀਏ ਤਾਂ ਉਸ ਤੋਂ ਪਹਿਲਾਂ ਅਸੀਂ ਸਾਰੇ ਪੰਜਾਬ ਵਾਸੀ ਖ਼ੁਦ ਰਲ-ਮਿਲ ਕੇ ਆਪਣੇ ਮਹਾਨ ਸ਼ਹੀਦਾਂ-ਮੁਰੀਦਾਂ ਦੀਆਂ ਸਾਡੇ ਲਈ ਕੀਤੀਆਂ ਕੁਰਬਾਨੀਆਂ ਨੂੰ ਆਪਣੇ ਮਨਾਂ ਵਿਚ ਵਸਾਈਏ। ਫਿਰ ਉਨ੍ਹਾਂ ਨੂੰ ਆਪਣੇ ਸਾਹਿਤ ਤੇ ਇਤਿਹਾਸ ਵਿਚ ਯੋਗ ਸਥਾਨ ਦੇਈਏ।

ਆਪਣੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੇ ਇਤਿਹਾਸ ਦਾ ਪਠਨ-ਪਾਠਨ ਵੀ ਉਨ੍ਹਾਂ ਹੋ ਗੁਜ਼ਰੇ ਮਹਾਨ ਪੁਰਖਾਂ ਦੀ ਸੰਗਤ ਹੈ, ਜਿਨ੍ਹਾਂ ਦੇ ਜੀਵਨ-ਕਰਮ ਉਸ ਵਿਚ ਅੰਕਤ ਹਨ। ਇਸੇ ਕਰਕੇ ਹੀ ਅੰਗਰੇਜ਼ੀ ਦੇ ਪ੍ਰਸਿੱਧ ਕਵੀ ਲੌਂਗਫੈਲੋ ਨੇ ਕਿਹਾ ਸੀ: Lives of great men all remind us/We can make out lives sublime./ And departing leave behind us/ Footsteps on the sands of time. ਇਸ ਨੇਕ ਨਸੀਹਤ ਦਾ ਪੰਜਾਬੀ ਰੂਪਾਂਤਰ ਕੁੱਝ ਇਸ ਤਰ੍ਹਾਂ ਬਣਦਾ ਹੈ-ਮਹਾਂ ਪੁਰਖਾਂ ਦੇ ਜੀਵਨ ਸਭ ਯਾਦ ਕਰਵਾਉਣ ਸਾਨੂੰ/ਕਰ ਸਕਨੇ ਹਾਂ ਅਸਾਂ ਭੀ ਜੀਵਨ ਨਿੱਜ ਉਚੇਰੇ ਅਤੇ ਜਾਣ ਸਮੇਂ ਪਿੱਛੇ ਛਡ ਜਾਈਏ/ ਪਿੱਛੇ ਸਮੇਂ ਦੀ ਰੇਤ ਉਪਰ ਆਪਣੇ ਪੈਰ ਚਿਤੇਰੇ।

ਮਹਾਨ ਸੂਫੀ ਸ਼ਾਇਰ ਹਾਸ਼ਮ ਦੇ ਕਲਾਮ "ਕਿੱਸਾ ਲਿਖਣਾ ਆਸ਼ਕਾਂ-ਸਾਦਕਾਂ ਦਾ ਧੁਰ ਤੋਂ ਹੈ ਬੰਦਗੀ ਬਣੀ ਆਈ" ਦੇ ਅਨੁਸਾਰ ਅਰਦਾਸ ਬੇਨਤੀ ਹੈ ਕਿ ਅਕਾਲ ਪੁਰਖ ਵਾਹਿਗੁਰੂ ਕੌਮ ਦੇ ਸਵੈਮਾਣ ਤੇ ਵਕਾਰ ਭਰਪੂਰ ਇਤਿਹਾਸ ਨੂੰ ਸੰਭਾਲਣ ਤੇ ਉਜਾਗਰ ਕਰਨ ਦੀ ਸੁਮੱਤ ਦੇਣ ਦੇ ਮਾਮਲੇ ਵਿਚ ਸਾਡੇ ਆਗੂਆਂ, ਧਾਰਮਿਕ ਸੰਸਥਾਵਾਂ ਤੇ ਸਾਡੀ ਸਮੁੱਚੀ ਕੌਮ ਦਾ ਨਿਗਾਹਬਾਨ ਹੋਵੇ। ਆਮੀਨ।।



5

# ਬਾਬਾ ਨਾਨਕ ਤੇ ਫ਼ਰੀਦ ਨੂੰ ਕਿਵੇਂ ਵੰਡਾਂਗੇ?





ਸਾਂਝੇ ਪੰਜਾਬ ਦੀ ਸਰਜ਼ਮੀਨ 'ਸਿਫ਼ਤੀ ਦੇ ਘਰ' ਚੜ੍ਹਦੇ ਪੰਜਾਬ ਵਿਚ ਲਹਿੰਦੇ ਪੰਜਾਬ ਤੋਂ ਆਏ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਦੋਸਤੋ!

ਰੱਬੀ ਨੂਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਪੁੱਜਣ 'ਤੇ ਤੁਸੀਂ ਸਾਡੀ ਰਸਮੀ ਸਲਾਮ ਹੀ ਨਹੀਂ; ਸਗੋਂ ਸਾਡਾ ਖੁਸ਼-ਆਮਦੀਦ ਭਰਪੂਰ ਸਿਜਦਾ ਕਬੂਲ ਕਰੋ। ਸਾਡੇ ਸਾਂਝੇ ਪੰਜਾਬ ਦੀ ਸਮਿਆਂ ਪੁਰਾਣੀ ਸਾਂਝੀ ਸਭਿਅਤਾ ਤੇ ਸੰਸਕ੍ਰਿਤੀ ਦੇ ਅਲੰਬਰਦਾਰ ਭਾਈਵਾਲ ਵੀਰੋ, ਤੁਸੀਂ ਪਿਆਰ-ਮੁਹੱਬਤਾਂ ਨਾਲ ਸਰਸ਼ਾਰ ਆਪਸੀ ਸਾਂਝਾ ਦੀ ਬਾਤ ਪਾਉਣ ਆਏ, ਉਹ ਨੇਕਬਖ਼ਤ ਇਨਸਾਨ ਹੋ; ਜਿਨ੍ਹਾਂ ਲਈ ਬਕੌਲ ਹਾਸ਼ਮ "ਕਿੱਸਾ ਆਖਣਾ ਆਸ਼ਕਾਂ ਸਾਦਿਕਾਂ ਦਾ, ਇਹ ਵੀ ਧੁਰੋਂ ਹੈ ਬੰਦਗੀ ਨਾਲ ਆਈ" ਦੇ ਬਰਾਬਰ ਹੈ।

ਇਸ਼ਕ-ਮਿਜਾਜ਼ੀ ਤੋਂ ਇਸ਼ਕ-ਹਕੀਕੀ ਦੀਆਂ ਮੰਜ਼ਿਲਾਂ ਸੱਰ ਕਰਨ ਵਾਲੇ ਬਾਬਾ ਵਾਰਿਸ ਦੇ ਵਾਰਸੋ? ਤੁਸੀਂ ਪਿਆਰ ਦੀ ਸੱਚੀ-ਸੁੱਚੀ ਉਹ ਪੱਤਲ ਲੈ ਕੇ ਆਏ ਹੋ, ਜਿਸ ਵਿਚ ਸਭ ਤੋਂ ਵੱਡੀ ਸੌਗਾਤ ਵਜੋਂ ਸਾਡਾ ਸਭ ਦਾ ਇਕ ਸਾਂਝਾ ਅਕੀਦਾ ਨੁੰਮਾਇਆ ਹੈ ਕਿ 'ਪਹਿਲਾਂ ਆਪ ਹੈ ਰੱਬ ਨੇ ਇਸ਼ਕ ਕੀਤਾ ਤੇ ਮਾਸ਼ੂਕ ਹੈ ਨੱਬੀ ਰਸੂਲ ਮੀਆਂ। ਇਸ਼ਕ ਪੀਰ ਫਕੀਰ ਦਾ ਮਰਤਬਾ ਹੈ, ਮਰਦ ਇਸ਼ਕ ਦਾ ਭਲਾ ਰੰਜੂਲ ਮੀਆਂ। ਭਾਵੇਂ ਜ਼ੁਹਦ ਇਬਾਦਤਾਂ ਲੱਖ ਹੋਵਣ, ਇਸ਼ਕ ਬਾਝ ਨਿਜਾਤ ਨਾ ਮੂਲ ਮੀਆਂ।'

ਸੋ ਇਨ੍ਹਾਂ ਨੇਕ ਖ਼ਾਹਿਸ਼ਾਂ ਨਾਲ ਸਰੋਬਾਰ ਹੋ ਕੇ ਬਗਲਗੀਰ ਹੋਏ; ਹਮਵਤਨੋ! ਸਾਨੂੰ ਸਭ ਨੂੰ ਵਾਸਤਾ ਹੈ; ਬਾਬਾ ਫ਼ਰੀਦ ਦੇ ਸਦਭਾਵਨਾ ਸੰਦੇਸ਼ ਦਾ ਕਿ ਸਾਡੇ ਵਿਚੋਂ ਕੋਈ ਤਾਂ ਕੁੱਝ ਦੱਸੇ ਕਿ ਸਾਡੇ ਨਾਲ ਇਹ ਅਣਚਾਹੀ ਵੰਡ ਦੀ ਅਣਹੋਣੀ ਖੇਡ ਕਿਉਂ ਤੇ ਕਿਵੇਂ ਹੋਈ?

ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਬੇਸ਼ੱਕ ਸੰਨ 1947 ਦੀ ਵੰਡ ਦੀ ਲਕੀਰ ਸਾਡੇ ਸੋਹਣੇ ਪੰਜਾਬ, ਸਾਡੇ ਸਾਂਝੇ ਸਭਿਆਚਾਰ ਤੇ ਭਾਈਚਾਰੇ ਨੂੰ ਢਾਈ-ਢਾਈ ਦਰਿਆਵਾਂ ਦੀ ਅਨੁਪਾਤ ਵਿਚ ਵੰਡ ਗਈ। ਗ਼ੈਰ ਮੁਲਕੀ ਹੁਕਮਰਾਨਾਂ ਦੇ ਟੋਲੇ ਵਿਚੋਂ ਇਕ ਅੰਗਰੇਜ਼ ਮੈਕਮੋਹਨ ਦੀ ਇਹ ਅਣਡਿਠੀ ਰੇਖਾ ਦੇ ਪੰਜਾਂ ਪਾਣੀਆਂ ਦੀ ਸਰਜ਼ਮੀਨ, ਪੰਜਾਬੀ ਘਰਾਂ ਤੇ ਪਰਿਵਾਰਾਂ ਨੂੰ ਵੀ ਵੰਡ ਗਈ। ਪਰ ਇਸ ਦੇ ਬਾਵਜੂਦ ਵੀ ਕਮਲ-ਰਮਲ ਵਿਚ ਵਾਹੀ ਇਹ ਜਨੂੰਨੀ ਹੱਦਬੰਦੀ ਪੰਜਾਬ ਦੇ ਨਾਮ ਨੂੰ ਨਹੀਂ ਵੰਡ ਸਕੀ। ਅਸੀਂ ਅੱਜ ਵੀ ਦੋਨੋਂ ਪਾਸੇ ਢਾਈ-ਢਾਈ ਦਰਿਆਵਾਂ ਦੀ ਧਰਤੀ ਨੂੰ ਹੀ ਪੰਜ ਦਰਿਆਵਾਂ ਦੀ ਧਰਤੀ ਹੋਣ ਵਜੋਂ ਪੰਜਾਬ ਦੇ ਨਾਮ ਨਾਲ ਸਤਿਕਾਰਦੇ ਹਾਂ। ਪਰ ਫ਼ਿਕਰ ਵਾਲੀ ਗੱਲ ਇਹ ਹੈ ਕਿ ਕੀ ਸਾਡਾ ਪੰਜ ਦਰਿਆਵਾਂ ਦੀ ਸਾਂਝੀ ਸੰਸਕ੍ਰਿਤੀ ਤੇ ਖੁਸ਼ਹਾਲ ਮਲਕੀਅਤ ਤੋਂ ਬਿਨਾਂ ਸਾਡਾ ਸਭ ਦਾ ਜੀਊਣਾ ਮੁਹਾਲ ਨਹੀਂ ਹੋ ਗਿਆ? ਸਾਡੀ ਖੁਸ਼ੀ-ਖੁਸ਼ਹਾਲੀ ਤਾਂ ਦੂਰ ਦੀ ਗੱਲ ਹੈ। ਸੋਚਣ-ਵਿਚਾਰਨ ਦੀ ਲੋੜ ਹੈ ਕਿ ਕੀ ਅਸੀਂ ਜੀਵਨ ਦੇ ਗਾਡੀ ਰਾਹ 'ਤੇ ਚਿਰ ਦੇਰ ਤੱਕ ਇਸ ਤਰ੍ਹਾਂ ਹੀ ਨਿਰਾਸ਼ ਤੇ ਉਦਾਸ ਨਿਭ ਵੀ ਸਕਾਂਗੇ?

ਹਰ ਇਕ ਪੰਜਾਬੀ ਦਾ ਦਿਲ ਖੁੱਸਦਾ-ਦੁੱਖਦਾ ਤੇ ਰੋਂਦਾ ਹੈ; ਜਦੋਂ ਪੰਜਾਬ ਨੂੰ ਕੋਈ ਚੜ੍ਹਦਾ ਤੇ ਲਹਿੰਦਾ ਕਹਿੰਦਾ ਹੈ। ਮੁੱਢ ਕਦੀਮ ਤੋਂ ਧਰਤੀ ਦਾ ਇਹ ਸਿਰਮੌਰ ਜ਼ਰਖੇਜ਼ ਖਿੱਤਾ ਤਾਂ ਪੰਜ-ਆਬ ਹੀ ਰਿਹਾ ਹੈ। ਦੁਨੀਆਂ ਨੇ ਇਸ ਨੂੰ ਸਪਤ ਸਿੰਧੂ ਵੀ ਕਿਹਾ, ਆਰੀਆਵਰਤ ਤੇ ਬ੍ਰਹਮਵਰਤ ਵੀ ਕਹਿ ਕੇ ਵੇਖ ਲਿਆ। ਅੱਜ ਫੇਰ ਬੇਸ਼ੱਕ ਸੰਸਾਰ ਇਸ ਨੂੰ ਕੁੱਝ ਸਮੇਂ ਲਈ ਚੜ੍ਹਦਾ ਤੇ ਲਹਿੰਦਾ ਪੰਜਾਬ ਵੀ ਆਖ ਕੇ ਵੇਖ ਲਵੇ; ਰਹਿਣਾ ਤਾਂ ਇਸ ਨੇ ਪੰਜ ਪਾਣੀਆਂ ਦੀ ਧਰਤੀ ਹੀ ਹੈ। ਰੱਬੀ ਕਾਇਨਾਤ ਦੀਆਂ ਖੁਸ਼ੀਆਂ-ਖੁਸ਼ਹਾਲੀਆਂ ਦਾ ਮਾਲਕ 'ਸੂਰਜ' ਮਨੁੱਖਤਾ ਦੀ ਇਸ ਅਲਪਬੁੱਧੀ 'ਤੇ ਬਹੁਤ ਹੱਸਦਾ ਹੈ; ਜਦੋਂ ਕਿ ਦੁਨੀਆਂ ਸੂਰਜ ਨੂੰ ਚੜ੍ਹਦਾ ਜਾਂ ਲਹਿੰਦਾ ਕਹਿੰਦੀ ਹੈ।

ਹਾਸਿਆਂ ਦਾ ਵਣਜਾਰਾ- ਮਾਰਕ ਟਵੇਨ ਕਿਤੇ ਬੁਧੀਮਤਾ ਦੇ ਵੇਗ ਵਿਚ ਕਹਿ ਬੈਠਾ ਕਿ ਪੂਰਬ ਤਾਂ ਪੂਰਬ ਹੈ ਅਤੇ ਪੱਛਮ ਤਾਂ ਪੱਛਮ ਹੀ ਹੈ; ਇਹ ਦੋਨੋਂ ਖਿਤਜ ਪੂਰਬ ਤੇ ਪੱਛਮ ਕਦੇ ਨਹੀਂ ਮਿਲ ਸਕਦੇ। ਇਸ ਤਰ੍ਹਾਂ ਹੀ ਰੁਡਯਾਰਡ ਕਿਪਲਿੰਗ ਬੇਸ਼ੱਕ ਇਹੀ ਵਿਚਾਰ ਰੱਖਦਾ ਹੈ ਕਿ ਪੂਰਬ ਤੇ ਪੱਛਮ ਦੋ ਕੁਦਰਤ ਵੱਲੋਂ ਦੂਰ-ਦੂਰ ਨਿਸ਼ਚਿਤ ਕੀਤੀਆਂ ਗਈਆਂ ਹੱਦਾਂ ਹਨ, ਪਰ ਉਹ ਇਹ ਵੀ ਮੰਨਦਾ ਹੈ ਕਿ ਪਿਆਰ ਭਰੇ ਦਿਲਾਂ ਦੇ ਮਾਲਕ ਇਨ੍ਹਾਂ ਹੱਦਾਂ ਨੂੰ ਜੋੜਨ ਦੀ ਸਮਰਥਾ ਰੱਖਦੇ ਹਨ। ਇਸ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ ਬਿਲਕੁਲ ਇਉਂ ਹੀ ਜਿਵੇਂ ਕਿ ਇਸ਼ਕ ਹਕੀਕੀ ਦਾ ਪਾਤਿਸ਼ਾਹ ਬਾਬਾ ਨਾਨਕ "ਮਨਿ ਜੀਤੈ ਜਗਿ ਜੀਤੁ" ਦਾ ਸਬਕ ਦਿੰਦਾ ਹੋਇਆ; ਦੁਨੀਆਂ ਦੀ ਬੁੱਧੀਮਤਾ ਦੀ ਇਸ ਅਤਿ ਲੰਮੇਰੀ ਦਲੀਲ ਨੂੰ ਪਿਆਰ ਦੀ ਇਕ ਪੁਲਾਂਘ

ਨਾਲ ਹੀ ਉਲੰਘ ਕੇ ਮੱਕੇ-ਮਦੀਨੇ ਪਹੁੰਚ ਗਿਆ ਸੀ।

ਕੀ ਅਸੀਂ ਇਸ ਸੱਚਾਈ ਤੋਂ ਮੁਨਕਰ ਹੋ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਅਜੋਕੇ ਪਾਕਿਸਤਾਨੀ ਪੰਜਾਬ ਦੇ ਜੰਮਪਲ ਸਨ ਅਤੇ ਹਿੰਦੋਸਤਾਨੀ ਪੰਜਾਬ ਨਾਲ ਮੋਦੀ ਖਾਨੇ ਅਤੇ ਵਿਆਹ ਦੇ ਸਬੰਧਾਂ ਤੋਂ ਬਿਨਾਂ ਜਨਮ ਤੋਂ ਜੋਤੀ-ਜੋਤ ਸਮਾਉਣ ਤੱਕ ਉਨ੍ਹਾਂ ਦਾ ਸਾਰਾ ਜੀਵਨ ਹੀ ਪਾਕਿਸਤਾਨੀ ਪੰਜਾਬ ਦੀ ਵਿਰਾਸਤ ਬਣਿਆ। ਕੀ ਅਸੀਂ ਬਾਬਾ ਨਾਨਕ ਤੇ ਬਾਬਾ ਫ਼ਰੀਦ ਨੂੰ ਕਦੇ ਵੰਡ ਸਕਾਂਗੇ? ਜੇ ਕਿਤੇ 1947 ਵਾਂਗ ਬਦਰੂਹਾਂ ਦਾ ਸਾਡੀਆਂ ਸਾਂਝਾਂ ਤੇ ਪ੍ਰੀਤਾਂ 'ਤੇ ਪਹਿਰਾ ਲੱਗ ਵੀ ਗਿਆ ਤਾਂ ਸੋਚੋ ਕਿ ਬਾਬਾ ਫ਼ਰੀਦ ਜਾਂ ਬਾਬਾ ਨਾਨਕ ਦੋਨਾਂ ਵਿਚੋਂ ਕਿਸ ਨੂੰ ਆਪਣੇ ਵੱਲ ਰੱਖਾਂਗੇ?

ਨਿਰਸੰਦੇਹ ਇਹ ਦਿਲਾਂ ਦੇ ਮਹਾਨ ਬਾਦਸ਼ਾਹ ਵੀ ਪੂਰਬ-ਪੱਛਮ, ਉੱਤਰ-ਦੱਖਣ, ਜਾਤ-ਪਾਤ ਤੇ ਵੱਖ-ਵਾਦ ਦੀਆਂ ਬੋਝਲ ਦਲੀਲਾਂ ਦੇ ਕਾਇਲ ਨਹੀਂ ਸਨ। ਉਨ੍ਹਾਂ ਲਈ ਇਸ਼ਕ ਹੀ ਹਰਫ਼ੇ ਅਵੱਲ ਸੀ ਤੇ ਇਸ਼ਕ ਹੀ ਹਰਫ਼ੇ ਆਖ਼ਿਰ ਸੀ। ਉਨ੍ਹਾਂ ਲਈ ਇਸ਼ਕ ਹੀ ਰੱਬ ਸੀ ਤੇ ਇਸ਼ਕ ਹੀ ਕਾਅਬਾ ਸੀ। ਇਸ ਲਈ ਸੋਚੀਏ ਕਿ ਰੱਬ ਤੇ ਕਾਅਬਾ ਕਿਵੇਂ ਵੰਡੇ ਜਾ ਸਕਦੇ ਹਨ।

ਚੜ੍ਹਦੇ ਪੰਜਾਬ ਵਾਲਿਓ ! ਕਿੱਸਾ ਮੁਖਤਸਰ; ਕੀ ਅਸੀਂ ਵਜਦ ਦੀਆਂ ਮੰਜ਼ਿਲਾਂ ਲੰਘੇ ਰੱਬ ਦੇ ਮਿਲਾਪੀ ਬਾਬਾ ਫ਼ਰੀਦ, ਹਾਸ਼ਮ, ਸੁਲਤਾਨ ਬਾਹੂ, ਬੁੱਲੇਸ਼ਾਹ ਤੇ ਵਾਰਿਸ ਸ਼ਾਹ ਨੂੰ ਵਾਪਸ ਲਹਿੰਦੇ ਪੰਜਾਬ ਨੂੰ ਮੋੜ ਸਕਾਂਗੇ? ਚੜ੍ਹਦੇ ਪੰਜਾਬ ਵਾਲਿਓ ! ਦਿਲਾਂ ਦੇ ਮਹਿਰਮ ਸੌਦਾਗਰ ਵਾਰਿਸ ਸ਼ਾਹ ਨੂੰ ਪੁੱਛ ਲਵੋ ਜਾਂ ਸੰਵੇਦਨਸ਼ੀਲ ਦਿਲ ਦੀ ਮਲਿਕਾ ਅੰਮ੍ਰਿਤਾ ਪ੍ਰੀਤਮ ਨੂੰ ਹੀ ਪੁੱਛ ਲਵੋ। ਕਿੱਥੋਂ ਲੱਭ ਲਿਆਵਾਂਗੇ; ਇਸ਼ਕ-ਮਿਜ਼ਾਜ਼ੀ ਦੀਆਂ ਪਿਤਾਮਾ ਜੋੜੀਆਂ ਹੀਰ-ਰਾਂਝਾ, ਸੱਸੀ-ਪੁਨੂੰ, ਸੋਹਣੀ-ਮਹੀਂਵਾਲ, ਸ਼ੀਰੀ-ਫਰਿਹਾਦ ਤੇ ਮਿਰਜ਼ਾ-ਸਾਹਿਬਾਂ ਵਰਗੀ ਇਕ ਵੀ ਇਸ਼ਕ ਮੱਤੀ ਜੋੜੀ ਜਿਸ ਦੇ ਹੱਡੀਂ ਇਸ਼ਕ ਰਚਿਆ ਹੋਵੇ? ਜ਼ਰਾ ਸੋਚੀਏ। ਕੀ ਲਹਿੰਦਾ ਤੇ ਚੜ੍ਹਦਾ ਪੰਜਾਬ ਇਨ੍ਹਾਂ ਰੱਬ ਮਿਲਾਈਆਂ ਰੂਹਾਂ ਵਾਸਤੇ ਸਾਡੇ ਦਿਲਾਂ ਵਿਚ ਪਿਆਰ ਦੀਆਂ ਵੰਡੀਆਂ ਪਾ ਸਕਿਆ ਹੈ?

ਆਓ ! ਵਿਚਾਰ ਕੇ ਵੇਖੀਏ; ਕੀ ਪ੍ਰੋ: ਪੂਰਨ ਸਿੰਘ, ਦੀਵਾਨ ਸਿੰਘ ਕਾਲੇਪਾਣੀ, ਧਨੀ ਰਾਮ ਚਾਤ੍ਰਿਕ, ਪ੍ਰੋ: ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਗੁਰਬਖਸ਼ ਸਿੰਘ ਪ੍ਰੀਤਲੜੀ, ਸਾਹਿਰ ਲੁਧਿਆਣਵੀ, ਸਦਾਅਤ ਹਸਨ ਮੰਟੋ, ਇਲੀਆਸ ਘੁੰਮਣ, ਇਕਬਾਲ ਤੇ ਫੈਜ਼ ਜਿਹੇ ਕਿੰਨੇ ਹੀ ਪ੍ਰੀਤਾਂ ਦੇ ਪਹਿਰੇਦਾਰ; ਪੋਠੋਹਾਰ ਦੀ ਕੁੜੀ ਦੀ ਗੱਲ ਦੇ ਬਹਾਨੇ ਅਣਵੰਡੇ ਪੰਜਾਬ ਦੀ ਕਿਤਾਬੇ ਇਸ਼ਕ ਦੀ ਬਾਤ ਤਾਂ ਨਹੀਂ ਪਾ ਗਏ?

ਮਲਕਾ-ਏ-ਤੱਰਨਮ ਨੂਰਜਹਾਂ, ਸੁਰਈਆ, ਬੇਗਮ ਅਖ਼ਤਰ, ਮਲਕਾ ਪੁਖ਼ਰਾਜ, ਰੋਸ਼ਨ ਆਰਾ ਬੇਗਮ, ਰੇਸ਼ਮਾ, ਸੁਰਿੰਦਰ ਕੌਰ ਤੇ ਸੁਰ ਸਮਰਾਟ ਬੜੇ ਗੁਲਾਮ ਅਲੀ ਖਾਨ,

ਕੇ.ਐਲ. ਸਹਿਗਲ, ਮੁਹੰਮਦ ਰਫੀ, ਤਲਤ ਮਹਿਮੂਦ, ਮਹਿੰਦੀ ਹਸਨ, ਨੁਸਰਤ ਅਲੀ ਖਾਨ, ਗੁਲਾਮ ਅਲੀ, ਆਲਮ ਲੁਹਾਰ ਤੇ ਮੌਸੀਕੀ ਦੇ ਬਾਦਸ਼ਾਹ ਉਸਤਾਦ ਅੱਲਾ ਰਾਖਾ ਖਾਨ, ਬਿਸਮਿੱਲਾ ਖਾਨ, ਹੁਸਨ ਲਾਲ-ਭਗਤ ਰਾਮ ਦੀ ਜੋੜੀ, ਨੌਸ਼ਾਦ ਅਲੀ, ਦੀਨਾ ਨਾਥ ਮਧੋਕ ਤੇ ਗੁਲਾਮ ਹੈਦਰ ਦੇ ਲਾਸਾਨੀ ਸੁਰ-ਤਾਲ ਨੂੰ ਰੂਹ ਦੀਆਂ ਡੂੰਘਾਈਆਂ ਤੱਕ ਕੀ ਅਸੀਂ ਹੁਣ ਤੱਕ ਨਹੀਂ ਮਾਣ ਰਹੇ?

ਆਓ! ਗੱਲ ਮੁਕਾ ਵੇਖੀਏ; ਮਨੁੱਖੀ ਤਾਕਤ ਦੇ ਸ਼ਾਹਜ਼ੋਰ ਪਹਿਲਵਾਨ ਨੂਰਉਦੀਨ, ਕਿੱਕਰ ਸਿੰਘ, ਬੂਟਾ ਸਿੰਘ, ਗੁਲਾਮ, ਕੱਲੂ, ਗਾਮਾ, ਇਮਾਮ ਬਖਸ਼, ਭੋਲੂ ਤੇ ਬੰਤਾ ਸਿੰਘ ਵਲਟੋਹੇ ਵਾਲੇ ਨੂੰ ਕੀ ਅਸੀਂ ਅੱਜ ਤੱਕ ਵੰਡ ਸਕੇ ਹਾਂ? ਆਓ! ਕੋਈ ਤਾਂ ਜੁਆਬ ਬਣਾਈਏ ਕਿ ਸਾਡੀਆਂ ਵਿਰਾਸਤੀ ਖੇਡਾਂ ਘੋਲ, ਛਿੰਝਾਂ, ਸੌਂਚੀ ਪੱਤੀ ਤੇ ਕੌਡੀ ਲਹਿੰਦੇ ਪੰਜਾਬ ਜਾਂ ਚੜ੍ਹਦੇ ਪੰਜਾਬ ਵਿਚੋਂ ਕਿਹੜੇ ਇਕ ਪੰਜਾਬ ਦੀ ਵਿਰਾਸਤ ਹੈ? ਪੰਜਾਬ ਦੇ ਬਾਰਡਰ ਜ਼ਿਲ੍ਹਿਆਂ ਦਾ ਮੇਰਾ ਬਤੌਰ ਡਿਪਟੀ ਕਮਿਸ਼ਨਰ ਅੱਖੀਂ ਵਖਿਆ ਨਜ਼ਾਰਾ ਇਹ ਹੈ ਕਿ ਪੰਛੀ-ਪ੍ਰਕਾਸ਼ ਦੀ ਦਿਸ਼ਾ ਵਿੱਚ ਉਡਣ ਤੇ ਵਿਚਰਨ ਦੇ ਕੁਦਰਤੀ ਨੇਮ ਅਨੁਸਾਰ ਸਵੇਰੇ ਪੂਰਬ ਵਿਚ ਹਿੰਦੋਸਤਾਨ ਦੀ ਧਰਤੀ ਤੋਂ ਦਾਣਾ-ਦੁਣਕਾ ਚੁਗ ਕੇ ਸ਼ਾਮ ਨੂੰ ਪੱਛਮ ਵਿਚ ਪਾਕਿਸਤਾਨ ਵਿੱਚ ਆਪਣੇ ਰੈਣ-ਬਸੇਰਿਆਂ ਵੱਲ ਨੂੰ ਬੇਰੋਕ-ਟੋਕ ਉਡਾਣਾਂ ਭਰਦੇ ਵੇਖੇ ਜਾ ਸਕਦੇ ਹਨ। ਇਸ ਪ੍ਰਥਾਇ ਮੇਰੀ 15 ਕੁ ਸਾਲ ਪਹਿਲਾਂ ਲਿਖੀ ਮਿੰਨੀ ਕਹਾਣੀ ਨੇ ਉਦੋਂ ਸਾਕਾਰ ਰੂਪ ਲਿਆ; ਜਦੋਂ ਮੈਂ ਦੋਨੋਂ ਪਾਸੇ ਦੇ ਸੰਗੀਨਧਾਰੀ ਬਹਾਦਰ ਪਹਿਰੇਦਾਰਾਂ ਨੂੰ ਵਿਖਾਇਆ ਕਿ ਪੰਛੀ ਬੇਰੋਕ ਸਰਹੱਦਾਂ ਉਲੰਘ ਰਹੇ ਹਨ। ਇੱਥੋਂ ਤੱਕ ਕਿ ਇੱਕ ਕੁੱਤਾ ਆਦਤ ਤੋਂ ਮਜ਼ਬੂਰ ਸਰਹੱਦੀ ਮੀਲ ਪੱਥਰ ਤੇ ਪਿਸ਼ਾਬ ਕਰਨ ਉਪਰੰਤ ਸਰਹੱਦੋਂ ਪਾਰ ਓਹ ਗਿਆ-ਓਹ ਗਿਆ।

ਸਰਹੱਦ 'ਤੇ ਖੜ੍ਹੇ ਅਸੀਂ ਸਾਰੇ ਛੋਟੇ-ਵੱਡੇ ਅਧਿਕਾਰੀ ਆਪਣੀ ਹੀ ਬਣਾਈ ਮਜਬੂਰੀ ਦੇ ਬੰਧਨਾਂ ਦੇ ਪਾਬੰਦ; ਉਸ ਜਾਨਵਰ ਦੇ ਅਜ਼ਾਦਾਨਾ ਤੌਰ-ਤਰੀਕੇ ਖਿਲਾਫ ਕੋਈ ਕਾਰਵਾਈ ਨਾ ਕਰ ਸਕੇ। ਸਗੋਂ ਉੱਤਮ ਜੂਨ ਦੇ ਹਮਾਤੜ-ਸਾਥੀ ਪੰਛੀਆਂ ਤੇ ਚੌਪਾਇਆਂ ਦੀ ਜੂਨੀ ਬਾਰੇ ਸੱਚਮੁੱਚ ਹੀ ਈਰਖਾ ਕਰਦੇ ਹੋਏ ਝੂਰਦੇ ਰਹੇ ਕਿ ਕਾਇਨਾਤ ਦੀ ਉੱਤਮ ਜੂਨੀ ਹੋਣ ਦੇ ਬਾਵਜੂਦ ਵੀ ਅਸੀਂ ਆਪਣੀਆਂ ਬਾਰਡਰ ਤੇ ਬਣਾਈਆਂ ਲਛਮਣ ਰੇਖਾਵਾਂ ਨੂੰ ਪਾਰ ਨਹੀਂ ਕਰ ਸਕਦੇ। ਜਦੋਂ ਕਿ ਕਾਂ, ਕਬੂਤਰ, ਗਾਵਾਂ-ਮੱਝਾਂ, ਸੂਰ ਅਤੇ ਕੁੱਤੇ ਮਨੁੱਖ ਦੀਆਂ ਪਾਈਆਂ ਵੰਡੀਆਂ ਨੂੰ ਨਾ ਮੰਨਦੇ ਹੋਏ; ਇੱਧਰ ਤੋਂ ਉੱਧਰ ਇੱਕ ਦੂਜੇ ਨਾਲ ਆਪਸੀ ਮਿਲਵਰਤਣ ਅਤੇ ਸਦਭਾਵਨਾ ਨਿਭਾ ਰਹੇ ਹਨ।

ਇਹ ਗੱਲ ਥੋੜ੍ਹੇ ਸਮੇਂ ਪਹਿਲਾਂ ਦੀ ਹੈ ਜਦੋਂ ਕਿ ਮਨੁੱਖੀ ਬੰਧਨਾਂ ਦੀ ਇੱਕ ਨਵੀਂ ਕਾਢ ਕੰਡਿਆਲੀ ਤਾਰ ਸਰਹੱਦ ਤੇ ਨਹੀਂ ਲੱਗੀ ਸੀ ਤਾਂ ਸਰਹੱਦ ਦੇ ਨੇੜਲੇ ਪਿੰਡਾਂ ਦੇ ਲੋਕ ਅਜੇ ਵੀ ਰਾਤ-ਬਰਾਤੇ ਇਧਰ-ਉਧਰ ਆਉਣ ਜਾਣ ਅਤੇ ਮੇਲ-ਮਿਲਾਪ ਦੀ

ਰੀਤ ਨਿਭਾਉਂਦੇ ਰਹਿੰਦੇ ਸਨ। ਹੁਣ ਇਹ ਲੋਕ ਦੋਨੋਂ ਪਾਸਿਓਂ ਕੰਡਿਆਲੀ ਤਾਰ ਦੇ ਆਰ-ਪਾਰ ਸੱਜਣਾਂ ਮਿੱਤਰਾਂ ਨੂੰ ਦੂਰੋਂ ਨਿਹਾਰਦੇ ਰਹਿੰਦੇ ਹਨ। ਦੋਵਾਂ ਦੇਸ਼ਾਂ ਦੀ ਵੰਡ ਵੇਲੇ ਕੁੱਝ ਕੁ ਲੋਕਾਂ ਨੇ ਆਪਣੇ ਜੱਦੀ ਘਰਾਂ ਤੇ ਜ਼ਮੀਨਾਂ ਨੂੰ ਤਰਜੀਹ ਦਿੱਤੀ ਤੇ ਸਰਹੱਦੋਂ ਪਾਰ ਨਹੀਂ ਆਏ।

ਸ਼ਾਇਦ ਉਨ੍ਹਾਂ ਨੂੰ ਇਹ ਹੀ ਯਕੀਨ ਸੀ ਕਿ ਇਹ ਵੰਡ ਤਾਂ ਕੱਚੀ ਹੈ। ਪਰ ਹੁਣ ਸਮੇਂ ਦੇ ਨਾਲ ਨਾਲ ਜਦੋਂ ਕਿ ਇਹ ਵੰਡ ਸਥਾਈ ਜਿਹੀ ਬਣ ਗਈ ਹੈ ਤਾਂ ਹੁਣ ਇਕੋ ਹੀ ਪਰਿਵਾਰ ਦੇ ਜੰਮੇ ਪਲੇ ਤੇ ਇਕੱਠੇ ਖੇਡੇ ਭੈਣ-ਭਰਾਵਾਂ ਦੇ ਹੁਣ 57 ਕੁ ਸਾਲ ਬਾਅਦ ਵੀ ਉਮਰ ਦੇ ਲਿਹਾਜ਼ ਨਾਲ ਬੇਨੂਰ ਹੁੰਦੇ ਜਾ ਰਹੇ ਚਿਹਰੇ; ਕਦੇ-ਕਦਾਈਂ ਦੋਨਾਂ ਸਰਕਾਰਾਂ ਤੋਂ ਮਿਲੀਆਂ ਸਹੂਲਤਾਂ ਸਦਕਾ ਸੁਭਾਗ ਮਿਲਣੀਆਂ ਤੇ ਲਿਸ਼ਕ ਉਠਦੇ ਹਨ। ਇਹ ਵੀ ਕੌੜੀ ਸੱਚਾਈ ਹੈ ਕਿ ਇਸ ਵਿਛੋੜੇ ਦੇ ਲੰਬੇ ਸਮੇਂ ਦੌਰਾਨ ਰੋ-ਰੋ ਕੇ ਨੀਰੋਂ ਸੱਖਣੀਆਂ ਹੋਈਆਂ ਅੱਖਾਂ ਆਪਣੇ ਸੱਜਣਾਂ ਮਿੱਤਰਾਂ ਨੂੰ ਗਲਵੱਕੜੀਆਂ ਪਾਉਣ ਸਮੇਂ ਚਸ਼ਮੇ-ਹਯਾਤ ਬਣ ਕੇ ਡੁੱਲਣ ਲੱਗ ਪੈਂਦੀਆਂ ਹਨ।

ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਦੇ ਪ੍ਰਤੀਕ ਸਾਡੇ ਗੁਰਧਾਮ, ਪੀਰਾਂ-ਫਕੀਰਾਂ ਦੀਆਂ ਜ਼ਿਆਰਤ ਗਾਹਾਂ ਤੇ ਸਾਡੇ ਸਾਂਝੇ ਮੇਲੇ-ਤਿਉਹਾਰ ਕੀ ਸਾਡੀ ਦੁਵੱਲੀ ਸਦਭਾਵਨਾ ਤੇ ਅਮੀਰ ਵਿਰਾਸਤ ਦੇ ਮੁਜੱਸਮਾ ਨਹੀਂ ਹਨ? ਕੀ ਸਾਂਝਾ ਦੇ ਇਹ ਸਭ ਮੁਜੱਸਮੇ ਰੈੱਡਕਲਿਫ ਵੱਲੋਂ ਵਾਹੀ ਗਈ ਦਿਲੋਂ ਸੱਖਣੀ ਦਿਮਾਗੀ ਲਕੀਰ ਦੇ ਆਰ-ਪਾਰ, ਸਾਡੀ ਸਭ ਦੀ ਸਮੁੱਚੀ ਯਾਦ ਦਾ ਅੰਗ ਨਹੀਂ ਬਣ ਗਏ? ਕੀ ਚਿਰ ਦੇਰ ਤੋਂ ਚਿਰੀ ਵਿਛੁੰਨੇ ਸਾਕਾਂ ਨੂੰ ਰੋ-ਰੋ ਕੇ ਹੁਣ ਅੱਥਰੂ ਵਿਹੂਣੀਆਂ ਅੱਖਾਂ; ਬਾਰਡਰ ਦੀ ਤਾਰ ਤੋਂ ਪਾਰ ਅੱਜ ਵੀ ਆਪਣਿਆਂ ਦੇ ਨਕਸ਼-ਮੁਹਾਂਦਰੇ ਨਹੀਂ ਨਿਹਾਰ ਰਹੀਆਂ?

ਮੁੱਕਦੀ ਗੱਲ ! ਕੀ ਅਣਦਿਸਦੀ ਰੈੱਡਕਲਿਫ ਰੇਖਾ ਦੇ ਆਰ-ਪਾਰ ਗ਼ੈਰ ਕੁਦਰਤੀ ਢੰਗ ਨਾਲ ਵਿਛੜੇ ਸਾਕ-ਸਬੰਧੀਆਂ ਨੂੰ ਅੱਜ ਵੀ ਮਿਲਣ ਦੀ ਤਾਂਘ ਨਹੀਂ ਹੈ? ਦੋਨੋਂ ਪਾਸਿਆਂ ਦੇ ਸੰਵਿਧਾਨਾਂ ਵਿਚੋਂ ਉਭਰ ਕੇ ਇਹ ਤਾਂਘ ਤੇ ਉਮੀਦ ਅੱਜ ਸਾਡੀਆਂ ਰੋਜ਼ਾਨਾਂ ਦੀਆਂ ਅਰਦਾਸਾਂ ਦਾ ਅਟੁੱਟ ਅੰਗ ਨਹੀਂ ਬਣ ਚੁੱਕੀ? ਸਾਡੀ ਨਿਤਾਪ੍ਰਤੀ ਦੀ ਅਰਦਾਸ ਵਿਚ ਅਸੀਂ ਰੋਜ਼ਾਨਾ ਅਕਾਲ ਪੁਰਖ ਦੇ ਦਰ 'ਤੇ ਅਰਜ਼ੋਈਆਂ ਕਰਦੇ ਹਾਂ ਕਿ ਜਿਹੜੇ ਗੁਰੂਧਾਮਾਂ ਤੋਂ ਸਾਨੂੰ ਵਿਛੋੜਿਆ ਗਿਆ ਹੈ; ਉਨ੍ਹਾਂ ਦੇ ਖੁਲ੍ਹੇ ਦਰਸ਼ਨ ਦੀਦਾਰਿਆਂ ਦੀ ਵਾਹਿਗੁਰੂ ਬਖਸਿਸ਼ ਕਰੇ।

"ਰੈੱਡਕਲਿਫ" ਦੀ ਨਕਸ਼ੇ ਤੇ ਵਾਹੀ ਲਕੀਰ 'ਰੱਬੀ ਰਜ਼ਾ' ਹੈ ਜਾਂ ਚਾਣਕੀਆ ਨੀਤੀ ਵਰਗੀ ਕੁਟਿਲ ਚਾਲ ਹੈ। ਸਾਡਾ ਅਕੀਦਾ ਹੈ ਕਿ ਇਕੱਠੇ ਵਸਦੇ ਲੋਕਾਂ ਦੇ ਵਿਚ ਵੰਡੀਆਂ ਪਾ ਕੇ ਤੋੜ ਵਿਛੋੜ ਕਰਨ ਦੀ ਇਹ ਮਨੁੱਖੀ ਘਤਿੱਤ ਹੀ ਹੈ। ਆਓ! ਅਰਦਾਸ ਕਰੀਏ ਕਿ "ਮੇਲ ਕਰਾਦੇ ਰੱਬਾ..."।

ਜੇ ਬਰਲਿਨ ਦੀ ਕੰਧ ਡਿੱਗ ਸਕਦੀ ਹੈ; ਇਥੇ ਤਾਂ ਪੱਥਰਾਂ ਦੀ ਦੀਵਾਰ ਹੈ ਹੀ ਨਹੀਂ, ਸਗੋਂ ਇਕ ਨਾ ਦਿਸਦੀ ਜੇਹੀ ਲਕੀਰ ਹੀ ਹੈ। ਜੋ ਕਿ ਨਿਰਸੰਦੇਹ ਦੋਨੋਂ ਪਾਸੇ ਦੇ ਲੋਕਾਂ ਦੀਆਂ ਨਿੱਘੀਆਂ ਗਲਵਕੜੀਆਂ ਤੇ ਨੇਕ ਖ਼ੁਹਾਇਸ਼ਾਂ ਸਦਕਾ ਮਿਟਾਈ ਜਾ ਸਕਦੀ ਹੈ। ਰੱਬ ਖ਼ੈਰ ਕਰੇ! ਆਮੀਨ।

ਕੀ ਸਾਨੂੰ ਮੁਹੰਮਦ ਇਕਬਾਲ ਨਹੀਂ ਸਮਝਾਉਂਦਾ ਕਿ **"ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ, ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖਵਾਬ ਸੇ।"** ਕੀ ਅੱਲਾ ਯਾਰ ਖਾਂ ਜੋਗੀ ਚਮਕੌਰ ਤੇ ਸਰਹਿੰਦ ਦੇ ਸਾਕੇ ਨੂੰ ਸਿਜਦਾ ਕਰਦਾ ਹੋਇਆ ਸਾਨੂੰ ਨਹੀਂ ਦੱਸਦਾ ਕਿ-

"ਗ਼ਰ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ,
ਕਟਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ।
ਚਮਕ ਹੈ ਮਹਰ ਕੀ ਐ ਚਮਕੌਰ ਤੇਰੇ ਜ਼ਰਰੋਂ ਮੇ,
ਸਯਾਰੇ ਯਹੀਂ ਸੇ ਗਏ ਹੈਂ ਆਸਮਾਂ ਕੇ ਲੀਏ।"

ਚੜ੍ਹਦੇ-ਲਹਿੰਦੇ ਪੰਜਾਬ ਵਾਲਿਓ! ਕੋਈ ਤਾਂ ਦੱਸੋ ਕਿ ਕੀ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਵਡੇਰੇ ਪੰਜਵੇਂ ਪਾਤਿਸ਼ਾਹ ਤੇ ਨੌਵੇਂ ਪਾਤਿਸ਼ਾਹ ਦੀਆਂ ਕੁਰਬਾਨੀਆਂ ਸਿਰਫ਼ ਇਨਸਾਨੀਅਤ ਲਈ ਹੀ ਨਹੀਂ ਸਨ? ਕੀ ਸਾਂਈ ਮੀਆਂ ਮੀਰ, ਨੌਵੇਂ ਪਾਤਿਸ਼ਾਹ ਦੇ ਮੁਰੀਦ ਪੀਰ ਦਰਗਾਹੀ ਸ਼ਾਹ ਤੇ ਦਸਵੇਂ ਪਾਤਿਸ਼ਾਹ ਦੇ ਮੁਰੀਦ ਪੀਰ ਬੁੱਧੂ ਸ਼ਾਹ, ਨਬੀ ਖਾਂ ਤੇ ਗਨੀ ਖਾਂ ਦੀ ਗੁਰੂ ਘਰ ਪ੍ਰਤੀ ਸ਼ਰਧਾ ਤੇ ਪ੍ਰੇਮ ਨੂੰ ਕਦੇ ਵੰਡ ਸਕਾਂਗੇ?

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪੰਜ ਦਰਿਆਵਾਂ ਦੀ ਸਰਜ਼ਮੀਨ ਪੰਜਾਬ ਦੇ ਖਿੱਤੇ ਦੇ ਲੋਕ ਸੰਸਾਰ ਭਰ ਵਿੱਚ ਵਿਲੱਖਣ ਤੇ ਵਿਸ਼ੇਸ਼ ਹਨ। ਉਨ੍ਹਾਂ ਦੀ ਜੀਵਨ ਸ਼ੈਲੀ ਪ੍ਰਾਚੀਨ ਸਮੇਂ ਤੋਂ ਆਧੁਨਿਕ ਸਮੇਂ ਤਕ ਦੀ ਹਿੰਦੋਸਤਾਨ ਦੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਬੇਜੋੜ ਨਮੂਨਾ ਹੈ। ਜਿੱਥੇ ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ ਕਿ "ਪੰਜਾਬ ਜਿਉਂਦਾ ਗੁਰਾਂ ਦੇ ਨਾਂ ਤੇ" ਉਥੇ ਉਨ੍ਹਾਂ ਦੀ ਗੱਲ ਵਿਚ ਵੀ ਅਟਲਾਧੀ ਸੱਚਾਈ ਨਜ਼ਰ ਆਉਂਦੀ ਹੈ ਕਿ ਇੱਥੋਂ ਦੇ ਲੋਕ ਕਿਸੇ ਦੀ ਟੈਂ ਨਹੀਂ ਮੰਨਦੇ ਭਾਵ ਉਹ ਭਾਵੇਂ ਗੁਲਾਮੀ ਦਾ ਜੀਵਨ ਵੀ ਹੰਢਾ ਰਹੇ ਹੋਣ। ਪਰ ਉਹ ਲਾਰਡ ਹਾਰਡਿੰਗ ਜਿਹੇ ਜਾਬਰ-ਨਾਬਰ ਅੰਗਰੇਜ਼ ਗਵਰਨਰ ਜਨਰਲ ਨੂੰ ਟੁੰਡੀ ਲਾਟ ਭਾਵ ਟੁੰਡਾ ਲਾਰਡ ਹੀ ਕਹਿੰਦੇ ਰਹੇ। ਕਿਸੇ ਸੰਵੇਦਨਾਸ਼ੀਲ ਲਿਖਾਰੀ ਜਾਂ ਵਿਅਕਤੀ ਨੇ ਪੰਜਾਬ ਦੀ ਸਿਫ਼ਤ ਇਵੇਂ ਕੀਤੀ ਹੈ ਜਿਵੇਂ ਜਹਾਂਗੀਰ ਨੇ ਕਸ਼ਮੀਰ ਦੀ ਸਿਫ਼ਤ ਕਰਦੇ ਹੋਏ ਕਿਹਾ ਸੀ ਕਿ ਜੇ ਧਰਤੀ 'ਤੇ ਸਵਰਗ ਹੈ ਤਾਂ ਉਹ ਇੱਥੇ ਹੀ ਹੈ। ਇਹ ਗੱਲ ਪੰਜਾਬ ਦੀ ਧਰਤੀ ਸਬੰਧੀ ਵੀ ਸੌ-ਫ਼ੀ ਸਦੀ ਢੁੱਕਦੀ ਹੈ।

ਫਿਰੋਜ਼ਦੀਨ ਸ਼ਰਫ਼ ਇਸ ਬਾਰੇ ਗੱਲ ਹੀ ਸਿਰੇ ਲਾ ਗਏ; ਜਦੋਂ ਉਨ੍ਹਾਂ ਨੇ ਲਿਖਿਆ, "ਸੋਹਣੇ ਦੇਸਾਂ ਅੰਦਰ ਦੇਸ ਪੰਜਾਬ ਨੀ ਸਈਓ, ਜੀਕਣ ਫੁੱਲਾਂ ਅੰਦਰ ਫੁੱਲ ਗੁਲਾਬ ਨੀ ਸਈਓ!" ਅੱਜ ਪੰਜਾਬ ਦੀ ਅਮੀਰ ਵਿਰਾਸਤ ਤੇ ਪੰਜਾਬੀਅਤ ਦੀਆਂ ਧੁੰਮਾਂ ਕੁੱਲ ਜਹਾਨ ਅੰਦਰ ਪੈਂਦੀਆਂ ਦੇਖ ਕੇ ਸੁਤੇ-ਸਿੱਧ ਹੀ ਹਰ ਪੰਜਾਬੀ ਦਾ ਮਨ ਅਨੰਦ ਵਿਭੋਰ ਹੋ ਕੇ ਗਾ ਉਠਦਾ ਹੈ:-

ਵਾਹ ਪੰਜਾਬੀ ਵਿਰਸਿਆ ਤੈਨੂੰ ਰੱਬ ਦੀਆਂ ਖੈਰਾਂ
ਰਹਿਣ ਸਲਾਮਤ ਤੇਰੀਆਂ ਵੱਖਰੀਆਂ ਪੈੜਾਂ।

ਸਮਝਣ ਵਾਲੀ ਗੱਲ ਹੈ ਕਿ ਸਾਡੀ ਜੰਗ-ਏ-ਆਜ਼ਾਦੀ ਦੇ ਮਹਾਨ ਸੰਘਰਸ਼ੀ ਯੋਧਿਆਂ ਤੇ ਕੁਰਬਾਨੀ ਦੇ ਪੁੰਜ ਸ਼ਹੀਦ ਕਰਤਾਰ ਸਿੰਘ ਸਰਾਭਾ ਤੇ ਉਸ ਦਾ ਸਾਥੀ ਗਦਰੀ ਬਾਬਾ ਰਹਿਮਤ ਅਲੀ ਫੇਰ ਮਦਨ ਲਾਲ ਢੀਂਗਰਾ ਅਤੇ ਸ਼ਹੀਦੇ-ਆਜ਼ਮ ਸ. ਭਗਤ ਸਿੰਘ, ਅਸ਼ਫਾਕ ਉੱਲਾ ਖਾਨ, ਰਾਮ ਪ੍ਰਸਾਦ ਬਿਸਮਿੱਲ, ਸ਼ਹੀਦ ਸੁਖਦੇਵ, ਰਾਜਗੁਰੂ ਤੇ ਊਧਮ ਸਿੰਘ ਵਰਗੀਆਂ ਅਨੇਕਾਂ ਸਿਰਲੱਥ ਜੁਆਨੀਆਂ, ਕੀ ਸੋਹਣੇ ਸਾਂਝੇ ਪੰਜਾਬ ਦੀ ਧਰਤੀ ਤੋਂ ਉੱਠ ਕੇ ਦੇਸ਼ ਤੇ ਕੌਮ ਦੀ ਰਾਖੀ ਲਈ, ਸਾਡੇ ਚੰਗੇ ਭਵਿੱਖ ਵਾਸਤੇ ਆਪਣੇ-ਆਪ ਨੂੰ ਨਹੀਂ ਵਾਰ ਗਈਆਂ? ਸੁਰਜੀਤ ਪਾਤਰ ਸਾਡੇ ਸਭ ਦੇ ਦਿਲਾਂ ਦੀ ਇਹ ਹੀ ਸਾਂਝੀ ਗੱਲ ਸੁਣ ਕੇ ਕਹਿ ਰਿਹਾ ਹੈ; "ਕੁੱਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ; ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।"

ਹੋਰ ਤਾਂ ਹੋਰ ਦੋਨੋਂ ਤਰਫ ਇਕੋ ਜਿਹੀ ਤਰਲੋ-ਮੱਛੀ ਲਗੀ ਹੋਈ ਹੈ ਅਤੇ ਹਰ ਦਿਲ-ਦਿਮਾਗ ਭੰਬਲਭੂਸੇ ਵਿਚ ਪਿਆ ਹੋਇਆ; ਬੱਸ ਭਮਤਰਿਆ ਜਿਹਾ, ਆਪਣੇ ਆਪ ਨੂੰ ਹੀ ਇਕ ਸੁਆਲ ਕਰ ਰਿਹਾ ਹੈ ਕਿ ਜੇ ਜਨੌਰ, ਕਾਂ ਤੇ ਕੁੱਤੇ ਰੈੱਡਕਲਿਫ ਦੀ ਲਾਈਨ ਪਾਰ ਕਰਕੇ, ਆਪਣੇ ਮਨ ਦੀਆਂ ਸੱਧਰਾਂ-ਮੁਰਾਦਾਂ ਪੂਰੀਆਂ ਕਰ ਲੈਂਦੇ ਹਨ ਤਾਂ ਇਸ ਪੱਖੋਂ ਅਸੀਂ ਦਾਨਿਸ਼ਮੰਦ ਬੰਦੇ; ਕੁਦਰਤ ਦੇ ਅਲਪਗ ਜੀਵਾਂ ਤੋਂ ਵੀ ਕਿਉਂ ਗਏ-ਗੁਜ਼ਰੇ ਸਾਬਤ ਹੋ ਰਹੇ ਹਾਂ?

ਵਿਚਾਰਨ ਵਾਲੀ ਗੱਲ ਹੈ। ਬੇਸ਼ੱਕ ਮਨੁੱਖਤਾ ਦੇ ਪਸਾਰੇ ਤੇ ਫੈਲਾਅ ਨੇ ਸਾਨੂੰ ਊਚ-ਨੀਚ, ਜਾਤੀ-ਵੰਡ, ਕਿੱਤਾ ਵੰਡ ਤੇ ਗੋਤ-ਗੋਤਰ ਦੀਆਂ ਵੰਡਾਂ ਜਿਹੀਆਂ ਅਸਮਾਨਤਾਵਾਂ ਦੇ ਗੈਰ-ਕੁਦਰਤੀ ਅਮਲ ਵੱਲ ਮੋੜਿਆ ਹੈ, ਪਰ ਅਸੀਂ ਕੁਦਰਤ ਦੇ ਨਿਜ਼ਾਮ ਦੇ ਹੱਦ ਬੰਨੇ ਹੀ ਟੱਪ ਗਏ ਹਾਂ। ਪਹਿਲਾਂ ਅਸੀਂ ਆਪਣੀ ਧਰਤੀ ਮਾਂ ਵੰਡੀ, ਫੇਰ ਆਪਣੀ ਮਾਂ ਬੋਲੀ ਵੰਡੀ ਅਤੇ ਹੁਣ ਸਿਤਮ-ਦਰ-ਸਿਤਮ ਆਪਣੀ ਜਨਨੀ ਮਾਂ ਨੂੰ ਵੀ ਵੰਡਣ ਦੀਆਂ ਸਬੀਲਾਂ ਕਰ ਰਹੇ ਹਾਂ। ਇਨ੍ਹਾਂ ਗ਼ੈਰ ਕੁਦਰਤੀ ਵੰਡਾਂ ਪਿੱਛੇ ਸਮਝ ਨਹੀਂ ਆਉਂਦੀ ਕਿ ਕਿਸ ਲੋੜ ਦਾ ਪਹਾੜ ਸਾਡੇ ਸਾਹਮਣੇ ਆਇਆ ਹੋਵੇਗਾ ਅਤੇ ਇਸ ਨੂੰ ਸਰ ਕਰਨ ਵਿਚ ਕੀ ਸਮਝਦਾਰੀ ਵਰਤੀ ਗਈ ਹੋਵੇਗੀ? ਇਨਸਾਨੀ ਫ਼ਿਤਰਤ

ਹੈ ਕਿ ਬੰਦਾ ਆਪਣੇ ਹਰ ਚੰਗੇ-ਮੰਦੇ ਕਰਮ ਦੇ ਸਪਸ਼ਟੀਕਰਨ ਵਜੋਂ ਇਕ ਵਧੀਆ ਦਲੀਲ ਘੜ ਲੈਂਦਾ ਹੈ। ਭਾਵੇਂ ਇਨ੍ਹਾਂ ਵੰਡੀਆਂ ਵਿਚ ਬੇਸ਼ੱਕ ਲੋੜ ਜਾਂ ਮਜ਼ਬੂਰੀ ਤੋਂ ਕਿਤੇ ਵੱਧ ਮਨੁੱਖਤਾ ਦੀ ਬੇਸਮਝੀ ਝਲਕਦੀ ਹੈ।

ਰੱਬ ਖ਼ੈਰ ਕਰੇ ! ਮਨੁੱਖਤਾ ਫਿਰ ਇਕ ਵਾਰ ਮਾਨਵਤਾ ਦੇ ਘਰ ਆ ਕੇ ਕੁਦਰਤ ਦੇ ਬੁਨਿਆਦੀ ਅਸੂਲਾਂ ਨੂੰ ਸਮਝ ਸਕੇ। ਰੱਬ ਸੱਚਾ। ਸਾਨੂੰ ਸਭ ਨੂੰ ਸੁਮੱਤ ਬਖਸ਼ੇ ਤਾਂ ਕਿ ਅਸੀਂ ਬਾਬੇ ਆਦਮ ਤੇ ਬੇਬੇ ਹਵਾ ਦੇ ਬਹਿਸ਼ਤੀ ਬਾਗ ਨੂੰ ਕਿਸੇ ਵੱਡੇ ਮਾਰੂ ਉਜਾੜੇ ਤੋਂ ਬਚਾ ਸਕੀਏ। ਨਹੀਂ ਤਾਂ, ਇਕ ਸਾਧਾਰਨ ਜੱਟ ਬਾਬੇ ਦੀ ਕਹੀ ਗੱਲ ਕਿਤੇ ਸੱਚੀ ਹੀ ਸਾਬਤ ਨਾ ਹੋ ਜਾਵੇ। ਜਿਸ ਨੂੰ ਕਿਸੇ ਨੇ ਪੁੱਛਿਆ ਸੀ ਕਿ ਸੁਣਦੇ ਹਾਂ ਕਿ ਦੁਨੀਆਂ ਭਰ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਨੇਤਾ ਯੂ.ਐੱਨ.ਓ. ਵਿਚ ਇਕੱਠੇ ਹੋ ਰਹੇ ਹਨ। ਉਥੇ ਐਡਾ ਵਿਸ਼ਾਲ ਇਕੱਠ ਕਰਕੇ ਕੀ ਕਰਨਗੇ? ਜੱਟ ਬਾਬੇ ਨੇ ਸਿੱਧਾ-ਪੱਧਰਾ ਜਿਹਾ ਜੁਆਬ ਦਿੱਤਾ ਸੀ ਕਿ ਲੈ ਇਹ ਹੋਰ ਕੀ ਕਰਨਗੇ। ਬੱਸ ਯੂ.ਐੱਨ.ਓ. ਰਾਹੀਂ ਵਿਸ਼ਵ ਸ਼ਾਂਤੀ ਲਈ ਸ਼ਬਦਾਂ ਦਾ ਘਮਸਾਣ ਯੁੱਧ ਕਰਨਗੇ।

ਜੇ ਕਿਤੇ ਬਾਬੇ ਦੀ ਕਥਨੀ ਸੱਚੀ ਹੋ ਗਈ ਅਤੇ ਮਹਾਂਯੁੱਧ ਜਿਹਾ ਭਾਣਾ ਫੇਰ ਵਰਤ ਗਿਆ ਤਾਂ ਕਿਸੇ ਅੰਮ੍ਰਿਤਾ ਪ੍ਰੀਤਮ ਨੂੰ ਦੁਹਰਾਉਣਾ ਪਵੇਗਾ "ਅੱਜ ਆਖਾਂ ਵਾਰਿਸ ਸ਼ਾਹ ਨੂੰ ਕਿਤੇ ਕਬਰਾਂ ਵਿਚੋਂ ਬੋਲ...ਉਠ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।" ਜਿਸ ਤਰ੍ਹਾਂ ਦੇ ਹਾਲਾਤ ਅਸੀਂ ਬਣਾ ਰਹੇ ਹਾਂ। ਉਸ ਅਨੁਸਾਰ ਤਾਂ ਫਿਰ ਕਿਸੇ ਸ਼ਿਵ ਕੁਮਾਰ ਨੂੰ ਫੇਰ ਹਾੜ੍ਹਾ ਕੱਢਣਾ ਪਵੇਗਾ "ਵਾਸਤਾ ਜੇ ਦੇਸ਼ਾਂ ਵਾਲਿਉ, ਹਾੜ੍ਹਾ ਜੇ ਕੌਮਾਂ ਵਾਲਿਉ; ਓ ਐਟਮਾਂ ਦਿਉ ਤਾਜਰੋ; ਬਾਰੂਦ ਦੇ ਵਣਜਾਰਿਉ; ਹੁਣ ਹੋਰ ਨਾ ਮਨੁੱਖ ਸਿਰ; ਲਹੂਆਂ ਦਾ ਕਰਜ਼ਾ ਚਾੜ੍ਹਿਉ।"

ਜੇ ਦੁਨੀਆਂ ਦੀ ਸ਼ਾਂਤੀ ਨੂੰ ਫਿਰ ਕਿਸੇ ਦੀ ਭੈੜੀ ਨਜ਼ਰ ਲੱਗ ਗਈ ਤਾਂ ਆਪਾਂ ਨਜ਼ਰ ਲਾਹੁਣ ਲਈ ਮਿਰਚਾਂ ਵਾਰਦੇ ਫਿਰਾਂਗੇ। ਜਿਵੇਂ ਕਿ ਸੁਰਜੀਤ ਪਾਤਰ ਨੇ ਕਿਹਾ ਹੈ ਕਿ "ਲੱਗੀ ਨਜ਼ਰ ਪੰਜਾਬ ਨੂੰ ਇਹਦੀ ਨਜ਼ਰ ਉਤਾਰੋ, ਲੈ ਕੇ ਮਿਰਚਾਂ ਕੌੜੀਆਂ ਇਹਦੇ ਸਿਰ ਤੋਂ ਵਾਰੋ।" ਗੁਰਦਾਸ ਮਾਨ ਫੇਰ ਕੂਕੇਗਾ "ਮੇਰੇ ਸੋਹਣੇ ਵਤਨ ਲਈ ਕੋਈ ਕਰੋ ਦੁਆਵਾਂ; ਸੁੱਖਣਾ ਸੁਖੋ ਪੀਰ ਦੀ ਟਲ ਜਾਣ ਬਲਾਵਾਂ; ਸੁੱਖੋ ਨੀ ਅਖੰਡ ਪਾਠ ਚਲੀਸੇ ਸੁੱਖੋ ਨੀ; ਜੇ ਬਣਿਆ ਰਹੇ ਰਸੂਖ ਨੀ ਵਿਚ ਭੈਣ-ਭਰਾਵਾਂ; ਪਾਵੋ ਨੀ ਤਿਲ-ਚੌਲੀਆਂ ਸੱਦ ਚਿੜੀ ਜਨੌਰਾਂ; ਖੁਸ਼ ਹੋ ਕੇ ਰੱਬ ਕਰਦੇ ਜੇ ਮਹੌਲ ਸੁਖਾਵਾਂ।" ਭਲੇ ਮਾਣਸੋ ! ਫੇਰ ਕਿਤੇ ਬਾਬੇ ਨਾਨਕ ਨੂੰ ਹੀ "ਏਤੀ ਮਾਰ ਪਈ ਕਰਲਾਣੈ, ਤੈਂ ਕੀ ਦਰਦ ਨਾ ਆਇਆ" ਦੀ ਸੱਦ ਦੁਬਾਰਾ ਰੱਬ ਨੂੰ ਨਾ ਦੇਣੀ ਪੈ ਜਾਵੇ।

ਨਿਗਾਹਬਾਨ ਰੱਬ ਦੇ ਦਰ 'ਤੇ ਅਰਦਾਸ-ਦੁਆ ਹੈ ਕਿ ਮਾਨਵਤਾ ਤਾਂ ਮਨੁੱਖਤਾ ਦੇ ਤਹਿਜ਼ੀਬ-ਯਾਫਤਾ ਤੇ ਇਨਸਾਨੀ ਸਭਿਅਤਾ ਦੇ ਬਾਗਾਂ ਵਿਚ ਵੀ ਫਲਦੀ-ਫੁਲਦੀ

ਹੁੰਦੀ ਹੈ। ਇਸ ਲਈ ਇਸ ਦੁਨੀਆਂ ਦੇ ਇਹ ਨਗਰ-ਖੇੜੇ, ਆਬਾਦ ਰਹਿਣ, ਸ਼ਾਦ ਰਹਿਣ ਤੇ ਖੁਸ਼ਹਾਲ ਵਸਣ। ਇਨਸਾਨੀਅਤ ਤੇ ਖੁਸ਼ੀ-ਖੇੜ੍ਹੇ ਸਾਡੇ ਵਿਹੜਿਆਂ ਦਾ ਨਸੀਬਾ ਬਣਨ। ਖ਼ੈਰ! ਅੱਜ ਤੱਕ ਤਾਂ ਇਨਸਾਨੀਅਤ, ਭਾਈਚਾਰੇ ਤੇ ਸਦਭਾਵਨਾ ਦੇ ਅਲੰਬਰਦਾਰਾਂ ਦੇ ਦਿਲੋਂ ਨਿਕਲੇ ਵਲਵਲਿਆਂ ਅਤੇ ਇਸ਼ਕ ਦੇ ਇਸ ਸੁਆਲ ਦਾ ਉੱਤਰ ਕਿਸੇ ਵੀ ਰੱਬ ਤੋਂ ਨਹੀਂ ਦੇਣ ਹੋਇਆ। ਸ਼ਾਇਦ ਲੋਕਾਈ ਦੀ ਕੋਈ ਨੇਕ ਨੀਅਤ ਵੇਖ ਕੇ ਹੁਣ ਹੀ ਰੱਬ ਤੁੱਠੇ ਅਤੇ ਇਕ ਭਰਾ ਨੂੰ ਦੂਜੇ ਭਰਾ ਦਾ ਚੁੱਲ੍ਹਾ ਢਾਹੁਣ ਜਾਂ ਠੰਡਾ ਕਰਨ ਤੋਂ ਹੋੜ ਕੇ; ਬਾਬਾ ਬੁੱਲੇ ਸ਼ਾਹ ਦੀ ਨੇਕ ਸਲਾਹ ਅਨੁਸਾਰ ਰਲ-ਮਿਲ ਕੇ ਤਾਮ ਪਕਾਉਣ ਤੇ ਭੋਰਾ-ਭੋਰਾ ਖਾਣ ਦੇ ਅਕਲਦਾਨ ਨਾਲ ਨਿਵਾਜ ਦੇਵੇ।

ਰੱਬ ਕਰੇ! ਇਹ ਅੱਜ ਹੀ ਹੋ ਜਾਵੇ। ਹਾਲੇ ਬੀਤੇ ਕੱਲ੍ਹ ਹੀ ਤਾਂ ਬਰਨਾਰਡ ਸ਼ਾਹ ਨੇ ਵੀ ਰੱਬ ਨੂੰ ਪੁੱਛਿਆ ਸੀ ਕਿ ਰੱਬ ਦੇ ਸੰਤ ਕਦੋਂ ਤੱਕ ਅਣਮਨੁੱਖੀ ਅਜ਼ਾਬ ਦਾ ਸੰਤਾਪ ਭੋਗਦੇ ਰਹਿਣਗੇ? ਅੱਜ ਫੇਰ ਉਸ ਪਰਵਰਦਿਗਾਰ ਦੇ ਬੰਦੇ, ਅਸੀਂ ਵੀ ਬੇਨਤੀਆਂ-ਬਨਤੇ ਕਰਦੇ ਹੋਏ ਪੁੱਛ ਰਹੇ ਹਾਂ ਕਿ; ਦੇਵਤਿਓ! ਬੱਸ ਇੰਨਾ ਕੁ ਤਾਂ ਦੱਸ ਦੇਵੋ ਕਿ ਇਹ ਸਭ ਕੁੱਝ ਕਿਉਂ ਅਤੇ ਕਦੋਂ ਤੱਕ?"

ਜਦੋਂ ਤੱਕ ਦੇਵਤਿਆਂ ਤੇ ਪੀਰਾਂ ਫਕੀਰਾਂ ਤੋਂ ਸਾਨੂੰ ਸਾਂਝਾ ਦੀ ਪੱਤਲ ਆਉਣੀ ਹੈ, ਉਸ ਵਕਫ਼ੇ ਦੌਰਾਨ ਸਾਡੀਆਂ ਤਾਂਘਾ, ਭਾਵਨਾਵਾਂ ਤੇ ਦਿਲੀ ਵਲਵਲੇ ਉਧਰ ਲਿਜਾ ਕੇ ਤੁਸੀਂ ਜ਼ਰੂਰ ਹੀ ਖੁਸ਼-ਰੰਗ, ਬਾਦੇ-ਬਹਾਰੀ ਦੇ ਨਾਮ ਕਰ ਦੇਣਾ। ਬੱਸ ਫੇਰ ਫਿਜ਼ਾ ਖੁਦ-ਬ-ਖ਼ੁਦ ਹੀ ਮਹਿਕ ਜਾਵੇਗੀ। ਇਸ ਲਈ ਵੀਰੋ, ਤੁਸੀਂ ਹੁਣ ਸਾਡੀ ਸਭ ਦੀ ਮਾਂ ਬੋਲੀ ਪੰਜਾਬੀ ਦੇ ਪੁੱਤਰ ਸਾਡੇ ਸਰਬ ਸਾਂਝੇ ਸ਼ਾਇਰ ਸੁਰਜੀਤ ਪਾਤਰ ਦੇ ਸ਼ਬਦਾਂ ਵਿਚ ਅਲਵਿਦਾ ਤੋਂ ਪਹਿਲਾਂ ਸਾਡਾ ਇਹ ਸੁਨੇਹੜਾ ਕਬੂਲ ਫੁਰਮਾਓ!

ਕਹੇ ਸਤਲੁਜ ਦਾ ਪਾਣੀ,
ਆਖੇ ਬਿਆਸ ਦੀ ਰਵਾਨੀ,
ਆਪਣੀਆਂ ਲਹਿਰਾਂ ਦੀ ਜ਼ੁਬਾਨੀ,
ਸਾਡਾ ਜੇਹਲਮ ਚਨਾਬ ਨੂੰ ਸਲਾਮ ਆਖਣਾ।
ਅਸੀਂ ਮੰਗਦੇ ਹਾਂ ਖੈਰਾਂ, ਸੁਬਾਹ-ਸ਼ਾਮ ਆਖਣਾ॥
ਰਾਵੀ ਏਧਰ ਵੀ ਵਗੇ, ਰਾਵੀ ਓਧਰ ਵੀ ਵਗੇ,
ਲੈ ਕੇ ਜਾਂਦੀ ਕੋਈ ਸੁੱਖ ਦਾ ਸੁਨੇਹਾ ਜਿਹਾ ਲੱਗੇ,
ਇਹਦੇ ਵਹਿਣ ਨੂੰ ਹੀ ਪਿਆਰ ਦਾ ਪੈਗਾਮ ਆਖਣਾ,
ਅਸੀਂ ਮੰਗਦੇ ਹਾਂ ਖੈਰਾਂ, ਸੁਬਾਹ-ਸ਼ਾਮ ਆਖਣਾ, ਜੀ ਸਲਾਮ ਆਖਣਾ॥

ਮੇਰੀ ਅਕਾਲ ਪੁਰਖ ਦੇ ਦਰਿ 'ਤੇ ਦੁਆ ਹੈ ਕਿ ਪੰਜਾਂ-ਪਾਣੀਆਂ ਦੇ ਸਾਂਝੇ ਪੰਜਾਬ ਵਿਚ ਕਦੇ ਵੀ ਲਕੀਰ ਨਾ ਪਵੇ। ਨਿਰਸੰਦੇਹ ਪਾਣੀ ਵਿਚ ਲਕੀਰ ਖਿੱਚਣ ਵਰਗੀਆਂ ਸਬੀਲਾਂ ਹਵਾ ਵਿਚ ਤਲਵਾਰਾਂ ਮਾਰਨ ਤੋਂ ਵੱਧ ਕੁਝ ਵੀ ਨਹੀਂ ਹੁੰਦੀਆਂ। ਪ੍ਰਮਾਤਮਾ ਸਾਡੇ ਇਨ੍ਹਾਂ ਸਾਂਝੇ ਅਕੀਦਿਆਂ ਤੇ ਭਰੋਸਿਆਂ ਦਾ ਨਿਗਾਹਬਾਨ ਹੋਵੇ।

ਖ਼ੈਰ! ਵਿਛੜੇ ਹੋਏ ਹਮਵਤਨੋ, ਆਓ ਇਕ ਡੂੰਘੀ ਅਕੀਦਤ ਨਾਲ ਅਹਿਦ ਕਰੀਏ ਕਿ ਸਾਡੀਆਂ ਆਪਸੀ ਸਾਂਝਾਂ, ਦੁਆਵਾਂ ਤੇ ਭਾਵਨਾਵਾਂ ਇਕ ਦਿਨ ਜ਼ਰੂਰ ਕਬੂਲ ਹੋਣਗੀਆਂ।

ਖ਼ੁਦਾ ਨਿਗਾਹਬਾਨ। ਆਮੀਨ



ਇਹ ਮੇਰੇ ਲਈ ਹੀ ਨਹੀਂ, ਸਗੋਂ ਸਮੁੱਚੇ ਪੰਜਾਬੀਆਂ ਲਈ ਕਾਬਲੇ ਫ਼ਖ਼ਰ ਮੁਕਾਮ ਸੀ ਕਿ ਮੇਰਾ ਇਹ ਸਵਾਗਤੀ ਸੰਦੇਸ਼ ਲਹਿੰਦੇ ਪੰਜਾਬ ਤੋਂ ਆਏ ਸਭਿਆਚਾਰਕ ਵਫ਼ਦ ਨੇ ਸਾਰਾ ਸਮਾਂ ਖੜ੍ਹੇ ਹੋ ਕੇ ਨਮ ਅੱਖਾਂ ਨਾਲ ਸੁਣਿਆ ਤੇ ਪ੍ਰਵਾਨ ਕੀਤਾ।

6

# ਮੇਰੀ ਮਾਂ ਸੀ ਠੰਢੀ ਛਾਂ



ਮਾਂ ਹੁੰਦੀ ਹੈ ਮਾਂ; ਓ ਦੁਨੀਆਂ ਵਾਲਿਓ! ਬਹੁਤ ਸਾਲ ਪਹਿਲਾਂ ਮੇਰੀ ਮਾਂ ਦੇ ਇਸ ਫਾਨੀ ਜਹਾਨ ਤੋਂ ਰੁਖਸਤ ਹੋਣ ਤੋਂ ਬਾਅਦ ਹੁਣ ਵੀ ਜਦੋਂ ਕਦੇ ਇਹ ਬੋਲ ਕੰਨੀਂ ਪੈਂਦੇ ਹਨ ਤਾਂ ਮਾਂ ਦੀ ਮਿੱਠੀ ਯਾਦ ਵਿਚ ਕਾਲਜੇ ਦਾ ਰੁੱਗ ਭਰਿਆ ਜਾਂਦਾ ਹੈ। ਦੇਵ ਥਰੀਕੇ ਵਾਲੇ ਨੇ ਕਿਹਾ ਹੈ ਕਿ-ਬੱਚਿਆਂ ਦੀ ਮਾਂ ਮਰੇ ਨਾ ਕੋਈ, ਖੋਹ ਲੈਂਦੇ ਟੁੱਕ ਕਾਂ-ਓ ਦੁਨੀਆਂ ਵਾਲਿਓ। ਮਾਂ ਹੁੰਦੀ ਏ ਮਾਂ ਓ ਦੁਨੀਆਂ ਵਾਲਿਓ। ਮਾਂ ਹੈ ਰੱਬ ਦਾ ਨਾਂ ਓ ਦੁਨੀਆਂ ਵਾਲਿਓ।

ਪ੍ਰੋ: ਮੋਹਨ ਸਿੰਘ ਵੀ ਯਾਦ ਦਿਵਾਉਂਦਾ ਹੈ ਕਿ ਮਾਂ ਜਿਹਾ ਘਣਛਾਵਾਂ ਬੂਟਾ, ਇਸ ਧਰਤੀ 'ਤੇ ਹੋਰ ਕੋਈ ਨਹੀਂ ਹੁੰਦਾ। ਜਿਸ ਬੂਟੇ ਬਾਰੇ ਕਿਹਾ ਗਿਆ ਹੈ ਕਿ ਬਾਕੀ ਸਾਰੇ ਬੂਟੇ ਤਾਂ ਜੜ੍ਹ ਸੁੱਕਿਆਂ ਤੋਂ ਕੁਮਲਾਂਦੇ ਹਨ। ਪਰ ਮਾਂ ਹੀ ਇਕੋ-ਇਕ ਪੌਦਾ ਹੈ ਜੋ ਫੁੱਲ-ਪੱਤੇ ਮੁਰਝਾਉਣ ਨਾਲ ਮਰ ਜਾਂਦਾ ਹੈ। ਨਿੱਕੇ ਹੁੰਦੇ ਇਕ ਕਹਾਣੀ ਪੜ੍ਹਦੇ ਹੁੰਦੇ ਸੀ ਕਿ ਇਕ ਨੌਜਵਾਨ ਨੇ ਆਪਣੀ ਪ੍ਰੇਮਿਕਾ ਦੇ ਬਹਿਕਾਵੇ ਵਿਚ ਆ ਕੇ ਆਪਣੀ ਮਾਂ ਦਾ ਦਿਲ ਉਸ ਨੂੰ ਨਜ਼ਰਾਨੇ ਵਿਚ ਦੇਣ ਲਈ ਕੱਢ ਲਿਆ। ਮਾਂ ਦਾ ਦਿਲ ਲੈ ਕੇ ਜਦੋਂ ਉਹ ਵਾਹੋ-ਦਾਹੀ ਪ੍ਰੇਮਿਕਾ ਵੱਲ ਨੂੰ ਭੱਜਿਆ ਤਾਂ ਠੇਡਾ ਖਾ ਕੇ ਡਿੱਗ ਪਿਆ। ਮਾਂ ਦੇ ਦਿਲ ਵਿਚੋਂ ਆਵਾਜ਼ ਆਈ ਕਿ ਬੇਟਾ ਕਿਤੇ ਤੈਨੂੰ ਸੱਟ ਤਾਂ ਨਹੀਂ ਲੱਗੀ? ਕਹਿਣ ਨੂੰ ਤਾਂ ਇਹ ਇਕ ਕਹਾਣੀ ਸੀ। ਪਰ ਕੁੱਲ ਦੁਨੀਆਂ ਇਸ ਗੱਲ ਦੀ ਕਾਇਲ ਹੈ ਕਿ ਰੱਬ ਨੇ ਮਾਂ ਨੂੰ ਆਪਣੇ ਬੱਚਿਆਂ ਲਈ ਆਪਣੇ-ਆਪ ਤੋਂ ਵੀ ਵੱਧ ਦਿਆਵਾਨ ਤੇ ਮਿਹਰਬਾਨ ਬਣਾਇਆ ਹੈ।

ਸਾਡੇ ਸਾਰੇ ਭੈਣ-ਭਰਾਵਾਂ ਲਈ ਸਿੱਖਿਆ ਦਾਤੀ ਮਹਾਂਰਥੀ ਮਾਂ ਦੇ ਰੂਪ ਵਿਚ ਸਾਡੇ ਬੀ-ਜੀ ਦੁਨੀਆਂ ਦੀ ਕਿਸੇ ਵੀ ਮਾਂ ਵਾਂਗ ਸਾਡੇ ਲਈ ਸਿੱਖਿਆ ਦੀ ਪਹਿਲੀ ਅਤੇ ਆਖਰੀ ਜਮਾਤ ਸਨ। ਪਰ ਅਕਸਰ ਮਹਿਸੂਸ ਹੁੰਦਾ ਹੈ ਕਿ ਉਹ ਆਪ ਖ਼ੁਦ ਵੀ ਕਿਸੇ ਵੇਦ-ਗ੍ਰੰਥ ਦੀ ਪਹਿਲੀ ਤੇ ਆਖਰੀ ਸੰਥਾ ਸਨ; ਜਿਸ ਸਦਕਾ ਉਹ ਵਸ਼ਿਸ਼ਟ ਸੰਤ-ਮਾਂ

ਸਨ। ਬੱਸ ਜਿਉਂਦੇ ਜੀਅ ਉਨ੍ਹਾਂ ਦੀ ਮਮਤਾ ਦੀ ਦੇਣ ਸਮਝ ਹੀ ਨਹੀਂ ਆਈ।

ਖ਼ੈਰ! ਗੁਰਬਾਣੀ ਦੇ ਫ਼ੁਰਮਾਨ "ਪਿਤਾ ਕਾ ਜਨਮ ਕਿਆ ਜਾਣੈ ਪੂਤਿ।" ਕਿਸੇ ਵੀ ਮਾਂ ਦੀ ਮਮਤਾ ਦੀ ਤੁਲਨਾ ਦੂਜੀ ਮਾਂ ਨਾਲ ਹੋ ਹੀ ਨਹੀਂ ਸਕਦੀ। ਇਸ ਲਈ ਬੇਸ਼ਕ ਇਹ ਤੁਲਨਾ ਵਾਜਬ ਨਹੀਂ ਹੋਵੇਗੀ। ਪਰ ਮੇਰੇ ਬੀ-ਜੀ ਸਰਦਾਰਨੀ ਮਹਿੰਦਰ ਪਾਲ ਕੌਰ ਮਮਤਾ ਦੇ ਪੱਖੋਂ ਸਾਡੇ ਲਈ ਦੁਨੀਆਂ ਦੀ ਕਿਸੇ ਮਾਂ ਨਾਲੋਂ ਘੱਟ ਨਹੀਂ ਸਨ। ਹਾਂ, ਇਥੇ ਇਹ ਜ਼ਿਕਰਯੋਗ ਹੈ ਕਿ ਇਹ ਵੀ ਤੁਹਾਡੇ ਚੰਗੇ ਕਰਮਾਂ ਤੇ ਤੁਹਾਡੇ ਚੰਗੇ ਸੰਸਕਾਰਾਂ ਸਦਕਾ ਹੀ ਹੁੰਦਾ ਹੈ ਕਿ ਤੁਸੀਂ ਆਪਣੇ ਮਾਂ-ਬਾਪ ਦੀ ਬੱਚਿਆਂ ਵਾਸਤੇ ਘਾਲਣਾ ਤੇ ਕੁਰਬਾਨੀ ਦੀ ਦੇਣ ਨੂੰ ਪਛਾਣਦੇ ਹੋਏ ਉਨ੍ਹਾਂ ਦੀ ਕਦਰ ਪਾ ਸਕੋ।

ਇਥੇ ਇਸ ਸੰਦਰਭ ਵਿਚ ਸਭ ਤੋਂ ਪਹਿਲਾਂ ਸੰਸਕਾਰਾਂ ਦੀ ਗੱਲ ਕਰਨੀ ਬਣਦੀ ਹੈ ਕਿ ਮਨੁੱਖੀ ਜੀਵਨ ਦੇ ਕਾਰਨਾਮੇ ਜਾਂ ਕਰਤੂਤਾਂ ਪੂਰਬਲੇ ਸੰਸਕਾਰਾਂ ਸਦਕਾ ਹੀ ਹੁੰਦੇ ਹਨ। ਇਸ ਪ੍ਰਥਾਇ ਮੈਂ ਸਮਝਦਾ ਹਾਂ ਕਿ ਆਪਣੇ ਸਮੁੱਚੇ ਜੀਵਨ ਵਿਚ ਮੈਂ ਅਕਾਲ ਪੁਰਖ ਦੀ ਕ੍ਰਿਪਾ ਸਦਕਾ ਆਪਣੇ ਸਵਰਗਵਾਸੀ ਮਾਤਾ-ਪਿਤਾ ਦਾ ਪ੍ਰਭਾਵ ਬਹੁਤ ਕਬੂਲਿਆ ਹੈ। ਉਨ੍ਹਾਂ ਦੋਨਾਂ ਦੇ ਜੀਵਨ ਇਕ ਆਦਰਸ਼ ਜੀਵਨ ਸ਼ੈਲੀ ਤੇ ਜੀਵਨ ਜਾਚ ਦੀ ਮਿਸਾਲ ਸਨ। ਖਾਸ ਤੌਰ 'ਤੇ ਮੇਰੇ ਮਾਤਾ ਜੀ ਦਾ ਸਾਰਾ ਜੀਵਨ ਗੁਰਬਾਣੀ ਦੇ ਅਮਲ 'ਤੇ ਆਧਾਰਿਤ ਸੀ। ਉਨ੍ਹਾਂ ਨੂੰ ਸਿਰਫ਼ ਗੁਰਬਾਣੀ ਦੇ ਬਹੁਤ ਸਾਰੇ ਸ਼ਬਦ ਕੰਠ ਹੀ ਨਹੀਂ ਸਨ। ਸਗੋਂ ਉਨ੍ਹਾਂ ਨੂੰ ਇਹ ਵੀ ਗਿਆਨ ਸੀ ਕਿ ਕੋਈ ਸ਼ਬਦ ਕਿਸ ਪਾਤਸ਼ਾਹੀ ਭਾਵ ਕਿਸ ਮਹੱਲੇ ਦਾ ਹੈ ਅਤੇ ਕਿਸ ਰਾਗ ਦਾ ਹੈ। ਅੰਤ ਸਮੇਂ ਤੱਕ ਉਹ ਗੁਰਬਾਣੀ ਦੇ ਅਮਲ 'ਤੇ ਦ੍ਰਿੜ੍ਹ ਰਹੇ। ਅਜੋਕੇ ਕਲਯੁਗ ਦੇ ਪ੍ਰਚੰਡ ਪ੍ਰਭਾਵੀ ਸਮੇਂ ਵਿਚ ਵੀ ਉਹ ਸਾਡਾ ਮਾਰਗ ਦਰਸ਼ਨ ਕਰ ਗਏ ਕਿ ਸਧਾਰਨ ਵਿਅਕਤੀ ਵੀ ਸ਼ੁਧ ਅਮਲਾਂ ਸਦਕਾ ਗ੍ਰਹਿਸਥ ਜੀਵਨ ਦੇ ਗਾਡੀ ਰਾਹ ਚਲਦਾ ਹੋਇਆ "ਅੰਜਣੁ ਮਾਹਿ ਨਿਰੰਜਣ ਰਹੀਏ" ਦਾ ਪ੍ਰਣ ਨਿਭਾਅ ਸਕਦਾ ਹੈ।

ਮੇਰੀ ਮਾਂ ਸਰਦਾਰਨੀ ਮਹਿੰਦਰ ਕੌਰ ਦੀ ਜੀਵਨ ਸ਼ੈਲੀ ਦੇ ਪ੍ਰਭਾਵ ਦੀ ਅਮਿਟ ਛਾਪ ਮੇਰੀ ਬੋਲਣ ਸ਼ੈਲੀ ਅਤੇ ਮੇਰੀ ਬਹੁਤੀ ਸਾਹਿਤਕ ਜਾਂ ਰਚਨਾਤਮਿਕ ਬਿਰਤੀ 'ਤੇ ਪ੍ਰਤੱਖ ਹੈ। ਜਿੰਨਾ ਕੁ ਮੈਨੂੰ ਪਤਾ ਹੈ ਕਿ ਮਾਤਾ ਜੀ ਲਾਇਲਪੁਰ ਤੋਂ 1939 ਵਿਚ ਵਿਆਹ ਤੋਂ ਬਾਅਦ ਮਾਲਵੇ ਦੇ ਅੱਧਪੜ੍ਹ ਹੀ ਨਹੀਂ; ਸਗੋਂ ਅਨਪੜ੍ਹ ਮਾਹੌਲ ਵਿਚ ਸਾਡੇ ਪਿੰਡ ਆਏ। ਮੇਰੀ ਚਾਰ ਸਾਲ ਦੀ ਉਮਰ ਤੋਂ ਲੈ ਕੇ 1984 ਵਿਚ ਉਨ੍ਹਾਂ ਦੇ ਸਵਰਗਵਾਸ ਹੋਣ ਤੱਕ ਮੈਨੂੰ ਉਨ੍ਹਾਂ ਦੇ ਕੁੱਝ ਕੁ ਅਹਿਮ ਪ੍ਰਭਾਵਾਂ ਦੀ ਜੋ ਸੋਝੀ ਹੈ ਤਾਂ ਉਹ ਇਹ ਹੈ ਕਿ ਉਨ੍ਹਾਂ ਦੀ ਧਾਰਮਿਕ ਬਿਰਤੀ, ਸਮਾਜ ਸੇਵਾ ਦੀ ਲਗਨ ਅਤੇ ਸਾਹਿਤਕ ਰੁਚੀ ਬਹੁਤ ਤੀਬਰ ਸੀ। ਅਖੀਰ ਤੱਕ, ਪੁੱਤ-ਪੋਤਰਿਆਂ ਤੱਕ ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਸਾਡਾ ਆਚਰਣ ਅਤੇ ਸਾਡੀ ਭਾਸ਼ਾ ਸ਼ੈਲੀ ਵਿਚ ਮਲਵਈ ਅਖੜਪਨ

ਦੀ ਥਾਂ ਸਿਆਲਕੋਟੀ ਸੁਹਜਵਾਦ, ਮਿਠਾਸ ਅਤੇ ਕੋਮਲਤਾ ਆ ਸਕੇ।

ਮਾਤਾ ਜੀ ਧਰਮੀ ਇੰਨੇ ਸਨ ਕਿ ਉਨ੍ਹਾਂ ਦੇ ਅਖੀਰਲੇ ਸਮੇਂ ਵਿਚ ਜਦੋਂ ਓਹੜ-ਪੋਹੜ ਵਜੋਂ ਸੰਤ-ਮਹਾਤਮਾ ਦੇ ਦਰ 'ਤੇ ਉਨ੍ਹਾਂ ਨੂੰ ਨਾਲ ਲੈ ਕੇ ਗਏ ਤਾਂ ਉਨ੍ਹਾਂ ਨੇ, ਨਾ ਤਾਂ ਆਪਣੀ ਬਿਮਾਰੀ ਤੋਂ ਨਿਜਾਤ ਮੰਗੀ ਤੇ ਨਾ ਹੀ ਲੰਮੀ ਉਮਰ ਦੀ ਮੰਗ ਕੀਤੀ। ਸਗੋਂ ਇਸ ਸਬੰਧ ਵਿਚ ਸੈਂਪਲੀ ਸਾਹਿਬ ਵਾਲੇ ਮਹਾਂਪੁਰਖ ਬਾਬਾ ਜੀ ਜੈਮਲ ਸਿੰਘ ਨੂੰ ਉਹ ਸਿਰਫ਼ ਪਿੰਡ ਨੂੰ ਵਾਪਸ ਜਾਂਦੇ ਹੋਏ ਚੂਨ੍ਹੀ ਵਿਖੇ ਅਚਨਚੇਤ ਪੰਜ-ਚਾਰ ਮਿੰਟ ਲਈ ਮਿਲੇ ਤਾਂ ਉਨ੍ਹਾਂ ਦੀ ਕਾਮਨਾ ਸੀ ਕਿ ਪ੍ਰਮਾਤਮਾ ਉਨ੍ਹਾਂ ਦੇ ਧੀਆਂ-ਪੁੱਤਾਂ ਤੇ ਪਰਿਵਾਰ ਨੂੰ ਰੱਬ ਦੀ ਰਜ਼ਾ ਵਿਚ ਰਹਿਣ ਦਾ ਬਲ ਬਖਸ਼ੇ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਕਿ ਉਨ੍ਹਾਂ ਨੇ ਰਾਤ ਨੂੰ 11 ਵਜੇ ਸੌਣਾ, ਸਵੇਰੇ 3-4 ਵਜ ਉੱਠ ਕੇ ਗੁਰਬਾਣੀ ਦਾ ਪਾਠ ਕਰਕੇ ਸੰਸਾਰਕ ਜ਼ਿੰਮੇਵਾਰੀਆਂ ਨੂੰ ਨਿਭਾਉਣਾ। ਫਿਰ ਪਿੰਡ ਦੇ ਲੋਕਾਂ ਦੀ ਖੁਸ਼ੀ ਅਤੇ ਗਮੀਂ ਵਿਚ ਜ਼ਰੂਰ ਸ਼ਰੀਕ ਹੋਣਾ। ਖਾਸ ਤੌਰ 'ਤੇ ਗਰੀਬਾਂ ਦੀ ਬਿਮਾਰੀ ਸਮੇਂ ਜਾਂ ਗਰੀਬ ਬੱਚਿਆਂ ਦੇ ਵਿਆਹ ਵਿਚ ਉਹ ਬਹੁਤ ਮਦਦਗਾਰ ਹੁੰਦੇ ਸਨ। ਮੈਨੂੰ ਯਾਦ ਹੈ ਕਿ ਉਨ੍ਹਾਂ ਨੇ ਆਪਣੇ ਅੰਤਲੇ ਦਿਨਾਂ ਵਿਚ ਇਕ ਦਿਨ ਰਾਤ ਨੂੰ ਮੈਨੂੰ ਕੋਲ ਬਿਠਾ ਕੇ ਗਰੀਬਾਂ ਤੇ ਕੁੱਝ ਕੁ ਸ਼ਰੀਕਾਂ ਦੇ ਮਾਇਕ ਪੱਖੋਂ ਕਮਜ਼ੋਰ ਪਰਿਵਾਰਾਂ ਦੀਆਂ ਲੜਕੀਆਂ ਦੇ ਵਿਆਹ ਸਮੇਂ ਉਨ੍ਹਾਂ ਵੱਲੋਂ ਤਿਆਰ ਕੀਤੇ ਬਿਸਤਰੇ, ਖੇਸ, ਚਤੱਈਆਂ, ਬਰਤਨਾਂ ਤੇ ਥੋੜ੍ਹੇ-ਬਹੁਤੇ ਜ਼ੇਵਰਾਂ ਦੀ ਤਫ਼ਸੀਲ ਲਿਖਵਾਈ। ਜਦੋਂ ਬੀ-ਜੀ ਮੈਨੂੰ ਲਿਖਵਾ ਰਹੇ ਸਨ ਤਾਂ ਲਾਈਟ ਚਲੀ ਗਈ। ਉਨ੍ਹਾਂ ਨੇ ਮੈਨੂੰ ਕਿਹਾ ਕਿ ਤੂੰ ਮੋਮਬੱਤੀ ਜਗਾ ਲੈ। ਪਰ ਇਹ ਤਫ਼ਸੀਲ ਮੁਕੰਮਲ ਕਰ ਲੈ । ਨਾਲ ਹੀ ਉਨ੍ਹਾਂ ਨੇ ਸਾਨੂੰ ਤਾਕੀਦ ਕੀਤੀ ਕਿ ਉਨ੍ਹਾਂ ਬੱਚਿਆਂ ਦੇ ਵਿਆਹਾਂ ਦੇ ਮੌਕੇ 'ਤੇ ਇਹ ਵਸਤਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਰੂਰ ਪਹੁੰਚਦੀਆਂ ਕਰ ਦਿੱਤੀਆਂ ਜਾਣ।

ਸਾਡੇ ਪਿੰਡ ਦੀ ਉਹ ਪਹਿਲੀ ਸੁਆਣੀ ਸਨ ਜਿਨ੍ਹਾਂ ਨੇ ਕਿ ਖੇਤ ਮਜ਼ਦੂਰਾਂ ਤੇ ਸੀਰੀਆਂ, ਪਾਲੀਆਂ ਲਈ ਭੇਜੀਆਂ ਜਾਂਦੀਆਂ ਰੋਟੀਆਂ ਨੂੰ ਘਿਉ ਨਾਲ ਚੋਪੜਨਾ ਸ਼ੁਰੂ ਕੀਤਾ। ਇਸ ਦੇ ਨਾਲ ਹੀ ਸ਼ਾਮ ਦੀ ਰੋਟੀ ਵੇਲੇ ਦਾਲ-ਸਬਜ਼ੀ ਦਾ ਵੀ ਪ੍ਰਚਲਨ ਕੀਤਾ। ਨਹੀਂ ਤਾਂ ਉਸ ਤੋਂ ਪਹਿਲਾਂ ਅੱਧ ਕੁੱਟੀਆਂ ਲਾਲ ਮਿਰਚਾਂ ਤੇ ਸਾਬਤ ਲੂਣ ਦੀਆਂ ਡਲੀਆਂ ਹੀ ਰੋਟੀ ਨਾਲ ਭੇਜੀਆਂ ਜਾਂਦੀਆਂ ਸਨ। ਜਿਨ੍ਹਾਂ ਨੂੰ ਸੀਰੀ-ਪਾਲੀ ਥੋੜ੍ਹੀ ਜਿਹੀ ਲੱਸੀ ਜਾਂ ਪਾਣੀ ਨਾਲ ਗਿੱਲਾ ਕਰਕੇ ਚਟਣੀ ਜਿਹੀ ਬਣਾ ਲੈਂਦੇ ਸੀ। ਜਦੋਂ ਬੀ-ਜੀ ਰੋਟੀ ਵਿਚ ਚਟਣੀ ਵੀ ਭੇਜਦੇ ਸਨ ਤਾਂ ਗੰਢਿਆਂ ਦੀ ਚਟਣੀ ਤੇ ਕਦੇ ਪੁਦੀਨੇ ਦੀ ਚਟਣੀ ਹੀ ਭੇਜਦੇ ਸਨ। ਸੀਰੀਆਂ-ਪਾਲੀਆਂ ਲਈ ਕਣਕ ਦੇ ਆਟੇ ਦੀ ਰੋਟੀ ਪਕਾਉਣ ਦੀ ਰੀਤ ਵੀ ਬੀ-ਜੀ ਨੇ ਹੀ ਸ਼ੁਰੂ ਕੀਤੀ ਸੀ। ਉਸ ਤੋਂ ਪਹਿਲਾਂ ਖੇਤ ਮਜ਼ਦੂਰਾਂ ਲਈ ਬੇਰੜੇ ਦੀ ਰੋਟੀ ਭਾਵ ਜੌਂ, ਛੋਲੇ ਤੇ ਬਹੁਤ ਥੋੜੀ ਜਿਹੀ ਕਣਕ ਪਾ ਕੇ

ਰੋਟੀ ਪਕਾਈ ਜਾਂਦੀ ਸੀ। ਜਿਸ ਨੂੰ ਬੇਰੜਾ ਜਾਂ ਬੇਝੜ੍ਹ ਕਿਹਾ ਜਾਂਦਾ ਸੀ। ਮੈਨੂੰ ਇਹ ਵੀ ਯਾਦ ਹੈ ਕਿ ਕਿਸ ਤਰ੍ਹਾਂ ਸਵੇਰੇ ਸਾਡੇ ਉੱਠਣ ਤੋਂ ਪਹਿਲਾਂ ਹੀ ਸਾਡੀ ਰਸੋਈ ਦੇ ਕੋਲ ਡੋਲੂਆਂ ਤੇ ਗੜਵਿਆਂ ਦੀਆਂ ਕਤਾਰਾਂ ਲੱਗ ਜਾਂਦੀਆਂ ਸਨ। ਪਿੰਡ ਦੇ ਗਰੀਬ ਘਰਾਂ ਦੇ ਲੋਕ ਸਵੇਰੇ-ਸਵੇਰੇ ਇਨ੍ਹਾਂ ਵਿਚ ਸਾਡੇ ਘਰੋਂ ਲੱਸੀ ਲੈ ਕੇ ਜਾਂਦੇ ਸਨ।

ਮੇਰੇ ਬੀ-ਜੀ ਸੁਹਜ-ਸਚਿਆਰ ਦੇ ਪੱਖੋਂ ਸਿਲਾਈ-ਕਢਾਈ ਤੇ ਚੁੱਲ੍ਹੇ-ਚੌਂਕੇ ਦੇ ਇੰਨੇ ਮਾਹਿਰ ਸਨ ਕਿ ਉਨ੍ਹਾਂ ਦੇ ਸ਼ਰੀਕੇ ਵਿਚ ਦਰਾਣੀਆਂ-ਜਠਾਣੀਆਂ ਤੇ ਨੂੰਹਾਂ-ਸੱਸਾਂ ਵੀ ਇਸ ਗੱਲ ਨੂੰ ਮੰਨਦੀਆਂ ਸਨ। ਉਹ ਦੁਪਹਿਰੇ 10-15 ਮਿੰਟ ਸੌਣ ਤੋਂ ਬਾਅਦ ਸਾਰੀ ਦੁਪਹਿਰ ਕੁੱਝ ਨਾ ਕੁੱਝ ਕੱਤਦੇ-ਬੁਣਦੇ ਰਹਿੰਦੇ ਸਨ। ਸਾਡੇ ਸਾਰੇ ਘਰ ਦੇ ਬਿਸਤਰੇ, ਦਰੀਆਂ, ਚਤੱਈਆਂ ਤੇ ਖੇਸ ਉਨ੍ਹਾਂ ਦੇ ਆਪਣੇ ਬਣਾਏ ਹੋਏ ਸਨ। ਚਾਦਰਾਂ ਤੇ ਸਰ੍ਹਾਣਿਆਂ ਉਤੇ ਕਢਾਈ ਉਨ੍ਹਾਂ ਦੀ ਆਪਣੀ ਕੀਤੀ ਹੁੰਦੀ ਸੀ। ਅੱਜ ਵੀ ਸਾਡੇ ਘਰ ਉਨ੍ਹਾਂ ਦੇ ਦਾਜ ਵਜੋਂ ਆਈਆਂ ਹੱਥ ਦੀਆਂ ਕੱਢੀਆਂ ਹੋਈਆਂ ਦੋ ਤਸਵੀਰਾਂ ਸਾਡੀ ਵਿਰਾਸਤ ਵਾਂਗੂੰ ਸਾਂਭ ਕੇ ਰੱਖੀਆਂ ਹੋਈਆਂ ਹਨ। ਬੱਬਰ ਸ਼ੇਰ ਦੀ ਕੱਢੀ ਹੋਈ ਤਸਵੀਰ ਉਤੇ ਉਨ੍ਹਾਂ ਦੇ ਵਿਆਹ ਦੀ ਤਾਰੀਖ ਤੇ ਸੰਨ 1939 ਲਿਖਿਆ ਹੋਇਆ ਹੈ। ਇਕ ਤਸਵੀਰ ਚਿੜੀਆਂ ਦੀ ਹੈ। ਇਸ ਤਰ੍ਹਾਂ ਹੀ ਉਨ੍ਹਾਂ ਦੀਆਂ ਦੋ ਨਿਸ਼ਾਨੀਆਂ ਇਕ ਸੋਫਾ ਸੈੱਟ ਤੇ ਇਕ ਚਾਂਦੀ ਦਾ ਟੀ ਸੈੱਟ ਸਾਡੇ ਕੋਲ ਉਹ ਹਨ ਜੋ ਕਿ 1939 ਤਾਂ ਕੀ ਸੰਨ 1969 ਤੱਕ ਸਾਡੇ ਪਿੰਡ ਨੇ ਦੇਖੀਆਂ ਹੀ ਨਹੀਂ ਸਨ।

ਸਾਡੇ ਘਰ ਉਸ ਸਮੇਂ ਦੀ ਸਰਦਾਰੀ ਦੇ ਮਾਹੌਲ ਅਨੁਸਾਰ ਵੱਡੇ-ਵੱਡੇ ਨਵਾਰੀ ਪਲੰਘ ਹੋਇਆ ਕਰਦੇ ਸਨ। ਇਨ੍ਹਾਂ ਸਭ ਦੀ ਨਵਾਰ ਬੀ-ਜੀ ਨੇ ਆਪ ਸੂਤ ਕੱਤ ਕੇ, ਰੰਗ ਕੇ ਫਿਰ ਉਸ ਨੂੰ ਠੱਡੇ 'ਤੇ ਤਾਣਾ-ਪੇਟਾ ਤਣ ਕੇ ਬੁਣੀ ਹੋਈ ਸੀ। ਇਹ ਉਹ ਸਮਾਂ ਸੀ ਜਦੋਂ ਬਠਿੰਡੇ ਦੇ ਸਾਡੇ ਪਿੰਡਾਂ ਵਿਚ ਆਲੂਆਂ ਦੀ ਸਬਜ਼ੀ ਨੂੰ ਲੋਕ ਆਲੂਆਂ ਦੀ ਦਾਲ ਕਹਿੰਦੇ ਸਨ। ਸ਼ਲਗਮ ਖਾਣੇ ਮਾੜੇ ਸਮਝੇ ਜਾਂਦੇ ਸਨ ਕਿਉਂਕਿ ਇਨ੍ਹਾਂ ਨੂੰ ਪਸ਼ੂਆਂ ਦੀ ਖੁਰਾਕ ਮੰਨਦੇ। ਪਰ ਬੀ-ਜੀ ਜਿਹੋ ਜਿਹੀ ਦਾਲ-ਸਬਜ਼ੀ ਬਣਾਉਂਦੇ ਸਨ। ਉਸ ਬਾਰੇ ਮੈਂ ਕਦੇ ਹੁਣ ਵੀ ਖਾਣੇ ਦੇ ਮੇਜ਼ 'ਤੇ ਬੈਠਾ ਅਕਸਰ ਦੀ ਬਣਾਈ ਦਾਲ-ਸਬਜ਼ੀ ਦੀ ਯਾਦ ਆਪਣੀ ਧਰਮ ਪਤਨੀ ਤੇ ਪਰਿਵਾਰ ਨਾਲ ਸਾਂਝੀ ਕਰਦਾ ਹਾਂ।

ਬੀ-ਜੀ ਉਨ੍ਹਾਂ ਸੁੱਘੜ ਸੁਆਣੀਆਂ ਵਿਚੋਂ ਇਕ ਸਨ; ਜੋ ਘਰਾਂ ਤੇ ਪਰਿਵਾਰਾਂ ਨੂੰ ਜੋੜਦੀਆਂ ਹਨ। ਜਦੋਂ ਤੱਕ ਉਹ ਰਹੇ ਚਾਚਿਆਂ-ਤਾਇਆਂ ਤੱਕ ਸਾਡਾ ਪਰਿਵਾਰ ਸਾਂਝਾ ਰਿਹਾ। ਪਰ ਉਨ੍ਹਾਂ ਦੇ ਜਾਣ ਤੋਂ ਫੌਰਨ ਬਾਅਦ ਸਾਂਝੇ ਪਰਿਵਾਰ ਦਾ ਇਹ ਵਰਦਾਨ ਇਕ ਚਾਚੇ ਦੇ ਲਾਲਚੀ ਪਰਿਵਾਰ ਸਦਕਾ ਸਰਾਪ ਵਿਚ ਤਬਦੀਲ ਹੋ ਗਿਆ। ਮਾਂ ਤਾਂ ਵੈਸੇ ਹੀ ਸੰਤ ਰੂਪ ਹੁੰਦੀ ਹੈ। ਪਰ ਉਹ ਮਾਂ ਤਾਂ ਖੁੱਦ ਸੰਤ ਹੀ ਸੀ।

ਉਹ ਆਪਣੀ ਜ਼ਿੰਦਗੀ ਵਿਚ ਉਤਰਾਵਾਂ-ਚੜ੍ਹਾਵਾਂ ਦੇ ਬਾਵਜੂਦ ਵੀ ਹਮੇਸ਼ਾਂ

ਸੰਤੁਸ਼ਟ ਰਹੇ। ਉਨ੍ਹਾਂ ਦੇ ਸਬਰ-ਸਿਦਕ ਦੀ ਇਹ ਇੰਤਹਾ ਸੀ ਕਿ ਇਕ ਦਿਨ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਬੀ-ਜੀ ਮੈਂ ਤੁਹਾਨੂੰ ਪੰਜਾਬ ਦੇ ਕਾਫੀ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕਰਵਾ ਸਕਿਆ ਹਾਂ। ਪਰ ਅਜੇ ਵੀ ਬਹੁਤ ਸਾਰੇ ਹੋਰ ਗੁਰਦੁਆਰੇ ਹਨ ਜਿਥੇ ਤੁਸੀਂ ਨਹੀਂ ਜਾ ਸਕੇ। ਤੁਸੀਂ ਇਸ ਬਾਰੇ ਕੀ ਸੋਚਦੇ ਹੋ? ਤਾਂ ਉਨ੍ਹਾਂ ਨੇ ਕਿਹਾ ਕਿ ਜਿਥੇ ਗਏ ਹਾਂ ਉਸ ਲਈ ਅਕਾਲ ਪੁਰਖ ਦਾ ਸ਼ੁਕਰਾਨਾ ਹੈ। ਪਰ ਜਿਥੇ ਨਹੀਂ ਜਾ ਸਕੇ, ਉਸ ਲਈ ਅਕਾਲ ਪੁਰਖ ਦੇ ਅੱਗੇ ਕੋਈ ਗਿਲਾ-ਸ਼ਿਕਵਾ ਨਹੀਂ ਹੈ। ਜੋ ਉਸ ਨੂੰ ਭਾਉਂਦਾ ਹੈ, ਉਹ ਹੀ ਠੀਕ ਹੈ।

ਮੇਰੇ ਬੀ-ਜੀ ਕਿਸੇ ਵੀ ਨੇਕ ਧਰਮ ਪਤਨੀ ਵਜੋਂ ਆਪਣੇ ਪਤੀ ਦੇ ਸਿਰਫ਼ ਦੁੱਖ-ਸੁੱਖ ਦੇ ਸਾਥੀ ਹੀ ਨਹੀਂ ਰਹੇ। ਸਗੋਂ ਮੈਂ ਸਮਝਦਾ ਹਾਂ ਕਿ ਮੇਰੇ ਪਾਪਾ ਜੀ ਦੀ ਕਬੀਲਦਾਰੀ ਨੂੰ ਚਾਰ ਚੰਨ ਲਾਉਣ ਵਾਲੇ ਮੇਰੇ ਬੀ-ਜੀ ਹੀ ਸਨ। ਜਿਨ੍ਹਾਂ ਨੇ ਕਿ ਆਪਣੇ ਪੇਕਿਆਂ ਦੇ ਅਮੀਰ ਪਰਿਵਾਰ ਵਿਚੋਂ ਆ ਕੇ ਮੇਰੇ ਪਾਪਾ ਜੀ ਦੀ ਸਿੱਖਿਆ ਦੇ ਖੇਤਰ ਵਿਚ ਮਨ ਦੀ ਭਾਵਨਾ ਨੂੰ ਸਿਰ-ਮੱਥੇ ਰੱਖਿਆ। ਉਹ ਭਾਵਨਾ ਇਹ ਸੀ ਕਿ ਪਾਪਾ ਜੀ ਆਪਣੇ ਤਾਇਆ ਜੀ ਸ੍ਰ: ਈਸ਼ਵਰ ਸਿੰਘ ਵੱਲੋਂ ਲੜਕੀਆਂ ਤੇ ਲੜਕਿਆਂ ਲਈ ਚਲਾਏ ਜਾ ਰਹੇ ਦੇਵ ਸਮਾਜ ਸਕੂਲਾਂ ਵਿਚ ਆਪ ਸਾਰੀ ਉਮਰ ਬਿਨਾਂ ਤਨਖਾਹ ਤੋਂ ਪੜ੍ਹਾਉਂਦੇ ਰਹੇ। ਬੀ-ਜੀ ਨੇ ਕਦੇ ਵੀ ਪੈਸੇ ਦੀ ਤੰਗੀ ਦਾ ਸ਼ਿਕਵਾ ਮੇਰੇ ਪਾਪਾ ਜੀ ਕੋਲ ਨਹੀਂ ਕੀਤਾ। ਸਗੋਂ ਮੇਰੇ ਛੋਟੇ ਚਾਚਾ ਜੀ ਜੋ ਕਿ ਮੇਰੇ ਪਾਪਾ ਜੀ ਲਈ ਪੁੱਤਰਾਂ ਸਮਾਨ ਸੀ। ਉਨ੍ਹਾਂ ਨੂੰ ਅਤੇ ਜਦੋਂ ਪਾਕਿਸਤਾਨ ਬਣਿਆ ਤਾਂ ਇਕ ਰਫਿਊਜੀ ਪਰਿਵਾਰ ਤੇ ਬੱਚੇ ਸਰਦਾਰ ਮਹਿੰਦਰ ਸਿੰਘ ਸੱਚਦੇਵਾ ਨੂੰ ਵੀ ਆਪਣੇ ਪੁੱਤਰਾਂ ਵਾਂਗ ਹੀ ਪਾਲਿਆ। ਇਸ ਤਰ੍ਹਾਂ ਉਨ੍ਹਾਂ ਸਮਿਆਂ ਵਿਚ ਜਿਸ ਸੰਜੀਦਗੀ ਤੇ ਸਬਰ ਨਾਲ ਸਾਡੀ ਮਾਂ ਨੇ ਸਾਡਾ ਪਾਲਣ-ਪੋਸਣ ਕੀਤਾ; ਉਸ ਸਬਰ-ਸਬੂਰੀ ਤੇ ਮਮਤਾ ਦੀ ਮਿਸਾਲ ਉਹ ਆਪ ਹੀ ਸਨ। ਸਾਡੇ ਪਰਿਵਾਰਾਂ ਵਿਚੋਂ ਇਕ ਵੀ ਜੀਅ ਉਨ੍ਹਾਂ ਦੀ ਬਰਾਬਰੀ ਕਰਨ ਦੇ ਕਾਬਿਲ ਨਹੀਂ ਹੋ ਸਕਿਆ।

ਸਾਡੇ ਪਿੰਡਾਂ ਵਿਚ ਪਾਣੀ ਦੀ ਅਜੇ ਵੀ ਘਾਟ ਹੈ। ਉਦੋਂ ਪਿੰਡ ਦੀ ਇਕ ਕੱਚੀ ਡਿੱਘੀ ਹੁੰਦੀ ਸੀ। ਜਿਸ ਵਿਚੋਂ ਦਿਨ ਵਿਚ ਚਾਰ-ਪੰਜ ਘੜੇ ਪਾਣੀ ਦੇ ਲਿਆਂਦੇ ਜਾਂਦੇ ਸਨ। ਸਾਨੂੰ ਹੁਣ ਪਤਾ ਲਗਦਾ ਹੈ ਕਿ ਅੱਜ ਤੋਂ 60 ਸਾਲ ਪਹਿਲਾਂ ਜਦੋਂ ਅਸੀਂ ਛੋਟੇ-ਛੋਟੇ ਹੁੰਦੇ ਸੀ ਤਾਂ ਬੀ-ਜੀ ਪਾਣੀ ਦੇ ਸਿਰਫ਼ ਇਕ ਟੱਬ ਵਿਚ ਸਾਨੂੰ ਭਾਈ-ਭੈਣਾਂ ਨੂੰ ਖੜ੍ਹਾ ਕਰਕੇ ਵਾਰੀ-ਵਾਰੀ ਨਵਾ ਦਿੰਦੇ ਸਨ ਤੇ ਇਸ ਤਰ੍ਹਾਂ ਇਕ ਮੱਘ ਵੀ ਪਾਣੀ ਦਾ ਜ਼ਾਇਆ ਨਹੀਂ ਸੀ ਹੁੰਦਾ। ਉਪਰੰਤ ਉਸ ਟੱਬ ਦੇ ਪਾਣੀ ਨਾਲ ਸਾਡੇ ਸਾਰੇ ਪਰਿਵਾਰ ਦੇ ਕੱਪੜੇ ਧੋ ਲੈਂਦੇ ਸਨ।

ਦੁਨੀਆਦਾਰੀ ਜਾਂ ਪਦਾਰਥਵਾਦ ਜਿਸ ਦਾ ਕਿ ਅੱਜ ਦਾ ਅਜੋਕਾ ਸਮਾਜ ਪੂਰਨ

ਗੁਲਾਮ ਹੈ। ਸਫ਼ਲ ਦੁਨੀਆਂਦਾਰ ਕਹਾਉਣ ਲਈ ਆਦਮੀ ਆਪਣੇ ਹਰ ਸਾਕ-ਸਬੰਧੀ ਇਥੋਂ ਤੱਕ ਕਿ ਆਪਣੇ ਮਾਂ-ਪਿਓ ਨੂੰ ਵੀ ਤਿਲਾਂਜਲੀ ਦੇ ਦਿੰਦਾ ਹੈ। ਬੰਦਾ ਸੋਚਦਾ ਹੈ ਕਿ ਉਸ ਕੋਲ ਪੈਸਾ ਹੋਵੇ, ਹੋਰ ਉਸ ਦੇ ਕੋਲ ਕੁੱਝ ਹੋਵੇ ਜਾਂ ਨਾ ਹੋਵੇ। ਗੱਲ ਕੀ, ਅੱਜ ਦੇ ਆਦਮੀ ਨੂੰ ਪੈਸੇ ਦੀ ਪ੍ਰਵਾਹ ਹੈ, ਰੱਬ ਦੀ ਪ੍ਰਵਾਹ ਨਹੀਂ। ਅਜਿਹੇ ਸਮਾਜਿਕ ਵਾਤਾਵਰਣ ਦੇ ਉਲਟ ਮੇਰੇ ਮਾਤਾ-ਪਿਤਾ ਨੂੰ ਆਪਣੀ ਜ਼ਮੀਨ-ਜਾਇਦਾਦ ਜਾਂ ਅਮੀਰੀ ਦਾ ਪਾਹ ਹੀ ਨਹੀਂ ਲੱਗਾ ਸੀ। ਬੇਸ਼ੱਕ ਪਿਤਾ ਜੀ ਬੇਹੱਦ ਵਧੀਆ ਸਿੱਖਿਆ ਸ਼ਾਸਤਰੀ ਹੋਣ ਤੋਂ ਬਾਅਦ ਆਪਣੇ-ਆਪ ਵਿਚ ਇਕ ਸਫ਼ਲ ਕਿਸਾਨ ਸਨ। ਟਿੱਬਿਆਂ ਵਿਚ ਸੰਤਰੇ-ਮਾਲਟਿਆਂ ਦਾ ਕਾਮਯਾਬ ਬਾਗ ਲਗਾ ਦੇਣਾ ਅਤੇ ਮੈਕਸੀਕਨ ਕਣਕ ਦੀਆਂ ਪਹਿਲੀਆਂ ਕਿਸਮਾਂ ਨੂੰ ਪਾਣੀ ਦੀ ਕਿੱਲਤ ਦੇ ਬਾਵਜੂਦ ਸਾਡੇ ਬਰਾਨੀ ਇਲਾਕੇ ਵਿਚ ਕਾਮਯਾਬ ਕਰਨਾ; ਉਨ੍ਹਾਂ ਦਾ ਹੀ ਉਦਮ ਸੀ। ਪਰ ਸਰਕਾਰ-ਦਰਬਾਰ ਦੇ ਰਾਹੀਂ ਸ਼ੋਭਾ-ਮਾਣ ਆਦਿ ਲੈਣਾ ਉਨ੍ਹਾਂ ਦੇ ਸੁਭਾਅ ਦੇ ਅੰਗ ਹੀ ਨਹੀਂ ਸਨ।

ਪਾਪਾ ਜੀ ਕੋਲ ਜ਼ਿੰਦਗੀ ਦੇ ਵਿਚ ਜਦੋਂ ਵੀ ਇਕ-ਦੋ ਵਾਰ ਬਹੁਤਾਤ ਵਿਚ ਪੈਸਾ ਆਇਆ ਤਾਂ ਚੁਗਿਰਦੇ ਰਹਿੰਦੇ ਧਨ ਦੇ ਰਿਸ਼ਤੇਦਾਰ ਲੋਭੀਆਂ ਨੇ ਹੀ ਇਸ ਪੈਸੇ ਨੂੰ ਆਨੀ-ਬਹਾਨੀ ਹੜੱਪ ਲਿਆ। ਪਾਪਾ ਜੀ ਦੇ ਆਪਣੇ ਪੱਲੇ ਰਹੀ ਉਹ ਹੀ ਸਾਦਗੀ ਅਤੇ ਸਾਦ ਮੁਰਾਦੀ ਸੋਚ। ਇਕ-ਦੋ ਵਾਰ ਦੇਣਦਾਰੀਆਂ ਵਡੇ ਕਰਜ਼ ਤੱਕ ਵੀ ਪਹੁੰਚੀਆਂ ਪਰ ਕਦੇ ਵੀ ਪੈਸੇ ਦੀ ਥੁੜ ਕਾਰਨ, ਉਹ ਆਪਣੇ ਰੋਜ਼ਮਰ੍ਹਾ ਦੇ ਕੰਮਾਂ ਅਤੇ ਅਸੂਲਾਂ ਤੋਂ ਥਿੜਕੇ ਨਹੀਂ। ਉਨ੍ਹਾਂ ਨੇ ਆਪਣੇ ਸੰਸਕਾਰਾਂ ਅਤੇ ਆਪਣੇ ਤਾਇਆ ਜੀ ਦੀ ਪ੍ਰੇਰਨਾ ਤੋਂ ਇਲਾਵਾ ਉਨ੍ਹਾਂ ਦੇ ਦ੍ਰਿੜ੍ਹ ਇਰਾਦੇ ਅਤੇ ਅਸੂਲਾਂ ਦੀ ਪਾਬੰਦੀ ਅਤੇ ਪਹਿਰੇਦਾਰੀ ਦਾ ਮੁੱਖ ਸਿਹਰਾ ਉਨ੍ਹਾਂ ਦੀ ਧਰਮ ਪਤਨੀ ਮਾਤਾ ਮਹਿੰਦਰ ਕੌਰ ਜੀ ਨੂੰ ਜਾਂਦਾ ਹੈ ਜੋ ਕਿ ਧਰਮ ਅਤੇ ਕਰਮ ਸਦਕੇ ਸਰਦਾਰ ਸਾਹਿਬ ਤੋਂ ਵੀ ਚਾਰ ਕਦਮ ਅੱਗੇ ਸਨ।

ਕਿਸੇ ਵੀ ਪਰਿਵਾਰ ਵਿਚ ਇਕ ਮਾਤਾ ਹਮੇਸ਼ਾਂ ਦੋ ਪੀੜ੍ਹੀਆਂ ਭਾਵ ਆਪਣੀ ਪੀੜ੍ਹੀ ਤੇ ਆਪਣੇ ਬੱਚਿਆਂ ਦੀ ਪੀੜ੍ਹੀ ਦੇ ਦਰਮਿਆਨ ਇਕ ਮਜ਼ਬੂਤ ਕੜੀ ਹੁੰਦੀ ਹੈ। ਅਕਸਰ ਬੱਚਿਆਂ ਦੀ ਪੀੜ੍ਹੀ ਆਪਣੇ ਮਾਤਾ-ਪਿਤਾ ਦੀ ਪੀੜ੍ਹੀ ਨਾਲੋਂ ਵੱਖਰੀ ਸੋਚ ਦੇ ਕਾਰਨ ਦੁਰੇਡੇ ਹੁੰਦੀ ਹੈ। ਜਿਸ ਨੂੰ ਕਿ ਆਮ ਸਮਝਣ ਵਾਲੀ ਭਾਸ਼ਾ ਵਿਚ ਜਨਰੇਸ਼ਨ ਗੈਪ ਕਿਹਾ ਜਾਂਦਾ ਹੈ। ਇਸ ਤਰ੍ਹਾਂ ਹੀ ਜਦੋਂ ਮੈਂ ਜਵਾਨ ਹੋਇਆ ਤਾਂ ਅਕਸਰ ਜਨਰੇਸ਼ਨ ਗੈਪ ਦੇ ਅਸਰ ਹੇਠ ਮੈਂ ਕਾਲਜ ਤੇ ਯੂਨੀਵਰਸਿਟੀ ਦੇ ਦਿਨਾਂ ਵਿਚ ਵਧੀਆ ਸੂਟਾਂ-ਬੂਟਾਂ ਦੀ ਮੰਗ ਤੋਂ ਲੈ ਕੇ ਸਕੂਟਰ-ਮੋਟਰ ਸਾਈਕਲਾਂ ਦੀ ਮੰਗ ਤੱਕ ਆਪਣੇ ਪਾਪਾ ਜੀ ਨਾਲ ਆਢਾ ਲਾ ਲੈਂਦਾ ਸੀ। ਪਾਪਾ ਜੀ 1930 ਦੇ ਗ੍ਰੈਜੂਏਟ ਹੋਣ ਸਦਕਾ ਅਤੇ ਉੱਚੀ ਸੋਚ ਤੇ ਸਾਦ ਮੁਰਾਦੀ ਜ਼ਿੰਦਗੀ ਦੇ ਧਾਰਨੀ ਸਨ। ਉਹ ਚਾਹੁੰਦੇ ਸਨ ਕਿ ਜ਼ਿੰਦਗੀ ਦੇ ਬੁਨਿਆਦੀ ਸਾਲਾਂ ਵਿਚ ਬੱਚਿਆਂ ਨੂੰ ਮਿਹਨਤ-ਮੁਸ਼ੱਕਤ ਤੇ ਸਬਰ-ਸਬੂਰੀ ਦੀ ਜ਼ਿੰਦਗੀ

ਜਿਊਣੀ ਚਾਹੀਦੀ ਹੈ। ਇਸ ਤਰ੍ਹਾਂ ਘਰ ਦੇ ਵਿਚ ਅਕਸਰ ਅਕਬਰੀ ਤੇ ਜਹਾਂਗੀਰੀ ਭੇੜ ਹੋ ਜਾਇਆ ਕਰਦਾ ਸੀ। ਇਸ ਖਾਨਾਜੰਗੀ ਵਿਚ ਦੁਨੀਆਂ ਦੀਆਂ ਸੁਚੱਜੀਆਂ ਮਾਵਾਂ ਵਾਂਗੂੰ ਮੇਰੇ ਬੀ ਜੀ ਵੀ ਪਿਤਾ ਤੇ ਪੁੱਤਰ ਦੇ ਦਰਮਿਆਨ ਅਕਸਰ ਵਧੀਆ ਸਾਲਸੀ ਰੋਲ ਨਿਭਾਉਂਦੇ ਰਹੇ ਅਤੇ ਇਹ ਉਨ੍ਹਾਂ ਦੀ ਲੰਬੀ ਸੋਚ ਤੇ ਸੁਭਾਅ ਦੀ ਬਦੌਲਤ ਹੀ ਸੀ ਕਿ ਮੈਂ ਅੱਜ ਅਖੀਰ ਤੱਕ ਮਾਤਾ-ਪਿਤਾ ਦਾ ਸੁਯੋਗ ਪੁੱਤਰ ਸਾਬਿਤ ਹੋ ਸਕਿਆ ਹਾਂ।

ਇਸ ਤਰ੍ਹਾਂ ਹੀ ਸਾਡਾ ਪਿੰਡ ਵਾਲਾ ਮੋਹੜੀ ਗੱਡ ਪੁਸ਼ਤੈਨੀ ਘਰ ਹੈ। ਜਦੋਂ ਸੰਨ 1860-62 ਦੇ ਕਰੀਬ ਪਿੰਡ ਬੱਝਿਆ ਤਾਂ ਉਦੋਂ ਹੀ ਇਸ ਘਰ ਦੀ ਤਾਮੀਰ ਹੋਈ ਸੀ। ਸੰਨ 1962-63 ਤੱਕ ਇਸ ਦੀਆਂ ਪੁਰਾਣੀਆਂ ਗਲੇਫੀ ਵਾਲੀਆਂ ਕੰਧਾਂ ਤੇ ਸ਼ਤੀਰਾਂ ਤੇ ਲਟੈਣਾਂ ਵਾਲੀਆਂ ਛੱਤਾਂ ਢਹਿ-ਢੇਰੀ ਹੋਣੀਆਂ ਸ਼ੁਰੂ ਹੋ ਗਈਆਂ। ਸਾਡੇ ਪਰਿਵਾਰ ਲਈ ਨਵਾਂ ਘਰ ਇਕ ਲੋੜ ਬਣ ਗਿਆ ਸੀ। ਬੇਸ਼ੱਕ ਮੇਰੇ ਲਈ ਨਵਾਂ ਘਰ ਸਰਦਾਰੀ ਵਿਖਾਵੇ ਦਾ ਪ੍ਰਤੀਕ ਸੀ। ਪਾਪਾ ਜੀ ਨੇ ਉਦੋਂ ਟਰਾਂਸਪੋਰਟ ਵਿਚ ਆਪਣੇ ਹੀ ਰਿਸ਼ਤੇ ਦਾਰਾਂ ਤੋਂ ਲੱਖਾਂ ਰੁਪਏ ਦਾ ਘਾਟਾ ਖਾਧਾ ਸੀ। ਉਹ ਇਸ ਹਾਲਤ ਵਿਚ ਨਹੀਂ ਸੀ ਕਿ ਸਾਨੂੰ ਘਰ ਦੀਆਂ ਛੱਤਾਂ ਵੀ ਬਦਲਵਾ ਕੇ ਦੇ ਸਕਦੇ। ਇਸ ਹਾਲਤ ਵਿਚ ਘਰ ਦੇ ਵਿਚ ਖਾਸ ਤੌਰ 'ਤੇ ਮੀਂਹ-ਕਣੀ ਦੇ ਸਮੇਂ ਅਫਰਾ-ਤਫਰੀ ਜਿਹੇ ਦਾ ਮਾਹੌਲ ਬਣਿਆ ਰਹਿੰਦਾ ਸੀ। ਇਸ ਸਮੇਂ ਵਿਚ ਇਹ ਮੇਰੇ ਮਾਤਾ ਜੀ ਦੀ ਸਿਦਕ ਦਿਲੀ ਤੇ ਮਿਹਨਤ ਸੀ ਕਿ ਉਨ੍ਹਾਂ ਨੇ ਮੈਨੂੰ ਨਾਲ ਲਾ ਕੇ ਹਰ ਸਾਲ ਅਪ੍ਰੈਲ ਤੋਂ ਜੁਲਾਈ ਤੱਕ ਦੀਆਂ ਛੁੱਟੀਆਂ ਵਿਚ ਇਕ-ਇਕ ਕਮਰਾ ਕਰਕੇ ਇਕ ਸ਼ਾਨਦਾਰ ਮਕਾਨ ਦੀ ਉਸਾਰੀ ਪੰਜ-ਛੇ ਸਾਲ ਵਿਚ ਮੁਕੰਮਲ ਕੀਤੀ। ਮੈਂ ਸਮਝਦਾ ਹਾਂ ਕਿ ਮੇਰੀ ਮਾਂ ਨੇ ਕੋਈ ਇੱਟਾਂ-ਗਾਰੇ ਦੀ ਹਵੇਲੀ ਦੀ ਤਾਮੀਰ ਹੀ ਨਹੀਂ ਕੀਤੀ, ਸਗੋਂ ਆਪਣੇ ਪਰਿਵਾਰ ਤੇ ਬੱਚਿਆਂ ਦੇ ਰਾਹੀਂ ਇਕ ਵਧੀਆ ਪਰਿਵਾਰਕ ਜੀਵਨ ਜਾਚ ਦੀ ਸ਼ਾਨਦਾਰ ਉਸਾਰੀ ਕੀਤੀ।

ਜਿਥੋਂ ਤੱਕ ਪਰਿਵਾਰ ਨੂੰ ਸਾਹਿਤ ਤੇ ਇਤਿਹਾਸ ਦੀ ਸਿੱਖਿਆਦਾਇਕ ਗੁੜ੍ਹਤੀ ਦੇਣ ਦਾ ਮਾਤਾ-ਪਿਤਾ ਦੇ ਰੋਲ ਦਾ ਸਬੰਧ ਹੈ। ਇਸ ਸਬੰਧੀ ਇਹ ਅਤਿ-ਕਥਨੀ ਨਹੀਂ ਕਿ ਮੇਰੇ ਪਿਤਾ ਜੀ ਆਪਣੇ ਮਾੜੇ ਦਿਨਾਂ ਤੇ ਲਮਹਿਆਂ ਵਿਚ ਜਦੋਂ ਵੀ ਅਕਸਰ ਉਦਾਸ ਹੋਏ ਤਾਂ ਉਨ੍ਹਾਂ ਦੀ ਧਰਮ ਪਤਨੀ ਨੇ ਪ੍ਰਤੱਖ ਤੌਰ 'ਤੇ ਸਾਰੀ-ਸਾਰੀ ਰਾਤ ਜਾਗ ਕੇ ਗੁਰਬਾਣੀ ਦੇ ਹਵਾਲਿਆਂ ਨਾਲ ਉਨ੍ਹਾਂ ਨੂੰ ਦਿਲਾਸਾ ਦਿੱਤਾ। ਮੇਰੇ ਮਾਤਾ ਜੀ ਨੇ ਆਪਣੇ ਪਰਿਵਾਰ ਪ੍ਰਤੀ ਫਰਜ਼ਾਂ ਨੂੰ ਨਿਭਾਉਣ ਦੀ ਖਾਤਰ 18-20 ਘੰਟੇ ਰੋਜ਼ਾਨਾ ਦੀ ਅਣਥਕ ਸੇਵਾ-ਘਾਲਣਾ ਘਾਲ ਕੇ ਸਰਦਾਰ ਸਾਹਿਬ ਨੂੰ ਆਪਣੇ ਗਾਡੀ ਰਾਹ 'ਤੇ ਸਮਾਜ ਦੇ ਨਿਸ਼ਕਾਮ ਸੇਵਕ ਵਜੋਂ ਚਲਾਈ ਰੱਖਿਆ।

ਮੇਰੇ ਬੀ-ਜੀ ਨੂੰ ਬਹੁਤ ਸਾਰੀਆਂ ਪੰਜਾਬੀ ਕਵਿਤਾਵਾਂ ਯਾਦ ਸਨ ਤੇ ਉਹ

ਜਾਣਦੇ ਸਨ ਕਿ ਕਿਹੜੀ ਕਵਿਤਾ ਕਿਸ ਕਵੀ ਦੀ ਰਚਨਾ ਹੈ। ਜਦੋਂ ਲਕੜੀਆਂ ਨੂੰ ਪੜ੍ਹਾਉਣਾ ਚੰਗਾ ਨਹੀਂ ਸਮਝਿਆ ਜਾਂਦਾ ਸੀ। ਉਸ ਸਮੇਂ ਵਿਚ ਉਹ ਅੱਠਵੀਂ-ਨੌਵੀਂ ਤੱਕ ਪੜ੍ਹੇ ਹੋਏ ਸਨ। ਸਾਹਿਤਕ ਰੁਚੀ ਸਦਕਾ ਉਨ੍ਹਾਂ ਨੇ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋਫੈਸਰ ਪੂਰਨ ਸਿੰਘ, ਪ੍ਰੋਫੈਸਰ ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਗੁਰਬਖਸ਼ ਸਿੰਘ 'ਪ੍ਰੀਤਲੜੀ' ਦੀ ਤਕਰੀਬਨ ਸਾਰੀ ਰਚਨਾ ਉਨ੍ਹਾਂ ਨੇ ਪੜ੍ਹੀ ਹੋਈ ਸੀ ਤੇ ਬਹੁਤ ਵੱਡਾ ਹਿੱਸਾ ਉਨ੍ਹਾਂ ਨੂੰ ਜ਼ੁਬਾਨੀ ਵੀ ਯਾਦ ਸੀ। ਜਿਥੋਂ ਤੱਕ ਉਨ੍ਹਾਂ ਦੀ ਭਾਸ਼ਾ ਤੇ ਸ਼ੈਲੀ ਦਾ ਸਬੰਧ ਹੈ। ਸੈਂਕੜੇ ਨਹੀਂ ਹਜ਼ਾਰਾਂ ਅਖਾਣਾਂ ਤੇ ਮੁਹਾਵਰੇ ਉਨ੍ਹਾਂ ਨੂੰ ਯਾਦ ਸਨ ਅਤੇ ਮੌਕੇ ਅਨੁਸਾਰ ਜੜਨ ਤੋਂ ਬਿਨਾਂ ਗੱਲ ਨਹੀਂ ਸਨ ਕਰਦੇ। ਮੈਨੂੰ ਹੁਣ ਜਦੋਂ ਕੋਈ ਕਹਿੰਦਾ ਹੈ ਕਿ "ਬਾਈ ਜੀ! ਤੁਹਾਡੇ ਅਖਾਣ-ਮੁਹਾਵਰੇ ਅਤੇ ਮਜ਼ਾਕੀਆ ਟੋਟਕੇ ਤਾਂ ਪੰਜਾਬ ਪ੍ਰਸਿੱਧ ਹੋ ਚੁੱਕੇ ਹਨ" ਤਾਂ ਮੈਨੂੰ ਖਿਆਲ ਆਉਂਦਾ ਹੈ ਕਿ ਇਹ ਤਾਂ ਮੈਂ ਆਪਣੀ ਮਾਂ ਦੀ ਸ਼ੀਰੀਂ-ਦੁੱਧ ਤੋਂ ਲਏ ਹਨ।

ਮੁੱਕਦੀ ਗੱਲ ਇਹ ਹੈ ਕਿ ਦ੍ਰਿੜ੍ਹ ਇਰਾਦੇ, ਦ੍ਰਿੜ੍ਹ ਅਸੂਲ ਅਤੇ ਨੇਕ ਸੰਕਲਪ ਮੇਰੇ ਮਾਤਾ-ਪਿਤਾ ਜੀ ਦੀ ਜ਼ਿੰਦਗੀ ਦਾ ਗਹਿਣਾ ਰਹੇ। ਪਿਤਾ ਜੀ ਸਾਰੀ ਉਮਰ ਮੀਟ, ਸ਼ਰਾਬ ਅਤੇ ਹੋਰ ਕਿਸੇ ਕਿਸਮ ਦੀ ਬਦਪਰਹੇਜ਼ੀ ਤੋਂ ਹਮੇਸ਼ਾਂ ਸੁਰਖਰੂ ਰਹੇ। ਇਥੋਂ ਤੱਕ ਕਿ ਕੁਦਰਤ ਦਾ ਉਪਾਸ਼ਕ ਹੋਣ ਦੇ ਨਾਤੇ ਉਨ੍ਹਾਂ ਨੂੰ ਪਹਿਲਾਂ ਤਾਂ ਕਦੇ ਲੰਬੀ ਬਿਮਾਰੀ ਆਈ ਹੀ ਨਹੀਂ ਤੇ ਜੇ ਕਦੇ ਸਰਦੀ ਜ਼ੁਕਾਮ ਹੋਇਆ ਤਾਂ ਉਨ੍ਹਾਂ ਨੇ ਦਵਾਈ ਦੀ ਥਾਂ 'ਤੇ ਕੁਦਰਤੀ ਇਲਾਜ ਨੂੰ ਤਰਜੀਹ ਦਿੱਤੀ। ਇਥੋਂ ਤੱਕ ਕਿ ਸੰਪਰਕ ਵਿਚ ਆਉਣ ਵਾਲੇ ਡਾਕਟਰਾਂ ਨੂੰ ਵੀ ਨੈਚਰੋਪੈਥੀ ਦੇ ਨੁਕਤਾ-ਨਿਗਾਹ ਤੋਂ ਜਾਣੂ ਕਰਾਉਂਦੇ ਤੇ ਮੰਗ ਅਨੁਸਾਰ ਆਪਣੇ ਕੋਲੋਂ ਕਿਤਾਬਾਂ ਵੀ ਦਿੰਦੇ। ਉਨ੍ਹਾਂ ਦੇ ਵਿਚ ਖ਼ੁਦਦਾਰੀ ਦਾ ਜਜ਼ਬਾ ਇੰਨਾ ਸੀ ਕਿ ਆਤਮ ਸਨਮਾਨ ਦੇ ਨੁਕਤਾ ਨਜ਼ਰ ਤੋਂ ਜੇ ਕਿਤੇ ਚੋਟ ਮਹਿਸੂਸ ਕਰਦੇ ਸਨ ਤਾਂ ਤੱਨਕ ਮਜ਼ਾਜ਼ੀ ਉਨ੍ਹਾਂ ਦੀ ਸ਼ਖਸੀਅਤ ਵਿਚ ਜਲੌਅ ਵਾਂਗ ਪ੍ਰਗਟ ਹੁੰਦੀ ਸੀ। ਬੇਅਸੂਲੀ ਗੱਲ ਜਾਂ ਗਲਤ ਗੱਲ ਉਤੇ ਬੇਹੱਦ ਗੁੱਸੇ ਵਿਚ ਆਉਂਦੇ ਸਨ। ਜ਼ਿੰਦਗੀ ਵਿਚ ਕਦੇ ਵੀ ਉਨ੍ਹਾਂ ਨੇ ਬੇਅਸੂਲੀ ਗੱਲ ਨਾਲ ਸਮਝੌਤਾ ਨਹੀਂ ਕੀਤਾ।

ਇਹ ਠੀਕ ਹੈ ਕਿ ਅਖੀਰਲੇ 18-20 ਸਾਲਾਂ ਤੋਂ ਅਤੇ ਖਾਸ ਤੌਰ 'ਤੇ 1984 ਤੋਂ ਬਾਅਦ ਉਨ੍ਹਾਂ ਦੀ ਧਰਮ-ਪਤਨੀ ਦੇ ਅਕਾਲ ਚਲਾਣੇ ਤੋਂ ਬਾਅਦ ਉਨ੍ਹਾਂ ਨੇ ਗੁੱਸੇ 'ਤੇ ਬਹੁਤ ਕਾਬੂ ਪਾ ਲਿਆ ਸੀ। ਬੇਸ਼ੱਕ ਆਪਣੀ ਨਿੱਜੀ ਜ਼ਿੰਦਗੀ ਵਿਚ ਤਾਂ ਖਾਣ-ਪੀਣ ਦੀ ਕਿਸੇ ਬਦਪ੍ਰਹੇਜ਼ੀ ਜਾਂ ਸੋਚ ਦੇ ਪੱਖੋਂ ਕਿਸੇ ਬੇਅਸੂਲੀ ਗੱਲ ਨਾਲ ਸਮਝੌਤਾ ਤਾਂ ਹੁਣ ਵੀ ਨਹੀਂ ਸੀ ਕੀਤਾ। ਪਰ ਮੇਰੇ ਮਾਤਾ ਜੀ ਦੇ ਗੁਜ਼ਰਨ ਸਮੇਂ ਉਨ੍ਹਾਂ ਨੇ ਜੋ ਵਚਨ-ਬਿਲਾਸ ਕੀਤੇ; ਉਨ੍ਹਾਂ ਨੂੰ ਪਿਤਾ ਜੀ ਨੇ ਸਾਰੀ ਉਮਰ ਸਤਿ ਬਚਨ ਕਹਿ ਕੇ ਪ੍ਰਵਾਨ ਕੀਤਾ। ਇਕ ਤਾਂ ਇਹ ਸੀ ਕਿ ਮਾਤਾ ਜੀ ਨੇ ਉਨ੍ਹਾਂ ਕਿਹਾ ਸੀ ਕਿ ਉਹ ਆਪਣੇ ਗੁੱਸੇ ਵਾਲੇ

ਸੁਭਾਅ ਸਦਕਾ ਕਿਸੇ ਨਾਲ ਨਰਾਜ਼ ਨਾ ਹੋਣ। ਸਗੋਂ ਉਸ ਦੀ ਗਲਤੀ ਨੂੰ ਦਰਗੁਜ਼ਰ ਕਰ ਦਿਆ ਕਰਨ। ਦੂਜੀ ਗੱਲ ਜੋ ਉਨ੍ਹਾਂ ਨੂੰ ਕਹੀ ਉਹ ਇਹ ਸੀ ਕਿ ਪਿਤਾ ਜੀ ਆਪਣੇ ਤੌਲੀਏ ਤੇ ਕੱਛੇ-ਬਨੈਣਾਂ ਆਪਣੇ ਆਖਰੀ ਵਕਤ ਤੱਕ ਵੀ ਆਪ ਧੋਂਦੇ ਰਹੇ। ਅਖੀਰ ਵਿਚ ਗੁੱਸੇ 'ਤੇ ਕੰਟਰੋਲ ਕਰਨ ਸਦਕਾ ਉਹ ਬੇਅਸੂਲੇ ਹਮਾਤੜਾਂ ਲਈ ਦਰਵੇਸ਼ ਰੂਪ ਹੋ ਗਏ ਸਨ ਅਤੇ ਸਭ ਦਾ ਭਲਾ ਮੰਗਦੇ ਤੇ ਸਭ ਨੂੰ ਭਲਾ ਵੰਡਦੇ ਸਨ। ਅਜਿਹੇ ਮੌਕੇ ਅਕਸਰ ਬੜੇ ਫ਼ਲਸਫ਼ਾਨਾ ਅੰਦਾਜ਼ ਵਿਚ ਅਕਸਰ ਫ਼ਾਰਸੀ ਜਾਂ ਉਰਦੂ ਦੇ ਸ਼ੇਅਰ ਕਹਿ ਕੇ ਆਪਣੀ ਰਾਇ ਦਾ ਪ੍ਰਗਟਾਵਾ ਕਰਦੇ।

ਮੈਂ ਅਕਸਰ ਹੈਰਾਨ ਹੁੰਦਾ ਹਾਂ ਕਿ ਸੰਤਾਂ ਵਰਗੇ ਜੀਵਨ ਜਿਉਣ ਵਾਲੇ ਸੱਜਣ-ਪੁਰਖਾਂ ਨੂੰ ਕਿਉਂ ਮਾਨਸਿਕ ਪੀੜ ਤੇ ਕਸ਼ਟ ਸਹਿਣੇ ਪੈਂਦੇ ਹਨ? ਮੈਨੂੰ ਇਸ ਦਾ ਜਵਾਬ ਕਦੇ ਇਹ ਹੀ ਔੜਦਾ ਹੈ ਕਿ ਰੱਬ ਆਪਣੇ ਭਗਤਾਂ ਦੀ ਸ਼ਰਧਾ ਤੇ ਸਬਰ ਦੇ ਇਮਤਿਹਾਨ ਵੀ ਲੈਂਦਾ ਹੈ। ਇਹ ਵੀ ਹੁੰਦਾ ਹੈ ਕਿ ਨੇਕ ਪੁਰਖਾਂ ਨੇ ਜਨਮ-ਜਨਮਾਂਤਰਾਂ ਦੇ ਕੁੱਝ ਬਾਕੀ ਰਹਿੰਦੇ ਕਰਮ-ਕਿਸਮਤ ਦੇ ਭੁਗਤਾਨ ਕਰਨ ਲਈ ਇਹ ਜਨਮ ਲਿਆ ਹੁੰਦਾ ਹੈ। ਜਿਸ ਕਰਕੇ ਉਨ੍ਹਾਂ ਨੂੰ ਵੀ ਦੁੱਖ-ਤਕਲੀਫ ਝੱਲਣੇ ਪੈਂਦੇ ਹਨ। ਬੇਸ਼ੱਕ ਦੁਨਿਆਵੀਂ ਜੀਵਾਂ ਨੂੰ ਤਾਂ ਸ਼ਾਇਦ ਇਹ ਨਾ ਦਿਸਦਾ ਹੋਵੇ। ਵੇਦ-ਵੇਦਾਂਤ ਕਹਿੰਦੇ ਹਨ ਕਿ ਅਜਿਹੇ ਕਸ਼ਟਾਂ ਦੇ ਸਮੇਂ ਰੱਬ ਦੀਆਂ ਕੋਈ ਗੈਬੀ ਸ਼ਕਤੀਆਂ ਆਪਣੇ ਭਗਤਾਂ ਦੀ ਲਾਜ ਉਦੋਂ ਵੀ ਉਨ੍ਹਾਂ ਦੇ ਪੁਰਾਣੇ-ਅਣਚਾਹੇ ਕਰਮ ਕੱਟ ਕੇ ਕਰ ਰਹੀਆਂ ਹੁੰਦੀਆਂ ਹਨ।

ਖ਼ੈਰ! ਜਿਸ ਤਰ੍ਹਾਂ ਮੇਰੇ ਮਾਤਾ ਜੀ ਨੇ ਆਪਣੇ ਦੁੱਖ ਦੀ ਪੀੜ ਨੂੰ ਰੱਬ ਦੀ ਰਜ਼ਾ ਵਿਚ ਰਹਿ ਕੇ ਨਿਭਾਇਆ; ਉਸ ਬਾਰੇ ਇੰਨਾ ਕਹਿਣਾ ਹੀ ਲੋੜ ਤੋਂ ਵੱਧ ਹੈ ਕਿ 60-70 ਦਿਨ ਨਾਂਹ ਦੇ ਬਰਾਬਰ ਖਾਣ-ਪੀਣ ਦੇ ਬਾਵਜੂਦ ਵੀ ਮਾਤਾ ਜੀ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹੇ। ਉਨ੍ਹਾਂ ਦੇ ਬਿਮਾਰ ਹੋਣ ਸਮੇਂ ਦੀ ਪੀੜ ਨੂੰ ਜਿਸ ਤਰ੍ਹਾਂ ਮੇਰੇ ਪਿਤਾ ਜੀ ਨੇ ਹੰਢਾਇਆ। ਉਸ ਦੇ ਮੁਤਾਬਿਕ ਮੇਰੇ ਮਾਤਾ ਜੀ ਵੱਲੋਂ ਉਸ ਕਸ਼ਟ ਦੇ ਸਮੇਂ ਰੱਬ ਦੀ ਰਜ਼ਾ ਮੰਨਦੇ ਹੋਏ ਦਿਖਾਏ ਹੌਂਸਲੇ ਨੂੰ ਪਾਪਾ ਜੀ ਨਾਲੋਂ ਵੱਧ ਹੋਰ ਕੌਣ ਸਮਝ ਸਕਦਾ ਸੀ? ਬੇਸ਼ੱਕ ਉਸ ਵਕਤ ਪਾਪਾ ਜੀ ਉਦਾਸ ਰਹਿੰਦੇ ਸਨ। ਪਰ ਆਪਣੇ ਮਨ ਦਿਲ ਦੀ ਪੀੜ ਉਹ ਕਦੇ-ਕਦਾਈਂ ਇਸ ਤਰ੍ਹਾਂ ਪ੍ਰਗਟਾਉਂਦੇ ਹੁੰਦੇ ਸਨ ਕਿ "ਫੁਰਕਤੇ ਯਾਰ ਨੇ ਰਾਤ ਭਰ ਬੇਚੈਨ ਰੱਖਾ। ਕਭੀ ਹਮ ਨੇ ਤਕੀਆ ਇੱਧਰ ਰੱਖਾ, ਕਭੀ ਹਮਨੇ ਤਕੀਆ ਉਧਰ ਰੱਖਾ।"

ਕੁਦਰਤ ਦੀ ਇਕ ਅਣਬੁੱਝੀ ਵਿਡੰਬਣਾ ਅੱਜ ਤੱਕ ਮੇਰੀ ਜਾਂ ਕਿਸੇ ਵੀ ਹੋਰ ਬੰਦੇ ਦੀ ਸਮਝ ਤੋਂ ਬਾਹਰ ਹੈ ਕਿ ਮੇਰੇ ਧਰਮੀ ਮਾਤਾ ਜੀ ਵਰਗੇ ਲੋਕ ਕਿਉਂ ਅਸਹਿ ਕਸ਼ਟ ਭੋਗਦੇ ਹਨ? ਮੇਰੇ ਮਾਤਾ ਜੀ ਜਦੋਂ ਆਪਣੇ 64 ਵੇਂ ਜਾਂ 65 ਵੇਂ ਸਾਲ ਦੇ ਵਿਚ ਸਨ ਤਾਂ ਉਹ ਲਾ-ਇਲਾਜ ਬਿਮਾਰੀ ਦੇ ਸ਼ਿਕਾਰ ਹੋ ਗਏ। ਪਰ ਫਿਰ ਅਕਾਲ ਪੁਰਖ ਦਾ ਆਸਰਾ ਤੇ ਗੁਰੂਆਂ ਦੀ ਬਾਣੀ ਦਾ ਆਧਾਰ ਉਨ੍ਹਾਂ ਦੀ ਚੜ੍ਹਦੀ ਕਲਾ ਦਾ ਸਬੱਬ

ਬਣਿਆ। ਆਪਣੀ ਅਕਹਿ ਪੀੜ ਉਹ ਕਦੇ ਕਿਸੇ ਨੂੰ ਨਹੀਂ ਸਨ ਦੱਸਦੇ। ਹਮੇਸ਼ਾਂ ਹੀ ਗੁਰਬਾਣੀ ਦੀਆਂ ਤੁਕਾਂ ਦਾ ਆਧਾਰ-ਆਸਰਾ ਲੈਂਦੇ ਸਨ। ਖਾਸ ਤੌਰ 'ਤੇ ਸੰਤ ਕਬੀਰ ਦਾ ਇਹ ਸਲੋਕ "ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ" ਬੋਲਦੇ ਸਨ।

ਸੈਂਪਲੀ ਵਾਲੇ ਸੰਤ ਬਾਬਾ ਜੈਮਲ ਸਿੰਘ ਜੀ ਦੇ ਪਿੰਡ ਚੁੰਨ੍ਹੀ ਵਿਖੇ ਚੰਡੀਗੜ੍ਹ ਹਸਪਤਾਲ ਤੋਂ ਵਾਪਸ ਪਿੰਡ ਜਾਂਦੇ ਹੋਏ ਅਚਾਨਕ ਦਰਸ਼ਨ ਹੋਏ। ਸੰਖੇਪ ਜਿਹੀ ਗੱਲਬਾਤ ਸਮੇਂ ਮਾਤਾ ਜੀ ਉਨ੍ਹਾਂ ਨੂੰ ਬੇਨਤੀ ਕਰਨ ਲੱਗੇ ਕਿ ਧੀ-ਪੁੱਤਰਾਂ ਦਾ ਮੋਹ ਤਾਂ ਮੈਨੂੰ ਵੀ ਹੈ। ਪਰ ਕੁਲਬੀਰ ਨੂੰ ਸਮਰਥਾ ਬਖਸ਼ੋ ਕਿ ਇਹ ਅਨੁਚਿਤ ਮੋਹ ਨੂੰ ਤਿਆਗੇ ਤੇ ਰੱਬ ਦਾ ਭਾਣਾ ਮੰਨੇ। ਮੈਂ ਇਸ ਸੱਚਾਈ ਦਾ ਗਵਾਹ ਹਾਂ ਕਿ ਜਿਸ ਸਮੇਂ ਮਾਤਾ ਜੀ ਨੇ ਇਹ ਸ਼ਬਦ ਕਹੇ ਉਦੋਂ ਸੰਤ ਬਾਬਾ ਜੀ ਨੇ ਵੀ ਉਨ੍ਹਾਂ ਅੱਗੇ ਸ਼ਰਧਾ ਨਾਲ ਸਿਰ ਨਿਵਾਇਆ ਤੇ ਮੇਰੇ ਮਾਤਾ ਜੀ ਨੂੰ ਸੰਤ ਪੁਰਖ ਕਹਿ ਕੇ ਨਿਵਾਜਿਆ।

ਪਹਿਲੀ ਸਤੰਬਰ 1984 ਵਾਲੇ ਦਿਨ ਉਨ੍ਹਾਂ ਨੇ ਆਪਣੇ ਅਖੀਰਲੇ ਸਵਾਸ ਸ਼ਾਮ ਦੇ 4 ਵਜੇ ਇੰਨੇ ਅਛੋਪਲੇ ਜਿਹੇ ਲਏ ਕਿ ਕਿਸੇ ਨੂੰ ਪਤਾ ਹੀ ਨਾ ਲੱਗਾ। ਪਰ ਜਿਉਂਦੇ ਜੀਆਂ ਨੂੰ ਤੇ ਖਾਸ ਤੌਰ 'ਤੇ ਉਨ੍ਹਾਂ ਦੇ ਬੱਚਿਆਂ ਨੂੰ ਜਨਮ ਤੋਂ ਲੈ ਕੇ ਇਸ ਨਾੜੂਏ ਦੇ ਰਿਸ਼ਤੇ ਦੀ ਸਾਂਝ ਟੁੱਟਣ 'ਤੇ ਜੋ ਮਾਨਸਿਕ ਝਟਕਾ ਲੱਗਾ। ਉਸ ਨੂੰ ਮੈਂ ਤਾਂ ਅੱਜ ਤੱਕ ਨਹੀਂ ਭੁਲਾ ਸਕਿਆ। ਪੱਚੀ ਸਾਲ ਤੋਂ ਵੱਧ ਦਾ ਸਮਾਂ ਹੋ ਗਿਆ ਹੈ। ਮੈਂ ਸੁੱਤਾ ਹੋਵਾਂ, ਜਾਗਦਾ ਹੋਵਾਂ ਜਾਂ ਕੋਈ ਕੰਮ ਵਿਚ ਮਗਨ ਹੋਵਾਂ। ਬੱਸ ਸ਼ਾਮ ਦੇ 4 ਵਜੇ ਮੈਨੂੰ ਇਕ ਖਿਆਲ ਜਿਹਾ ਟੁੰਬਦਾ ਹੈ। ਬੇਸ਼ੱਕ ਉਸ ਦਿਨ ਤੋਂ ਬਾਅਦ ਮੈਂ ਘੜੀ ਕਦੇ-ਕਦਾਈਂ ਹੀ ਬੰਨ੍ਹਦਾ ਹਾਂ। ਇਸ ਲਈ ਜਦੋਂ ਅਜਿਹੀ ਗੈਬੀ ਜਿਹੀ ਟੁੰਬਣਾ ਵੇਲੇ ਮੈਂ ਕਿਸੇ ਵੀ ਘੜੀ ਵੱਲ ਨਜ਼ਰ ਮਾਰਦਾ ਹਾਂ ਤਾਂ ਇਹ ਸਮਾਂ 4 ਵੱਜਣ ਤੋਂ 10 ਮਿੰਟ ਪਹਿਲਾਂ ਜਾਂ 10 ਮਿੰਟ ਬਾਅਦ ਦਾ ਹੁੰਦਾ ਹੈ।

ਮੈਨੂੰ ਇਥੇ ਇਤਿਹਾਸ ਵਿਚੋਂ ਦੋ ਪ੍ਰਸੰਗ ਯਾਦ ਆਉਂਦੇ ਹਨ। ਇਕ ਇਹ ਕਿ ਜਦੋਂ ਸਿਕੰਦਰ ਦੀ ਮਾਂ ਮਰ ਗਈ ਤਾਂ ਸਿਕੰਦਰ ਰੋਣ ਲੱਗਾ। ਉਸ ਦੇ ਜਰਨੈਲ ਸਲਿਊਕੱਸ ਨੇ ਉਸ ਨੂੰ ਪੁੱਛਿਆ ਕਿ ਤੂੰ ਹਜ਼ਾਰਾਂ ਲੋਕ ਮਰਦੇ ਵੇਖੇ ਹਨ। ਪਰ ਤੂੰ ਕਦੇ ਰੋਇਆ ਨਹੀਂ, ਫਿਰ ਅੱਜ ਕਿਉਂ ਰੋ ਰਿਹਾ ਹੈਂ? ਤਾਂ ਸਿਕੰਦਰ ਦਾ ਜਵਾਬ ਸੀ ਕਿ ਅੱਜ ਮੇਰੇ ਕੋਲੋਂ ਮਾਂ ਦੀ ਮਮਤਾ ਖੁੱਸ ਗਈ ਹੈ ਤੇ ਹੁਣ ਮੈਨੂੰ ਸਿਕੰਦਰਾ ਕਹਿਣ ਵਾਲਾ ਕੋਈ ਨਹੀਂ ਰਿਹਾ। ਇਸ ਤਰ੍ਹਾਂ ਹੀ ਨੈਪੋਲੀਅਨ ਨੇ ਲਿਖਿਆ ਹੈ ਕਿ ਜੋ ਮਾਵਾਂ ਬੱਚਿਆਂ ਨੂੰ ਭੰਗੂੜੇ ਝੁਲਾਉਂਦੇ ਸਮੇਂ ਲੋਰੀਆਂ ਦੇ ਨਾਲ ਵਤਨ ਪ੍ਰਸਤੀ ਦਾ ਸਬਕ ਦਿੰਦੀਆਂ ਹੋਈਆਂ; ਉਹ ਹੀ ਵਧੀਆ ਕੌਮ ਉਸਾਰੀ ਕਰਦੀਆਂ ਹਨ।

ਬੀ-ਜੀ ਨੇ ਆਪਣੀਆਂ ਅਖੀਰਲੀਆਂ ਰਸਮਾਂ ਬਾਰੇ ਵੀ ਪਰਿਵਾਰ ਨੂੰ ਪਹਿਲਾਂ ਦੱਸ ਦਿੱਤਾ ਸੀ ਕਿ ਕਿਸੇ ਵਹਿਮ-ਭਰਮ ਪੈਣ ਦੀ ਲੋੜ ਨਹੀਂ। ਸਿਰਫ਼ ਸਿੱਖੀ ਮਰਿਆਦਾ

ਅਨੁਸਾਰ ਉਨ੍ਹਾਂ ਦੀਆਂ ਆਖ਼ਰੀ ਰਸਮਾਂ ਨਿਭਾਉਣ ਲਈ ਉਨ੍ਹਾਂ ਨੇ ਪਥਰਾਲੇ ਵਾਲੇ ਬੀਬੀ ਜੀ ਹਰਬੰਸ ਕੌਰ, ਚਾਚੀ ਜੀ ਦਿਆਲ ਕੌਰ, ਚਾਚੀ ਜੀ ਹਰਬੰਸ ਕੌਰ ਆਦਿ ਸਾਡੀਆਂ ਚਾਚੀਆਂ-ਤਾਈਆਂ ਨੂੰ ਹੀ ਬੇਨਤੀ ਕਰਨ ਦੀ ਤਾਕੀਦ ਕੀਤੀ ਸੀ ਕਿ ਉਹ ਉਨ੍ਹਾਂ ਦੀਆਂ ਰਸਮਾਂ ਗੁਰ ਸਿੱਖੀ ਮਰਿਆਦਾ ਅਨੁਸਾਰ ਨਿਭਾਉਣ।

ਉਨ੍ਹਾਂ ਨੇ ਪਹਿਲਾਂ ਹੀ ਪਰਿਵਾਰ ਨੂੰ ਆਪਣੀ ਆਤਮਾ ਦੇ ਨਮਿਤ ਰੱਖੇ ਜਾਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਤੇ ਅੰਤਿਮ ਅਰਦਾਸ ਲਈ ਪਿੰਡ ਰੁਲਦੂ ਸਿੰਘ ਵਾਲੇ ਦੇ ਸੰਤ ਸਮਾਨ ਗਿਆਨੀ ਬਾਬਾ ਜੀ ਮਿਹਰ ਸਿੰਘ ਨੂੰ ਬੇਨਤੀ ਕਰਨ ਲਈ ਕਿਹਾ ਸੀ। ਇਥੇ ਇਹ ਵੀ ਜ਼ਿਕਰਯੋਗ ਹੈ ਕਿ ਉਦੋਂ ਜਿਹੜੇ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਹੋਇਆ; ਉਨ੍ਹਾਂ ਸ਼ਬਦਾਂ ਅਤੇ ਰਾਗੀ ਮੇਰੇ ਹੀ ਸਹਿਪਾਠੀ ਭਾਈ ਗੁਰਮੇਲ ਸਿੰਘ ਦੀ ਚੋਣ ਵੀ ਉਹ ਖ਼ੁਦ ਆਪ ਹੀ ਕਰ ਗਏ ਸਨ। ਉਨ੍ਹਾਂ ਦੀ ਖ਼ਾਹਿਸ਼ ਮੁਤਾਬਿਕ ਹੀ ਇਕ ਚੰਗਾ ਕਰਮ ਪਰਿਵਾਰ ਵੱਲੋਂ ਇਹ ਹੋਇਆ ਕਿ ਸਾਡੀਆਂ ਤਾਈਆਂ-ਚਾਚੀਆਂ ਜਿਨ੍ਹਾਂ ਨੇ ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਜ਼ਿੰਦਗੀ ਵਿਚ ਕਦੇ ਦੇਖਿਆ ਹੀ ਨਹੀਂ ਸੀ; ਉਹ ਵੀ ਉਨ੍ਹਾਂ ਦੇ ਫੁੱਲ ਪਾਉਣ ਲਈ ਪਰਿਵਾਰ ਵਜੋਂ ਇਕ ਜੱਥੇ ਦੇ ਰੂਪ ਵਿਚ ਕੀਰਤਪੁਰ ਸਾਹਿਬ ਤੇ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਕੇ ਧੰਨ-ਧੰਨ ਹੋਈਆਂ।

ਮੈਨੂੰ ਯਾਦ ਹੈ ਕਿ ਸਾਡੀਆਂ ਇਹ ਤਾਈਆਂ-ਚਾਚੀਆਂ ਆਪਣੀ ਸਾਰੀ ਉਮਰ ਆਪਣੀ ਵੱਡੀ ਭੈਣ ਸਮਾਨ ਸਾਡੀ ਮਾਤਾ ਮਹਿੰਦਰ ਪਾਲ ਕੌਰ ਦੀ ਵਿਛੜੀ ਰੂਹ ਨੂੰ ਯਾਦ ਕਰਕੇ ਉਨ੍ਹਾਂ ਲਈ ਅਰਦਾਸਾਂ ਕਰਦੀਆਂ ਰਹੀਆਂ। ਅਜਿਹੀਆਂ ਨੇਕ ਆਤਮਾਵਾਂ ਬਾਰੇ ਗੁਰਬਾਣੀ ਦਾ ਫ਼ੁਰਮਾਣ ਹੈ "ਗੁਰਮੁਖਿ ਜਨਮ ਸਵਾਰਿ ਦਰਗਹਿ ਚਲਿਆ। ਸਚੀ ਦਰਗਹਿ ਜਾਇ ਸਚਾ ਪਿੜ ਮਲਿਆ।" ਇਸ ਇਲਾਹੀ ਫ਼ੁਰਮਾਣ ਨੂੰ ਮੈਂ ਆਪਣੇ ਮਾਤਾ-ਪਿਤਾ ਦੀ ਜ਼ਿੰਦਗੀ ਤੇ ਉਨ੍ਹਾਂ ਦੀ ਨੇਕ ਘਾਲ-ਕਮਾਈ 'ਤੇ ਹੂ-ਬ-ਹੂ ਢੁਕਦਾ ਦੇਖਿਆ ਹੈ।



7

# ਆਦਰਸ਼ ਕਰਮਯੋਗੀ ਪਿਤਾ ਨੂੰ ਅਲਵਿਦਾ



ਆਪਿ ਲੀਏ ਲੜਿ ਲਾਏ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਂਦੀ ਮਾਉ ਆਏ ਸਫਲੁ ਸੇ॥

16 ਦਸੰਬਰ, 1908 ਨੂੰ ਸ੍ਰ. ਜਗਤ ਸਿੰਘ ਅਤੇ ਮਾਤਾ ਧੰਨ ਕੌਰ ਦੇ ਗ੍ਰਹਿ ਵਿਖੇ ਆਇਆ, ਇਕ ਬਾਲ ਸ੍ਰ. ਅਜਮੇਰ ਸਿੰਘ ਸਿੱਧੂ ਦੇ ਰੂਪ ਵਿਚ ਜ਼ਿੰਦਗੀ ਦੀਆਂ 90 ਬਹਾਰਾਂ ਵੇਖ ਕੇ ਆਪਣੇ ਅਸੂਲਾਂ ਅਤੇ ਮਨੁੱਖੀ ਕਦਰਾਂ-ਕੀਮਤਾਂ ਉਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੰਦਾ ਰਿਹਾ। ਉਹ ਆਪਣੇ ਚੁਗਿਰਦੇ ਨੂੰ ਸ਼ੁਭ ਕਰਮਨ ਅਤੇ ਸ਼ੁਧ ਅਮਲਾਂ ਦਾ ਪਾਠ ਦ੍ਰਿੜਾਉਂਦੇ ਹੋਏ; ਪਿੰਡ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਵਿਖੇ 17 ਅਗਸਤ, 1998 ਨੂੰ ਇਕ ਕਰਮਯੋਗੀ ਵਾਂਗ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ।

ਸ੍ਰ: ਅਜਮੇਰ ਸਿੰਘ ਨੂੰ ਆਪਣੇ ਤਾਇਆ ਜੀ ਸ੍ਰ: ਈਸ਼ਵਰ ਸਿੰਘ ਤੇ ਦਾਦੀ ਮਾਤਾ ਸੁਜਾਨ ਕੌਰ ਤੋਂ ਅਸੂਲ ਪ੍ਰਸਤੀ ਦੀ ਗੁੜ੍ਹਤੀ ਮਿਲੀ ਸੀ। ਉਨ੍ਹਾਂ ਦੇ ਤਾਇਆ ਜੀ ਨੇ 1907 ਵਿਚ ਬੀ.ਏ. ਪਾਸ ਕੀਤੀ ਸੀ, ਜਦੋਂ ਕਿ ਉਸ ਸਾਲ ਮਾਲਵੇ ਦੀ ਧਰਤੀ ਉਤੇ ਉਹ ਸਿਰਫ਼ ਦੋ ਹੀ ਗਰੈਜੂਏਟ ਸਨ। ਸ੍ਰ: ਈਸ਼ਵਰ ਸਿੰਘ ਜੀ ਦੇ ਪਿਤਾ ਸਾਡੇ ਪੜਦਾਦਾ ਜੀ ਸ੍ਰ. ਹਰਨਾਮ ਸਿੰਘ ਰਈਸ ਪੂਹਲਾ ਦੇ ਮਹਾਰਾਜਾ ਪਟਿਆਲਾ, ਮਹਾਰਾਜਾ ਫਰੀਦਕੋਟ, ਮਹਾਰਾਜਾ ਗੰਗਾ ਨਗਰ ਅਤੇ ਬੂੜੀਆ ਰਿਆਸਤ ਦੇ ਰਾਜਿਆਂ ਨਾਲ ਸਬੰਧ ਸਨ। ਸੋ ਉਹ ਆਪਣੇ ਪੁੱਤਰ ਸ੍ਰ: ਈਸ਼ਵਰ ਸਿੰਘ ਨੂੰ ਰਾਜ ਦਰਬਾਰ ਵਿਚ ਨਾਜ਼ਮ ਭਾਵ ਹੁਣ ਦੇ ਡਿਪਟੀ ਕਮਿਸ਼ਨਰ ਦੇ ਬਰਾਬਰ ਦੀ ਨੌਕਰੀ ਦਿਵਾ ਸਕਦੇ ਸਨ। ਪ੍ਰੰਤੂ ਬਾਬਾ ਜੀ ਈਸ਼ਵਰ ਸਿੰਘ ਨੇ ਆਪਣੇ ਖਾਨਦਾਨ ਵਿਚ ਵਡੇਰਿਆਂ ਵੱਲੋਂ ਲੜਕੀਆਂ ਨੂੰ ਮਾਰ ਦੇਣ ਦੇ ਕੋਝੇ ਰਿਵਾਜ ਪ੍ਰਤੀ ਪਛਤਾਵੇ ਵਜੋਂ ਤਕਰੀਬਨ 300 ਏਕੜ ਆਪਣੀ ਨਿੱਜੀ ਜ਼ਮੀਨ ਦੇ ਕੇ ਦੇਵ ਸਮਾਜ ਸੰਸਥਾ ਦੇ ਨਾਮ 'ਤੇ ਸਕੂਲ ਚਲਾਉਣ ਨੂੰ ਆਪਣਾ ਮਿਸ਼ਨ ਬਣਾਇਆ। ਉਨ੍ਹਾਂ ਨੇ ਲੜਕੀਆਂ ਤੇ ਲੜਕਿਆਂ ਦੀ ਤਾਲੀਮ ਲਈ

ਸਕੂਲ ਖੋਲ੍ਹੇ। ਜੋ ਕਿ ਅੱਜ ਨਾਮਵਰ ਸੰਸਥਾਵਾਂ ਹਨ। ਉਨ੍ਹਾਂ ਨੇ ਖਾਸ ਤੌਰ 'ਤੇ ਲੜਕੀਆਂ ਦੀ ਵਿਦਿਆ ਲਈ ਦੇਸ਼ ਪ੍ਰਸਿੱਧ ਕਾਲਜ ਜਿਵੇਂ ਕਿ ਦੇਵ ਸਮਾਜ ਕਾਲਜ ਫਿਰੋਜ਼ਪੁਰ, ਦੇਵ ਸਮਾਜ ਕਾਲਜ ਅੰਬਾਲਾ ਤੇ ਦੇਵ ਸਮਾਜ ਕਾਲਜ ਚੰਡੀਗੜ੍ਹ ਖੋਲ੍ਹੇ।

ਸ੍ਰ. ਅਜਮੇਰ ਸਿੰਘ ਨੇ ਆਪਣੇ ਤਾਇਆ ਜੀ ਨੂੰ ਇਸ਼ਟਾਂ ਵਾਂਗੂੰ ਮੰਨਿਆ ਤੇ ਉਨ੍ਹਾਂ ਦੇ ਜੀਵਨ ਦੇ ਬੇਮਿਸਾਲ ਗੁਣ ਗ੍ਰਹਿਣ ਕੀਤੇ। 1929 ਵਿਚ ਫੋਰਮੈਨ ਕ੍ਰਿਸਚਿਅਨ ਕਾਲਜ ਲਾਹੌਰ ਤੋਂ ਬੀ.ਏ. ਪਾਸ ਕਰਨ ਉਪਰੰਤ ਲਾਹੌਰ ਤੋਂ ਬੀ.ਟੀ. ਦਾ ਇਮਤਿਹਾਨ ਪਾਸ ਕੀਤਾ। ਉਹ 1929 ਤੋਂ 1949 ਤੱਕ ਬਤੌਰ ਅਧਿਆਪਕ ਅਤੇ ਮੁੱਖ ਅਧਿਆਪਕ; ਇਕ ਮਿਸ਼ਨਰੀ ਵਾਂਗ, ਵਿਦਿਅਕ ਖੇਤਰ ਵਿਚ ਸੇਵਾ ਕਰਦੇ ਰਹੇ।

ਸ੍ਰ: ਅਜਮੇਰ ਸਿੰਘ ਜ਼ਿੰਦਗੀ ਵਿਚ ਬੁਲੰਦ ਇਖ਼ਲਾਕ ਤੇ ਵਧੀਆ ਆਚਰਣ ਦੇ ਮਾਲਿਕ ਸਨ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਉਹ ਲੜਕੀਆਂ ਨੂੰ ਪੜ੍ਹਾਉਣ ਸਮੇਂ ਇਕ ਭਰਾ ਦੇ ਰੂਪ ਵਿਚ ਪਿਆਰ ਅਤੇ ਸਤਿਕਾਰ ਦਿੰਦੇ ਸਨ। ਉਨ੍ਹਾਂ ਦੀਆਂ ਵਿਦਿਆਰਥਣਾਂ ਤੇ ਖਾਸ ਕਰਕੇ ਮੁਸਲਮਾਨ ਵਿਦਿਆਰਥਣਾਂ ਆਪਣੇ ਘਰਾਂ ਵਿਚ ਤਾਂ ਸ਼ਾਇਦ ਪਰਦਾ ਕਰਦੀਆਂ ਸਨ। ਪਰ ਆਪਣੇ ਪਿਆਰੇ "ਬਾਈ ਜੀ" ਤੋਂ ਉਨ੍ਹਾਂ ਨੂੰ ਪਰਦੇ ਜਾਂ ਬੁਰਕੇ ਦੀ ਕੋਈ ਲੋੜ ਨਹੀਂ ਸੀ। ਉਨ੍ਹਾਂ ਨੇ 1947 ਦੇ ਫਸਾਦਾਂ ਵੇਲੇ ਜਿਥੇ ਹਜ਼ਾਰਾਂ ਰਿਫੂਜੀਆਂ ਨੂੰ ਪਨਾਹ ਦਿੱਤੀ। ਉਥੇ ਮੁਸਲਮਾਨ ਪਰਿਵਾਰਾਂ ਖਾਸ ਕਰਕੇ ਲੜਕੀਆਂ ਦੇ ਕਾਫਲਿਆਂ ਨੂੰ ਆਪਣੀ ਨਿਗਰਾਨੀ ਹੇਠ ਬਚਾ ਕੇ ਬਾਰਡਰ ਤੋਂ ਪਾਰ ਭੇਜਿਆ।

ਮੇਰੇ ਪਾਪਾ ਜੀ ਨੂੰ ਉਨ੍ਹਾਂ ਦੇ ਹਜ਼ਾਰਾਂ ਵਧੀਆ ਵਿਦਿਆਰਥੀਆਂ ਤੋਂ ਮਾਸਟਰ ਜੀ ਵਜੋਂ ਘੱਟ ਅਤੇ "ਬਾਈ ਜੀ" ਵਜੋਂ ਬਹੁਤਾ ਸਤਿਕਾਰ ਮਿਲਿਆ। ਸ੍ਰ. ਬਲਬੀਰ ਸਿੰਘ ਸੀਨੀਅਰ ਜਿਸ ਨੇ ਕਿ ਭਾਰਤ ਦੀ ਹਾਕੀ ਖੇਡ ਨੂੰ ਓਲੰਪਿਕ ਖੇਡਾਂ ਵਿਚ ਤਿੰਨ ਵਾਰ ਸੋਨੇ ਤਗਮੇ ਦਿਵਾਏ ਇਹ ਮੇਰੇ ਦਾਦਾ ਜੀ ਤੇ ਮੇਰੇ ਪਿਤਾ ਜੀ ਦਾ ਪਿਆਰਾ ਵਿਦਿਆਰਥੀ ਸੀ। ਸ੍ਰ. ਬਲਬੀਰ ਸਿੰਘ ਨੇ 1956 ਦੀਆਂ ਮੈਲਬੌਰਨ ਖੇਡਾਂ ਵਿਚ ਸੋਨ ਤਗਮੇ ਜਿੱਤਣ ਉਪਰੰਤ ਭਾਰਤ ਦੇ ਨਾਂ ਸੰਦੇਸ਼ ਵਿਚ ਆਪਣੇ ਉਸਤਾਦ ਬਾਈ ਜੀ ਸ੍ਰ. ਅਜਮੇਰ ਸਿੰਘ ਅਤੇ ਸ਼੍ਰੀਮਾਨ ਈਸ਼ਵਰ ਸਿੰਘ ਦਾ ਜ਼ਿਕਰ ਉਚੇਚੇ ਤੌਰ 'ਤੇ ਕੀਤਾ ਸੀ ਕਿ ਉਹ ਆਪਣੇ ਇਨ੍ਹਾਂ ਉਸਤਾਦਾਂ ਦੀ ਮਿਹਨਤ ਤੇ ਲਗਨ ਸਦਕਾ ਇਸ ਉੱਚੇ ਨਿਸ਼ਾਨੇ ਨੂੰ ਪ੍ਰਾਪਤ ਕਰ ਸਕਿਆ ਸੀ।

ਇਸ ਤੋਂ ਇਲਾਵਾ ਕੁਲਵੰਤ ਅਰੋੜਾ ਜਿਸ ਨੇ ਕਿ ਹਾਕੀ ਵਿਚ 1960 ਦੀਆਂ ਰੋਮ ਓਲੰਪਿਕ ਖੇਡਾਂ ਵਿਚ ਹਿੱਸਾ ਲਿਆ ਸੀ। ਇਹ ਵੀ ਨੈਸ਼ਨਲ ਹਾਕੀ ਪਲੇਅਰ ਸ਼ਿਵਦੇਵ ਸਿੰਘ ਗਿੱਲ ਦੇ ਨਾਲ ਪਾਪਾ ਜੀ ਦਾ ਵਿਦਿਆਰਥੀ ਰਿਹਾ ਹੈ। ਜ਼ਿਕਰਯੋਗ ਹੈ ਕਿ ਸ੍ਰ: ਬਲਬੀਰ ਸਿੰਘ ਓਲੰਪੀਅਨ ਦਾ ਦੇਵ ਸਮਾਜ ਵਿਚ ਹਮ-ਜਮਾਤੀ ਮੁਹੰਮਦ ਆਜ਼ਮ 1950 ਵਿਚ ਪਾਕਿਸਤਾਨ ਵੱਲੋਂ ਭਾਰਤ ਦੇ ਵਿਰੁੱਧ ਖੇਡਣ ਆਇਆ। ਇਹ ਵੀ

ਸ੍ਰ: ਅਜਮੇਰ ਸਿੰਘ ਤੇ ਸ਼੍ਰੀਮਾਨ ਈਸ਼ਵਰ ਸਿੰਘ ਜੀ ਦਾ ਕਾਬਲ ਵਿਦਿਆਰਥੀ ਸੀ।

ਇਸ ਤਰ੍ਹਾਂ ਹੀ ਉਨ੍ਹਾਂ ਦੇ ਪੜ੍ਹਾਏ ਹੋਏ ਸ੍ਰ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ, ਸ੍ਰ. ਗੁਰਦਾਸ ਸਿੰਘ ਬਾਦਲ, ਸ੍ਰ. ਤੇਜਾ ਸਿੰਘ ਢਿੱਲੋਂ, ਸ੍ਰ. ਗੁਰਮੁੱਖ ਸਿੰਘ ਢਿੱਲੋਂ, ਸ੍ਰੀ ਹਿੱਤ ਅਭਿਲਾਸੀ ਅਤੇ ਨਾਮਵਰ ਪਹਿਲਵਾਨ ਸ੍ਰ. ਗੁਰਬਖਸ਼ ਸਿੰਘ ਦੌਧਰਵਾਲਾ ਸਨ। ਜੋ ਕਿ ਸ੍ਰ. ਅਜਮੇਰ ਸਿੰਘ ਕੋਲ ਦਸਵੀਂ ਵਿਚ ਪੜ੍ਹਦਾ ਹੋਇਆ ਮਸ਼ਹੂਰ ਪਹਿਲਵਾਨ ਅਮਾਮ ਬਖਸ਼ ਨਾਲ ਜਾ ਭਿੜਿਆ ਸੀ। ਉਨ੍ਹਾਂ ਦੇ ਕਿੰਨੇ ਵਿਦਿਆਰਥੀ ਕਿੰਨੀਆਂ ਤਰੱਕੀਆਂ 'ਤੇ ਪਹੁੰਚੇ। ਇਸ ਗੱਲ ਦੀ ਸ਼ਾਇਦ ਅਹਿਮੀਅਤ ਇੰਨੀ ਨਹੀਂ; ਜਿੰਨੀ ਕਿ ਇਸ ਗੱਲ ਦੀ ਹੈ ਕਿ ਉਨ੍ਹਾਂ ਦਾ ਪੜ੍ਹਾਇਆ ਹੋਇਆ ਵਿਦਿਆਰਥੀ ਕਿਤੇ ਵੀ ਹੋਵੇ ਇਸ ਗੱਲ ਤੋਂ ਪਛਾਣਿਆ ਜਾਂਦਾ ਹੈ ਕਿ ਉਹ ਅਸੂਲ ਪ੍ਰਸਤੀ ਪੱਖੋਂ ਬੜਾ ਦ੍ਰਿੜ੍ਹ ਹੋਵੇਗਾ। ਉਨ੍ਹਾਂ ਨੇ 1949 ਤੋਂ 1953 ਤੱਕ ਪੈਪਸੂ ਸਰਕਾਰ ਵਿਚ ਏ.ਡੀ.ਆਈ. ਸਕੂਲਜ਼ ਦੇ ਤੌਰ 'ਤੇ ਨੌਕਰੀ ਕੀਤੀ।

ਇਹ ਇਕ ਕੁਦਰਤੀ ਵਰਤਾਰਾ ਹੈ ਕਿ ਬੰਦਾ ਜੋ ਕੁੱਝ ਜ਼ਿੰਦਗੀ ਵਿਚ ਕਰਦਾ ਹੈ; ਉਹ ਸਭ ਕੁੱਝ ਜਨਮ ਤੋਂ ਪਹਿਲਾਂ ਹੀ ਬ੍ਰਹਿਮੰਡ ਵਿਚ ਰਚਿਆ ਜਾਂਦਾ ਹੈ। ਇਸ ਤਰ੍ਹਾਂ ਮੇਰੇ ਪਾਪਾ ਜੀ ਆਪਣੀ ਜ਼ਿੰਦਗੀ ਦੇ ਅੰਕਿਤ ਪ੍ਰੋਗਰਾਮ ਅਨੁਸਾਰ ਆਪਣੇ ਪਿਤਾ ਜੀ ਦੀ ਹੱਠ ਧਰਮੀ ਕਰਕੇ ਅਣਚਾਹੇ ਤੌਰ 'ਤੇ ਦੋ ਵਾਰ ਚੋਣ ਲੜੇ। ਬੇਸ਼ੱਕ ਉਹ ਚੋਣ ਜਿੱਤ ਨਹੀਂ ਸਕੇ ਪ੍ਰੰਤੂ ਇਲਾਕੇ ਦੇ ਸੈਂਕੜੇ ਪਿੰਡਾਂ ਵਿਚ ਉਹ ਇਕ ਵਧੀਆ ਇਨਸਾਨ ਦੇ ਤੌਰ 'ਤੇ ਪ੍ਰਮਾਣੇ ਗਏ। ਇਹ ਪ੍ਰਮਾਣ ਇਲਾਕੇ ਦੇ ਲੋਕਾਂ ਦੀ ਉਨ੍ਹਾਂ ਪ੍ਰਤੀ ਸ਼ਰਧਾ ਤੇ ਸਤਿਕਾਰ ਵਿਚੋਂ ਝਲਕ-ਝਲਕ ਪੈਂਦਾ ਹੈ।

ਮੇਰੇ ਪਿਤਾ ਜੀ ਸ੍ਰ. ਅਜਮੇਰ ਸਿੰਘ ਦੇ ਜੀਵਨ ਵਿਚ ਵਧੀਆ ਬਾਗਬਾਨੀ ਤ ਨਵੀਆਂ ਤਕਨੀਕਾਂ 'ਤੇ ਆਧਾਰਿਤ ਉਤਮ ਖੇਤੀ ਉਨ੍ਹਾਂ ਦਾ ਵੱਡਾ ਸ਼ੌਕ ਸੀ। ਪਾਣੀ ਦੀ ਅਣਹੋਂਦ ਵਿਚ ਵੀ ਟਿੱਬਿਆਂ ਵਿਚ 30 ਏਕੜ ਦਾ ਬਾਗ ਲਗਾ ਕੇ ਪੁੱਤਰਾਂ ਵਾਂਗੂ ਪਾਲਣਾ ਅਤੇ ਇਲਾਕੇ ਵਿਚ ਮੈਕਸੀਕਨ ਕਣਕ ਤੇ ਨਵੇਂ ਬੀਜਾਂ ਦੀ ਕਾਸ਼ਤ ਕਰਨਾ; ਉਨ੍ਹਾਂ ਨੂੰ ਸ਼੍ਰੋਮਣੀ ਕਿਸਾਨਾਂ ਦੀ ਕਤਾਰ ਵਿਚ ਲਿਆ ਖੜ੍ਹਾ ਕਰਦਾ ਹੈ।

ਉਹ ਸਾਰੀ ਉਮਰ ਵਿਦਿਅਕ ਸੰਸਥਾਵਾਂ ਨਾਲ ਜੁੜੇ ਰਹੇ ਤੇ ਸਵਰਗਵਾਸੀ ਸ੍ਰ. ਗੁਰਰਾਜ ਸਿੰਘ ਸਾਬਕਾ ਐਮ.ਪੀ. ਅਤੇ ਮੌਜੂਦਾ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨਾਲ ਉਹ ਬਤੌਰ ਫਾਊਂਡਰ ਮੈਂਬਰ ਗੁਰੂ ਨਾਨਕ ਕਾਲਜ ਕਿਲਿਆਂਵਾਲੀ ਆਪਣੇ ਅੰਤਿਮ ਸਮੇਂ ਤੱਕ ਸ਼ਾਨਾ-ਬਾ-ਸ਼ਾਨਾ ਇਲਾਕੇ ਦੇ ਵਿਦਿਅਕ ਵਿਕਾਸ ਲਈ ਤਤਪਰ ਰਹੇ। ਜਦੋਂ ਕਦੇ ਵੀ ਕਿਸੇ ਸਿਆਸੀ ਜਾਂ ਸਰਕਾਰੀ ਅਹੁਦੇਦਾਰਾਂ ਨੇ ਮਿਲਣਾ ਤਾਂ ਉਨ੍ਹਾਂ ਨੇ ਉਸ ਨੂੰ ਪੁਰ ਦਲੀਲ ਇਹ ਸਮਝਾਉਣਾ ਕਿ ਸਮਾਜ ਦਾ ਅਸਲ ਨਿਰਮਾਣ ਹੁਣ ਦੀਆਂ ਵਿਚਰ ਰਹੀਆਂ ਅਤੇ

ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਨੂੰ ਵਿਦਿਆ ਅਤੇ ਆਚਰਣ ਦੇ ਪੱਖੋਂ ਮਜ਼ਬੂਤ ਕਰਕੇ ਹੀ ਹੋ ਸਕਦਾ ਹੈ। ਸ਼ੁਭ ਅਮਲ ਅਤੇ ਉਚੇ ਆਚਰਣ ਦੀ ਉਨ੍ਹਾਂ ਦੀ ਜ਼ਿੰਦਗੀ ਦੇ ਫ਼ਲਸਫ਼ੇ ਵਿਚ ਸਭ ਤੋਂ ਵੱਡੀ ਤਰਜੀਹ ਸੀ।

ਇਹ ਵੀ ਜ਼ਿਕਰਯੋਗ ਹੈ ਕਿ ਜਦੋਂ ਮੈਂ ਪੀ.ਸੀ.ਐੱਸ. ਦਾ ਇਮਤਿਹਾਨ ਪਾਸ ਕੀਤਾ ਤਾਂ ਉਦੋਂ ਮੈਂ ਨੈਸ਼ਨਲ ਕਾਲਜ ਸਿਰਸਾ ਵਿਖੇ ਪ੍ਰੋਫੈਸਰ ਲੱਗਾ ਹੋਇਆ ਸੀ। ਉਨ੍ਹਾਂ ਨੇ ਮੈਨੂੰ ਇਕ ਦਿਨ ਕਿਹਾ ਕਿ ਮੈਂ ਤੇ ਤੇਰੇ ਦਾਦਾ ਜੀ ਸ੍ਰ. ਈਸ਼ਵਰ ਸਿੰਘ ਸਾਰੀ ਉਮਰ ਅਧਿਆਪਨ ਦੇ ਖੇਤਰ ਵਿਚ ਰਹੇ ਹਾਂ। ਕੀ ਇਹ ਨਹੀਂ ਹੋ ਸਕਦਾ ਕਿ ਤੂੰ ਵੀ ਪ੍ਰਸ਼ਾਸਨ ਦੀ ਬਜਾਏ ਵਿਦਿਅਕ ਖੇਤਰ ਵਿਚ ਹੀ ਰਹੇਂ। ਮੇਰਾ ਥੋੜ੍ਹੇ ਜਿਹੇ ਗੁਮਾਨ ਨਾਲ ਜਵਾਬ ਇਹ ਸੀ ਕਿ ਪਾਪਾ ਜੀ ਮੈਜਿਸਟ੍ਰੇਟ ਤੇ ਮਾਸਟਰ ਵਿਚ ਕਿੰਨਾ ਫਰਕ ਹੁੰਦਾ ਹੈ। ਖ਼ੈਰ! ਉਨ੍ਹਾਂ ਨੇ ਕਿਹਾ ਕਿ ਠੀਕ ਹੈ ਬੇਟਾ ਇਹ ਤੇਰੀ ਜ਼ਿੰਦਗੀ ਹੈ। ਪਰ ਆਪਣੇ ਪਰਿਵਾਰ ਦੀ ਲੋਕ ਸੇਵਾ ਤੇ ਇਮਾਨਦਾਰੀ ਦੀ ਪਿਰਤ ਨੂੰ ਅੱਗੇ ਵਧਾਈਂ।

ਆਪਣੇ ਬਚਿੱਆਂ ਨੂੰ ਤੇ ਖਾਸ ਕਰਕੇ ਮੈਨੂੰ ਉਹ ਹਮੇਸ਼ਾਂ ਇਮਾਨਦਾਰੀ ਤੇ ਲਗਨ ਦੇ ਨਾਲ 'ਤੇ ਲੋੜਵੰਦਾਂ ਅਤੇ ਗਰੀਬਾਂ ਦੀ ਸੇਵਾ ਕਰਨ ਲਈ ਪ੍ਰੇਰਦੇ ਰਹੇ। ਅੰਤਿਮ ਸਮੇਂ ਦੇ ਨੇੜਲੇ ਦਿਨਾਂ ਦੀ ਇਕ ਘਟਨਾ ਹੈ ਕਿ ਮੈਨੂੰ ਕਹਿਣ ਲੱਗੇ ਕਿ ਮੇਰੀ ਸੇਵਾ ਲਈ ਤਾਂ ਸਾਰਾ ਪਰਿਵਾਰ ਹੈ। ਇਸ ਲਈ ਬੇਹਤਰ ਹੋਵੇਗਾ ਕਿ ਤੂੰ ਛੁੱਟੀ ਲੈਣ ਦੀ ਬਜਾਏ ਆਪਣੇ ਜ਼ਿਲ੍ਹੇ ਦੇ ਲੋਕਾਂ ਦੀ ਸੇਵਾ ਵਿਚ ਲੱਗਿਆ ਰਹੇਂ। ਇਸ ਪਿੱਛੇ ਉਨ੍ਹਾਂ ਦੀ ਅਤਿ ਡੂੰਘੀ ਸੰਵੇਦਨਾ ਭਰਪੂਰ ਸੋਚ ਇਹ ਸੀ ਕਿ ਉਹ ਸਮਝਦੇ ਸਨ ਕਿ ਜ਼ਿਲ੍ਹਾ ਬਠਿੰਡਾ, ਫਰੀਦਕੋਟ ਤੇ ਫਿਰੋਜ਼ਪੁਰ ਦੇ ਲੋਕ ਜ਼ਿਲ੍ਹਾ ਰੂਪਨਗਰ ਦੇ ਕਰਜ਼ਦਾਰ ਹਨ ਕਿਉਂਕਿ ਇਸ ਜ਼ਿਲ੍ਹੇ ਵਿਚ ਭਾਖੜਾ ਡੈਮ ਤੋਂ ਉਨ੍ਹਾਂ ਨੂੰ ਬਿਜਲੀ ਤੇ ਪਾਣੀ ਮਿਲਦਾ ਹੈ।

ਮੈਨੂੰ ਇਹ ਵੀ ਬੀਤੇ ਕੱਲ ਵਾਂਗ ਯਾਦ ਹੈ ਕਿ ਆਪਣੇ ਜੀਵਨ ਦੇ ਅਖੀਰਲੇ ਸਾਲ 1998 ਦੇ ਹੋਲੇ-ਮਹੱਲੇ ਦੇ ਕਰੀਬ ਉਹ ਅਨੰਦਪੁਰ ਸਾਹਿਬ ਦੇ ਦਰਸ਼ਨਾਂ ਲਈ ਮੇਰੇ ਕੋਲ ਰੋਪੜ ਆਏ ਤਾਂ ਉਨ੍ਹਾਂ ਨੇ ਮੈਨੂੰ ਕਿਹਾ ਕਿ ਤੂੰ ਮੇਰੇ ਤਸੱਵਰ ਦਾ ਡੀ.ਸੀ. ਨਹੀਂ ਬਣ ਸਕਿਆ। ਮੈਂ ਉਨ੍ਹਾਂ ਦੀ ਅਭਿਲਾਸ਼ਾ ਜਾਨਣ ਦੀ ਤਲਬ ਨਾਲ ਉਨ੍ਹਾਂ ਨੂੰ ਪੁੱਛਿਆ ਕਿ ਪਾਪਾ ਜੀ ਕਿ ਮੈਨੂੰ ਤਾਂ ਸਰਕਾਰ ਨੇ ਚੁਣ ਕੇ ਡੀ.ਸੀ. ਰੋਪੜ ਲਾਇਆ ਹੈ ਕਿਉਂਕਿ ਇਥੇ ਖਾਲਸਾ ਸਿਰਜਣਾ ਦੀ ਤ੍ਰੈਸ਼ਤਾਬਦੀ ਮਨਾਈ ਜਾਣੀ ਹੈ। ਪਰ ਤੁਸੀਂ ਮੈਨੂੰ ਫੇਲ੍ਹ ਹੀ ਕਰ ਦਿੱਤਾ ਹੈ। ਪਾਪਾ ਜੀ ਦੇ ਜਵਾਬ ਵਿਚ ਤਿੰਨ ਸਵਾਲ ਸਨ। ਪਹਿਲਾ ਇਹ ਕਿ ਕੀ ਤੈਨੂੰ ਕਦੇ ਇਹ ਅਹਿਸਾਸ ਹੋਇਆ ਹੈ ਕਿ ਤੂੰ ਆਪਣੇ ਪੁਰਖਿਆਂ ਦਾ ਤਿਲ-ਫੁਲ ਮਾਤਰ ਕਰਜ਼ਾ ਲਾਹੁਣ ਲਈ ਇਥੋਂ ਦਾ ਡੀ.ਸੀ. ਲੱਗਾ ਹੈਂ।

ਇਸ ਇਲਾਕੇ ਦਾ ਪਹਿਲਾ ਮਹਾਨ ਰਿਣ ਤਾਂ ਇਹ ਹੈ ਕਿ ਖਾਲਸਾ ਦੀ ਸਿਰਜਣਾ ਗੁਰੂ ਸਾਹਿਬ ਨੇ ਇਥੇ ਕੀਤੀ ਹੈ। ਦੂਜਾ ਇਥੋਂ ਗਰੀਬ ਇਲਾਕੇ ਵਿਚੋਂ ਬਿਜਲੀ ਤੇ

ਪਾਣੀ ਸਾਡੀਆਂ ਸਰਦਾਰੀਆਂ ਨੂੰ ਦੂਰ ਬਠਿੰਡੇ ਤੇ ਫਿਰੋਜ਼ਪੁਰ ਤੱਕ ਬਰਕਰਾਰ ਰੱਖ ਰਿਹਾ ਹੈ। ਉਨ੍ਹਾਂ ਦਾ ਤੀਜਾ ਸਵਾਲ ਮੈਨੂੰ ਇਹ ਸੀ ਕਿ ਲੋਕ ਤੈਨੂੰ 'ਸੱਰ' ਕਹਿੰਦੇ ਹਨ ਅਤੇ ਤੂੰ ਆਪਣੇ ਤੋਂ ਵੱਡੇ ਅਫ਼ਸਰਾਂ ਨੂੰ 'ਸੱਰ' ਕਹਿੰਦਾ ਹੈਂ। ਉਨ੍ਹਾਂ ਨੇ ਕਿਹਾ ਕਿ ਸਾਡੇ ਸਮਕਾਲੀ ਤੇ ਹਮ-ਉਮਰ ਸ਼ਹੀਦ ਸ੍ਰ: ਭਗਤ ਸਿੰਘ ਨੇ ਕਿਹਾ ਸੀ ਕਿ ਗੋਰੇ ਸਾਹਿਬ ਚਲੇ ਜਾਣਗੇ। ਪਰ ਅਜ਼ਾਦੀ ਤੋਂ ਬਾਅਦ ਉਨ੍ਹਾਂ ਦੀ ਥਾਂ ਬ੍ਰਾਊਨ ਸਾਹਿਬ ਲੈ ਲੈਣਗੇ। ਕੁਲਬੀਰ ਕੀ ਤੁਹਾਡਾ ਨਜ਼ਰੀਆ ਤੇ ਸੋਚ ਭਗਤ ਸਿੰਘ ਦੀ ਭਵਿੱਖਬਾਣੀ ਦੇ ਅਨੁਸਾਰ ਨਹੀਂ ਹੈ? ਖ਼ੈਰ! ਮੇਰੇ ਕੋਲ ਉਨ੍ਹਾਂ ਦੀ ਗੱਲ ਦਾ ਜਵਾਬ ਤਾਂ ਕੋਈ ਨਹੀਂ ਸੀ। ਪਰ ਉਸ ਤੋਂ ਬਾਅਦ ਮੈਂ ਪ੍ਰਸ਼ਾਸਨਿਕ ਤੌਰ 'ਤੇ ਰਿਟਾਇਰਮੈਂਟ ਤੱਕ ਲੋਕਾਂ ਤੇ ਖਾਸ ਤੌਰ 'ਤੇ ਲੋੜਵੰਦਾਂ ਨਾਲ ਇਕ ਡੂੰਘੀ ਸੰਵੇਦਨਾ ਨਾਲ ਜੁੜਣ ਦੀ ਹਮੇਸ਼ਾਂ ਕੋਸ਼ਿਸ਼ ਕਰਦਾ ਰਿਹਾ ਹਾਂ।

ਇਹ ਵੀ ਇਕ ਦੈਵੀ ਸਬੱਬ ਹੈ ਕਿ ਜਿਸ ਦਿਨ ਅਖ਼ਬਾਰ ਵਿਚ ਮੇਰੇ ਪਾਪਾ ਜੀ ਸ੍ਰ: ਅਜਮੇਰ ਸਿੰਘ ਦੀ ਫੋਟੋ ਦੇ ਕੇ ਅੰਤਿਮ ਅਰਦਾਸ ਸਬੰਧੀ ਸਾਕ-ਸਬੰਧੀਆਂ ਅਤੇ ਮਿੱਤਰ-ਪਿਆਰਿਆਂ ਨੂੰ ਸੂਚਿਤ ਕੀਤਾ ਗਿਆ। ਉਸ ਅਖ਼ਬਾਰ ਦੇ ਉਸ ਹੀ ਕਾਲਮ ਵਿਚ ਮੇਰੀ ਬਤੌਰ ਡੀ.ਸੀ. ਰੂਪਨਗਰ ਹਿੰਦੁਸਤਾਨ ਵਿਚੋਂ ਸਾਖਰਤਾ ਵਿਚ ਫਸਟ ਰਹਿਣ ਦੀ ਖ਼ਬਰ ਲੱਗੀ। ਸ਼ਾਇਦ ਇਹ ਹੀ ਉਸ ਆਦਰਸ਼ ਇਨਸਾਨ ਤੇ ਅਧਿਆਪਕ ਲਈ ਇਹ ਗੈਬੀ ਤਾਕਤਾਂ ਵਲੋਂ ਵੀ ਸ਼ਰਧਾਂਜਲੀ ਸੀ। ਜ਼ਿਕਰਯੋਗ ਹੈ ਕਿ ਪਾਪਾ ਜੀ ਆਪਣੇ ਖਾਨਦਾਨ ਦੇ ਪ੍ਰਲੋਕ ਵਾਸੀ ਨੇਕ ਵਡੇਰਿਆਂ ਦੀ ਸ਼ਫ਼ਕਤ ਤੇ ਮਿਹਰਬਾਨੀ ਵਿਚ ਵੀ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਦਾ ਅਕੀਦਾ ਸੀ ਕਿ ਸਾਡੇ ਨੇਕ ਅਮਲਾਂ ਵਿਚ ਸਾਡੇ ਪੁਰਖੇ ਜ਼ਰੂਰ ਸਹਾਈ ਹੁੰਦੇ ਹਨ।

ਮੇਰੇ ਪਾਪਾ ਜੀ ਸ੍ਰ: ਅਜਮੇਰ ਸਿੰਘ ਜੀ ਦੀ ਆਪਣੇ ਵਿਰਸੇ ਅਤੇ ਗੁਰੂ ਘਰ ਪ੍ਰਤੀ ਸ਼ਰਧਾ ਵਿਖਾਵੇ ਮਾਤਰ ਨਹੀਂ ਸੀ। ਸਗੋਂ ਉਹ ਸਹੀ ਰੂਪ ਵਿਚ ਆਪਣੀ ਜ਼ਿੰਦਗੀ ਦੇ ਅਸੂਲਾਂ ਸਦਕਾ ਗੁਰੂ ਦਾ ਸਿੱਖ ਹੋਣ ਦਾ ਮਾਣ ਮਹਿਸੂਸ ਕਰਦੇ ਰਹੇ। ਅਜਿਹੇ ਵਿਅਕਤੀ ਵਿਸ਼ੇਸ਼ ਜਦੋਂ ਇਸ ਧਰਤੀ ਨੂੰ ਅਲਵਿਦਾ ਕਹਿੰਦੇ ਹਨ ਤਾਂ ਉਹ ਫੁੱਲ ਬਣਦੇ ਹਨ ਜਾਂ ਤਾਰਾ। ਗੁਰਬਾਣੀ ਇਸ ਦੀ ਪ੍ਰੋੜਤਾ ਇਸ ਅਟੱਲ ਫ਼ੁਰਮਾਨ ਨਾਲ ਕਰਦੀ ਹੈ-

"ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ। ਸਚੀ ਦਰਗਹ ਜਾਇ ਸਚਾ ਪਿੜ ਮਲਿਆ।"



8

# ਖੂੰਡੇ ਵਾਲੇ ਬਾਬਾ ਜੀ ਸ੍ਰ: ਜਗਤ ਸਿੰਘ



ਮੇਰੇ ਦਾਦਾ ਜੀ ਸ੍ਰ: ਜਗਤ ਸਿੰਘ ਤੇ ਦਾਦੀ ਜੀ ਬੇਬੇ ਧੰਨ ਕੌਰ ਦੇ ਪਿਆਰ ਤੇ ਅਸ਼ੀਰਵਾਦ ਦੀ ਮੈਂ ਰੱਜ ਕੇ ਛਾਂ ਮਾਣੀ ਹੈ। ਇਹ ਮਹਿਜ਼ ਇਤਫਾਕ ਦੀ ਗੱਲ ਨਹੀਂ ; ਸਗੋਂ ਇਹ ਮੇਰੇ ਚੰਗੇ ਸੰਸਕਾਰਾਂ ਤੇ ਭਾਗਾਂ ਕਰਕੇ ਹੈ ਕਿ ਮੈਂ ਆਪਣੇ ਦਾਦਾ ਤੇ ਦਾਦੀ ਜੀ ਦੀ ਜੀਵਨ ਸ਼ੈਲੀ ਦੇ ਚੰਗੇ ਪ੍ਰਭਾਵਾਂ ਨੂੰ ਕਬੂਲਿਆ ਹੈ। ਮੇਰੇ ਦਾਦਾ ਜੀ ਸ੍ਰ: ਜਗਤ ਸਿੰਘ ਦਾ ਜਨਮ ਸੰਨ 1887 ਵਿਚ ਸ੍ਰ: ਹਰਨਾਮ ਸਿੰਘ ਪਿੰਡ ਪੂਹਲਾ ਤੇ ਬੇਬੇ ਸੁਜਾਨ ਕੌਰ ਜੀ ਦੇ ਘਰ ਹੋਇਆ। ਜ਼ਿਕਰਯੋਗ ਹੈ ਕਿ ਬਾਹੀਏ ਤੇ ਮਾਲਵੇ ਦੇ ਇਲਾਕੇ ਨੂੰ ਦੇਵ ਸਮਾਜ ਸਕੂਲਾਂ ਤੇ ਕਾਲਜਾਂ ਦੁਆਰਾ ਵਿਦਿਆ ਦਾ ਮਹਾਂ ਦਾਨ ਦੇਣ ਵਾਲੇ ਸ੍ਰ. ਈਸ਼ਵਰ ਸਿੰਘ ਉਨ੍ਹਾਂ ਦੇ ਵੱਡੇ ਭਰਾ ਸਨ।

ਬਾਬਾ ਜੀ ਤਕਰੀਬਨ ਸਾਰੇ ਮਾਲਵੇ ਅਤੇ ਨਾਲ ਲੱਗਦੇ ਰਾਜਸਥਾਨ ਵਿਚ ਬੀਕਾਨੇਰ ਤੱਕ ਆਪਣੇ ਨਾਮ ਜੱਗ ਸਿੰਘ ਨਾਲ ਜਾਣੇ ਜਾਂਦੇ ਰਹੇ। ਉਹ ਆਪਣੇ ਅੰਤਲੇ ਸਮੇਂ ਵਿਚ ਇੰਨੇ ਨਮਰ ਸੁਭਾਅ ਹੋ ਗਏ ਸਨ ਕਿ ਅਕਸਰ ਕਿਹਾ ਕਰਦੇ ਸਨ ਕਿ ਜੱਗ ਸਿੰਘ ਬਿਨਾਂ ਕਿਹੜੀ ਦੁਨੀਆਂ ਸੁੰਨੀ ਹੋ ਜਾਊਗੀ। ਪਰ ਲੋਕ ਜੱਗ ਸਿੰਘ ਨੂੰ ਇਸ ਗੱਲੋਂ ਯਾਦ ਕਰਨਗੇ ਕਿ ਜੱਗ ਸਿੰਘ ਨੇ ਕਦੇ ਕਿਸੇ ਦਾ ਮਾੜਾ ਨਹੀਂ ਕੀਤਾ। ਸਗੋਂ ਪਾਕਿਸਤਾਨ ਬਨਣ ਵੇਲੇ ਮੁਸਲਮਾਨ ਔਰਤਾਂ ਨੂੰ ਇਜ਼ਤ ਨਾਲ ਬਾਰਡਰ ਲੰਘਾਉਣ ਦਾ ਜਰਵਾਣਾ ਤੇ ਇਖ਼ਲਾਕੀ ਯਤਨ ਵੀ ਬਾਬਾ ਜੀ ਵਰਗੇ ਬਜ਼ੁਰਗ ਹੀ ਕਰ ਸਕਦੇ ਸਨ।

ਮੇਰੇ ਦਾਦਾ ਜੀ ਆਪਣੀ ਕਥਨੀ ਦੇ ਇੰਨੇ ਪੱਕੇ ਸਨ ਕਿ ਜਦੋਂ ਇਹ ਨੇਕ ਸੰਕਲਪ ਜ਼ਿੰਦਗੀ ਵਿਚ ਲੈ ਲਿਆ ਕਿ ਅੱਗੇ ਤੋਂ ਕਦੇ ਸ਼ਰਾਬ ਨਹੀਂ ਪੀਣੀ ਤਾਂ ਉਸ ਪ੍ਰਣ 'ਤੇ ਆਪਣੇ ਅੰਤਲੇ ਸਮੇਂ ਤੱਕ ਉਨ੍ਹਾਂ ਨੇ ਪੱਕਾ ਪਹਿਰਾ ਦਿੱਤਾ। ਪੁਰਾਣੇ ਮਿੱਤਰਾਂ ਤੇ ਇਥੋਂ ਤੱਕ ਡਾਕਟਰਾਂ ਨੇ ਵੀ ਅਖੀਰਲੇ ਸਮੇਂ ਗੁਰਦਿਆਂ ਦੀ ਤਕਲੀਫ ਤੋਂ ਰਾਹਤ ਵਾਸਤੇ ਥੋੜ੍ਹੀ ਜਿਹੀ ਸ਼ਰਾਬ ਲੈ ਲੈਣ ਦੀ ਸਲਾਹ ਦਿੱਤੀ। ਪਰ ਮੈਂ ਖ਼ੁਦ ਦੇਖਿਆ ਤੇ ਸੁਣਿਆ ਹੈ

ਕਿ ਉਨ੍ਹਾਂ ਨੇ ਇਹ ਹੀ ਜਵਾਬ ਦਿੱਤਾ ਕਿ ਇਹ ਤਕਲੀਫ ਤਾਂ ਭਾਈ ਇਕ ਦਿਨ ਆਉਣੀ ਹੀ ਹੁੰਦੀ ਹੈ। ਪਰ ਮੈਂ ਹੁਣ ਜ਼ਿੰਦਗੀ ਭਰ ਦਾ ਪ੍ਰਣ ਤੋੜ ਕੇ ਦੀਨੋਂ-ਬੇਦੀਨ ਕਿਉਂ ਹੋਵਾਂ? ਮੌਤ ਆਈ; ਸਹਿਜ ਅਵਸਥਾ ਵਿਚ ਹੋ ਕੇ ਪ੍ਰਵਾਨ ਕੀਤੀ ਅਤੇ ਸਾਰੇ ਪਰਿਵਾਰ ਨੂੰ ਇਹ ਹੀ ਦਿਲਾਸਾ ਦਿੱਤਾ "ਚਿੰਤਾ ਤਾਕੀ ਕੀਜੀਏ ਜੋ ਅਣਹੋਣੀ ਹੋਏ।"

ਮੇਰੇ ਬਾਬਾ ਜੀ ਦੇ ਜੀਵਨ ਹਵਾਲੇ ਵਿਚ ਸਾਡੇ ਦਾਦੀ ਜੀ ਧੰਨ ਕੌਰ ਦੀਆਂ ਵੀ ਸਾਡੇ ਪ੍ਰਤੀ ਪਿਆਰ-ਦੁਲਾਰ ਦੀਆਂ ਕਿੰਨੀਆਂ ਹੀ ਯਾਦਾਂ ਮੇਰੀ ਯਾਦ-ਪਟਾਰੀ ਵਿਚ ਹਨ। ਸੰਖੇਪ ਵਿਚ ਉਨ੍ਹਾਂ ਦਾ ਜੀਵਨ ਬਹੁਤ ਹੀ ਸੰਘਰਸ਼ਮਈ ਰਿਹਾ ਕਿਉਂਕਿ ਬਾਬਾ ਜੀ ਜਗਤ ਸਿੰਘ ਤੇ ਉਨ੍ਹਾਂ ਦੇ ਪਿਤਾ ਰਈਸ ਸ੍ਰ: ਹਰਨਾਮ ਸਿੰਘ ਦੇ ਆਪਸ ਵਿਚ ਖਿਆਲ ਨਾ ਮਿਲਣ ਕਰਕੇ ਬਾਬਾ ਜੀ ਆਪਣੀ ਜ਼ਿੰਦਗੀ ਦਾ ਵੱਡਾ ਸਮਾਂ ਘਰੋਂ ਬੇਘਰ ਹੀ ਰਹੇ। ਇਸ ਦਾ ਵੱਡਾ ਕਾਰਨ ਇਹ ਸੀ ਕਿ ਪੜਦਾਦਾ ਜੀ ਆਪਣੇ ਵੱਡੇ ਪੁੱਤਰ ਸ੍ਰ: ਈਸ਼ਵਰ ਸਿੰਘ ਦੀ ਨੇਕ ਸਲਾਹ ਸਦਕਾ ਦੇਵ ਸਮਾਜੀ ਬਣ ਗਏ ਸਨ ਅਤੇ ਅੰਡੇ-ਮੀਟ, ਸ਼ਰਾਬ ਤੇ ਹੋਰ ਅਮੀਰੀ ਵਹਿਵਤਾਂ ਛੱਡ ਚੁੱਕੇ ਸਨ। ਪਰ ਦਾਦਾ ਜੀ ਜਗਤ ਸਿੰਘ ਨੇ ਬਚਪਨ ਤੋਂ ਹੀ ਆਪਣੇ ਪਿਤਾ ਦੀ ਸੰਗਤ ਵਿਚ ਮੀਟ ਤੇ ਸ਼ਰਾਬ ਦਾ ਸੇਵਨ ਸ਼ੁਰੂ ਕਰ ਦਿਤਾ ਸੀ। ਇਸ ਲਈ ਪੜਦਾਦਾ ਜੀ ਨੇ ਦੇਵਸਮਾਜੀ ਬਣਨ ਉਪਰੰਤ ਉਨ੍ਹਾਂ ਨੂੰ ਤਕਰੀਬਨ ਬੇਦਖਲ ਹੀ ਕਰ ਦਿੱਤਾ ਸੀ।

ਇਨ੍ਹਾਂ ਮੁਸ਼ਕਿਲ ਹਾਲਾਤਾਂ ਵਿਚ ਮੇਰੇ ਦਾਦੀ ਜੀ ਦੇ ਪੇਕੇ ਤੇ ਭਰਾ ਆਪਣੀ ਧੀ-ਭੈਣ ਦਾ ਘਰ ਕਿਸੇ ਨੂੰ ਪਤਾ ਲੱਗਣ ਬਗੈਰ ਹੀ ਉਸ ਜ਼ਮਾਨੇ ਦੀ ਬਹੁਤ ਵਧੀਆ ਪਿਰਤ ਅਨੁਸਾਰ ਪੂਰਦੇ ਰਹੇ। ਮੇਰੇ ਦਾਦੀ ਜੀ ਦਾ ਪੇਕਾ ਪਿੰਡ ਪੱਕਾ ਸੀ, ਜੋ ਕਿ ਪੰਜਾਬ ਦੇ 4 ਸਭ ਤੋਂ ਵੱਡੇ ਪਿੰਡਾਂ ਵਿਚੋਂ ਇਕ ਹੈ। ਜ਼ਿਕਰ ਯੋਗ ਹੈ ਕਿ ਦਾਦੀ ਜੀ ਤੋਂ ਬਾਅਦ ਸਾਡੀ ਤੀਜੀ ਪੀੜ੍ਹੀ ਚਲ ਰਹੀ ਹੈ ਪਰ ਅੱਜ ਤਕ ਵੀ ਪੱਕੇ ਵਾਲੇ ਸਾਡੇ ਭੈਣ-ਭਰਾ ਸਾਡੇ ਨਾਲ ਉਸ ਤਰ੍ਹਾਂ ਹੀ ਵਰਤ ਰਹੇ ਹਨ। ਇਹ ਨੇਕ ਵਰਤਾਰਾ ਸਾਡੇ ਪੁਰਾਣੇ ਸਭਿਆਚਾਰ ਦੀ ਇਕ ਝਲਕ ਮਾਤਰ ਹੈ।



ਬੇਬੇ ਜੀ

ਸਾਡੇ ਬੇਬੇ ਜੀ ਸਾਥੋਂ ਤਿੰਨ ਪੀੜ੍ਹੀਆਂ ਪਹਿਲਾਂ ਦੀ ਸਿਦਕਵਾਨ ਤੇ ਸਿੱਧੀ-ਪੱਧਰੀ ਔਰਤ ਦਾ ਪ੍ਰਤੀਕ ਸਨ। ਜਦੋਂ ਮੈਂ ਇਮਤਿਹਾਨਾਂ ਵੇਲੇ ਸਾਰੀ-ਸਾਰੀ ਰਾਤ ਜਾਗਦਾ ਤਾਂ ਉਹ ਮੈਨੂੰ ਪੜ੍ਹਦੇ ਨੂੰ ਚੁੱਪ-ਚਾਪ ਨਿਹਾਰਦੇ ਰਹਿੰਦੇ ਤੇ ਆਪ ਵੀ ਜਾਗਦੇ ਰਹਿੰਦੇ। ਮੈਂ ਸੁਆਲ ਯਾਦ ਕਰਨ ਦੇ ਬਹਾਨੇ ਉਨ੍ਹਾਂ ਨੂੰ ਇਤਿਹਾਸ ਸੁਣਾਉਂਦਾ ਰਹਿੰਦਾ ਅਤੇ ਉਹ ਸਿੱਖ-ਇਤਿਹਾਸ ਦੇ ਪ੍ਰਸੰਗ ਸਾਰੀ ਰਾਤ ਵਾਹਿਗੁਰੂ-ਵਾਹਿਗੁਰੂ ਕਰਦੇ ਸੁਣਦੇ ਰਹਿੰਦੇ ਕਿ ਜਿਵੇਂ ਅਖੰਡ ਪਾਠ ਸੁਣ ਰਹੇ ਹੋਣ। ਦਰਅਸਲ ਉਨ੍ਹਾਂ ਦਾ ਜੀਵਨ ਵੀ ਉਨ੍ਹਾਂ ਦੇ ਨਾਮ ਧੰਨ ਕੌਰ ਦੇ ਰੂਪਾਂਤਰ ਧੰਨ ਹੀ ਸੀ।

ਇਸ ਤਰ੍ਹਾਂ ਹੀ ਮੇਰੇ ਦਾਦਾ ਜੀ ਦੇ ਪ੍ਰਸੰਗ ਵਿਚ ਮੈਨੂੰ ਮੇਰੇ ਅਤੀਤ ਦਾ ਇਕ ਹੋਰ ਪਲਕ-ਝਲਕ ਜਿਹਾ ਨਜ਼ਾਰਾ ਹੋ ਰਿਹਾ ਹੈ। ਮੇਰੇ ਦਾਦਾ ਜੀ ਸ੍ਰ: ਜਗਤ ਸਿੰਘ ਨੇ ਫਰਾਂਸਿਸ ਨਿਊਟਨ ਮਿਸ਼ਨ ਹਸਪਤਾਲ ਫਿਰੋਜ਼ਪੁਰ ਵਿਖੇ ਜ਼ਿੰਦਗੀ ਦੇ ਆਖਰੀ ਦੋ-ਚਾਰ ਦਿਨਾਂ ਦੇ ਦੌਰਾਨ ਮੇਰੇ ਪਿਤਾ ਸ੍ਰ: ਅਜਮੇਰ ਸਿੰਘ ਜੀ ਨੂੰ ਇਕ-ਦੋ ਵਾਰ ਪੁੱਛਿਆ ਕਿ ਕੁਲਬੀਰਾ ਕਿੱਥੇ ਹੈ? ਉਦੋਂ ਬਾਬਾ ਜੀ ਅੰਤਮ ਸੁਆਸਾਂ ਦੀ ਆਖਰੀ ਮੰਜ਼ਿਲ ਤੋਂ ਥੋੜ੍ਹਾ ਕੁ ਉਰ੍ਹਾਂ ਸਨ ਤੇ ਬੇਹੋਸ਼ੀ ਦੀ ਹਾਲਤ ਵਿਚ ਜਾ ਰਹੇ ਸਨ। ਪਾਪਾ ਜੀ ਨੇ ਉਨ੍ਹਾਂ ਨੂੰ ਦੱਸਿਆ ਕਿ ਮੈਂ ਪਟਿਆਲੇ ਮਾਲ ਅਫ਼ਸਰੀ ਦਾ ਇਮਤਿਹਾਨ ਦੇ ਰਿਹਾ ਹਾਂ। ਇਹ ਸੁਣ ਕੇ ਬਾਬਾ ਜੀ ਨੇ ਕਿਹਾ ਕਿ ਖ਼ੈਰ ਜੇ ਪ੍ਰਮਾਤਮਾ ਨੇ ਚਾਹਿਆ ਤਾਂ ਕੁਲਬੀਰੇ ਨਾਲ ਜ਼ਰੂਰ ਮੇਲੇ ਹੋਣਗੇ। ਉਸ ਨੂੰ ਮਾਲ ਅਫ਼ਸਰੀ ਦਾ ਇਮਤਿਹਾਨ ਨਿਸ਼ੰਗ ਦੇਣ ਦਿਉ ਕਿਉਂਕਿ ਉਸ ਨੇ ਇਥੇ ਆ ਕੇ ਵੱਡਾ ਅਫ਼ਸਰ ਬਣਨਾ ਹੈ। ਹੁਣ ਉਸ ਨੂੰ ਸੱਦਣ ਦੀ ਲੋੜ ਨਹੀਂ ਹੈ। ਇਸ ਤਰ੍ਹਾਂ ਮੇਰੇ ਬਾਬਾ ਜੀ ਨੇ ਮੈਨੂੰ ਆਪਣਾ ਪਿਆਰਾ ਪੋਤਾ ਹੋਣ ਦੇ ਨਾਤੇ ਮੇਰੇ ਪਿਤਾ ਜੀ ਰਾਹੀਂ ਇਹ ਅਖੀਰਲਾ ਅਸ਼ੀਰਵਾਦ ਦਿੱਤਾ ਸੀ।

ਨਵੰਬਰ 1999 ਵਿਚ ਰੋਪੜ ਜ਼ਿਲ੍ਹੇ ਤੋਂ ਬਾਅਦ ਜਦੋਂ ਮੈਂ ਡੀ.ਸੀ. ਫਿਰੋਜ਼ਪੁਰ ਲੱਗਾ ਤਾਂ ਮੈਨੂੰ ਅਤੇ ਮੇਰੇ ਪਰਿਵਾਰ ਨੂੰ ਡੂੰਘੀ ਸ਼ਰਧਾ ਸਹਿਤ ਇਹ ਅਹਿਸਾਸ ਹਮੇਸ਼ਾਂ ਰਿਹਾ ਕਿ ਮੇਰੀ ਇਹ ਪੁਜੀਸ਼ਨ ਤੇ ਪੋਸਟਿੰਗ ਮੇਰੇ ਦਾਦਾ ਜੀ ਦੇ ਵੱਲੋਂ 27 ਸਾਲ ਪਹਿਲਾਂ ਮਿਲੇ ਅਖੀਰਲੇ ਅਸ਼ੀਰਵਾਦ ਸਦਕਾ ਹੀ ਸੀ। ਇਥੇ ਅੱਜ ਇਹ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਕੋਈ ਇਸ ਗੱਲ ਨੂੰ ਸਮਝੇ ਜਾਂ ਨਾ ਸਮਝ ਸਕੇ, ਪਰ ਬਜ਼ੁਰਗਾਂ ਦੇ ਅਸ਼ੀਰਵਾਦ ਬੰਦੇ ਦੀ ਜ਼ਿੰਦਗੀ ਵਿਚ ਅਕਸਰ ਬਹੁਤ ਹੀ ਸਹਾਈ ਹੁੰਦੇ ਹਨ।

ਇਹ ਹਕੀਕਤ ਹੈ ਕਿ 9 ਜਨਵਰੀ, 1972 ਨੂੰ ਉਨ੍ਹਾਂ ਦੇ ਗੁਜ਼ਰਨ ਤੋਂ ਕੋਈ ਚਾਰ-ਪੰਜ ਘੰਟੇ ਪਹਿਲਾਂ ਮੈਂ ਪੀ.ਸੀ.ਐੱਸ ਦਾ ਅਖੀਰਲਾ ਪੇਪਰ ਦੇ ਕੇ ਜਦੋਂ ਪਿੰਡ ਪਹੁੰਚਿਆ ਤਾਂ ਮੇਰੇ ਮਾਤਾ-ਪਿਤਾ ਨੇ ਅੱਖਾਂ ਭਰ ਕੇ ਭਰੇ ਗਲੇ ਨਾਲ ਮੈਨੂੰ ਕਿਹਾ ਕਿ ਬੇਟਾ ਤੂੰ ਥੋੜਾ ਜਿਹਾ ਲੇਟ ਹੋ ਗਿਆ ਹੈਂ। ਬਾਪੂ ਜੀ ਨੇ ਤੈਨੂੰ ਇਹ ਅਸ਼ੀਰਵਾਦ ਦਿੱਤਾ ਹੈ ਕਿ ਤੂੰ ਵੱਡਾ ਅਫ਼ਸਰ ਬਣਨਾ ਹੈ। ਮੇਰੇ ਪਿਤਾ ਜੀ ਨੇ ਮੈਨੂੰ ਦੱਸਿਆ ਕਿ ਉਹ

ਇਹ ਵੀ ਕਹਿੰਦੇ ਸਨ ਕਿ ਜੇ ਪ੍ਰਮਾਤਮਾ ਨੇ ਚਾਹਿਆ ਤਾਂ ਕੁਲਬੀਰੇ ਨਾਲ ਮੇਲੇ ਜ਼ਰੂਰ ਹੋਣਗੇ। ਉਸ ਸਮੇਂ ਜਦੋਂ ਮੈਂ ਬਾਬਾ ਜੀ ਦੇ ਗੋਦੀ ਵਿਚ ਰੋਂਦੇ ਹੋਏ ਨੇ ਸਿਰ ਰੱਖਿਆ ਤਾਂ ਸਾਰੇ ਹੈਰਾਨ ਰਹਿ ਗਏ ਕਿ ਉਨ੍ਹਾਂ ਨੇ ਬੱਸ ਇਕ-ਦੋ ਪਲ ਲਈ ਅੱਖਾਂ ਖੋਲ੍ਹੀਆਂ ਤੇ ਮੁਸ਼ਕਿਲ ਨਾਲ ਮੇਰੇ ਸਿਰ 'ਤੇ ਹੱਥ ਰੱਖਿਆ। ਮੈਨੂੰ ਹੁਣ ਵੀ ਇਉਂ ਮਹਿਸੂਸ ਹੁੰਦਾ ਹੈ ਕਿ ਉਨ੍ਹਾਂ ਅਸ਼ੀਰਵਾਦੀ ਬਚਨਾਂ ਦੀ ਪ੍ਰਿਧੀ ਤੇ ਸੀਮਾ ਅਕਾਲ ਪੁਰਖ ਦੀ ਕ੍ਰਿਪਾ ਨਾਲ ਮੇਰੀ ਲਈ ਬਹੁਤ ਅੱਗੇ ਤੱਕ ਸੀ ਕਿਉਂਕਿ ਕਮਿਸ਼ਨਰ ਬਣਨਾ ਤਾਂ ਮੈਂ ਕਦੇ ਮਨ-ਚਿੱਤ ਵਿਚ ਵੀ ਨਹੀਂ ਚਿਤਵਿਆ ਸੀ।

ਇਸ ਤੋਂ ਇਲਾਵਾ ਮੈਂ ਇਹ ਵੀ ਮੰਨਦਾ ਹਾਂ ਕਿ ਕੁੱਲ ਮਿਲਾ ਕੇ ਜੋ ਜ਼ਿੰਦਗੀ ਦੇ ਵਿਚ ਤਸੱਲੀ ਤੇ ਖੁਸ਼ੀ ਮਿਲ ਰਹੀ ਹੈ; ਇਹ ਆਪਣੇ ਵਡੇਰਿਆਂ ਦੇ ਅਸ਼ੀਰਵਾਦਾਂ ਸਦਕਾ ਹੀ ਹੈ। ਇਸ ਪ੍ਰਥਾਇ ਇਕ ਹੋਰ ਦੈਵੀ ਅਚੰਭੇ ਵਾਲੀ ਗੱਲ ਹੋਈ। ਠੀਕ 9 ਦਸੰਬਰ 1973 ਨੂੰ ਬਾਬਾ ਜੀ ਦੀ ਪਹਿਲੀ ਬਰਸੀ ਵੇਲੇ ਭੋਗ ਪੈਣ ਤੋਂ ਸਿਰਫ਼ ਇਕ ਘੰਟੇ ਬਾਦ ਮੈਨੂੰ ਪੀ.ਸੀ.ਐੱਸ ਵਿਚ ਪੰਜਾਬ ਵਿਚੋਂ ਤੀਜੇ ਸਥਾਨ 'ਤੇ ਸਿਲੈਕਟ ਹੋਣ ਦੀ ਖੁਸ਼ਖ਼ਬਰੀ ਮਿਲੀ ਸੀ।

ਮੈਨੂੰ ਆਪਣੇ ਬਾਬਾ ਜੀ ਦੀ ਇੱਕ ਹੋਰ ਬਹੁਤ ਵਧੀਆ ਗੱਲ ਯਾਦ ਆ ਰਹੀ ਹੈ। ਉਹ ਇਹ ਕਿ ਖੁਰਾਕ ਦੇ ਪੱਖੋਂ ਮੈਂ ਦੇਖਦਾ ਸੀ ਕਿ ਉਹ ਆਪਣੇ ਅਖੀਰਲੇ ਸਮੇਂ ਤੱਕ ਜਦੋਂ ਕਿ ਉਹ 83-84 ਸਾਲ ਦੀ ਅਵਸਥਾ ਵਿਚ ਪੁੱਜ ਚੁੱਕੇ ਸਨ। ਉਦੋਂ ਵੀ ਉਹ ਦਿਨ ਵਿਚ ਦੋ ਕੁ ਸੇਰ ਦੁੱਧ, ਛਟਾਂਕ-ਦੋ ਛਟਾਂਕ ਘਿਓ ਅਤੇ ਤਕਰੀਬਨ ਇੰਨਾ ਕੁ ਹੀ ਮੱਖਣ ਅਤੇ ਇਸ ਤੋਂ ਇਲਾਵਾ ਸ਼ਾਮ ਨੂੰ ਕਾੜ੍ਹਨੀ ਦੇ ਦੁੱਧ ਨਾਲ ਅੱਧ ਕੁ ਪਾਈਆ ਮਲਾਈ; ਕੋਈ ਦੇਸੀ ਦਵਾਈ ਲੈਣ ਦੇ ਬਹਾਨੇ ਛਕ ਜਾਂਦੇ ਸਨ। ਉਨ੍ਹਾਂ ਦੇ ਸਰੀਰ ਵਿੱਚ ਇਸ ਖੁਰਾਕ ਦੀ ਇੰਨੀ ਕੁ ਬਰਕਤ ਸੀ ਕਿ ਉਨ੍ਹਾਂ ਦੀਆਂ ਜੁੱਤੀਆਂ ਦੀ ਅੱਡੀ ਦੀ ਡੋਰ ਘਸਦੀ ਨਹੀਂ ਸੀ। ਪਰ ਪੰਜਿਆਂ ਦੇ ਥੱਲੇ ਤਲੇ ਘਸ ਕੇ ਪੇਤਲੇ ਹੋ ਜਾਂਦੇ ਸਨ।

ਖ਼ੈਰ! ਜਿਸ ਕਿਸੇ ਨੇ ਵੀ ਬਾਬਾ ਜੀ ਨੂੰ ਵੇਖਿਆ ਹੈ, ਉਹ ਮੇਰੇ ਨਾਲ ਸਹਿਮਤ ਹੋਣਗੇ ਕਿ ਉਹ ਪੱਬਾਂ ਭਾਰ ਹੀ ਤੁਰਦੇ ਸਨ ਤੇ ਉਨ੍ਹਾਂ ਦੀ ਅੱਡੀ ਧਰਤੀ 'ਤੇ ਨਾਂ-ਮਾਤਰ ਹੀ ਲਗਦੀ ਸੀ। ਬਾਬਾ ਜੀ ਦੀ ਹਿੰਮਤ ਤੇ ਤਾਕਤ ਦੀ ਨਿਸ਼ਾਨੀ ਵਜੋਂ ਅਸੀਂ ਉਨ੍ਹਾਂ ਦੀ ਅਖੀਰਲੀ ਜੁੱਤੀ ਸਾਂਭ ਕੇ ਰੱਖੀ ਹੋਈ ਸੀ। ਪਰ ਕੁਝ ਕੁ ਸਾਲ ਹੋਏ ਕਿ ਪਿੰਡ ਰਹਿੰਦੇ ਸਾਡੇ ਛੋਟੇ ਭਾਈ ਦੇ ਪਰਿਵਾਰ ਤੋਂ ਨਵੀਂ ਕੋਠੀ ਬਣਾਉਣ ਸਮੇਂ ਇਹ ਕਿਤੇ ਗੁੰਮ ਹੋ ਗਈ। ਮੈਨੂੰ ਇਸ ਦਾ ਹਮੇਸ਼ਾਂ ਵਿਗੁਚਾ ਰਿਹਾ ਹੈ ਕਿ ਅਸੀਂ ਆਪਣੀ ਬਜ਼ੁਰਗਾਂ ਤੋਂ ਮਿਲੀ ਹਿੰਮਤ ਦੀ ਨਾਯਾਬ ਵਿਰਾਸਤ ਅਣਭੋਲ ਹੀ ਗਵਾ ਬੈਠੇ ਹਾਂ। ਕਿੰਨਾ ਚੰਗਾ ਹੁੰਦਾ ਕਿ ਹੁਣ ਅੱਗੇ ਸਾਡੇ ਬੱਚੇ ਸਾਡੇ ਬਾਬੇ ਦੇ 84ਵੇਂ ਸਾਲ ਵਿਚ ਹੰਢਾਈ ਜੁੱਤੀ ਨੂੰ

ਵੇਖ ਕੇ ਹੀ ਆਪਣੇ ਪੜਦਾਦੇ ਦੇ ਦਰਸ਼ਨ ਕਰ ਸਕਦੇ ਅਤੇ ਉਨ੍ਹਾਂ ਦੀ ਮਿਹਨਤ ਤੇ ਸਿਰੜ ਤੋਂ ਪ੍ਰੇਰਣਾ ਲੈ ਸਕਦੇ।

ਬਾਬਾ ਜੀ ਸ੍. ਜਗਤ ਸਿੰਘ ਨੇ ਭੈੜੇ ਬੰਦਿਆਂ ਜਾਂ ਕਮੀਨੇ ਬੰਦਿਆਂ ਨੂੰ ਬਾਹਰ ਚੌਤਰੇ ਤੇ ਬੈਠਿਆਂ ਨੇ ਗਾਲ੍ਹਾਂ ਦਾ ਛਾਂਦਾ ਵਰਤਾਈ ਜਾਣਾ। ਅਕਸਰ ਨਾਲ ਹੀ ਕਹਿੰਦੇ ਰਹਿਣਾ ਕਿ ਸੱਚੇ ਪਾਤਿਸ਼ਾਹ ਹੁਣ ਤਾਂ ਮੈਨੂੰ ਚੁੱਕ ਲੈ। ਮੈਂ ਉਨ੍ਹਾਂ ਦਾ ਪਿਆਰਾ ਪੋਤਰਾ ਹੋਣ ਕਰਕੇ ਉਨ੍ਹਾਂ ਨੂੰ ਕਈ ਵਾਰ ਪੁੱਛਣਾ; ਬਾਬਾ ਜੀ ! ਤੁਸੀਂ ਚੰਗਾ ਖਾਂਦੇ-ਪੀਂਦੇ ਹੋ ਤੇ ਮੰਦਾ ਬੋਲਦੇ ਹੋ। ਪਰ ਅਕਾਲ-ਪੁਰਖ ਨਾਲ ਆਹ ਕੀ ਸਕੀਮਾਂ ਬਣਾਉਂਦੇ ਰਹਿੰਦੇ ਹੋ? ਉਨ੍ਹਾਂ ਨੇ ਕਹਿਣਾ ਕਿ ਸ਼ੇਰਾ ! ਤੈਨੂੰ ਮੇਰੇ ਦੁੱਖਾਂ ਦਾ ਪਤਾ ਨਹੀਂ?

ਮੇਰੇ ਵਲੋਂ ਉਨ੍ਹਾਂ ਨਾਲ ਵੱਖੋ-ਵੱਖਰੇ ਸਮੇਂ ਇਹ ਸਵਾਲ ਦੁਹਰਾਏ ਜਾਣ ਕਰਕੇ; ਇਕ ਦਿਨ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਸਭ ਤੋਂ ਵੱਡਾ ਦੁੱਖ ਤਾਂ ਆਪਣੇ ਤੋਂ ਪਹਿਲਾਂ ਆਪਣੇ ਪੁੱਤਰ ਤੇ ਸਾਡੇ ਚਾਚਾ ਜੀ ਸ੍. ਸ਼ਮਸ਼ੇਰ ਸਿੰਘ ਦੇ ਗੁਜ਼ਰ ਜਾਣ ਦਾ ਸੀ। ਉਨ੍ਹਾਂ ਨੇ ਉਦੋਂ ਮੈਨੂੰ ਜੋ ਆਪਣਾ ਦੂਜਾ ਦੁੱਖ ਦੱਸਿਆ ਸੀ; ਮੈਨੂੰ ਉਸ ਦੀ ਉਸ ਸਮੇਂ ਤਾਂ ਸਮਝ ਨਹੀਂ ਆਈ। ਪਰ ਉਸ ਬਾਰੇ ਹੁਣ ਥੋੜ੍ਹੀ-ਥੋੜ੍ਹੀ ਸਮਝ ਆਉਣ ਲੱਗ ਪਈ ਹੈ। ਉਨ੍ਹਾਂ ਨੂੰ ਦੂਜਾ ਦੁੱਖ ਇਹ ਸੀ ਕਿ ਪਿੰਡ ਦੇ ਬੰਦੇ ਤਾਂ ਸਮਾਜਿਕ ਕਦਰਾਂ-ਕੀਮਤਾਂ ਤੋਂ ਥਿੜਕ ਹੀ ਰਹੇ ਸਨ। ਪਰ ਉਨ੍ਹਾਂ ਲਈ ਅਲੋਕਾਰੀ ਵਾਲੀ ਗੱਲ ਇਹ ਸੀ ਕਿ ਹੁਣ ਤਾਂ ਨੂੰਹਾਂ-ਧੀਆਂ ਵਿਚ ਵੀ ਫਰਕ ਨਹੀਂ ਰਹਿ ਗਿਆ ਸੀ। ਸਾਰੀਆਂ ਨੰਗੇ ਸਿਰ ਤੁਰੀਆਂ ਫਿਰਦੀਆਂ ਸਨ। ਇਸ ਲਈ ਬਾਬਾ ਜੀ ਕਹਿੰਦੇ ਹੁੰਦੇ ਸਨ ਕਿ ਭਾਈ ! ਮੈਂ ਤਾਂ ਉਨ੍ਹਾਂ ਨੂੰ ਦੇਖ ਕੇ ਹੁਣ ਆਪ ਹੀ ਪੱਲਾ ਕਰ ਲੈਂਦਾ ਹਾਂ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਸਮੇਂ ਦੇ ਸਮਾਜ ਵਿਚ ਪਰਿਵਾਰਕ ਸਾਂਝਾਂ ਤੇ ਮੁਹੱਬਤਾਂ ਗੂੜ੍ਹੀਆਂ ਸਨ। ਬੇਸ਼ੱਕ ਉਸ ਸਮੇਂ ਇਸਤਰੀਆਂ ਤੇ ਮਰਦਾਂ ਵਿਚ ਵਿਥ ਸੀ। ਬੁੜ੍ਹੀਆਂ ਨੂੰ ਵੇਖ ਕੇ ਹਰ ਮਰਦ ਦਾ ਸਿਰ ਨੀਵਾਂ ਹੁੰਦਾ ਸੀ ਜਿਵੇਂ ਕਿਸੇ ਪਵਿੱਤਰ ਪੋਥੀ ਅੱਗੇ ਝੁਕਦਾ ਹੈ। ਉਦੋਂ ਸਦਾਚਾਰ, ਤਿਆਗ ਤੇ ਪ੍ਰੇਮ ਦੀ ਬਹੁਲਤਾ ਸੀ। ਧੀਆਂ-ਭੈਣਾਂ ਦੀ ਸਾਂਝ ਸੀ। ਰੋਟੀ-ਬੇਟੀ ਦੀ ਵੀ ਸਾਂਝ ਸੀ। ਵੱਡੇ-ਛੋਟੇ ਦੀ ਤਮੀਜ਼ ਸੀ।

ਰੱਬ ਤੇ ਰਾਮ ਦਾ ਜ਼ਿਕਰ ਮਨ ਵਿਚ ਹੈਅ-ਭੈਅ ਭਾਵ ਦਿਆ-ਖਿਮਾ ਤੇ ਡਰ ਬਣਾਈ ਰੱਖਦਾ ਸੀ। ਲੋਕ ਵਰ ਤੇ ਸਰਾਪ ਨੂੰ ਸਮਝਦੇ ਸਨ। ਦੁਰਅਸੀਸ ਤੋਂ ਡਰਦੇ ਸਨ। ਇਸ ਲਈ ਅਸੀਸਾਂ ਲੈਣ ਦੇ ਚਾਹਵਾਨ ਹੁੰਦੇ ਸਨ। ਇਸ ਲਈ ਬਜ਼ੁਰਗਾਂ ਦੀ ਅਸੀਸ ਵਿਚ ਨਾਮ ਖੁਮਾਰੀ ਵਰਗਾ ਰੰਗ ਹੁੰਦਾ ਸੀ। 'ਬਜ਼ੁਰਗਾਂ ਦੀਆਂ ਗਾਲਾਂ, ਦੁੱਧ-ਘਿਓ ਦੀਆਂ ਨਾਲਾਂ' ਵਾਂਗ ਸਮਝੀਆਂ ਜਾਂਦੀਆਂ ਸਨ। ਮਰਦ ਤੇ ਔਰਤਾਂ ਵੀ ਵੱਡਿਆਂ ਦੀ ਕਹੀ ਗੱਲ ਦਾ ਪੂਰਾ ਮਾਣ-ਸਤਿਕਾਰ ਕਰਦੇ ਸਨ। ਨੂੰਹਾਂ, ਧੀਆਂ ਤੇ ਭੈਣਾਂ ਦੀ

ਮਜਾਲ ਨਹੀਂ ਸੀ ਕਿ ਉਹ ਕਿਤੇ ਬਜ਼ੁਰਗਾਂ ਦੇ ਅੱਗੋਂ ਨੰਗੇ ਸਿਰ ਲੰਘ ਜਾਣ। ਜੇ ਕਦੇ ਅਚਨਚੇਤੀ ਕਿਸੇ ਲੜਕੀ ਦੇ ਸਿਰ ਤੋਂ ਚੁੰਨੀ-ਦੁਪੱਟਾ ਸਰਕ ਹੀ ਜਾਂਦਾ ਸੀ ਤਾਂ ਉਨ੍ਹਾਂ ਦੀ ਇਸ ਕੁਤਾਹੀ ਕਰਕੇ ਪਈਆਂ ਬਾਬਾ ਜੀ ਸ੍ਰ. ਜਗਤ ਸਿੰਘ ਤੇ ਮੇਰੇ ਪਾਪਾ ਜੀ ਸ੍ਰ. ਅਜਮੇਰ ਸਿੰਘ ਦੀਆਂ ਝਿੜਕਾਂ ਹੁਣ ਤੱਕ ਵੀ ਸਾਰੇ ਪਿੰਡ ਵਿੱਚ ਮਸ਼ਹੂਰ ਹਨ।

ਬਾਬਾ ਜੀ ਆਪਣੇ ਜੀਵਨ ਦਾ ਵੱਡਾ ਹਿੱਸਾ ਇਲਾਕੇ ਦੇ ਵੈਲੀਆਂ ਤੇ ਡੰਡੇ-ਖੰਡੇ ਵਾਲੇ ਬੰਦਿਆਂ ਦੀ ਸੋਹਬਤ ਵਿਚ ਰਹੇ। ਇਸ ਦਾ ਮੁੱਖ ਕਾਰਣ ਇਹ ਸੀ ਕਿ ਪਹਿਲਾਂ ਤਾਂ ਪੜਦਾਦਾ ਜੀ ਨੇ ਰਈਸੀ ਠਾਠ ਅਨੁਸਾਰ ਉਨ੍ਹਾਂ ਨੂੰ ਬਚਪਨ ਤੋਂ ਹੀ ਨਸ਼ਿਆਂ ਤੇ ਮਾਸਖੋਰੀ ਦੀ ਆਦਤ ਪਾ ਦਿਤੀ। ਪਰ ਜਦੋਂ ਪੜਦਾਦਾ ਜੀ ਨੇ ਆਪ ਖ਼ੁਦ ਆਪਣੇ ਵੱਡੇ ਪੁੱਤਰ ਸ੍ਰ. ਈਸ਼ਵਰ ਸਿੰਘ ਅਤੇ ਦੇਵ ਸਮਾਜ ਦੇ ਅਸਰ ਹੇਠ ਇਕ ਦਿਨ ਵਿਚ ਹੀ ਘਰ ਵਿਚ ਸਾਰੀ ਉਮਰ ਤੋਂ ਚੱਲ ਰਹੇ ਮਾਸ-ਸ਼ਰਾਬ ਦਾ ਪ੍ਰਚਲਣ ਸਦਾ ਲਈ ਬੰਦ ਕਰ ਦਿੱਤਾ ਤਾਂ ਉਹ ਆਪਣੇ ਛੋਟੇ ਪੁੱਤਰ ਦੇ ਇਸ ਗੱਲੋਂ ਵਿਰੋਧੀ ਹੋ ਗਏ ਕਿ ਜਗਤ ਸਿੰਘ ਦਾਰੂ-ਸ਼ਰਾਬ ਕਿਉਂ ਨਹੀਂ ਛੱਡਦਾ। ਪੜਦਾਦਾ ਜੀ ਨੇ ਉਨ੍ਹਾਂ ਨਾਲ ਬੋਲ-ਚਾਲ ਵੀ ਬੰਦ ਕਰ ਦਿਤੀ। ਸ਼ਰੀਕ ਭਰਾਵਾਂ ਨੇ ਇਸ ਮੌਕੇ ਦਾ ਫਾਇਦਾ ਉਠਾਉਣਾ ਚਾਹਿਆਂ ਤਾਂ ਬਾਬਾ ਜੀ ਆਪਣੇ ਚੰਗੇ-ਮਾੜੇ ਯਾਰਾਂ ਦੀ ਜੁੰਡਲੀ ਨਾਲ ਰਲ ਗਏ।

ਬਾਬਾ ਜੀ ਨੇ ਆਪਣੀ ਉਮਰ ਦਾ ਬਹੁਤ ਵੱਡਾ ਹਿੱਸਾ ਰਾਜਸਥਾਨ ਵਿਚ ਬਿਤਾਇਆ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਸੰਗਰੀਆ ਮੰਡੀ ਕੋਲ ਹੁਣ ਵੀ ਨਗਰਾਣੇ ਪਿੰਡ ਵਿਚ ਸਾਡੀ ਜ਼ਮੀਨ ਹੈ। ਇਸ ਦਾ ਦੂਜਾ ਕਾਰਨ ਇਹ ਵੀ ਸੀ ਕਿ ਰਾਜਸਥਾਨੀ ਲੋਕ ਧਰਮ ਤੇ ਸਦਾਚਾਰ ਦੇ ਪੱਖੋਂ ਬਹੁਤ ਵਧੀਆ ਇਨਸਾਨ ਤੇ ਦੋਸਤ ਹੁੰਦੇ ਹਨ। ਇਸ ਤੋਂ ਇਲਾਵਾ ਰਾਜਸਥਾਨ ਨਾਲ ਵੱਡੀ ਸਾਂਝ ਦਾ ਕਾਰਨ ਇਹ ਵੀ ਸੀ ਕਿ ਪੰਜਾਬ ਦੇ ਲੋਕਾਂ ਤੇ ਖਾਸ ਤੌਰ 'ਤੇ ਸਿੱਧੂ-ਬਰਾੜਾਂ ਦੀਆਂ ਜੜ੍ਹਾਂ ਤਾਂ ਭੱਟੀ ਰਾਜਪੂਤਾਂ ਦੀ ਜੱਦ ਵਿਚ ਹੋਣ ਸਦਕਾ ਜੈਸਲਮੇਰ ਤੱਕ ਜਾਂਦੀਆਂ ਹਨ। ਫਿਰ ਪੰਜਾਬ ਦੇ ਕਿਰਸਾਣ ਸਮਾਜ ਦੀ ਤਾਂ ਨਗੌਰ ਦੇ ਬਲਦਾਂ ਤੇ ਬਲ੍ਹੋਤਰੇ ਦੇ ਊਠਾਂ ਤੋਂ ਬਿਨਾਂ ਗਤੀ ਹੀ ਨਹੀਂ ਸੀ ਹੁੰਦੀ। ਇਸ ਲਈ ਬਾਬਾ ਜੀ ਵੀ ਨਗੌਰ ਤੇ ਬਲ੍ਹੋਤਰੇ ਦੇ ਪ੍ਰਸਿੱਧ ਪਸ਼ੂ ਮੇਲਿਆਂ ਵਿਚੋਂ ਖੇਤੀ ਲਈ ਬਲਦ ਤੇ ਊਠ ਲਿਆਉਂਦੇ ਰਹੇ। ਇਸ ਤੋਂ ਇਲਾਵਾ ਉਨ੍ਹਾਂ ਦਾ ਸਹਿਚਾਰ ਬਠਿੰਡੇ, ਸੰਗਰੂਰ ਤੇ ਪਟਿਆਲੇ ਤੋਂ ਅੱਗੇ ਹਰਿਆਣੇ ਵਿਚ ਹਿਸਾਰ ਤੱਕ ਦੇ ਲੋਕਾਂ ਨਾਲ ਵੀ ਰਿਹਾ। ਬੇਸ਼ੱਕ ਉਹ ਖਾੜਕੂ ਤੇ ਮਾਰਖੁੰਡੇ ਦੋਸਤਾਂ-ਮਿੱਤਰਾਂ ਨਾਲ ਰਹੇ ਕਿਉਂਕਿ ਉਨ੍ਹਾਂ ਬਿਨਾਂ ਪਿੰਡ ਦੇ ਸ਼ਰੀਕੇ ਨੇ ਉਨ੍ਹਾਂ ਨੂੰ ਵੱਸਣ ਨਹੀਂ ਸੀ ਦੇਣਾ।

ਪਰ ਅੱਜ ਵੀ ਬਠਿੰਡਾ ਤੋਂ ਹਿਸਾਰ ਤਕ ਦੇ ਥਾਣਿਆਂ, ਅਦਾਲਤਾਂ ਤੇ ਪੁਰਾਣੇ ਲੋਕਾਂ ਤੋਂ ਪਤਾ ਲੱਗਦਾ ਹੈ ਕਿ ਬਾਬਾ ਜੀ ਨੇ ਕਦੇ ਵੀ ਕਿਸੇ ਦਾ ਬੁਰਾ ਨਹੀਂ ਕੀਤਾ ਸੀ। ਇਥੋਂ ਤਕ ਕਿ ਜਦੋਂ ਪਾਕਿਸਤਾਨ ਬਣਿਆ ਤਾਂ ਮੁਸਲਮਾਨ ਪਰਿਵਾਰਾਂ ਅਤੇ

ਉਨ੍ਹਾਂ ਦੀਆਂ ਧੀਆਂ-ਭੈਣਾਂ ਨੂੰ ਆਪਣੀ ਹਿਫ਼ਾਜ਼ਤ ਵਿਚ ਬਾਬਾ ਜੀ ਆਪ ਫਾਜ਼ਿਲਕਾ ਦੇ ਰਸਤੇ ਬਹਾਵਲਪੁਰ ਦੀ ਸਰਹੱਦ ਤੱਕ ਛੱਡ ਕੇ ਆਏ। ਇਸ ਲਈ ਬੇਸ਼ਕ ਉਨ੍ਹਾਂ ਨੂੰ ਇਲਾਕੇ ਦੇ ਬੰਦਿਆਂ ਦੀ ਨਰਾਜ਼ਗੀ ਵੀ ਸਹੇੜਨੀ ਪਈ ਜੋ ਕਿ ਬਦਲਾਖੋਰੀ ਦੀ ਭਾਵਨਾ ਨਾਲ ਮੁਸਲਮਾਨਾਂ ਨੂੰ ਮਾਰਨਾ ਅਤੇ ਉਨ੍ਹਾਂ ਦੀਆਂ ਔਰਤਾਂ ਦੀ ਬੇਪੱਤੀ ਕਰਨੀ ਚਾਹੁੰਦੇ ਸਨ।

ਜਿਥੇ ਦਾਦਾ ਜੀ ਜਗਤ ਸਿੰਘ ਦਾ ਜਰਵਾਣਾਪਣ ਤੇ ਗੁੱਸੇ ਦਾ ਖੂੰਡਾ ਮਸ਼ਹੂਰ ਸੀ। ਉਥੇ ਹੀ ਸਾਰੇ ਨਗਰ ਲਈ ਉਨ੍ਹਾਂ ਦੇ ਫਿਕਰ ਦਾ ਸਭ ਨੂੰ ਪਤਾ ਸੀ। ਉਨ੍ਹਾਂ ਦਾ ਸ਼ੁਗਲੀਆ ਸੁਭਾਅ ਤੋਂ ਵੀ ਸਾਰੇ ਜਾਣੂ ਸਨ। ਮੈਂ ਦਾਦਾ ਜੀ ਦੀ ਜ਼ਿੰਦਗੀ ਵਿਚ ਮੁੱਖ ਤੌਰ 'ਤੇ ਦੋ ਹੀ ਸ਼ੁਗਲ ਵੇਖੇ। ਇਕ ਤਾਂ ਇਹ ਸੀ ਕਿ ਮਹੀਨਾ-ਮਹੀਨਾ ਪਰ ਯਾਰ-ਬੇਲੀਆਂ ਕੋਲ ਰਹਿਣ ਲਈਸਫ਼ਰ 'ਤੇ ਤੁਰੇ ਰਹਿਣਾ। ਦੂਜਾ ਸ਼ੁਗਲ ਇਹ ਸੀ ਕਿ ਜਦੋਂ ਕਿਤੇ ਦੋ-ਚਾਰ ਦਿਨ ਲਈ ਪਿੰਡ ਆਉਣਾ ਤਾਂ ਪਿੰਡ ਦੇ ਮਾੜੇ-ਭੈੜੇ ਬੰਦਿਆਂ ਨੂੰ ਸਰਦਾਰੀ ਠਾਠ ਵਿਚ ਗਾਲਾਂ ਕੱਢੀ ਜਾਣੀਆਂ। ਸੱਤਰਵਿਆਂ ਤੱਕ ਮੈਂ ਦੇਖਿਆ ਕਿ ਉਸ ਵਕਤ ਦੀ ਸਮਾਜਿਕ ਬਣਤਰ ਅਨੁਸਾਰ ਬਜ਼ੁਰਗ ਸਭ ਦੇ ਸਾਂਝੇ ਤੇ ਆਦਰਯੋਗ ਹੁੰਦੇ ਸਨ। ਸੋ ਇਸ ਲਈ ਸਭ ਛੋਟੇ-ਵੱਡਿਆਂ ਨੇ ਬਾਬਾ ਜੀ ਤੋਂ ਝਿੜਕਾਂ ਦਾ ਛਾਂਦਾ ਘਿਓ ਦੀਆਂ ਨਾਲਾਂ ਸਮਝ ਕੇ ਛਕੀ ਜਾਣਾ।

ਇਸ ਪ੍ਰਸੰਗ ਵਿਚ ਬਾਬਾ ਜੀ ਤੇ ਸਾਡੇ ਪਿੰਡ ਦੇ ਬਿਸ਼ਨੇ ਬਾਣੀਏ ਦੀ ਗਰਮੀਆਂ ਦੀ ਅੱਧੀ-ਅੱਧੀ ਰਾਤ ਤੱਕ ਵਾਰਤਾਲਾਪ ਸਾਨੂੰ ਸਭ ਨੂੰ ਯਾਦ ਹੈ। ਗਰਮੀ ਦੀ ਸ਼ਿੱਦਤ ਕਰਕੇ ਜਿਹੜੀ ਨੀਂਦ ਨਾ ਆਉਣ ਦੀ ਪ੍ਰੇਸ਼ਾਨੀ ਹੁੰਦੀ ਸੀ ਉਹ ਬਾਬਾ ਜੀ ਨੇ ਬਿਸ਼ਨੇ 'ਤੇ ਝਾੜ ਦੇਣੀ। ਦਾਦਾ ਜੀ ਨੇ ਅਕਸਰ ਬਾਬੇ ਬਿਸ਼ਨੇ ਨੂੰ ਕਈ ਵਾਰ ਪੁੱਛਣਾ ਕਿ ਬਿਸ਼ਨਿਆ ਕੌਣ ਕੁ ਵਕਤ ਹੋਊ? ਬਿਸ਼ਨੇ ਬਾਬੇ ਨੇ ਕਹਿਣਾ ਕਿ ਸਰਦਾਰ ਜੀ, ਤਿੱਕੜੀ ਜਮਾਂ ਸਿਰ 'ਤੇ ਐ। ਬਾਬਾ ਜੀ ਨੇ ਕਹਿਣਾ ਕਿ ਤੇਰਾ ਸਿਰ; ਬਿਸ਼ਨਿਆ ਆਪਣੇ ਭੈਂਗ ਨੂੰ ਠੀਕ ਕਰ ਤਿੱਕੜੀ ਵੇਖ। ਵਿਚਾਰੇ ਬਾਣੀਏ ਨੇ ਹਾਂ ਜੀ ਸਰਦਾਰ ਜੀ; ਹੂੰ ਜੀ ਸਰਦਾਰ ਜੀ ਕਰਕੇ ਗੱਲ ਤੋਰੀ ਰੱਖਣੀ ਤੇ ਰਾਤ ਬੀਤਦੀ ਜਾਣੀ। ਦਾਦਾ ਜੀ ਦੇ ਅਜਿਹੇ ਹੋਰਨਾਂ ਕਿੰਨੇ ਹੀ ਵਾਰਤਾਲਾਪਾਂ ਦੀ ਯਾਦ ਕੰਨਾਂ ਨੂੰ ਅੱਜ ਵੀ ਹੱਸਣ ਲਾ ਦਿੰਦੀ ਹੈ।

ਤਕਰੀਬਨ ਸਾਰੇ ਮਾਲਵੇ ਅਤੇ ਨਾਲ ਲੱਗਦੇ ਇਲਾਕੇ ਵਿਚ ਉਹ ਬੀਕਾਨੇਰ ਆਪਣੇ ਪ੍ਰਸਿੱਧ ਨਾਮ ਜੱਗ ਸਿੰਘ ਨਾਲ ਜਾਣੇ ਜਾਂਦੇ ਸਨ। ਸਾਡਾ ਪਿੰਡ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ, ਉਨ੍ਹਾਂ ਦੇ ਨਾਮ 'ਤੇ ਜੱਗ ਸਿੰਘ ਵਾਲੀ ਡੂਮਵਾਲੀ ਪ੍ਰਸਿੱਧ ਹੋ ਗਿਆ ਸੀ। ਮੇਰੇ ਬਾਬਾ ਜੀ ਨੇ ਸਾਰੀ ਉਮਰ ਡੰਡੇ-ਖੰਡੇ ਵਾਲੇ ਬਾਬਿਆਂ ਵਾਂਗੂੰ ਜੀਵਨ ਬਤੀਤ ਕੀਤਾ। ਪਰ ਆਪਣੇ ਅੰਤਲੇ ਸਮੇਂ ਵਿਚ ਉਹ ਜੀਵਨ ਦੀਆਂ

ਉਚੀਆਂ ਮੰਜ਼ਿਲਾਂ ਨੂੰ ਪਹੁੰਚ ਚੁਕੇ ਸਨ ਤੇ ਅਕਸਰ ਕਹਿੰਦੇ ਹੁੰਦੇ ਸਨ ਕਿ ਜੱਗ ਸਿੰਘ ਤੋਂ ਬਿਨਾਂ ਦੁਨੀਆਂ ਕਿਹੜਾ ਸੁੰਨੀ ਹੋ ਜਾਊਗੀ। ਆਪਣੇ ਅਖੀਰਲੇ ਦਿਨਾਂ ਵਿਚ ਉਹ ਹਮੇਸ਼ਾਂ ਇਹ ਹੀ ਕਹਿੰਦੇ ਸੁਣੇ ਗਏ 'ਚਿੰਤਾ ਤਾ ਕੀ ਕੀਜੀਏ ਜੋ ਅਣਹੋਣੀ ਹੋਏ। ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀਂ ਕੋਇ।।' ਇਸ ਤਰ੍ਹਾਂ ਉਹ ਸਾਰੀ ਉਮਰ ਚੜ੍ਹਦੀ ਕਲਾ ਵਿਚ ਰਹੇ।

ਅਖੀਰ 9 ਜਨਵਰੀ 1972 ਨੂੰ ਮੇਰੇ ਦਾਦਾ ਜੀ ਸ੍ਰ: ਜਗਤ ਸਿੰਘ ਨੇ ਉਨ੍ਹਾਂ ਦੇ ਇਸ ਜਨਮ ਦਾ ਅਖੀਰਲਾ ਦਿਨ ਵੇਖਿਆ ਤੇ ਸਾਡੇ ਸਾਰੇ ਪਿੰਡ ਲਈ ਬਾਬਾ ਬੋਹੜ ਬਣ ਕੇ ਇਸ ਫਾਨੀ ਜਹਾਨ ਤੋਂ ਰੁਖ਼ਸਤ ਹੋਏ।



9

# ਬਣਦੇ-ਟੁੱਟਦੇ ਰਿਸ਼ਤੇ

ਅਜੋਕੇ ਸਮਾਜ ਦੇ ਬਹੁਤ ਹੀ ਗੰਭੀਰ ਮਸਲਿਆਂ ਵਿਚੋਂ ਇਕ ਵੱਡਾ ਮਸਲਾ ਤਿੜਕਦੇ-ਟੁੱਟਦੇ ਰਿਸ਼ਤਿਆਂ ਦਾ ਹੈ, ਜਿਸ ਨਾਲ ਕਿ ਮਨੁੱਖਤਾ ਦੀ ਮੁੱਢਕਦੀਮੀ ਆਪਸੀ ਸਾਂਝ ਦੀ ਲੋੜ ਨੂੰ ਵੱਡਾ ਖੋਰਾ ਲੱਗ ਰਿਹਾ ਹੈ। ਜਦੋਂ ਤੋਂ ਮਨੁੱਖ ਨੇ ਕੁਦਰਤ ਵਿਚ ਜਨਮ ਲਿਆ ਤੇ ਵਿਕਾਸ ਕੀਤਾ; ਉਦੋਂ ਤੋਂ ਹੀ ਮਨੁੱਖ ਨੂੰ ਇਕ ਕਬੀਲੇ ਵਿਚ ਰਹਿਣ ਦੀ ਜ਼ਰੂਰਤ ਮਹਿਸੂਸ ਹੋਈ ਕਿਉਂਕਿ ਉਹ ਕੁਦਰਤ ਦੀਆਂ ਵਿਕਰਾਲ ਸ਼ਕਤੀਆਂ ਭੂਚਾਲ, ਤੂਫਾਨ ਤੇ ਝੱਖੜ-ਝੋਲਿਆਂ ਦੇ ਸਾਹਮਣੇ ਆਪਣੇ ਆਪ ਨੂੰ ਇਕੱਲਾ-ਕਾਰ੍ਹਾ ਹੀ ਸੀ। ਉਸ ਨੇ ਇਸ ਸਭ ਕੁੱਝ ਦਾ ਮੁਕਾਬਲਾ ਕਰਨ ਲਈ ਸੰਯੁਕਤ ਸੋਚ ਤੇ ਸੰਯੁਕਤ ਬਲ ਦੀ ਵਿਧੀ ਨੂੰ ਅਪਣਾ ਕੇ ਕਬੀਲਿਆਂ ਦਾ ਨਿਰਮਾਣ ਕੀਤਾ। ਉਸ ਤੋਂ ਉਪਰੰਤ ਕਬੀਲਿਆਂ ਵਿਚ ਉਸ ਨੇ ਆਪਣੇ-ਆਪ ਨੂੰ ਸਾਕਾਚਾਰੀ ਦੇ ਬੰਧਨਾਂ ਵਿਚ ਬੰਨ੍ਹਿਆ। ਮੰਨਿਆ ਜਾਂਦਾ ਹੈ ਕਿ ਬਾਬਾ ਆਦਮ ਤੇ ਮਾਈ ਹਵਾ ਦੇ ਸਭ ਤੋਂ ਵੱਧ ਪੁਰਾਣੇ ਤੁਅੱਲਕ ਇਸਤਰੀ-ਪੁਰਸ਼ ਦੇ ਰਿਸ਼ਤੇ ਦੀ ਬੁਨਿਆਦ ਉਨ੍ਹਾਂ ਦਾ ਸਰੀਰਕ ਤੇ ਜਿਨਸੀ ਰਿਸ਼ਤਾ ਸੀ।

ਇਸ ਤੋਂ ਅੱਗੇ ਹੋਰ ਸਮਾਜ ਅਤੇ ਨਵੇਂ-ਨਵੇਂ ਰਿਸ਼ਤੇ-ਨਾਤਿਆਂ ਦੀ ਰਚਨਾ ਹੋਈ। ਇਸਤਰੀ-ਪੁਰਸ਼ ਦਾ ਰਿਸ਼ਤਾ ਸ੍ਰਿਸ਼ਟੀ ਦਾ ਮੂਲ ਆਧਾਰ ਹੈ। ਸਮਾਂ ਚਲਦਾ ਗਿਆ; ਮਾਈ ਹਵਾ ਤੇ ਬਾਬਾ ਆਦਮ ਦੇ ਅਸੀਂ ਯੁੱਗਾਂ-ਯੁੱਗਾਂ ਤੋਂ ਚੱਲੇ ਆ ਰਹੇ ਪੋਤੇ-ਨਾਤੀ ਹੀ ਹਾਂ। ਪਰ ਅੱਜ ਆਦਮੀ-ਔਰਤ ਦਾ ਪਤੀ-ਪਤਨੀ ਦੇ ਰੂਪ ਵਿਚ ਸਿਰਫ਼ ਰਿਸ਼ਤਾ ਹੀ ਨਹੀਂ ਤਿੜਕ ਰਿਹਾ, ਸਗੋਂ ਇਸ ਪਵਿੱਤਰ ਨਾਤੇ ਦੀ ਬੁਨਿਆਦੀ ਸੰਸਥਾ ਵਿਆਹ-ਸ਼ਾਦੀ ਵੀ ਢਹਿ-ਢੇਰੀ ਹੋ ਰਹੀ ਹੈ। ਅਜੋਕੇ ਸਮੇਂ ਵਿਚ ਕਦਰਾਂ-ਕੀਮਤਾਂ ਬਦਲਣੀਆਂ ਕੁਦਰਤੀ ਹਨ ਕਿਉਂਕਿ ਤਬਦੀਲੀ ਕਿਸੇ ਵੀ ਸਮਾਜ ਦਾ ਕੁਦਰਤੀ ਨਿਯਮ ਹੈ।

ਹੁਣ ਮਾਦਾਪ੍ਰਸਤੀ ਤੇ ਪਦਾਰਥਵਾਦੀ ਪ੍ਰਗਤੀ ਦੇ ਅਸਰ ਤਹਿਤ ਔਰਤ ਆਪਣੇ-ਆਪ ਨੂੰ ਮਰਦ ’ਤੇ ਪਹਿਲਾਂ ਵਾਂਗ ਜ਼ਿਆਦਾ ਨਿਰਭਰ ਨਹੀਂ ਸਮਝਦੀ ਕਿਉਂਕਿ ਉਹ ਖ਼ੁਦ ਘਰ-ਗ੍ਰਿਹਿਸਥੀ ਨੂੰ ਚਲਾਉਣ ਲਈ ਸਿਰਫ਼ ਚੁੱਲ੍ਹੇ-ਚੌਂਕੇ ਤੱਕ ਹੀ ਨਹੀਂ ਸਗੋਂ ਸਰਕਾਰੇ-ਦਰਬਾਰੇ ਵੀ ਸਹਿਯੋਗੀ ਸਾਬਿਤ ਹੋ ਰਹੀ ਹੈ। ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਉਹ ਹੁਣ ਆਪਣੇ-ਆਪ ਨੂੰ ਮਰਦ ਦੀ ਪੈਰ ਦੀ ਜੁੱਤੀ ਜਾਂ ਦਾਸੀ ਬਣਾ ਕੇ ਰੱਖਣ ਦੀ ਮਾੜੀ ਪ੍ਰਵਿਰਤੀ ਦੇ ਵਿਰੁੱਧ ਆਪਣੇ ਹੱਕਾਂ ਨੂੰ ਜਾਨਣ ਲੱਗ ਪਈ ਹੈ। ਬੇਸ਼ੱਕ ਇਹ ਬੜੀ ਨਿਰੋਈ ਤਬਦੀਲੀ ਹੈ। ਪਰ ਜਿਵੇਂ ਕਿ ਕਿਹਾ ਜਾਂਦਾ ਹੈ ਕਿ

ਅਤਿ ਤੇ ਖ਼ੁਦਾ ਦਾ ਵੈਰ ਹੁੰਦਾ ਹੈ। ਉਸ ਅਨੁਸਾਰ ਔਰਤ ਦੀ ਅਤਿ ਦੀ ਅਜ਼ਾਦਾਨਾ ਸੋਚ ਤੇ ਕਰਮ ਇਸ ਪਵਿੱਤਰ ਰਿਸ਼ਤੇ ਦੇ ਬੰਧਨ ਨੂੰ ਅਕਸਰ ਤਾਰ-ਤਾਰ ਕਰ ਰਹੇ ਹਨ। ਜਦੋਂ ਬੁਨਿਆਦ ਹੀ ਹਿੱਲ ਜਾਵੇ ਤਾਂ ਬਾਕੀ ਇਸ ਬੁਨਿਆਦ 'ਤੇ ਉਸਰੇ ਧੀ-ਪੁੱਤ, ਭੈਣ-ਭਾਈ, ਨੂੰਹ-ਜਵਾਈ, ਤਾਏ-ਚਾਚੇ, ਮਾਮੇ-ਮਾਮੀਆਂ, ਭੂਆ-ਫੁੱਫੜ, ਮਾਸੀ-ਮਾਸੜ ਤੇ ਦਿਓਰ-ਭਰਜਾਈ ਭਾਵ ਸਾਰੇ ਦੇ ਸਾਰੇ ਰਿਸ਼ਤਿਆਂ ਦਾ ਢਾਂਚਾ ਹੀ ਹਿੱਲ ਜਾਣਾ ਜ਼ਰੂਰੀ ਹੈ।

ਮਾਂ-ਬਾਪ ਦਾ ਰਿਸ਼ਤਾ ਕਿਸੇ ਵੀ ਮਨੁੱਖ ਦਾ ਸਭ ਤੋਂ ਪਹਿਲਾ ਰਿਸ਼ਤਾ ਹੈ। ਜਦੋਂ ਮਾਂ-ਬਾਪ ਹੀ ਅੱਡੋ-ਫਾਟੀ ਹੋ ਜਾਣ ਤਾਂ ਬੱਚੇ ਉਨ੍ਹਾਂ ਵਿਚੋਂ ਕਿਸ ਨਾਲ ਜੁੜਣ ਤੇ ਕਿਸ ਨੂੰ ਛੱਡਣ ਦੀ ਮਾਨਸਿਕਤਾ ਉਨ੍ਹਾਂ ਦੇ ਵਿਅਕਤੀਤਵ ਦਾ ਅੰਗ ਬਣ ਜਾਂਦੀ ਹੈ। ਫਿਰ ਇਸ ਤੋਂ ਅੱਗੇ ਇਸ ਕਮਜ਼ੋਰ ਮਾਨਸਿਕਤਾ ਨਾਲ ਉਹ ਕਿੰਨਾ ਕੁ ਆਪਣੀ ਜ਼ਿੰਦਗੀ ਵਿਚ ਮੋਹ-ਪਿਆਰ ਦੀ ਗੱਲ ਕਰ ਸਕਦੇ ਹਨ? ਇਹ ਸਾਡੇ ਸਭ ਦੇ ਸਾਹਮਣੇ ਭਾਣਾ ਵਰਤ ਰਿਹਾ ਹੈ। ਜਦੋਂ ਨੌਜਵਾਨ ਬੱਚੇ ਆਪਣਾ ਘਰ-ਸੰਸਾਰ ਬਣਾਉਂਦੇ ਹਨ ਤਾਂ ਉਨ੍ਹਾਂ ਦੇ ਸਾਹਮਣੇ ਆਪਣੇ ਮਾਤਾ-ਪਿਤਾ ਦੇ ਆਪਸੀ ਸਬੰਧਾਂ ਦੀ ਚੰਗੀ ਯਾਦ ਘੱਟ ਹੀ ਹੁੰਦੀ ਹੈ, ਜਿਸ ਦੇ ਨਤੀਜੇ ਵਜੋਂ ਵਿਆਹ ਦੀ ਟੁੱਟ-ਫੁੱਟ ਸ਼ੁਰੂ ਵਿਚ ਹੀ ਸਾਹਮਣੇ ਆ ਜਾਂਦੀ ਹੈ। ਖਾਸ ਤੌਰ 'ਤੇ ਪ੍ਰੇਮ-ਵਿਆਹ ਤਾਂ ਸ਼ਾਦੀ ਤੋਂ ਪਹਿਲਾਂ ਹੀ ਤਲਾਕ ਦੀ ਨੌਬਤ ਤੱਕ ਪਹੁੰਚ ਰਹੇ ਹਨ।

ਆਦਮੀ ਨੂੰ ਮਿਲੇ ਸੰਸਕਾਰ ਤੇ ਮਾਹੌਲ ਜੋ ਕਿ ਮਨੁੱਖੀ ਵਿਅਕਤੀਤਵ ਨੂੰ ਸਭ ਤੋਂ ਵੱਧ ਪ੍ਰਭਾਵਿਤ ਕਰਦੇ ਹਨ। ਇਸ ਲਈ ਅਜੋਕੇ ਨੌਜਵਾਨ ਬਚਪਨ ਤੋਂ ਹੀ ਇਕ ਤਾਂ ਆਪਣੇ ਬਚਪਨ ਵਿਚ ਦਰਪੇਸ਼ ਆਏ ਮਾਹੌਲ ਦੇ ਕਾਰਨ ਅਤੇ ਉਸ ਤੋਂ ਵੀ ਵੱਧ ਰੋਟੀ-ਰੋਜ਼ੀ ਦੇ ਫਿਕਰ ਤੇ ਅੱਜ ਦੀ ਮਾਇਆ ਦੀ ਦੌੜ ਵਿਚ ਆਪਸ ਵਿਚ ਤਾਂ ਭੈਣਾਂ-ਭਾਈਆਂ ਤੋਂ ਦੂਰ ਹੋ ਰਹੇ ਹਨ। ਸਗੋਂ ਮਾਂ-ਬਾਪ ਨਾਲੋਂ ਸਿਰਫ਼ ਦੂਰ ਹੀ ਨਹੀਂ ਸਗੋਂ ਟੁੱਟ ਹੀ ਜਾਂਦੇ ਹਨ, ਜਿਸ ਨਾਲ ਕਿ ਮਾਂ-ਬਾਪ ਅਕਸਰ ਜਿਉਂਦੇ-ਜੀਅ ਵੀ ਆਪਣੇ-ਆਪ ਨੂੰ ਸੰਤਾਨ ਦੇ ਸੁੱਖ ਤੋਂ ਵਿਹੂਣੇ ਮਹਿਸੂਸ ਕਰਦੇ ਹਨ। ਇਕੱਲੇ ਨੌਜਵਾਨ ਹੀ ਨਹੀਂ ਪੈਸੇ ਦੀ ਦੌੜ ਵਿਚ ਸਮੁੱਚਾ ਸਮਾਜ ਇੰਨਾ ਗ੍ਰਸਿਆ ਪਿਆ ਹੈ ਕਿ ਰੁਪਇਆ-ਪੈਸਾ ਹੀ ਸਮਾਜ ਦਾ ਸੰਚਾਲਕ ਬਣ ਕੇ ਰਹਿ ਗਿਆ ਹੈ। ਇਸ ਲਈ ਹੀ ਕਿਹਾ ਜਾਂਦਾ ਹੈ ਕਿ 'ਰਾਮ ਨਾ ਰਮੱਈਆ ਸਭ ਸੇ ਬੜਾ ਰੁਪੱਈਆ'।

### ਮਾਂ

ਮਾਂ ਦਾ ਰਿਸ਼ਤਾ ਵੇਦ-ਪੁਰਾਣਾਂ ਤੋਂ ਲੈ ਕੇ ਹਰ ਧਰਮ ਦੇ ਗ੍ਰੰਥਾਂ ਨੇ ਸਭ ਤੋਂ ਵੱਡਾ ਤੇ ਪੂਜਨੀਕ ਮੰਨਿਆ ਹੈ। ਮਾਂ ਆਦਮਜਾਤ ਦਾ ਪਹਿਲਾ ਤੇ ਆਖਰੀ ਸ਼ਬਦ ਹੈ। ਦੁਨੀਆਂ ਭਰ ਦੀਆਂ ਭਾਸ਼ਾਵਾਂ ਵਿਚ ਇਕ ਅੱਖਰ ਮਾਂ ਹੀ ਹੈ। ਜੋ ਧਵਨੀ ਸਦਕਾ ਸੰਸਾਰ ਵਿਚ

ਸਭ ਤੋਂ ਵੱਧ ਸਾਂਝਾ ਹੈ। ਦੁਨੀਆਂ ਦੀ ਤਕਰੀਬਨ ਹਰ ਭਾਸ਼ਾ ਵਿਚ ਮਾਂ ਦਾ ਰਿਸ਼ਤਾ ਅਵਸਥਾ ਹੈ। ਜਿਸ ਵਿਚ ਬਿਨਾਂ ਬੋਲਿਆਂ-ਸੁਣਿਆਂ ਨਿਰੰਤਰ ਗੱਲਬਾਤ ਦਾ ਸਿਲਸਿਲਾ ਬਣਿਆ ਰਹਿੰਦਾ ਹੈ।

ਮਾਂ ਦਾ ਰਿਸ਼ਤਾ ਜਨਣੀ ਵਜੋਂ ਪਤੀ-ਪਤਨੀ ਦੇ ਰਿਸ਼ਤੇ ਦੀ ਅਤਿ ਜ਼ਰੂਰੀ ਕੜੀ ਹੁੰਦਾ ਹੈ। ਬਾਬਾ ਨਾਨਕ ਨੇ ਔਰਤ ਦੀ ਇਸ ਮਹਾਨ ਦੇਣ ਅਤੇ ਉਸ ਦੀ ਹੋਰ ਰਹੀ ਦੁਰਗਤੀ ਨੂੰ ਇਨ੍ਹਾਂ ਸ਼ਬਦਾਂ ਵਿਚ ਬਿਆਨਿਆ ਹੈ ਕਿ 'ਸੋ ਕਿਉ ਮੰਦਾ ਆਖੀਐ ਜਿਤ ਜੰਮੇ ਰਾਜਾਨਿ।' ਦੁਨੀਆਂ ਭਰ ਦੇ ਵਿਦਵਾਨ ਵੀ ਇਸ ਗੱਲ ਨਾਲ ਸਹਿਮਤ ਹਨ ਕਿ ਔਰਤ ਹੀ ਸਮਾਜ ਦੀ ਸਿਰਜਣਾ ਕਰਦੀ ਹੈ ਅਤੇ ਔਰਤ ਹੀ ਸਮਾਜ ਦਾ ਪਾਲਣ-ਪੋਸਣ ਕਰਦੀ ਹੈ। ਨੈਪੋਲੀਅਨ ਬੋਨਾਪਾਰਟ ਵਰਗੇ ਸੰਸਾਰ ਪ੍ਰਸਿੱਧ ਜੇਤੂ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਮਾਂ ਦੇ ਜਿਹੜੇ ਹੱਥ ਝੂਲਾ ਝੁਲਾਉਂਦੇ ਹਨ ਉਹ ਹੀ ਕੌਮ ਨੂੰ ਬਣਾਉਂਦੇ-ਸੰਵਾਰਦ ਹਨ। ਪਰ ਅਜੋਕੇ ਸਮਾਜ ਵਿਚ ਆਈ ਬੇਅੰਤ ਬੌਧਿਕ ਜਾਗ੍ਰਿਤੀ ਦੇ ਬਾਵਜੂਦ ਵੀ ਜਨਣੀ ਮਾਂ ਦੀ ਕਿਤੇ ਹੋ ਰਹੀ ਦੁਰਦਸ਼ਾ ਵੀ ਸਾਥੋਂ ਲੁਕੀ ਹੋਈ ਨਹੀਂ ਹੈ।

ਇਸ ਦਾ ਵੀ ਸ਼ਾਇਦ ਵੱਡਾ ਕਾਰਨ ਇਹ ਹੀ ਹੈ ਕਿ ਸਾਡਾ ਸਮਾਜ ਪੁਰਸ਼-ਪ੍ਰਧਾਨ ਸਮਾਜ ਹੈ। ਇਹ ਗੱਲ ਵੀ ਮਨ ਨੂੰ ਲਗਦੀ ਹੈ ਕਿ ਇਸ ਵਿਚ ਅੱਜ ਦੇ ਸਮੇਂ ਦੀਆਂ ਮਾਵਾਂ ਦੀ ਆਪਣੀ ਜ਼ਿੰਮੇਵਾਰੀ ਵੀ ਹੈ ਕਿ ਉਹ ਆਪਣੇ ਧੀ-ਪੁੱਤਰਾਂ ਨੂੰ ਉਨ੍ਹਾਂ ਦੇ ਜੀਵਨ ਦੀ ਪਹਿਲੀ ਆਦਰਸ਼ ਮਾਰਗ ਦਰਸ਼ਕ ਸਾਬਿਤ ਨਹੀਂ ਹੋ ਰਹੀਆਂ। ਉਹ ਆਪਣੇ ਧੀਆਂ-ਪੁੱਤਰਾਂ ਨੂੰ ਬਦਲਦੇ ਸੱਭਿਆਚਾਰਕ ਪ੍ਰਸੰਗ ਵਿਚ ਪੁਰਾਣੀ ਸਭਿਅਤਾ ਤੇ ਸੰਸਕ੍ਰਿਤੀ ਦੀਆਂ ਪ੍ਰਵਾਣਿਤ ਕਦਰਾਂ-ਕੀਮਤਾਂ ਤੋਂ ਜਾਣੂੰ ਨਹੀਂ ਕਰਵਾ ਰਹੀ। ਸ਼ਾਇਦ ਇਹ ਇਸ ਕਰਕੇ ਹੋ ਰਿਹਾ ਹੈ ਕਿ ਉਹ ਆਪ ਵੀ ਕਦਰਾਂ-ਕੀਮਤਾਂ ਦੇ ਗਿਆਨ ਦੇ ਪੱਖੋਂ ਵਾਂਝੀ ਹੈ। ਸਿੱਧੀ ਜਿਹੀ ਗੱਲ ਇਹ ਹੈ ਕਿ ਅਕਸਰ ਦੇਖਣ ਵਿਚ ਆਇਆ ਹੈ ਕਿ ਮਾਂ ਨੂੰ ਅਸੀਸ ਨਹੀਂ ਦੇਣੀ ਆਉਂਦੀ ਤੇ ਨੂੰਹ-ਧੀ ਨੂੰ ਮੱਥਾ ਟੇਕ ਕੇ ਅਸੀਸ ਨਹੀਂ ਲੈਣੀ ਆਉਂਦੀ। ਬਸ ਦੁਵੱਲਿਓਂ ਹੀ ਹੈਲੋ-ਹਾਏ ਨਾਲ ਬੁੱਤਾ ਸਰ ਰਿਹਾ ਹੈ।

### ਪਿਤਾ

ਜਿਥੋਂ ਤੱਕ ਪਿਤਾ ਦੇ ਰਿਸ਼ਤੇ ਦਾ ਸਵਾਲ ਹੈ; ਇਹ ਤਾਂ ਜੱਗ ਜ਼ਾਹਿਰ ਹੈ ਕਿ ਪਸ਼ੂਆਂ ਤੋਂ ਉਭਰੇ ਵਿਕਾਸ ਦਾ ਮੁਜੱਸਮਾ; ਇਹ ਬੰਦਾ ਅਜੇ ਵੀ ਪਸ਼ੂ ਬਿਰਤੀਆਂ ਨੂੰ ਛੱਡ ਨਹੀਂ ਸਕਿਆ। ਬੇਸ਼ੱਕ ਉਹ ਘਰ-ਪਰਿਵਾਰ ਦਾ ਸਭ ਤੋਂ ਜ਼ਰੂਰੀ ਕਮਾਊ ਅੰਗ ਹੁੰਦਾ ਹੈ, ਪਰ ਪਰਿਵਾਰ ਨੂੰ ਕੋਈ ਸੋਹਣੀ ਜੀਵਨ-ਜਾਚ ਜਾਂ ਸੇਧ ਨੂੰ ਅਕਸਰ ਬੰਦਾ ਆਪਣੀ ਜ਼ਿੰਮੇਵਾਰੀ ਨਹੀਂ ਸਮਝਦਾ। ਜਿਸ ਦਾ ਨਤੀਜਾ ਇਹ ਹੈ ਕਿ ਪਿਤਾ ਦਾ ਰਿਸ਼ਤਾ ਜਾਨਵਰ ਸਮਾਜ ਦੇ ਵਾਂਗ ਘਰ ਦੇ ਵਿਚ ਨੇਤਾ ਵਾਲਾ ਤਾਂ ਹੈ ਪਰ ਇਹ ਰਿਸ਼ਤਾ ਮਾਰਗ ਦਰਸ਼ਕ ਵਜੋਂ ਬਹੁਤ ਘੱਟ ਹੈ।

## ਦਾਦਕੇ

ਪਿਤਾ ਦਾ ਪਰਿਵਾਰ ਦਾਦਕੇ ਕਹਾਉਂਦਾ ਹੈ ਭਾਵ ਦਾਦੇ ਵੱਲੋਂ ਪਰਿਵਾਰ ਦੇ ਤਾਏ-ਚਾਚੇ, ਭੂਆ ਤੇ ਉਨ੍ਹਾਂ ਦੇ ਸਾਰੇ ਧੀ-ਪੁੱਤ ਦਾਦਕਿਆਂ ਦੇ ਰਿਸ਼ਤਿਆਂ ਵਿਚ ਗਿਣੇ ਜਾਂਦੇ ਹਨ। ਹੈਰਾਨੀ ਦੀ ਗੱਲ ਹੈ ਕਿ ਮੈਂ ਅੱਜ ਤੱਕ ਜਿੰਨੇ ਵੀ ਆਪਣੇ ਸੰਗੀ-ਸਾਥੀਆਂ ਤੋਂ ਕਦੇ ਇਹ ਪੁੱਛਿਆ ਕਿ ਤੁਹਾਡੇ ਪੇਕੇ ਕਿਥੇ ਹਨ? ਤਾਂ ਪਹਿਲਾਂ ਤਾਂ ਉਹ ਭੁਮੱਤਰ ਜਿਹੇ ਗਏ ਤੇ ਫਿਰ ਅਕਸਰ ਉਨ੍ਹਾਂ ਦਾ ਜਵਾਬ ਇਹ ਹੋਇਆ ਕਿ ਪੇਕੇ ਤਾਂ ਔਰਤਾਂ ਦੇ ਹੁੰਦੇ ਹਨ।

ਸਾਡੀ ਜ਼ਹਿਨੀਅਤ ਮੁਤਾਬਿਕ ਇਹ ਠੀਕ ਗੱਲ ਲੱਗਦੀ ਹੈ ਕਿ ਧੀ ਦੇ ਪਿਆਰ ਸਦਕਾ ਉਸ ਦੇ ਮਾਂ-ਪਿਓ ਤਾਂ ਪੇਕੇ ਬਣ ਸਕਦੇ ਹਨ। ਪਰ ਕਿਉਂਕਿ ਬੰਦੇ ਦੇ ਵਿਚ ਔਰਤ ਨਾਲੋਂ ਮੋਹ ਪਿਆਰ ਤੇ ਤਿਆਗ ਦੀ ਭਾਵਨਾ ਕਿਤੇ ਘੱਟ ਹੁੰਦੀ ਹੈ। ਇਸ ਲਈ ਉਹ ਆਪਣੇ ਮਾਂ-ਬਾਪ ਦਾ ਪੇਕਿਆਂ ਵਾਲਾ ਰੂਪ ਜਨਮਜਾਤ ਤੋਂ ਹੀ ਸਮਝਣ ਦੇ ਸਮਰਥ ਨਹੀਂ ਹੁੰਦਾ। ਬਸ ਜੇ ਉਸ ਨੂੰ ਸਮਝ ਆਉਂਦੀ ਹੈ ਤਾਂ ਉਹ ਇਹ ਕਿ ਉਹ ਜ਼ਮੀਨਾਂ-ਜਾਇਦਾਦਾਂ ਦੀ ਵੰਡ, ਸ਼ਰੀਕੇ ਤੇ ਝਗੜਿਆਂ ਦੇ ਕਾਰਨ ਦਾਦੇ ਤੇ ਆਪਣੇ ਪਿਤਾ ਦੀ ਜ਼ਮੀਨ ਦਾ ਹੱਕਦਾਰ ਪਹਿਲਾਂ ਹੈ ਅਤੇ ਵਡਕਿਆਂ ਉਨ੍ਹਾਂ ਦੀ ਹੀ ਔਲਾਦ ਭਾਵ ਆਪਣੇ ਦੂਜੇ ਭੈਣ-ਭਰਾਵਾਂ ਨਾਲ ਮੋਹ-ਪਿਆਰ ਬਾਦ ਵਿਚ ਆਉਂਦਾ ਹੈ।

ਰੁਪਏ-ਪੈਸੇ, ਔਰਤ ਤੇ ਜ਼ਮੀਨ-ਜਾਇਦਾਦ ਮੁਢ-ਕਦੀਮ ਤੋਂ ਹੀ ਹੁਣ ਤੱਕ ਜ਼ਰ-ਜ਼ੋਰੂ ਜ਼ਮੀਨ ਦੇ ਨਾਮ 'ਤੇ ਪਰਿਵਾਰਕ, ਸਮਾਜਿਕ ਤੇ ਰਾਜਨੀਤਿਕ ਝਗੜਿਆਂ ਤੇ ਪੁਆੜਿਆਂ ਦਾ ਮੁੱਖ ਕਾਰਨ ਬਣੇ ਹਨ। ਇਹ ਹੀ ਵੱਡਾ ਕਾਰਨ ਹੈ ਕਿ ਸਾਡੀਆਂ ਪਹਿਲੀਆਂ ਪੀੜ੍ਹੀਆਂ ਦੇ ਖੇਤੀਬਾੜੀ 'ਤੇ ਨਿਰਭਰ ਸਾਂਝੇ ਪਰਿਵਾਰਾਂ ਦੇ ਪਿਆਰ-ਮੁਹੱਬਤ ਦੇ ਰਿਸ਼ਤੇ ਹੁਣ ਤਿੜਕਦੇ-ਤਿੜਕਦੇ ਟੁੱਟ ਹੀ ਗਏ ਹਨ। ਭਰਾ-ਭਰਾ ਦਾ ਚੁੱਲ੍ਹਾ ਢਾਹੁਣ ਤੇ ਆਪਣਾ ਚੁੱਲ੍ਹਾ ਮਘਾਉਣ ਦੀ ਪੂਰੀ ਵਾਹ ਲਾ ਰਿਹਾ ਹੈ। ਉਹ ਸਮਝਦਾ ਹੈ ਕਿ ਭਰਾ ਦੀ ਛੱਤ ਢਾਹੁਣ ਨਾਲ ਉਸ ਦੇ ਘਰ ਦੀ ਛੱਤ ਉੱਚੀ ਹੋ ਜਾਵੇਗੀ। ਉਰਦੂ ਦੇ ਸ਼ਾਇਰ ਜਨਾਬ ਸ਼ਾਕਿਰ ਨੇ ਇਸ ਪ੍ਰਥਾਇ ਕਿੰਨਾ ਸੋਹਣਾ ਕਿਹਾ ਹੈ ਕਿ

ਬਸ ਯੇ ਹੀ ਦੌੜ ਹੈ, ਇਸ ਦੌਰ ਕੇ ਇਨਸਾਨੋਂ ਮੇਂ
ਤੇਰੀ ਦੀਵਾਰ ਸੇ ਊਂਚੀ, ਮੇਰੀ ਦੀਵਾਰ ਬਨੇ।

ਇਹ ਵੀ ਪੰਜਾਬੀ ਸਮਾਜ ਦੀ ਵਿਡੰਬਨਾ ਹੈ ਕਿ ਚਾਹੀਦਾ ਤਾਂ ਇਹ ਹੈ ਕਿ ਜਿਉਂ-ਜਿਉਂ ਆਦਮੀ ਵੱਡੀ ਉਮਰ ਦਾ ਹੋਵੇ; ਉਹ ਵੇਦ-ਵੇਦਾਂਤਾਂ ਮੁਤਾਬਿਕ ਲੋਭ-ਲਾਲਚ ਛੱਡਣ ਵੱਲ ਨੂੰ ਚੱਲੇ, ਪਰ ਹੁੰਦਾ ਇਸ ਤੋਂ ਉਲਟ ਹੈ। ਜਿਉਂ-ਜਿਉਂ ਕਬੀਲਦਾਰੀ ਵਧਦੀ ਜਾਂਦੀ ਹੈ; ਆਦਮੀ ਦਾ ਲਾਲਚ ਵਧਦਾ ਜਾਂਦਾ ਹੈ। ਪਰ ਇਸ ਦਾ

ਨਤੀਜਾ ਪੰਜਾਬੀ ਅਖਾਣ 'ਬੁੱਢਾ ਚੋਰ ਮਸੀਤੀਂ ਡੇਰਾ' ਦੇ ਮੁਤਾਬਿਕ ਸਾਡੇ ਸਾਹਮਣੇ ਆਉਂਦਾ ਹੈ।

ਚਿਰ ਤੋਂ ਸਥਾਪਿਤ ਲੋਕ ਸਿਆਣਪ 'ਸ਼ਰੀਕ ਉਜੜੇ ਤਾਂ ਵਿਹੜਾ ਮੋਕਲਾ' ਹੁਣ ਦਾਵਾਨਲ ਦਾ ਵਿਕਰਾਲ ਰੂਪ ਧਾਰ ਕੇ ਅੱਜ ਸਾਂਝੇ ਪਰਿਵਾਰਾਂ ਦੀ ਹੋਂਦ ਨੂੰ ਗਰੱਸ ਚੁੱਕੀ ਹੈ। ਜ਼ਮੀਨ ਦੀਆਂ ਛੋਟੀਆਂ ਵੰਡੀਆਂ ਵਧਦੀ ਆਬਾਦੀ ਦਾ ਪਹਿਲਾ ਮਾੜਾ ਚਮਤਕਾਰਾ ਬਣਿਆ ਹੈ। ਮਾਦਾਪ੍ਰਸਤੀ ਤੇ ਮਾਇਆ ਦੇ ਪਸਾਰ ਦੇ ਤਹਿਤ ਜ਼ਮੀਨ ਦੀਆਂ ਵਧਦੀਆਂ ਕੀਮਤਾਂ ਨੇ ਪੁਰਾਣੇ ਸਮਿਆਂ ਦੇ ਹਜ਼ਾਰਾਂ ਏਕੜਾਂ ਦੇ ਰਾਜ ਭਾਗਾਂ ਦੀ ਖਾਤਰ ਹੁੰਦੀਆਂ ਲੜਾਈਆਂ ਨੂੰ ਪਹਿਲਾਂ ਤਾਂ ਕਿੱਲਿਆਂ ਦੀਆਂ ਲੜਾਈਆਂ ਤੱਕ ਲਿਆਂਦਾ ਸੀ। ਹੁਣ ਤਾਂ ਸਿਤਮ ਇਹ ਹੈ ਕਿ ਮਰਲਿਆਂ ਦੀਆਂ ਲੜਾਈਆਂ ਸ਼ੁਰੂ ਹੋ ਗਈਆਂ ਹਨ। ਖਾਸ ਤੌਰ 'ਤੇ ਜਿਹੜੇ ਭਰਾ ਰੋਟੀ-ਰੋਜ਼ੀ ਲਈ ਫੌਜ, ਨੌਕਰੀਆਂ ਜਾਂ ਵਿਦੇਸ਼ਾਂ ਨੂੰ ਚਲੇ ਗਏ ਹਨ। ਉਨ੍ਹਾਂ ਬਾਰੇ ਪਿੱਛੇ ਸ਼ਰੀਕਾ ਤਾਂ ਚਿੱਤੋਂ ਇਹ ਹੀ ਚਾਹੁੰਦਾ ਹੈ ਕਿ ਉਹ ਪਿੰਡ ਮੁੜ ਕੇ ਹੀ ਨਾ ਆਉਣ। ਕਹਿੰਦੇ ਹਨ ਕਿ ਕੁੱਤਿਆਂ ਦਾ ਆਪਸੀ ਸ਼ਰੀਕਾ ਇੰਨਾ ਭੈੜਾ ਹੁੰਦਾ ਹੈ ਕਿ ਇਨ੍ਹਾਂ ਦੀ ਲੜਾਈ ਨੂੰ 'ਇੱਟ-ਕੁੱਤੇ ਦੀ ਲੜਾਈ' ਦੇ ਨਾਲ ਤਸ਼ਬੀਹ ਦਿੱਤੀ ਜਾਂਦੀ ਹੈ, ਪਰ ਅਜ ਦੇ ਭਰਾ ਇਸ ਪਖੋਂ ਕੁਤਿਆਂ ਦੀ ਲੜਾਈ ਨੂੰ ਮਾਤ ਦੇ ਗਏ ਹਨ।

ਇਕ ਲੋਕ ਸਿਆਣਪ ਇਹ ਵੀ ਮਸ਼ਹੂਰ ਹੈ ਕਿ 'ਕੁੱਤਾ ਤਾਂ ਗੰਗਾ ਨਹਾ ਆਵੇ ਪਰ ਉਸ ਦਾ ਸ਼ਰੀਕਾ ਉਸ ਨੂੰ ਗੰਗਾ ਨਹੀਂ ਨਹਾਉਣ ਦਿੰਦਾ।' ਉਸ ਨੂੰ ਇਕ ਪਿੰਡ ਤੋਂ ਦੂਜੇ ਪਿੰਡ ਤੱਕ ਉਸ ਦੇ ਸ਼ਰੀਕ ਕੁੱਤੇ ਇਉਂ ਭਜਾਉਂਦੇ ਹਨ ਕਿ ਵਿਚਾਰਾ ਕੁੱਤਾ ਤਾਂ ਗੰਗਾ ਦਾ ਰਾਹ ਹੀ ਭੁੱਲ ਜਾਂਦਾ ਹੈ। ਜੇ ਅੱਜ ਦੇ ਮਨੁੱਖੀ ਸਮਾਜ ਦੇ ਸ਼ਰੀਕੇ ਵੱਲ ਨਜ਼ਰ ਮਾਰੀ ਜਾਵੇ ਤਾਂ ਲਗਦਾ ਹੈ ਕਿ ਇਹ ਵਫ਼ਾਦਾਰ ਜਾਨਵਰ ਤਾਂ ਐਵੇਂ ਹੀ ਬਦਨਾਮ ਹੋ ਗਏ ਹਨ। ਅੱਜ-ਕੱਲ੍ਹ ਬੰਦਿਆਂ ਦਾ ਸ਼ਰੀਕਾ ਤਾਂ ਕੁੱਤਿਆਂ ਨਾਲੋਂ ਵੀ ਭੈੜਾ ਹੈ। ਜੇ ਕੋਈ ਹਮਾਤੜ ਸਾਥੀ ਹਲ ਵਾਹ ਭਰਾਵਾਂ ਵਿਚੋਂ ਉੱਠ ਕੇ ਕਿਸੇ ਅਹੁਦੇ 'ਤੇ ਪਹੁੰਚ ਜਾਵੇ ਤਾਂ ਮੇਰੇ ਚਾਚੇ ਵਰਗੇ ਸੌਂਹਾਂ ਪਾਉਂਦੇ ਹਨ ਕਿ ਇਸ ਨੂੰ ਹਲ ਫੜਾ ਕੇ ਦਿਖਾਵਾਂਗੇ ਇਸ ਲਈ ਉਹ ਦਾਨਵਾਂ ਨਾਲੋਂ ਵੀ ਭੈੜੇ ਦਰਿੰਦਗੀ ਦੀ ਭਦਰਕਾਰੀ ਦਾ ਮੁਜ਼ਾਹਰਾ ਕਰਦੇ ਹਨ। ਨਫਰਤ ਤੇ ਈਰਖਾ ਨਾਲ ਸ਼ਰੀਕੇ ਨਾਲ ਬੰਦੇ ਦੀ ਆਪਸੀ ਸਾਂਝ ਬਣਾਈ ਰੱਖਣ ਦੀ ਹਰ ਖ਼ਾਹਿਸ਼ ਫੇਲ੍ਹ ਹੋ ਜਾਂਦੀ ਹੈ। ਇਸ ਬਾਰੇ ਗਾਲਿਬ ਨੇ ਲਿਖਿਆ ਹੈ ਕਿ -

ਨੁਕਤਾਚੀਨ ਹੈ ਗ਼ਮੇ ਦਿਲ, ਉਸ ਕੋ ਸੁਨਾਏ ਨਾ ਬਨੇ।
ਕਿਆ ਬਨੇ ਬਾਤ ਜਹਾਂ ਬਾਤ ਬਨਾਏ ਨਾ ਬਨੇ।

ਇਹ ਗੱਲ ਵੱਖਰੀ ਹੈ ਕਿ ਜਿੰਨੀ ਦੇਰ ਕਿਤੇ ਬਾਹਰ ਨੌਕਰੀ ਵਾਲੇ ਇਹੋ ਜਿਹੀ ਪੁਜੀਸ਼ਨ ਵਿਚ ਹੁੰਦੇ ਹਨ ਕਿ ਜਿਥੇ ਸ਼ਰੀਕੇ ਨੂੰ ਗਰਜ਼ ਹੋਵੇ ਤਾਂ ਗਧੇ ਨੂੰ ਬਾਪ ਕਹਿਣ ਵਾਲੀ ਵੀ ਕੌੜੀ ਸੱਚਾਈ ਵੀ ਅਸਰ ਦਿਖਾਉਂਦੀ ਹੈ। ਦੁਸ਼ਮਣ ਵੀ ਉਸ ਬਾਈ-ਭਰਾ ਦਾ ਨਾਂ ਲੈ ਕੇ ਆਪਣੇ ਉੱਲੂ ਸਿੱਧੇ ਕਰਦੇ ਹਨ। ਪਰ ਜਿਵੇਂ ਕਿ ਫੌਜੀ ਜਾਂ ਰਿਟਾਇਰਮੈਂਟ ਤੋਂ ਬਾਅਦ ਸਰਕਾਰੀ ਅਹੁਦਿਆਂ 'ਤੇ ਲੱਗੇ ਭੈਣ-ਭਾਈਆਂ ਦੀ ਜੋ ਬੇਕਦਰੀ ਹੁੰਦੀ ਹੈ। ਉਹ ਪੰਜਾਬੀ ਸਭਿਆਚਾਰ ਦੀ ਘਿਨਾਉਣੀ ਰਸਾਤਲ ਬਣ ਗਈ ਹੈ। ਖਾਸ ਤੌਰ 'ਤੇ ਉਦੋਂ ਜਦੋਂ ਅਸੀਂ ਇਹ ਟਾਹਰਾਂ ਮਾਰਦੇ ਹਾਂ ਕਿ ਪੰਜਾਬੀ ਸਮਾਜ ਤੇ ਸਭਿਆਚਾਰ ਹੋਰ ਸਮਾਜਾਂ ਨਾਲੋਂ ਸਿਰਮੌਰ ਹੈ। ਇਸ ਲਈ ਸਮਾਜਿਕ ਤੌਰ 'ਤੇ ਅਜਿਹੇ ਮਾੜੇ ਚਲਣ ਸਬੰਧੀ ਦੁਨੀਆਂ ਨੂੰ ਜਵਾਬ ਦੇਣਾ ਔਖਾ ਹੋ ਗਿਆ ਹੈ। ਇਨ੍ਹਾਂ ਅਜੋਕੇ ਹਾਲਾਤਾਂ ਵਿਚ ਇਕ ਭਰਾ ਦਾ ਦੂਜੇ ਭਰਾ ਨਾਲ ਇਕੋ ਛੱਤ ਥੱਲੇ ਸੌਣਾ ਤਾਂ ਦੂਰ ਦੀ ਗੱਲ ਰਹੀ। ਸਗੋਂ ਇਕ ਘਰ ਦੀ ਚਾਰਦਿਵਾਰੀ ਵਿਚ ਵੀ ਦੋਨਾਂ ਦਾ ਵਸੇਬਾ ਨਹੀਂ ਹੋ ਰਿਹਾ। ਬੱਸ ਰੱਬ ਹੀ ਰਾਖਾ ਹੈ।

ਸਾਡੇ ਇਸ ਮਾੜੇ ਚਲਣ ਤੇ ਕਰਤੂਤ ਸਬੰਧੀ ਬਾਈ ਜੀ ਸ੍ਰ: ਬਚਿੱਤਰ ਸਿੰਘ ਦਾ ਮਨ ਪਸੰਦ ਸ਼ਿਅਰ ਮਨ ਨੂੰ ਬੇਸ਼ੱਕ ਇਕ ਕੌੜੀ ਪਰ ਤਸੱਲੀ ਦੇਣ ਵਾਲੀ ਸੱਚਾਈ ਦੀ ਸਮਝੌਤੀ ਦਿੰਦਾ ਹੈ। ਉਹ ਹੈ ਕਿ

ਕਰੀਬੋਂ ਸੇ ਨਾ ਰੱਖ ਉਮੀਦ ਬਹਿਬੂਦੀ ਕੀ ਐ ਦਿਲ
ਕਿ ਨਿਕਾਲਾ ਹੈ ਕਭੀ ਪਾਓਂ ਸੇ ਕਾਂਟਾ ਨਾਖੁਨੇ ਪਾਅ ਨੇ ਭੀ?

ਖ਼ੈਰ! ਚਲੋ ਜੋ ਵੀ ਕੁਦਰਤ ਨੂੰ ਮਨਜ਼ੂਰ ਹੈ। ਰੱਬ ਮਿਹਰ ਕਰੇ। ਦਾਦਕਿਆਂ ਵਿਚ ਜੇ ਕਿਤੇ ਭਰਾਵਾਂ ਜਾਂ ਕਿਤੇ ਪਰਿਵਾਰਾਂ ਵਿਚ, ਜੇ ਅੱਜ ਦੇ ਅਜੋਕੇ ਯੁੱਗ ਵਿਚ ਜੇ ਕਿਸੇ ਨਗਰ-ਗਿਰਾਂ ਵਿਚ ਸਾਂਝ ਹੈ ਤਾਂ ਉਸ ਨੂੰ ਸਿਰਫ਼ ਸਵਰਗੀ ਨਜ਼ਾਰਾ ਹੀ ਮੰਨਿਆ ਜਾ ਸਕਦਾ ਹੈ।

ਦਾਦਕਿਆਂ ਦੇ ਰਿਸ਼ਤੇ ਵਿਚ ਇਕ ਭੂਆ ਦਾ ਰਿਸ਼ਤਾ ਹੀ ਰਹਿ ਗਿਆ ਲੱਗਦਾ ਹੈ ਜੋ ਬੇਸ਼ੱਕ ਪਹਿਲੇ ਸਮਿਆਂ ਨਾਲੋਂ ਤੋਂ ਦੂਰ ਹੋਇਆ ਹੈ। ਪਰ ਫਿਰ ਵੀ ਇਸ ਰਿਸ਼ਤੇ ਦੀ ਸਾਂਝ ਦੀਆਂ ਗੱਲਾਂ ਹੁਣ ਵੀ ਪ੍ਰਤੱਖ ਨਜ਼ਰ ਆ ਜਾਂਦੀਆਂ ਹਨ। ਬਹੁਤ ਦੇਰ ਹੋਈ ਪੰਜਾਬੀ ਦੇ ਮਹਾਨ ਲੇਖਕ ਨਾਨਕ ਸਿੰਘ ਨੇ ਇਕ ਕਹਾਣੀ ਭੂਆ ਲਿਖੀ ਸੀ। ਜਿਸ ਵਿਚ ਭੂਆ ਦਾ ਪਿਆਰ ਜਿਸ ਤਰੀਕੇ ਨਾਲ ਦਰਸਾਇਆ ਗਿਆ ਸੀ ਉਸ ਦੀ ਮਿਸਾਲ ਭੂਆ ਦਾ ਰਿਸ਼ਤਾ ਆਪ ਹੀ ਹੁੰਦਾ ਹੈ।

ਇਥੇ ਇਕ ਗੱਲ ਕਰਨੀ ਬਣਦੀ ਹੈ ਕਿ ਇਕ ਪਾਸੇ ਭੂਆ ਦੇ ਜ਼ਰੀਏ ਫੁੱਫੜ ਨਾਲ ਸਬੰਧ ਬਣਦਾ ਹੈ। ਜੋ ਸਾਡੇ ਸਮਾਜ ਵਿਚ ਜਵਾਈ ਜਾਂ ਭਾਈਆਂ ਲਈ

ਭਣਵੱਈਆ ਹੋਣ ਵਜੋਂ ਧੱਕੇਸ਼ਾਹੀ ਤੇ ਧੌਂਸ ਲਈ ਮਸ਼ਹੂਰ ਰਿਹਾ ਹੈ। ਜੇ ਕੋਈ ਫੁੱਫੜ ਰੱਬੋਂ ਬਖਸ਼ਿਆ ਕੋਈ ਭਲਾ ਬੰਦਾ ਬਣ ਕੇ ਕਿਸੇ ਪਰਿਵਾਰ ਨੂੰ ਟੱਕਰਿਆ ਹੈ ਤਾਂ ਉਸ ਦੀ ਮਿਸਾਲ ਵਿਰਲੀ-ਟਾਂਵੀ ਹੀ ਮਿਲਦੀ ਹੈ।

**ਨਾਨਕੇ**

ਮਾਂ ਦੇ ਪੇਕੇ ਉਸ ਦੇ ਧੀਆਂ-ਪੁੱਤਾਂ ਦੇ ਨਾਨਕੇ ਬਣਦੇ ਹਨ। ਜਿਸ ਵਿਚ ਨਾਨਾ-ਨਾਨੀ, ਮਾਮਾ-ਮਾਮੀ ਤੇ ਉਨ੍ਹਾਂ ਦੀ ਆਲ-ਔਲਾਦ ਆਉਂਦੀ ਹੈ। ਨਾਨਕਿਆਂ ਦਾ ਆਪਣੇ ਦੋਹਤੇ-ਦੋਹਤੀਆਂ ਤੇ ਭਾਣਜੇ-ਭਾਣਜੀਆਂ ਲਈ ਇਕ ਅਲੌਕਿਕ ਜਿਹਾ ਪਿਆਰ ਹੁੰਦਾ ਹੈ। ਅਸਲ ਵਿਚ ਇਹ ਨਾਨਕਿਆਂ ਦਾ ਆਪਣੀ ਧੀ ਦੇ ਪੇਕਿਆਂ ਵਜੋਂ ਸਮਾਜਿਕ ਵਰਤਾਰੇ ਦਾ ਪ੍ਰਗਟਾਅ ਹੁੰਦਾ ਹੈ। ਪੇਕਿਆਂ ਦਾ ਧੀ ਨਾਲ ਨਾਤੂਏ ਦੀ ਸਾਂਝ ਤੋਂ ਲੋਰੀਆਂ ਨਾਲ ਸ਼ੁਰੂ ਹੋ ਕੇ ਉਸ ਦੇ ਧੀ-ਪੁੱਤਾਂ ਦੇ ਵਿਆਹਾਂ-ਸ਼ਾਦੀਆਂ ਤੋਂ ਅੱਗੇ ਆਪਣੀ ਧੀ ਦੇ ਚਲਾਣੇ ਦੀਆਂ ਅਲ੍ਹਾਣੀਆਂ ਤੱਕ ਇਹ ਰਿਸ਼ਤਾ ਨਿਭਦਾ ਹੈ। ਮਾਮੇ ਤੇ ਮਾਮੀ ਲਈ ਭਾਣਜੇ-ਭਾਣਜਿਆਂ ਭਾਵੇਂ ਘਿਓ ਦੇ ਘੜੇ ਮੂਧੇ ਕਰ ਦੇਣ ਨਾਨਕੇ ਪ੍ਰਵਾਹ ਨਹੀਂ ਕਰਦੇ। ਨਾਨਕਿਆਂ ਨੂੰ ਪਿਆਰ ਤੇ ਲਾਡ ਦੇ ਘਰ ਮੰਨਿਆ ਜਾਂਦਾ ਹੈ। ਨਾਨਕੇ ਮੁਸੀਬਤਾਂ ਦੇ ਸਮੇਂ-ਸਹਾਰੇ ਤੇ ਖੁਸ਼ੀਆਂ ਦੇ ਸਮੇਂ ਸ਼ਗਨਾਂ ਦੇ ਪਹਿਰੇਦਾਰ ਬਣਦੇ ਹਨ। ਬੇਸ਼ੱਕ ਕੁੱਲ ਮਿਲਾ ਕੇ ਅੱਜ ਵੀ ਸਮਾਜਿਕ ਚੱਲਣ ਤਕਰੀਬਨ ਅਜਿਹਾ ਹੀ ਹੈ। ਪਰ ਸਮੇਂ ਦੀ ਰਫਤਾਰ ਨਾਲ ਹੁਣ ਪਹਿਲਾਂ ਵਾਲੀ ਇਹ ਸਾਕਾਚਾਰੀ ਵੀ ਨਹੀਂ ਰਹੀ ਜਾਪਦੀ।

**ਮਾਮੇ ਦਾ ਰਿਸ਼ਤਾ**

ਦੂਜੇ ਪਾਸੇ ਮਾਂ ਦੇ ਭਰਾ ਵਜੋਂ ਇਕ ਮਾਮੇ ਦਾ ਰਿਸ਼ਤਾ ਹੁੰਦਾ ਹੈ। ਬੇਸ਼ੱਕ ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ ਕਿ ਅੱਜ-ਕੱਲ੍ਹ ਨਾਨਕਿਆਂ ਦੇ ਰਿਸ਼ਤੇ ਵੀ ਦੂਰ ਹੋ ਰਹੇ ਹਨ। ਪਰ ਹੁਣ ਵੀ ਵਿਆਹ-ਸ਼ਾਦੀਆਂ ਵਿਚ ਮਾਮੇ ਸ਼ਗਨ ਨਿਭਾਉਂਦੇ ਤੇ ਸ਼ੀਰਨੀ ਵੰਡਦੇ ਇਉਂ ਦਿਸਦੇ ਹਨ ਕਿ ਜਿਵੇਂ ਧਰਤੀ 'ਤੇ ਸਵਰਗ ਉਤਰ ਆਇਆ ਹੋਵੇ। ਅੱਜ ਤੋਂ 50-60 ਸਾਲ ਪਹਿਲਾਂ ਜਦੋਂ ਵਿਆਹ-ਸ਼ਾਦੀ ਸਮੇਂ ਮਠਿਆਈ ਬਣਾਉਣ ਲਈ ਹਲਵਾਈ ਘਰ ਹੀ ਬਿਠਾਏ ਜਾਂਦੇ ਸਨ ਤਾਂ ਉਦੋਂ ਮਾਮੇ ਦੀ ਖੁਸ਼ੀ ਬਾਰੇ ਤਾਂ ਇਹ ਕਿਹਾ ਜਾਂਦਾ ਸੀ ਕਿ ਭਾਈ ਮਾਮੇ ਦੀਆਂ ਪੰਜੇ ਉਂਗਲਾਂ ਘਿਓ ਵਿਚ ਹਨ। ਪਰ ਨਾਨਕਿਆਂ ਤੇ ਖਾਸ ਤੌਰ 'ਤੇ ਮਾਮੇ ਦੀ ਜ਼ਿੰਮੇਵਾਰੀ ਦੇ ਭਾਰ ਦਾ ਪ੍ਰਗਟਾਵਾ ਕਰਨ ਲਈ ਕਿਹਾ ਜਾਂਦਾ ਸੀ ਕਿ ਭਾਈ ਮਾਮੇ ਦਾ ਸਿਰ ਤਾਂ ਹਲ਼ਵਾਈ ਦੇ ਘਿਓ ਦੀ ਕੜ੍ਹਾਹੀ ਵਿਚ ਹੁੰਦਾ ਹੈ। ਹਕੀਕਤ ਵੀ ਇਹ ਹੁੰਦੀ ਸੀ ਕਿ ਵਿਆਹ ਵਿਚ ਮਠਿਆਈ ਬਣਵਾਉਣ ਦੀ ਨਿੱਜੀ ਜ਼ਿੰਮੇਵਾਰੀ ਮਾਮੇ ਦੀ ਹੁੰਦੀ ਸੀ ਤੇ ਉਹ ਦਿਨ-ਰਾਤ ਹਲਵਾਈ ਨਾਲ ਖ਼ੁਦ ਆਪ ਹਲਵਾਈ ਹੀ ਬਣਿਆ ਰਹਿੰਦਾ ਸੀ। ਬਿਲਕੁਲ ਇਸ ਤਰ੍ਹਾਂ ਦੇ ਸਾਰੇ

ਭਾਰੇ ਸਮਾਜਿਕ ਫਰਜ਼ਾਂ ਦੀ ਜ਼ਿੰਮੇਵਾਰੀ ਮਾਮੇ ਨਿਭਾਉਂਦੇ ਰਹੇ ਹਨ।

ਇਸ ਦੇ ਉਲਟ ਵਿਆਹ ਵਿਚ ਫੁੱਫੜ ਦੇਖਣ ਵਾਲਾ ਹੁੰਦਾ ਹੈ। ਉਹ ਆਪਣੇ ਦੁਆਲੇ ਇਕ ਚੰਗਾ ਹੰਗਾਮਾ ਜਿਹਾ ਰਚੀ ਬੈਠਾ ਹੁੰਦਾ ਹੈ। ਜਿਸ ਦਾ ਕਿ ਅਣਚਾਹੇ ਤੇ ਅਣਮੰਨੇ ਮਨ ਨਾਲ ਭੂਆ ਨੂੰ ਪਾਤਰ ਬਣਨਾ ਪੈਂਦਾ ਹੈ। ਅਜਿਹੇ ਹੰਗਾਮਿਆਂ ਤੋਂ ਇਕ ਪੰਜਾਬੀ ਕਹਾਵਤ ਬਣੀ ਹੈ ਕਿ ਭਾਈ! ਉਹ ਕਿਹੜਾ ਵਿਆਹ ਹੈ ਤੇ ਉਹ ਕਿਹੜਾ ਖ਼ੁਸ਼ੀ ਦਾ ਦਿਹਾੜਾ ਹੈ ਕਿ ਜਿਥੇ ਭੂਆ ਨਾ ਰੁਸੀ ਹੋਵੇ? ਜਦੋਂ ਕਿ ਅਸਲੀਅਤ ਇਹ ਹੁੰਦੀ ਹੈ ਕਿ ਇਸ ਸਾਰੇ ਪੁਆੜੇ ਦੀ ਜੜ੍ਹ ਠੇਠਰ ਜਿਹਾ ਫੁੱਫੜ ਹੀ ਹੁੰਦਾ ਹੈ।

### ਮਾਸੀ ਦਾ ਰਿਸ਼ਤਾ

ਸਮਾਜ ਵਿਚ ਆਦਮੀ ਵੱਲੋਂ ਭੈਣ ਦਾ ਰਿਸ਼ਤਾ ਉਸ ਦੇ ਬੱਚਿਆਂ ਲਈ ਜਿਵੇਂ ਬਹੁਤ ਹੀ ਪਿਆਰ ਤੇ ਸਤਿਕਾਰ ਯੋਗ ਭੂਆ ਦਾ ਰਿਸ਼ਤਾ ਬਣਦਾ ਹੈ। ਉਸ ਤਰ੍ਹਾਂ ਹੀ ਔਰਤ ਵੱਲੋਂ ਉਸ ਦੀ ਭੈਣ ਦਾ ਰਿਸ਼ਤਾ ਉਸ ਦੇ ਬੱਚਿਆਂ ਲਈ ਮਾਸੀ ਦਾ ਬਣਦਾ ਹੈ; ਜੋ ਕਿ ਮਾਂ ਵਰਗੀ ਹੀ ਹੋਣ ਕਰਕੇ ਮਾਂ ਜਿਹੀ ਜਾਂ ਅੱਧੀ ਮਾਂ ਵਰਗੀ ਹੁੰਦੀ ਹੈ। ਇਹ ਰਿਸ਼ਤਾ ਵੀ ਸਮਾਜ ਵਿਚ ਹਮੇਸ਼ਾਂ ਹੀ ਪਿਆਰ ਤੇ ਸਤਿਕਾਰ ਵਾਲਾ ਰਿਹਾ ਹੈ। ਪਰ ਜਿਵੇਂ ਭੂਆ ਦੇ ਨਾਲ ਫੁੱਫੜ ਦੇ ਰਿਸ਼ਤੇ ਦਾ ਜੜੁੱਤ ਸਾਕਾਚਾਰੀ ਵਿਚ ਹਮੇਸ਼ਾਂ ਸਮਾਜ ਨੂੰ ਅੱਖਰਦਾ ਰਿਹਾ ਹੈ। ਉਸ ਤਰ੍ਹਾਂ ਹੀ ਮਾਸੀ ਦੇ ਨਾਲ ਮਾਸੜ ਦਾ ਰਿਸ਼ਤਾ ਵੀ ਪਰਿਵਾਰਾਂ ਵਿਚ ਘੱਟ-ਵੱਧ ਹੀ ਮਕਬੂਲ ਹੋਇਆ ਹੈ।

### ਚਾਚੇ-ਤਾਇਆਂ ਤੇ ਭੈਣ-ਭਰਾਵਾਂ ਦੇ ਰਿਸ਼ਤੇ

ਇਸ ਤੋਂ ਬਾਅਦ ਆਉਂਦੇ ਹਨ ਭੈਣ-ਭਾਈਆਂ, ਦਿਓਰਾਂ-ਭਰਜਾਈਆਂ ਦੇ ਰਿਸ਼ਤੇ; ਜਿਨ੍ਹਾਂ ਬਾਰੇ ਤਾਂ ਇਕ ਲਾਈਨ ਵਿਚ ਹੀ ਕਿਹਾ ਜਾ ਸਕਦਾ ਹੈ ਕਿ ਜਿਹੋ ਜਿਹੀ ਕੋਕੋ ਉਹੋ ਜਿਹੇ ਹੀ ਕੋਕੋ ਦੇ ਬੱਚੇ ਭਾਵ ਜਿਹੋ ਜਿਹੀ ਬੁਨਿਆਦ ਹੋਵੇਗੀ ਉਹੋ ਜਿਹੀ ਹੀ ਇਮਾਰਤ ਹੁੰਦੀ ਹੈ। ਠੀਕ ਹੈ ਕਿ ਕੁੱਝ ਘਰਾਂ ਵਿਚ ਇਨ੍ਹਾਂ ਰਿਸ਼ਤਿਆਂ ਦੇ ਸਵਰਗੀ ਸੁੱਖ ਵਰਗੇ ਨਜ਼ਾਰੇ ਵੀ ਵੇਖਣ ਨੂੰ ਮਿਲਦੇ ਹਨ। ਪਰ ਆਮ ਤੌਰ ’ਤੇ ਚਾਚੇ-ਤਾਇਆਂ, ਮਾਮੇ-ਮਾਸੜਾਂ ਤੇ ਫੁੱਫੜਾਂ ਦੇ ਪੁੱਤ-ਭਰਾ ਤੇ ਭੈਣਾਂ, ਜਿਨ੍ਹਾਂ ਨੂੰ ਅਜੋਕੇ ਸਭਿਆਚਾਰ ਨੇ ‘ਕਜ਼ਨ’ ਦਾ ਨਾਮ ਦਿੱਤਾ ਹੈ। ਇਨ੍ਹਾਂ ਰਿਸ਼ਤਿਆਂ ਬਾਰੇ ਤਾਂ ਆਮ ਤੌਰ ’ਤੇ ਸਿਆਣੇ ਲੋਕ ਕਹਿੰਦੇ ਹਨ ਕਿ ਚੁੱਪ ਹੀ ਭਲੀ ਹੈ। ਪਤਾ ਨਹੀਂ ਕਿਸ ਕਜ਼ਨ ਦਾ ਕਿਸ ਕਜ਼ਨ ਨਾਲ ਵਿਆਹ ਹੋ ਜਾਵੇ।

ਭਾਵੇਂ ਸਮਾਜਿਕ ਆਦਰਸ਼ ਵੱਡੀ ਭਰਜਾਈ ਨੂੰ ਮਾਂ ਬਰਾਬਰ ਤੇ ਛੋਟੀ ਨੂੰ ਧੀ-ਭੈਣ ਬਰਾਬਰ ਸਮਝਣ ਦੀ ਨਸੀਹਤ ਕਰਦਾ ਹੈ। ਪਰ ਲੋਕ-ਕਾਵਿ ਨੇ ਇਸ ਆਦਰਸ਼ ਦੀ ਪ੍ਰਵਾਹ ਨਾ ਕਰਦੇ ਹੋਏ ਰਿਸ਼ਤੇ ਅੰਦਰਲੀ ਵਾਸਤਵਿਕ ਭਾਵਨਾ ਨੂੰ ਸਪਸ਼ਟ ਕਰਨ ਦਾ

ਵਧੇਰੇ ਯਤਨ ਕੀਤਾ ਹੈ। ਭਾਬੀ ਕੁਆਰੇ ਦਿਓਰ ਨੂੰ ਜਾਨ ਤੋਂ ਪਿਆਰਾ ਰੱਖਦੀ ਹੈ। ਕਦੇ ਦਿਓਰ ਹੱਸਦੀ ਭਾਬੀ ਦੇ ਦੰਦ ਗਿਣਦਾ ਹੈ, ਕਦੇ ਸ਼ਿਕਵਾ ਕਰਦਾ ਹੈ ਕਿ ਹੁਣ ਨਾ ਸਿਆਣ ਦੀਆਂ ਦਿਓਰਾਂ ਨੂੰ ਭਰਜਾਈਆਂ। ਪਰ ਭਾਬੀ ਹੀ ਚਤੁਰਾਈ ਨਾਲ ਦਿਓਰ ਨੂੰ ਫੇਰ ਪਰੇਰ ਲੈਂਦੀ ਹੈ। ਤੇ ਆਖਦੀ ਹੈ ਕਿ : ਦਿਓਰਾ ਬੱਕਰੀ ਚਰਾ ਲਿਆ ਮੇਰੀ, ਮੈਂ ਨਾ ਤੇਰਾ ਹੱਕ ਰੱਖਦੀ। ਭਾਵੇਂ ਦਿਓਰ ਵੀ ਜਾਣਦਾ ਹੈ ਕਿ ਭਾਬੀ ਬੱਕਰੀ ਚਰਾਉਣ ਦੀ ਮਾਰੀ ਹੀ ਲਾਰਾ ਲੱਪਾ ਲਾਈ ਰੱਖਦੀ ਹੈ।

ਸੱਸ ਤੇ ਨੂੰਹ ਅਤੇ ਨਨਾਣ ਤੇ ਭਰਜਾਈ ਦਾ ਰਿਸ਼ਤਾ ਸੁਭਾਅ ਵਜੋਂ ਝਗੜੇ ਤੇ ਈਰਖਾ ਵਾਲਾ ਹੁੰਦਾ ਹੈ। ਬਹੁਤ ਸਾਰੇ ਸਮਾਜ ਸਾਸ਼ਤਰੀਆਂ ਦਾ ਕਹਿਣਾ ਹੈ ਕਿ ਇਹ ਭਾਵਨਾ ਇਸਤਰੀ ਵੱਲੋਂ ਮਰਦ ਉਤੇ ਕਾਬਜ਼ ਹੋਣ ਦੀ ਰੁਚੀ ਵਿਚੋਂ ਪੈਦਾ ਹੋਈ ਹੈ। ਸਥਾਈ ਵਿਆਹ ਪ੍ਰਥਾ ਤੋਂ ਪਹਿਲਾਂ ਜਦੋਂ ਔਰਤ-ਮਰਦ ਸਬੰਧਾਂ ਵਿਚ ਕਬਜ਼ੇ ਦੀ ਭਾਵਨਾ ਨਹੀਂ ਸੀ, ਉਸ ਸਮੇਂ ਅਜਿਹਾ ਸੰਕਟ ਨਹੀਂ ਸੀ। ਇਕ ਪਤਨੀ ਆਪਣੇ ਪਤੀ ਦੇ ਰੂਪ ਵਿਚ ਮਰਦ ਨੂੰ ਕੇਵਲ ਆਪਣਾ ਬਣਾਉਣਾ ਲੋਚਦੀ ਸੀ। ਪਰ ਇਕ ਮਾਂ ਪੁੱਤਰ ਦੇ ਪਾਲਣ ਪੋਸਣ ਦੇ ਇਵਜ਼ ਵਿਚ ਜੀਂਦੇ-ਜੀਅ ਉਸ ਨੂੰ 'ਆਪਣਾ' ਬਣਾ ਕੇ ਰੱਖਣਾ ਚਾਹੁੰਦੀ ਹੈ। ਵਿਆਹ ਤੋਂ ਪਹਿਲਾਂ ਮਾਂ ਹੀ ਪੁੱਤਰ ਦੀਆਂ ਰੋਜ਼ਾਨਾ ਲੋੜਾਂ ਦੀ ਪੂਰਤੀ ਕਰਦੀ ਹੈ। ਬਦਲੇ ਵਿਚ ਪੁੱਤਰ ਮਾਂ ਨੂੰ ਸਨੇਹ ਦਿੰਦਾ ਹੈ। ਪਰ ਵਿਆਹ ਤੋਂ ਮਗਰੋਂ ਪਤਨੀ ਤੇ ਸੱਸ ਵਿਚਕਾਰ ਤਣਾਅ ਦੀ ਸਥਿਤੀ ਬਣ ਜਾਂਦੀ ਹੈ ਜਿਵੇਂ ਕਿ ਠੋਡੀ ਹੇਠ ਦਸੇਰਾ, ਨਿਕਲ ਸੱਸੜੀਏ ਘਰ ਮੇਰਾ, ਨੀ ਤੂੰ ਖਾ ਲਿਆ ਬਥੇਰਾ, ਹੁਣ ਵਾਰਾ ਪਹਿਰਾ ਮੇਰਾ।

ਸੱਸ ਦਾ ਕਿਰਦਾਰ ਲੋਕ-ਕਾਵਿ ਵਿਚ ਬਹੁਤ ਮਾੜਾ ਦਰਸਾਇਆ ਗਿਆ ਹੈ। ਸੱਸ ਭਾਵੇਂ ਮੁੰਡੇ ਦੀ ਹੋਵੇ ਜਾਂ ਕੁੜੀ ਦੀ, ਦੰਪਤੀ ਜੀਵਨ ਵਿਚ ਹਮੇਸ਼ਾਂ ਰੁਕਾਵਟ ਬਣਦੀ ਹੈ। ਸੱਸ ਨੂੰ ਲੋਕ ਕਾਵਿ ਅੰਦਰ ਬਘਿਆੜੀ, ਚੰਦਰੀ, ਬੁੱਢੜੀ ਆਦਿ ਨਾਵਾਂ ਨਾਲ ਸੱਦਿਆ ਗਿਆ ਹੈ, ਜਿਵੇਂ ਕਿ ਮਸ਼ਹੂਰ ਹੈ ਕਿ "ਮਾਪਿਆਂ ਨੇ ਰੱਖੀ ਲਾਡਲੀ, ਅੱਗੋਂ ਸੱਸ ਬਘਿਆੜੀ ਟੱਕਰੀ।" ਫਿਰ ਇਸ ਕੜਵਾਹਟ ਤੋਂ ਇਸ ਲੋਕ ਬੋਲੀ "ਸੱਸ ਕੁੱਟਣੀ ਸੰਦੂਕਾਂ ਓਹਲੇ, ਨਿੰਮ ਦਾ ਘੜਾ ਦੇ ਘੋਟਣਾਂ" ਦੀ ਉਤਪਤੀ ਹੋਈ ਹੋਵੇਗੀ।

ਲੋਕ ਸੱਚ ਇਹ ਪ੍ਰਵਾਨ ਕਰਦਾ ਹੈ ਕਿ ਵਸਦੇ-ਰਸਦੇ ਦੰਪਤੀ ਜੀਵਨ ਨੂੰ ਨਰਕ ਬਣਾਉਣ ਲਈ ਸੱਸ ਦੀ ਭੂਮਿਕਾ ਵਧੇਰੇ ਹੁੰਦੀ ਹੈ। ਸੱਸ ਵਹੁਟੀ ਨੂੰ ਬੰਦਿਸ਼ਾਂ ਲਾਉਂਦੀ ਹੈ। ਗਾਲ੍ਹਾਂ ਦਿੰਦੀ ਹੈ, ਹਰ ਸ਼ਿੰਗਾਰ ਕਰਨ ਤੋਂ ਰੋਕਦੀ ਹੈ। ਮੌਜ ਮੇਲਾ ਕਰਨ ਤੋਂ ਵਰਜਦੀ ਹੈ। ਪਤੀ ਮਿਲਾਪ ਵਿਚ ਵਿਘਨ ਪਾਉਂਦੀ ਹੈ। ਇਹ ਕਾਰਨ ਹੈ ਕਿ ਕਦੇ-ਕਦੇ ਨੂੰਹ-ਸੱਸ ਦੇ ਰਿਸ਼ਤੇ ਵਿਚਲਾ 'ਤਣਾਅ' ਵਿਰੋਧ ਵਿਚ ਬਦਲ ਜਾਂਦਾ ਹੈ। ਇਸ ਅਣਸੁਖਾਵੇਂ ਰਿਸ਼ਤੇ ਵਿਚ ਬਹੁਤ ਵਾਰੀ ਨਣਦ ਵੀ ਬੱਲਦੀ ਅੱਗ 'ਤੇ ਤੇਲ ਪਾਉਣ ਦਾ ਕੰਮ ਕਰਦੀ ਹੈ।

ਸਾਡੇ ਘਰਾਂ ਵਿਚ ਦਾਦਾ-ਦਾਦੀ, ਨਾਨਾ-ਨਾਨੀ, ਪਿਤਾ-ਮਾਤਾ, ਤਾਇਆ-ਤਾਈ, ਚਾਚਾ-ਚਾਚੀ, ਮਾਮਾ-ਮਾਮੀ, ਭੂਆ-ਫੁੱਫੜ, ਮਾਸੀ-ਮਾਸੜ ਤੇ ਭੈਣ-ਭਰਾ ਵਰਗੇ ਸਾਡੇ ਨਹੁੰ-ਮਾਸ ਦੇ ਸਾਰੇ ਦੇ ਸਾਰੇ ਅਨਿਖੜਵੇਂ ਰਿਸ਼ਤੇ ਕ੍ਰਮਵਾਰ ਗਰੈਂਡੀ-ਗਰੈਨੀ, ਪਾਪਾ-ਮਾਮਾ, ਅੰਕਲ-ਆਂਟੀ ਤੇ ਸਿਸਟਰ ਅਤੇ ਕਜ਼ਨ ਵਰਗੇ ਬੇਪਛਾਣ ਜਿਹੇ ਸਿਰਨਾਵਿਆਂ ਹੇਠ ਇਕੋ ਘਾਤਕ ਰੱਸੇ ਵਿਚ ਬੰਨ੍ਹੇ ਜਾ ਰਹੇ ਹਨ।

ਇਸ ਲਈ ਸਾਡੀਆਂ ਪੀੜ੍ਹੀਆਂ ਨੂੰ ਪੰਜਾਬੀ ਸੱਭਿਆਚਾਰ ਨੂੰ ਸੰਭਾਲਣ ਲਈ ਸੱਭਿਆਚਾਰ ਦੀਆਂ ਵਧੀਆ ਕਦਰਾਂ-ਕੀਮਤਾਂ ਦੇ ਖ਼ੁਦ ਧਾਰਨੀ ਬਣਨਾ ਚਾਹੀਦਾ ਹੈ। ਸਾਡੀ ਪੀੜ੍ਹੀ ਦੇ ਵਡੇਰਿਆਂ ਨੂੰ ਆਪਣੇ ਬੱਚਿਆਂ ਦੇ ਸਾਹਮਣੇ ਨੈਤਿਕ ਰਹਿਤ-ਬਹਿਤ 'ਤੇ ਆਧਾਰਿਤ ਆਪਣੀ ਜੀਵਨ ਸ਼ੈਲੀ ਦੀ ਚੰਗੀ ਮਿਸਾਲ ਕਾਇਮ ਕਰਨੀ ਚਾਹੀਦੀ ਹੈ। ਪੰਜਾਬੀ ਸੱਭਿਆਚਾਰ ਦੇ ਖਾਸੀਅਤਾਂ ਭਰੇ ਲਹੂ-ਮਾਸ ਦੇ ਰਿਸ਼ਤਿਆਂ ਜਿਵੇਂ ਕਿ ਮਾਂ-ਪਿਓ, ਤਾਏ-ਤਾਈਆਂ, ਚਾਚੇ-ਚਾਚੀਆਂ, ਮਾਮੇ-ਮਾਮੀਆਂ, ਮਾਸੀਆਂ-ਮਾਸੜ, ਭੂਆ-ਫੁੱਫੜ, ਭੈਣ-ਭਰਾਵਾਂ ਤੇ ਭਾਬੀਆਂ ਦੀ ਨਿੱਘੀ ਤੇ ਮੋਹ ਭਰੀ ਸਾਂਝ ਨਹੀਂ ਛੱਡਣੀ ਚਾਹੀਦੀ।

ਅਫ਼ਸੋਸ ਦੀ ਗੱਲ ਹੈ ਕਿ ਹੁਣ ਰਿਸ਼ਤੇ ਤਿੜਕਦੇ-ਤਿੜਕਦੇ ਟੁੱਟਦੇ ਜਾ ਰਹੇ ਹਨ। ਮਿਸਾਲ ਵਜੋਂ ਜਿਸ ਤਰ੍ਹਾਂ ਕਿ ਹੁਣ ਹੋ ਰਿਹਾ ਹੈ ਕਿ ਭੂਆ ਨੂੰ ਮਿਲਣ ਜਾਣ ਦੀ ਬਜਾਏ ਮੋਬਾਈਲ ਟੈਲੀਫੋਨ 'ਤੇ ਹੀ ਆਪਾਂ 'ਮੱਥਾ ਟੇਕਦਾ ਹਾਂ' ਕਹਿ ਕੇ ਬੁੱਤਾ ਸਾਰ ਲੈਂਦੇ ਹਾਂ। ਅੱਗੋਂ ਭੂਆ ਨੂੰ ਵੀ ਅਸੀਸ ਦੇਣੀ ਨਹੀਂ ਆਉਂਦੀ ਹੁੰਦੀ ਤੇ ਉਹ ਵੀ ਅੰਗਰੇਜ਼ੀ ਵਿਚ ਗੌਡ ਬਲੈੱਸ ਯੂ ਕਹਿ ਕੇ ਡੰਗ ਟਪਾ ਲੈਂਦੀ ਹੈ। ਕਈ ਵਾਰ ਤਾਂ ਭਤੀਜਾ ਕਾਹਲੀ ਦਾ ਮਾਰਿਆ ਬੱਸ ਸਟੈਂਡ ਤੋਂ ਹੀ ਕਹਿ ਰਿਹਾ ਹੁੰਦਾ ਹੈ ਕਿ ਭੂਆ ਜੀ ਮੈਂ ਅਗਲੀ ਵਾਰੀ ਆਊਂਗਾ। ਅੱਗੋਂ ਭੂਆ ਵੀ ਇਹੋ ਜਿਹਾ ਹੀ ਨਿਉਂਦਾ ਦਿੰਦੀ ਹੈ ਕਿ ਹਾਂ ਪੁੱਤਰ ਆਉਣ ਤੋਂ ਪਹਿਲਾਂ ਟੈਲੀਫੋਨ ਜ਼ਰੂਰ ਕਰ ਲਵੀਂ। ਸੋ ਇਸ ਵਿਸ਼ੇ ਨੂੰ ਸੰਕੋਚਣ ਲਈ ਕਿ ਕੀ ਪੁਰਾਣੇ ਸੱਭਿਆਚਾਰ ਦੀ ਗੱਲ ਕਰਨਾ ਤੇ ਉਸ ਦੀ ਅਣਹੋਂਦ ਬਾਰੇ ਝੋਰਾ ਕਰਨਾ ਵਾਜਬ ਹੈ ਕਿ ਨਹੀਂ?

ਬਸ ਇਹ ਹੀ ਕਿਹਾ ਜਾ ਸਕਦਾ ਹੈ ਕਿ ਵਿਚਾਰ ਕੇ ਵੇਖ ਲਵੋ ਕਿ ਕਿਸੇ ਵੀ ਪੰਜਾਬੀ ਦੇ ਜੀਵਨ ਵਿਚ ਪੰਜਾਬੀ ਸੱਭਿਆਚਾਰ ਦੀ ਗੂੜ੍ਹੀ ਰੰਗਤ ਹੁੰਦੀ ਸੀ। ਸਾਡੇ ਸਮਾਜ ਦੀ ਸਮੁੱਚੀ ਪੰਜਾਬੀਅਤ ਬਹੁਤ ਹੀ ਮੋਹ-ਪਿਆਰ ਵਾਲੇ ਭਾਈਚਾਰਕ ਸਮਾਜਿਕ ਮਾਹੌਲ ਵਿਚ ਖਾਉ ਮਨ ਭਾਉਂਦਾ ਤੇ ਪਹਿਨੋ ਜੱਗ ਭਾਉਂਦਾ ਦੀ ਜੀਵਨ ਸ਼ੈਲੀ ਅਨੁਸਾਰ ਜੀਵਨ ਨਿਰਬਾਹ ਕਰਦੀ ਸੀ। ਇਹ ਆਪਣੀ ਵਧੀਆ ਜੀਵਨ ਸ਼ੈਲੀ ਲਈ ਸਾਨੂੰ ਆਪਣੀ ਵਿਰਾਸਤੀ ਤਹਿਜ਼ੀਬ ਦੀ ਤਮੀਜ਼ ਹੋਣੀ ਲਾਜ਼ਮੀ ਹੈ।

### ਤੀਜੀ ਸਾਕਾਚਾਰੀ

ਸ਼ੁਰੂ ਤੋਂ ਹੀ ਸਮਾਜ ਵਿਚ ਰਹਿੰਦੇ ਬੰਦਿਆਂ ਦੀ ਸਾਂਝ ਦੇ ਰਿਸ਼ਤੇ ਦੀ ਇਕ ਤੀਸਰੀ ਸਾਕਾਚਾਰੀ ਹਮੇਸ਼ਾਂ ਹੀ ਰਹੀ ਹੈ। ਇਸ ਸਾਕਾਚਾਰੀ ਜਾਂ ਸਕੀਰੀ ਨੂੰ ਯਾਰੀ-ਦੋਸਤੀ ਦਾ ਨਾਮ ਦਿੱਤਾ ਗਿਆ ਹੈ। ਇਹ ਸਕੀਰੀ ਖ਼ੂਨ ਦੇ ਰਿਸ਼ਤਿਆਂ ਤੋਂ ਬੇਸ਼ੱਕ ਬਾਹਰ ਹੁੰਦੀ ਹੈ। ਪਰ ਇਸ ਦਾ ਮੋਹ ਤੇ ਨਿੱਘ ਕਿਸੇ ਰਿਸ਼ਤੇਦਾਰੀ ਤੋਂ ਘੱਟ ਨਹੀਂ ਹੁੰਦਾ। ਸਗੋਂ ਭਰਾਵਾਂ ਨਾਲ ਤਾਂ ਅਕਸਰ ਵੰਡੀਆਂ ਦੇ ਰੌਲੇ ਪੈਂਦੇ ਰਹੇ ਹਨ; ਪਰ ਦੋਸਤੀ ਵਿਚ ਅਜਿਹੇ ਕੋਈ ਤਕਾਜ਼ੇ-ਤਨਾਜ਼ੇ ਨਹੀਂ ਹੁੰਦੇ। ਇਸ ਲਈ ਹੀ 'ਯਾਰਾਂ ਨਾਲ ਬਹਾਰਾਂ' ਦੀ ਕਹਾਵਤ ਦੁਨੀਆਂ ਵਿਚ ਮਕਬੂਲ ਹੋਈ ਹੈ। ਇਹ ਵੀ ਅਕਸਰ ਦੇਖਣ ਵਿਚ ਆਉਂਦਾ ਹੈ ਕਿ ਬਚਪਨ ਦੇ ਸਾਥੀਆਂ ਨਾਲ ਸਮੇਂ ਦੇ ਗੁਜ਼ਰਨ ਨਾਲ ਨੇੜਤਾ ਵਧਦੀ ਜਾਂਦੀ ਹੈ। ਜਦੋਂ ਕਿ ਭਰਾਵਾਂ ਨਾਲ ਵਧਦੀ ਉਮਰ ਤੇ ਵਧਦੀ ਕਬੀਲਦਾਰੀ ਦੇ ਕਾਰਨ ਪਿਆਰ ਘਟਦਾ ਜਾਂਦਾ ਹੈ।

ਇਸ ਤੀਜੀ ਸਮਾਜਿਕ ਸਾਕਾਚਾਰੀ ਦੀਆਂ ਵੀ ਦੋ ਸਿਮਤਾਂ ਅਰਥਾਤ ਇਕ ਚੰਗੀ ਸੰਗਤ ਤੇ ਦੂਜੀ ਮਾੜੀ ਸੋਹਬਤ ਰਹੀਆਂ ਹਨ। ਬਚਪਨ ਤੋਂ ਚਲਦੇ ਆ ਰਹੇ ਸਾਥੀਆਂ ਨੂੰ ਲੰਗੋਟੀਏ ਯਾਰਾਂ ਦੀ ਉਪਾਧੀ-ਉਪਮਾ ਦਿੱਤੀ ਜਾਂਦੀ ਹੈ। ਜਿਸ ਦਾ ਭਾਵ ਇਹ ਹੈ ਕਿ ਬਚਪਨ ਵਿਚ ਜਦੋਂ ਕੱਛ-ਲੰਗੋਟੀ ਪਹਿਨਣ ਦੀ ਉਮਰ ਹੁੰਦੀ ਸੀ; ਜਿਹੜੇ ਦੋਸਤ ਉਸ ਸਮੇਂ ਤੋਂ ਦੁੱਖ-ਸੁੱਖ ਵਿਚ ਨਿਭਦੇ ਆ ਰਹੇ ਹੋਣ; ਉਨ੍ਹਾਂ ਨੂੰ ਪੱਕੇ ਲੰਗੋਟੀਏ ਯਾਰ ਕਿਹਾ ਜਾਂਦਾ ਹੈ। ਅਜਿਹੇ ਯਾਰਾਂ ਲਈ ਹੀ ਸ਼ਾਇਦ 'ਯਾਰੀ ਜੱਟ ਦੀ ਤੂਤ ਦਾ ਮੋਛਾ' ਜਿਹਾ ਪੰਜਾਬੀ ਦਾ ਅਖਾਣ ਬਣਿਆ ਹੋਵੇਗਾ।

ਦੂਜੇ ਪਾਸੇ ਮਾੜੀ ਸੋਹਬਤ ਦੇ ਸਾਥੀਆਂ ਨੂੰ ਚੰਡਾਲ ਚੌਕੜੀ ਜਾਂ ਚੋਰਾਂ-ਯਾਰਾਂ ਦੀ ਜੁੰਡਲੀ ਵਰਗਾ ਬਦਨੁਮਾ ਜਿਹਾ ਨਾਮ ਦਿੱਤਾ ਜਾਂਦਾ ਹੈ। ਇਸ ਚੰਡਾਲ ਚੌਕੜੀ ਦਾ ਇਕ ਹੋਰ ਮਾੜਾ ਰੂਪ ਧੜੇਬੰਦੀ ਵਜੋਂ ਦੇਖਣ ਨੂੰ ਮਿਲਦਾ ਹੈ। ਇਸ ਤਰ੍ਹਾਂ ਦੇ ਦੋਸਤਾਂ ਦੀ ਵੈਲੀ-ਬਦਮਾਸ਼ ਮਾਨਸਿਕਤਾ ਦੀ ਤਰਜਮਾਨੀ 'ਫੱਤੋ ਦੇ ਭੈੜੇ-ਭੈੜੇ ਯਾਰ' ਜਿਹਾ ਪੰਜਾਬੀ ਅਖਾਣ ਕਰਦਾ ਹੈ। ਸਮਾਜ ਵਿਚ ਯਾਰੀ-ਦੋਸਤੀ ਦਾ ਰੂਪ ਮਰਦ ਤੇ ਔਰਤ ਦੇ ਪਿਆਰ ਵਿਚ ਵੀ ਪ੍ਰਗਟ ਹੁੰਦਾ ਰਿਹਾ ਹੈ। ਪਰ ਇਸ ਰੂਪ ਦੇ ਚੰਗੇ ਨਜ਼ਾਰੇ ਤਾਂ ਕਦੇ-ਕਦਾਈਂ ਹੀ ਦਿਸੇ ਹਨ। ਇਸ ਲਈ ਇਸ ਨੂੰ ਚੋਰੀ-ਯਾਰੀ ਦੀ ਸੰਘਿਆ ਵੀ ਦਿੱਤੀ ਜਾਂਦੀ ਰਹੀ ਹੈ। ਇਸ ਲਈ ਹੀ ਪੰਜਾਬੀ ਦਾ ਪ੍ਰਸਿੱਧ ਅਖਾਣ ਹੈ 'ਚੋਰੀ, ਯਾਰੀ ਤੇ ਚਾਕਰੀ ਬਾਝ ਵਸੀਲੇ ਨਾਂਹ'। ਔਰਤ ਤੇ ਮਰਦ ਦੇ ਅਜਿਹੇ ਚੋਰੀ-ਯਾਰੀ ਦੇ ਪਿਆਰ ਸਬੰਧਾਂ ਨੂੰ ਪੰਜਾਬੀ ਸਮਾਜ ਨੇ ਕਦੇ ਬਹੁਤਾ ਨਹੀਂ ਕਬੂਲ ਕੀਤਾ। ਜਿਸ ਕਾਰਨ ਅਜਿਹੇ ਸਬੰਧਾਂ ਦੇ ਪੁਆੜਿਆਂ ਦੇ ਮਾੜੇ ਨਤੀਜੇ ਅਕਸਰ ਸਾਡੇ ਸਮਾਜਿਕ ਜੀਵਨ ਦੇ ਅਕਸ ਨੂੰ ਧੁੰਦਲਾਂਦੇ ਰਹੇ ਹਨ। ਸਮਾਜ ਵੱਲੋਂ ਅਜਿਹੇ ਗ਼ੈਰ ਮਾਨਤਾ ਪ੍ਰਾਪਤ ਰਿਸ਼ਤੇ ਜੁੜਦੇ ਤਾਂ

ਘੱਟ ਹਨ ਪਰ ਟੁੱਟਦੇ ਬਹੁਤੇ ਹਨ। ਇਸ ਲਈ ਹੀ ਤਾਂ ਕਿਹਾ ਜਾਂਦਾ ਹੈ ਕਿ 'ਲੱਗਦੀ ਕਿਸੇ ਨੇ ਨਾ ਵੇਖੀ ਤੇ ਟੁੱਟਦੀ ਨੂੰ ਜੱਗ ਜਾਣਦਾ।'

ਪਰ ਕੁੱਝ ਵੀ ਹੋਵੇ ਯਾਰੀ-ਦੋਸਤੀ ਬੰਦੇ ਦੀ ਬੁਨਿਆਦੀ ਲੋੜ ਹੈ। ਜੋ ਮਨ ਦੀ ਗੱਲ ਭਰਾਵਾਂ ਤੇ ਭੈਣਾਂ ਨਾਲ ਨਹੀਂ ਕੀਤੀ ਜਾ ਸਕਦੀ; ਉਹ ਦੋਸਤਾਂ-ਮਿੱਤਰਾਂ ਨਾਲ ਸਾਂਝੀ ਕੀਤੀ ਜਾ ਸਕਦੀ ਹੈ। ਇਕ ਦੂਜੇ ਦੀ ਮਾਨਸਿਕ ਅਵਸਥਾ ਸਮਝਣਾ ਤੇ ਸਹਾਇਤਾ ਕਰਨਾ ਯਾਰੀ-ਦੋਸਤੀ ਦਾ ਵਧੀਆ ਨੇਮ ਤੇ ਕਰਮ ਹੈ।

ਮੁੱਕਦੀ ਗੱਲ! ਜਦੋਂ ਸਮਾਜ ਨੇ ਆਰਥਿਕ ਪੱਖੋਂ ਭੇਡਾਂ, ਬੱਕਰੀਆਂ ਤੇ ਪਸ਼ੂ ਪਾਲਣ ਤੋਂ ਸ਼ੁਰੂ ਕਰ ਕੇ ਕ੍ਰਿਸਾਣੀ ਜਾਂ ਵਣਜ-ਵਪਾਰ ਦਾ ਢਾਂਚਾ ਬਣਿਆ ਹੋਵੇਗਾ ਤਾਂ ਉਦੋਂ ਹਰ ਅਰਥਾਚਾਰੇ ਦੀ ਵਿਵਸਥਾ ਵਿਚ ਸੰਗੀ-ਸਾਥੀਆਂ ਦੀ ਲੋੜ ਪਈ ਹੋਵੇ ਗੀ। ਕ੍ਰਿਸਾਣੀ ਲਈ ਦਾਤਰੀ-ਰੰਬੇ ਤੋਂ ਲੈ ਕੇ ਗੱਡੇ-ਟਰੈਕਟਰ ਦੀ ਜ਼ਰੂਰਤ ਪੈਂਦੀ ਹੈ। ਜਿਸ ਨੂੰ ਕ੍ਰਿਸਾਣ ਭਾਈਚਾਰੇ ਦੇ ਸਾਥੀ ਹੀ ਪੂਰਾ ਕਰਦੇ ਹਨ। ਇਸ ਤਰ੍ਹਾਂ ਹੀ ਤਜਾਰਤੀ ਕਾਫਲਿਆਂ ਵਿਚ ਚੱਲਦੇ ਹੋਏ ਵਪਾਰੀਆਂ ਨੂੰ ਠੱਗਾਂ, ਚੋਰਾਂ ਤੇ ਡਾਕੂਆ ਤੋਂ ਬਚਣ ਲਈ ਅੱਜ ਵੀ ਯਾਰਾਂ-ਦੋਸਤਾਂ ਦੇ ਸਾਥ ਦੀ ਲੋੜ ਪੈਂਦੀ ਹੈ।

ਦੂਜਾ ਭਾਈਚਾਰਾ ਸਹੁਰਿਆਂ ਦੇ ਰਿਸ਼ਤੇ-

ਹਰ ਬੰਦੇ ਦੇ ਦੋ ਜਨਮਜਾਤ ਭਾਈਚਾਰੇ ਹੁੰਦੇ ਹਨ। ਪਹਿਲਾਂ ਦਾਦਕੇ-ਨਾਨਕੇ ਤੇ ਦੂਜੇ ਸਹੁਰੇ ਪਰਿਵਾਰ ਦੇ ਰਿਸ਼ਤੇ ਮਨੁੱਖੀ ਭਾਈਚਾਰੇ ਵਿਚ ਬੜੇ ਅਹਿਮ ਹੁੰਦੇ ਹਨ। ਇਹ ਰਿਸ਼ਤੇ ਮੰਨਿਆ ਜਾਂਦਾ ਹੈ ਕਿ ਧੁਰ ਸੰਜੋਗਾਂ ਨਾਲ ਹੀ ਬਣਦੇ ਹਨ। ਇਨ੍ਹਾਂ ਰਿਸ਼ਤਿਆਂ ਵਿਚ ਮੇਰਾ ਸਭ ਤੋਂ ਅਹਿਮ ਰਿਸ਼ਤਾ ਆਪਣੇ ਸਹੁਰਾ ਸਾਹਿਬ ਸ੍ਰ; ਗੁਰਤੇਜ ਸਿੰਘ ਸਮਾਘ ਨਾਲ ਬਣਿਆ; ਜਿਨ੍ਹਾਂ ਨੂੰ ਕਿ ਅਸੀਂ ਬਾ-ਜੀ ਕਹਿੰਦੇ ਸੀ। ਮੈਨੂੰ ਯਾਦ ਹੈ ਕਿ ਸੁਖਜੀਤ ਨਾਲ ਵਿਆਹ ਪੱਕਾ ਹੋਣ ਸਮੇਂ ਮੈਨੂੰ ਮੇਰੇ ਫੁੱਫੜ ਜੀ ਨੇ ਕਿਹਾ ਸੀ ਕਿ ਸ੍ਰ: ਗੁਰਤੇਜ ਸਿੰਘ ਬਹੁਤ ਹੀ ਵਧੀਆ ਤੇ ਮਦਦਗਾਰ ਇਨਸਾਨ ਹਨ। ਇਹ ਸਾਰੀ ਉਮਰ ਤੇਰੇ ਲਈ ਬਹੁਤ ਵੱਡੀ ਧਿਰ ਬਣਨਗੇ।

ਇਹ ਬਿਲਕੁਲ ਠੀਕ ਇਸ ਤਰ੍ਹਾਂ ਹੀ ਹੋਇਆ। ਵਿਆਹ ਤੋਂ ਤਕਰੀਬਨ 3 ਸਾਲ ਤੱਕ ਉਨ੍ਹਾਂ ਨੇ ਮੈਨੂੰ ਸਰਵਿਸ ਦੀਆਂ ਪ੍ਰੇਸ਼ਾਨੀਆਂ ਦਾ ਪਤਾ ਹੀ ਨਹੀਂ ਲੱਗਣ ਦਿੱਤਾ। ਜਦੋਂ ਕਿਤੇ ਲੋੜ ਪਈ ਉਨ੍ਹਾਂ ਨੇ ਆਪਣਾ ਰਸੂਖ ਵਰਤਦੇ ਹੋਏ ਮੇਰੀ ਮੁਸ਼ਕਿਲ ਹੱਲ ਕਰ ਦਿੱਤੀ। ਪਰ ਪ੍ਰਮਾਤਮਾ ਨੂੰ ਉਨ੍ਹਾਂ ਨਾਲ ਸਾਡਾ ਲੰਬਾ ਸਾਥ ਮਨਜ਼ੂਰ ਨਹੀਂ ਸੀ। ਉਹ ਸਿਰਫ਼ 3 ਕੁ ਸਾਲ ਹੀ ਸਾਨੂੰ ਖੁਸ਼ੀ ਤੇ ਖੁਸ਼ਹਾਲੀ ਦੇ ਭੰਗੂੜੇ ਝੁਲਾ ਕੇ ਛੋਟੇ ਬੇਟੇ ਅਮਨਬੀਰ ਦੇ ਜਨਮ ਤੋਂ ਤਕਰੀਬਨ ਕੁੱਝ ਮਹੀਨੇ ਬਾਅਦ ਹੀ ਇਸ ਜਹਾਨ ਫਾਨੀ ਨੂੰ ਅਲਵਿਦਾ ਕਹਿ ਗਏ। ਬੇਸ਼ੱਕ ਅੱਜ ਵੀ ਉਨ੍ਹਾਂ ਦਾ ਸਾਰਾ ਪਰਿਵਾਰ ਬੀ-ਜੀ ਦਰਸ਼ਨ

ਕੌਰ, ਉਨ੍ਹਾਂ ਦੇ ਬੇਟੇ ਪਰਮਿੰਦਰ ਸਿੰਘ ਤੇ ਗੁਰਜਿੰਦਰ ਸਿੰਘ ਆਪਣੇ ਪਰਿਵਾਰਾਂ ਸਮੇਤ ਹਮੇਸ਼ਾਂ ਵਾਂਗ ਸਾਡੀ ਪੁਸ਼ਤ-ਪਨਾਹੀ ਕਰ ਰਿਹਾ ਹੈ। ਇਸ ਤੋਂ ਬਾਅਦ ਵੱਡੇ ਬੇ-ਜੀ ਦਲੀਪ ਕੌਰ; ਜੋ ਕਿ ਸੁਖਜੀਤ ਦੇ ਨਾਨੀ ਜੀ ਸਨ। ਉਨ੍ਹਾਂ ਦਾ ਸਾਰੀ ਉਮਰ ਸਾਡੇ ਲਈ ਬਿਲਾ-ਨਾਗਾ ਪਾਠ ਤੇ ਅਰਦਾਸ ਕਰਨਾ ਇਕ ਅਜਿਹੀ ਮਮਤਾ ਭਰੀ ਬਖਸ਼ਿਸ਼ ਰਹੀ। ਜਿਸ ਪਿਆਰ ਭਰੀ ਰਹਿਮਤ ਦਾ ਮੁੱਲ ਹੀ ਨਹੀਂ ਚੁਕਾਇਆ ਜਾ ਸਕਦਾ। ਇਸ ਤੋਂ ਇਲਾਵਾ ਉਸ ਪਰਿਵਾਰ ਵਿਚ ਖ਼ੈਰੂ ਵਾਲੇ ਮਾਸੜ ਜੀ ਹਰਬੰਸ ਸਿੰਘ ਤੇ ਮਾਮਾ ਜੀ ਹਰਮੰਦਰ ਸਿੰਘ ਆਉਂਦੇ ਹਨ, ਜੋ ਕਿ ਜਿੰਨੀ ਦੇਰ ਉਨ੍ਹਾਂ ਦੀ ਜ਼ਿੰਦਗੀ ਰਹੀ, ਉਨੀ ਦੇਰ ਹੀ ਉਹ ਸਾਡੇ ਸਾਰੇ ਪਰਿਵਾਰ ਲਈ ਦਰਦਮੰਦ ਤੇ ਮਦਦਗਾਰ ਰਹੇ। ਹੁਣ ਵੀ ਮਾਮਾ ਪ੍ਰਿੰਸੀਪਲ ਪ੍ਰੀਤਮ ਸਿੰਘ, ਐੱਸ. ਐੱਸ. ਪੀ ਰੇਸ਼ਮ ਸਿੰਘ ਤੇ ਰਾਜਿੰਦਰ ਸਿੰਘ, ਬਲਰਾਜ ਤੇ ਰਛਪਾਲ ਸਿੰਘ ਅੱਧੇ ਬੋਲ ਬੁਲਾਏ ਪਹੁੰਚਦੇ ਹਨ। ਪਰ ਅੱਜ ਦੀਆਂ ਬਦਲਦੀਆਂ ਜਾ ਰਹੀਆਂ ਸਮਾਜਿਕ ਕਦਰਾਂ-ਕੀਮਤਾਂ ਕਰਕੇ ਇਨ੍ਹਾਂ ਰਿਸ਼ਤਿਆਂ ਦੀ ਮਿਠਾਸ ਵਿਚ ਖਟਾਸ ਤੇ ਇਥੋਂ ਤੱਕ ਕਿ ਕਿਤੇ-ਕਿਤੇ ਤਾਂ ਕੁੜੱਤਣ ਵੀ ਆਉਣੀ ਸ਼ੁਰੂ ਹੋ ਗਈ ਹੈ। ਇਸ ਸਾਰੇ ਵਰਤਾਰੇ ਨੂੰ ਹੀ ਕਲਯੁੱਗੀ ਵਰਤਾਰਾ ਕਿਹਾ ਜਾਂਦਾ ਹੈ।

### ਤੀਜਾ ਭਾਈਚਾਰਾ

ਪਰ ਸਮਾਜ ਵਿਚ ਰਹਿੰਦੇ ਮਨੁੱਖ ਦਾ ਇਕ ਤੀਜਾ ਭਾਈਚਾਰਾ ਉਹ ਹੁੰਦਾ ਹੈ; ਜਿਹੜਾ ਕਿ ਉਸ ਦੇ ਸੱਜਣ-ਮਿੱਤਰਾਂ ਦਾ ਹੁੰਦਾ ਹੈ। ਕਹਿੰਦੇ ਹਨ ਕਿ ਬੰਦਾ ਉਹ ਹੀ ਵਧੀਆ ਮੰਨਿਆ ਜਾਂਦਾ ਹੈ ਕਿ ਜਿਸ ਦੇ ਚਾਰ ਸੱਜਣ-ਮਿੱਤਰ ਹੋਣ। ਜ਼ਿੰਦਗੀ ਵਿਚ ਬੰਦੇ ਨੇ ਆਪਣੇ ਦਾਦਕੇ-ਨਾਨਕੇ ਤੇ ਸਹੁਰੇ ਭਾਈਚਾਰੇ ਤੋਂ ਬਿਨਾਂ ਇਕ ਤੀਜਾ ਭਾਈਚਾਰਾ ਸਮਾਜ ਤੇ ਖਾਸ ਤੌਰ 'ਤੇ ਨੌਕਰੀ ਪੇਸ਼ੇ ਵਿਚ ਬਣਾਇਆ ਹੁੰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਨੇਕ ਸੀਰਤ ਤੇ ਲੋਕ ਭਲਾਈ ਕਰਨ ਵਾਲੇ ਬੰਦਿਆਂ ਨੇ ਵਧੀਆ ਤੇ ਨੇਕ ਯਾਰ-ਦੋਸਤ ਹੀ ਕਮਾਏ ਹੁੰਦੇ ਹਨ। ਸਮਾਜ ਵਿਚ ਅਕਸਰ ਅਜਿਹੇ ਕਾਮਯਾਬ ਬੰਦੇ ਮਿਲਦੇ ਹਨ ਜਿਨ੍ਹਾਂ ਨੇ ਸਾਰੀ ਉਮਰ ਦੋਸਤੀ ਹੀ ਨਿਭਾਈ ਹੁੰਦੀ ਹੈ ਤੇ ਚੰਗੇ ਦੋਸਤ ਕਮਾਏ ਹੁੰਦੇ ਹਨ।

ਅੱਜ ਕੱਲ੍ਹ ਆਮ ਕਿਹਾ ਜਾਂਦਾ ਹੈ ਕਿ ਦੋਸਤੀ ਦਾ ਤੀਜਾ ਭਾਈਚਾਰਾ ਬਾਕੀ ਰਿਸ਼ਤਿਆਂ ਦੇ ਭਾਈਚਾਰੇ ਨਾਲੋਂ ਜ਼ਿਆਦਾ ਨਿਭਣ ਵਾਲਾ ਸਾਬਤ ਹੋ ਰਿਹਾ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਦੋਸਤੀ ਵਿਚ ਰਿਸ਼ਤਿਆਂ ਵਾਲੀਆਂ ਗਰਜ਼ਾਂ ਤੇ ਪਾਬੰਦੀਆਂ ਨਹੀਂ ਹੁੰਦੀਆਂ। ਰਿਸ਼ਤਿਆਂ ਵਿਚ ਤਾਂ ਲਾਜ਼ਮੀ ਹੈ ਕਿ ਜਾਇਦਾਦ, ਵੰਡਾਂ ਤੇ ਹੋਰ ਮਨ-ਮੁਟਾਵ ਆੜ੍ਹੇ ਆ ਜਾਂਦੇ ਹਨ। ਦੋਸਤੀ ਵਿਚ ਮਨ-ਮੁਟਾਵ ਤਾਂ ਆ ਸਕਦੇ ਹਨ; ਪਰ ਜਾਇਦਾਦ ਤੇ ਵੰਡ ਦਾ ਮਸਲਾ ਬਹੁਤ ਘੱਟ ਸਾਹਮਣੇ ਆਉਂਦਾ ਹੈ।

ਖਾਸ ਤੌਰ 'ਤੇ ਨੌਕਰੀ-ਪੇਸ਼ੇ ਵਿਚ ਇਕ ਇਹੋ ਜਿਹਾ ਭਾਈਚਾਰਾ ਬਣਦਾ ਹੈ; ਜਿਸ ਵਿਚ ਜ਼ਾਤ-ਪਾਤ ਜਾਂ ਊਚ-ਨੀਚ ਦਾ ਜ਼ਿਆਦਾ ਪ੍ਰਭਾਵ ਨਹੀਂ ਹੁੰਦਾ। ਜ਼ਿੰਦਗੀ ਦਾ ਇਕ ਲੰਬਾ ਅਰਸਾ ਤਕਰੀਬਨ 30-35 ਸਾਲ ਇਕੱਠੇ ਬਿਤਾਉਂਦਿਆਂ ਅਕਸਰ ਆਪਸੀ ਪਿਆਰ-ਮੁਹੱਬਤ ਇੰਨੀ ਵਧ ਜਾਂਦੀ ਹੈ ਕਿ ਤੁਹਾਡੇ ਬੱਚਿਆਂ ਤੱਕ ਵੀ ਅੱਗੇ ਤੁਹਾਡ ਵੱਲੋਂ ਬਣਾਏ ਦੋਸਤੀ ਦੇ ਰਿਸ਼ਤੇ ਨੂੰ ਅੱਗੇ ਤੋਰਦੇ ਹਨ। ਬੇਸ਼ੱਕ ਨੌਕਰੀ-ਪੇਸ਼ੇ ਵਿਚ ਵੀ ਕਿਤੇ-ਕਿਤੇ ਨਿਯੁਕਤੀਆਂ ਤੇ ਤਰੱਕੀਆਂ ਦੇ ਮਸਲੇ ਮਨਾਂ ਵਿਚ ਈਰਖਾ ਤੇ ਦਵੇਸ਼ ਪੈਦਾ ਕਰ ਦਿੰਦੇ ਹਨ। ਪਰ ਇਹ ਚਿਰ ਸਥਾਈ ਨਹੀਂ ਹੁੰਦੇ। ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਅਜੋਕੇ ਸਮਾਜ ਵਿਚ ਸੱਜਣਾਂ-ਮਿੱਤਰਾਂ ਤੇ ਸਨੇਹੀਆਂ ਦਾ ਇਹ ਤੀਜਾ ਭਾਈਚਾਰਕ ਰਿਸ਼ਤਾ ਨਾਨਕੇ-ਦਾਦਕੇ ਤੇ ਸਹੁਰੇ ਪਰਿਵਾਰ ਦੇ ਰਿਸ਼ਤਿਆਂ ਨਾਲੋਂ ਵੀ ਜ਼ਿਆਦਾ ਨੇੜਤਾ ਤੇ ਪਕਿਆਈ ਦਾ ਹੁੰਦਾ ਹੈ।

ਮੈਨੂੰ ਆਪਣੇ ਜੀਵਨ ਵਿਚ ਕਿੰਨੇ ਹੀ ਸੱਜਣ-ਸੁਨੇਹੀਆਂ ਦੇ ਪਿਆਰ ਤੇ ਸ਼ੁੱਭ ਇਛਾਵਾਂ ਦਾ ਅਹਿਸਾਸ ਹੈ; ਜੋ ਕਿ ਹੁਣ ਤੱਕ ਵੀ ਨਿਭ ਰਿਹਾ ਹੈ। ਰੱਬੀ ਰਜ਼ਾ ਵਿਚ ਕੁੱਝ ਮਿੱਤਰ ਸ੍ਰ: ਅਜੀਤ ਸਿੰਘ ਡੀ.ਆਈ.ਜੀ., ਭਾਈ ਸ਼ਮਿੰਦਰ ਸਿੰਘ ਐੱਮ.ਪੀ., ਸ੍ਰ: ਸੁਰਜੀਤ ਸਿੰਘ ਆਈ.ਏ.ਐੱਸ., ਸ੍ਰ: ਗੁਰਬਖਸ਼ ਸਿੰਘ ਗੋਸਲ ਆਈ.ਏ.ਐੱਸ., ਛੋਟਾ ਵੀਰ ਨਿਰਮਲ ਸਿੰਘ ਟਿਵਾਣਾ, ਵੀਰ ਕ੍ਰਿਸ਼ਨ ਚੰਦ ਪਟਵਾਰੀ, ਬਾਈ ਭਾਗ ਸਿੰਘ ਤੇ ਗੁਰਬਖਸ਼ ਸਿੰਘ ਅਜਿਹੇ ਸੱਜਣ-ਸਨੇਹੀ ਸਨ; ਜਿਨ੍ਹਾਂ ਨੂੰ ਯਾਦ ਕਰਕੇ ਮਨ ਭਰ ਆਉਂਦਾ ਹੈ। ਇਹ ਵੀਰ ਮੇਰੇ ਬੱਚਿਆਂ ਲਈ ਚਾਚੇ-ਤਾਏ ਹੀ ਬਣ ਗਏ ਹਨ। ਮੈਨੂੰ ਹਮੇਸ਼ਾਂ ਹੀ ਇਕ ਬਹੁਤ ਹੀ ਨੇਕ ਦਿਲ ਸਾਡੇ ਬਜ਼ੁਰਗ ਬਾਪੂ ਜੀ ਨਾਜ਼ਰ ਸਿੰਘ ਮੋਗੇ ਵਾਲੇ ਦੀ ਯਾਦ ਆਉਂਦੀ ਹੈ; ਜੋ ਮੇਰੇ ਪੜਦਾਦਾ ਜੀ ਦੀ ਸੇਵਾ ਵਿਚ ਰਹੇ। ਪਰ ਜਦੋਂ ਮੈਂ ਫਿਰੋਜ਼ਪੁਰ ਡੀ.ਸੀ. ਬਣਿਆ ਤਾਂ ਮੈਨੂੰ ਯਾਦ ਹੈ ਕਿ ਉਹ ਅਕਸਰ ਟੈਲੀਫੋਨ ਕਰਕੇ ਮੈਨੂੰ ਮੇਰੇ ਬਜ਼ੁਰਗਾਂ ਦੀਆਂ ਸਮਾਜ ਸੇਵਾ ਦੀਆਂ ਖਾਨਦਾਨੀ ਰਵਾਇਤਾਂ ਬਾਰੇ ਦੱਸਦੇ ਰਹਿੰਦੇ ਸਨ।

ਇਸ ਤਰ੍ਹਾਂ ਹੀ ਮੈਨੂੰ ਆਪਣੇ ਵੀਰ ਸੁਰਜੀਤ ਸਿੰਘ ਰਾਜਪੂਤ ਦੇ ਪਿਤਾ ਜੀ ਦੀ ਯਾਦ ਹਮੇਸ਼ਾਂ ਰਹਿੰਦੀ ਹੈ ਕਿ ਉਹ ਕਿੰਨੇ ਵਧੀਆ ਇਨਸਾਨ ਸਨ। ਜਦੋਂ ਮੈਂ ਅੰਮ੍ਰਿਤਸਰ ਕਾਰਪੋਰੇਸ਼ਨ ਦਾ ਕਮਿਸ਼ਨਰ ਸੀ ਤਾਂ ਉਹ ਅਕਸਰ ਮੇਰੇ ਕੋਲ ਸਿਰਫ਼ ਅਸੀਸ ਦੇਣ ਮਾਤਰ ਹੀ ਆਉਂਦੇ ਸਨ। ਇਕ ਦਿਨ ਮੈਂ ਦਫ਼ਤਰ ਵਿਚ ਲੰਚ ਟਾਈਮ ਵੇਲੇ ਦੀਵਾਨ 'ਤੇ ਲੇਟਿਆ ਹੋਇਆ ਸੀ ਤਾਂ ਬਾਪੂ ਜੀ ਆਏ। ਉਹ ਫਿਕਰਮੰਦ ਜਿਹੇ ਹੋ ਕੇ ਪੁੱਛਣ ਲੱਗੇ ਕਿ ਬੇਟਾ ਕੀ ਗੱਲ ਹੈ ਲੰਮੇ ਕਿਉਂ ਪਏ ਹੋ? ਮੈਂ ਹਾਸੇ ਨਾਲ ਜਵਾਬ ਦਿੱਤਾ ਕਿ ਬਾਪੂ ਜੀ ਮੈਂ ਥੋੜ੍ਹਾ ਜਿਹਾ ਥੱਕ ਗਿਆ ਹਾਂ। ਵੀਰੋ! ਸਮਝ ਕੇ ਵੇਖਿਓ! ਬਾਪੂ ਜੀ ਤੁਰੰਤ ਮੇਰੇ ਵੱਲ ਨੂੰ ਵਧੇ ਤੇ ਕਹਿਣ ਲੱਗੇ ਕਿ ਲੈ ਬੇਟਾ! ਮੈਂ ਤੈਨੂੰ ਘੁੱਟ ਦਿੰਦਾ ਹਾਂ। ਉਸ ਵੇਲੇ

ਉਨ੍ਹਾਂ ਦੀ ਉਮਰ ਤਕਰੀਬਨ 80 ਸਾਲ ਸੀ ਤੇ ਮੇਰੇ ਨਾਲ ਰਿਸ਼ਤਾ 'ਬਾਪੂ ਜੀ' ਦਾ ਸੀ। ਸੋ ਇਹ ਤੀਜੇ ਰਿਸ਼ਤੇ ਦੇ ਸੱਜਣ-ਸਨੇਹੀਆਂ ਦੇ ਪਿਆਰ ਦੀ ਇੰਤਹਾ ਦੀ ਮਿਸਾਲ ਹੈ। ਇਸ ਤਰਾਂ ਦੀ ਮੇਰੇ ਜੀਵਨ ਵਿਚ ਇਕ ਮਿਸਾਲ ਛੋਟੇ ਵੀਰ ਇਕਬਾਲ ਸਿੰਘ ਸਿੱਧੂ ਆਈ.ਏ.ਐੱਸ. ਦੀ ਭਰਾਵਾਂ ਦੀ ਥਾਂ ਤੇ ਹੈ ਅਤੇ ਉਸ ਦੇ ਪਿਤਾ ਸ੍ਰ. ਦਲੀਪ ਸਿੰਘ ਜੀ ਦੀ ਮਿਸਾਲ ਬਤੌਰ ਪਿਤਾ ਪਿਆਰ ਦੇ ਹੈ। ਦੋਸਤਾਂ ਵਿਚ ਭਗਤਰਾਮ, ਜੰਗ ਬਹਾਦਰ ਗੋਇਲ ਮਹਿਤਾਬ ਸਿੰਘ, ਸ੍ਰ. ਰਮੇਸ਼ਇੰਦਰ ਸਿੰਘ, ਸ੍ਰ ਜੈ ਸਿੰਘ ਗਿੱਲ, ਸ੍ਰ. ਰਾਜਦੀਪ ਸਿੰਘ ਗਿੱਲ ਜਾਂ ਜਸਟਿਸ ਇਕਬਾਲ ਸਿੰਘ ਤੇ ਜਸਟਿਸ ਨਾਰੰਗ ਕਿਸ ਦਾ ਨਾਮ ਲਵਾਂ ਤੇ ਕਿਸ ਦਾ ਛੱਡਾਂ?

ਜਦੋਂ ਕਿਤੇ ਨੌਕਰੀ-ਪੇਸ਼ੇ ਦੀ ਸ਼ੁਰੂਆਤ ਹੋਈ ਤਾਂ ਨੌਕਰੀ ਕਰਦੇ ਲੋਕਾਂ ਦਾ ਇਕ ਨਵਾਂ ਜਿਹਾ ਭਾਈਚਾਰਾ ਉੱਭਰਿਆ। ਜਿਸ ਵਿਚ ਜਾਤ-ਪਾਤ ਤੇ ਊਚ-ਨੀਚ ਦੀ ਭਾਵਨਾ ਬੇਸ਼ੱਕ ਇਨਸਾਨੀ ਮਾਨਸਿਕਤਾ ਵਜੋਂ ਤਾਂ ਹਮੇਸ਼ਾਂ ਦਿਸਦੀ ਰਹੀ ਹੈ। ਪਰ ਜ਼ਾਹਿਰਾ ਤੌਰ 'ਤੇ ਸਮਾਜ ਦੀ ਇਹ ਕੁਰੀਤੀ ਨੌਕਰੀ-ਪੇਸ਼ਾ ਲੋਕਾਂ ਦੇ ਆਪਸੀ ਦਫ਼ਤਰੀ ਸਬੰਧਾਂ ਤੇ ਮਿਲਵਰਤਣ 'ਤੇ ਕਦੇ ਹਾਵੀ ਨਹੀਂ ਹੋ ਸਕੀ। ਸਗੋਂ ਮੇਰਾ ਤਾਂ 35 ਕੁ ਸਾਲ ਦਾ ਨੌਕਰੀ ਦਾ ਨਿਜੀ ਤਜਰਬਾ ਇਹ ਹੈ ਕਿ ਖ਼ੂਨ ਦੇ ਰਿਸ਼ਤੇ ਦੇ ਭਾਈਚਾਰੇ ਨਾਲੋਂ ਸਰਵਿਸ ਦੇ ਦੌਰਾਨ ਮਿਲੇ ਪ੍ਰੋ: ਗੁਰਚਰਨ ਸਿੰਘ ਛੀਨਾ ਤੇ ਭਗਤ ਰਾਮ ਵਰਗੇ ਵੀਰਾਂ-ਭਰਾਵਾਂ ਦਾ ਭਾਈਚਾਰਾ ਕਿਤੇ ਵੱਧ ਸਹਾਈ ਹੋਇਆ ਹੈ। ਈਰਖਾ ਦੇ ਵੱਸ ਆਪਣੇ ਸਕਿਆਂ ਨੂੰ ਤਾਂ ਪਰਿਵਾਰ ਦੇ ਵਿਚੋਂ ਬਣੇ ਅਫ਼ਸਰ ਦੀ ਪੁਜੀਸ਼ਨ ਦਾ ਅਕਸਰ ਕਸ਼ਟ ਹੁੰਦਾ ਰਹਿੰਦਾ ਹੈ, ਪਰ ਸਰਵਿਸ ਦੇ ਸਮੇਂ ਤੋਂ ਲੈ ਕੇ ਅਤੇ ਉਸ ਤੋਂ ਬਾਅਦ ਸਮਾਜਿਕ ਤੌਰ 'ਤੇ ਸੱਤ-ਬੇਗਾਨੇ ਕਹਾਏ ਜਾਣ ਵਾਲੇ ਅਫ਼ਸਰ ਵੀਰ ਤੇ ਭੈਣਾਂ ਲੋੜ ਪੈਣ 'ਤੇ ਹਮੇਸ਼ਾਂ ਚੱਟਾਨ ਬਣ ਕੇ ਸਾਥ ਨਿਭਾਉਂਦੇ ਹਨ।

ਇਕ ਵਾਰ ਜਦੋਂ ਮੈਂ ਰੋਪੜ ਡਿਪਟੀ ਕਮਿਸ਼ਨਰ ਲੱਗਾ ਤਾਂ ਮੇਰੇ ਪਾਪਾ ਜੀ ਮੈਨੂੰ ਮਿਲਣ ਲਈ ਆਏ। ਉਦੋਂ ਉਨ੍ਹਾਂ ਨੇ ਮੈਨੂੰ ਪੁੱਛਿਆ ਕਿ ਤੁਸੀਂ ਸਾਰੇ ਸਰਵਿਸ ਵਾਲੇ ਦਰਜਾ-ਬ-ਦਰਜਾ ਇਕ ਦੂਜੇ ਨੂੰ 'ਸੱਰ' ਕਹਿ ਕੇ ਬੁਲਾਉਂਦੇ ਹੋ। ਭਲਾ ਸੱਰ ਦਾ ਮਤਲਬ ਕੀ ਹੁੰਦਾ ਹੈ ਅਤੇ ਇਹ ਸ਼ਬਦ ਕਿਸ ਇਨਸਾਨੀ ਰਿਸ਼ਤੇ ਦਾ ਪ੍ਰਤੀਕ ਹੁੰਦਾ ਹੈ? ਮੈਂ ਉਨ੍ਹਾਂ ਦੇ ਸਵਾਲ ਦਾ ਕੋਈ ਤਸੱਲੀਬਖਸ਼ ਉੱਤਰ ਨਹੀਂ ਸੀ ਦੇ ਸਕਿਆ। ਪਰ ਇਸ ਬਹੁਤ ਹੀ ਅਹਿਮ ਸਵਾਲ ਨੇ ਮੈਨੂੰ ਇਕ ਆਪਸੀ ਦਫ਼ਤਰੀ ਸਬੰਧਾਂ ਬਾਰੇ ਇਕ ਨਵੀਂ ਵਿਚਾਰਧਾਰਾ ਦਿੱਤੀ। ਜੋ ਕਿ ਮੇਰੀ ਇਕ ਵੱਖਰੀ ਪਛਾਣ ਬਣੀ। ਉਹ ਇਹ ਕਿ ਮੈਨੂੰ ਬਹੁਤ ਸਾਰੇ ਵੱਡੇ ਤੇ ਛੋਟੇ ਅਫ਼ਸਰ ਦੋਸਤ ਬਾਈ ਜੀ ਕਹਿਣ ਲੱਗੇ ਅਤੇ ਆਪਸੀ ਨਿੱਘ ਤੇ ਪਿਆਰ ਦੀ ਇਕ ਧਾਰਾ ਦਾ ਪ੍ਰਵਾਹ ਚੱਲਦਾ ਰਿਹਾ। ਅੱਜ ਵੀ ਮੈਂ ਬਾਈ ਜੀ ਭਾਵ ਭਾ ਜੀ ਜਾਂ ਵੀਰ ਜੀ ਕਹਿਣ-ਕਹਾਉਣ ਦਾ ਭਰਪੂਰ ਆਨੰਦ ਮਾਣਦਾ ਰਿਹਾ ਹਾਂ।

ਖ਼ੈਰ! ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਮਾਦਾਪ੍ਰਸਤੀ ਤੇ ਪ੍ਰਗਤੀਵਾਦੀ ਸਮਾਜ ਦੀਆਂ ਮਾੜੀਆਂ ਇੱਲਤਾਂ ਜਿਵੇਂ ਕਿ ਈਰਖਾ ਤੇ ਸ਼ਰੀਕਾਬਾਜ਼ੀ ਅਫ਼ਸਰਾਂ ਵਿਚ ਨਹੀਂ ਹੁੰਦੀਆਂ। ਅਜਿਹੀਆਂ ਇਖ਼ਲਾਕੀ ਕਮਜ਼ੋਰੀਆਂ ਤਾਂ ਇਨਸਾਨੀ ਫਿਤਰਤ ਤੇ ਸੋਚ ਦਾ ਹਮੇਸ਼ਾਂ ਇਕ ਅੰਗ ਰਹੀਆਂ ਹਨ। ਇਸ ਸਭ ਵਿਚਾਰ-ਵਿਸਥਾਰ ਤੋਂ ਬਾਅਦ ਇਹ ਵੀ ਮੰਨਣਾ ਪੈਂਦਾ ਹੈ ਕਿ ਲਬ-ਲੋਭ ਤੇ ਲਾਲਚ ਵਰਗੀਆਂ ਬੰਦੇ ਦੀਆਂ ਕਮਜ਼ੋਰੀਆਂ ਨੇ ਨਵੇਂ ਜ਼ਮਾਨੇ ਦੀਆਂ ਈਰਖਾਲੂ ਫਿਜ਼ਾਵਾਂ ਤਹਿਤ ਨਵੇਂ-ਨਵੇਂ ਜਲਵੇ ਦਿਖਾਉਣੇ ਸ਼ੁਰੂ ਕਰ ਦਿੱਤੇ ਹਨ। ਇਥੇ ਵੀ ਆਪਸੀ ਦਫ਼ਤਰੀ ਸਬੰਧਾਂ ਤੋਂ ਲੈ ਕੇ ਅਫ਼ਸਰਾਂ ਦੇ ਘਰੇਲੂ ਸਬੰਧਾਂ ਤੱਕ ਈਰਖਾ ਅਤੇ ਦਫ਼ਤਰੀ ਝਗੜਿਆਂ ਦੀਆਂ ਤਰੇੜਾਂ-ਤਿੜਕਾਂ ਨਜ਼ਰ ਆਉਣ ਲੱਗ ਪਈਆਂ ਹਨ। ਪਰ ਇਸ ਸਭ ਕੁੱਝ ਦੇ ਬਾਵਜੂਦ ਕੁੱਲ ਮਿਲਾ ਕੇ ਸਰਕਾਰੀ ਭਾਈਚਾਰੇ ਵਿਚ ਖ਼ੂਨ ਦੇ ਰਿਸ਼ਤਿਆਂ 'ਤੇ ਆਧਾਰਿਤ ਭਾਈਚਾਰੇ ਨਾਲੋਂ ਅਫ਼ਸਰਾਂ ਵਿਚ ਇਕ ਦੂਜੇ ਪ੍ਰਤੀ ਕਿਤੇ ਘੱਟ ਈਰਖਾ ਤੇ ਨਫਰਤ ਹੁੰਦੀ ਹੈ। ਖ਼ੈਰ! ਰੱਬ ਮਿਹਰ ਕਰੇ।

ਰੱਬਾ ਗੁਆਚਦੇ ਜਾਂਦੇ ਰਿਸ਼ਤੇ-ਨਾਤੇ ਤੇ ਸਮਾਜਿਕ ਸਬੰਧਾਂ ਦੇ ਟੁੱਟਦੇ ਜਾਂਦੇ ਮੋਹ ਬਾਰੇ ਬੜੇ ਝੋਰੇ ਉੱਠਦੇ ਹਨ। ਸਾਡੇ ਮੂਲ ਗੁਣਾਂ, ਸਭਾਵਾਂ, ਗੌਣ ਅਖਾੜਿਆਂ, ਮੇਲਾਂ-ਗੇਲਾਂ, ਜੰਨਾਂ ਜਮਾਤਾਂ, ਨਾਨਕੇ ਮੇਲਾਂ, ਦਿਉਰਾਂ ਭਰਜਾਈਆਂ, ਜੀਜੇ ਸਾਲੀਆਂ ਦੇ ਮੇਲ-ਮਿਲਾਪਾਂ ਵਿਚ ਸੁੱਚੇ ਸਨੇਹ ਦੀ ਰਮਜ਼ ਹੋਵੇ ਤਾਂ ਕਿ ਪੰਜਾਬੀਆਂ ਦਾ ਜੀਵਨ ਇਕ ਵਾਰ ਫਿਰ ਜਿਉਂ ਉਠੇ ਗੁਰਾਂ ਦੇ ਨਾਮ 'ਤੇ।

ਅਜੋਕੇ ਸਮੇਂ ਵਿਚ ਸਾਡੇ ਬੀਤੇ ਕੱਲ੍ਹ ਦੇ ਵਿਰਸੇ-ਵਿਰਾਸਤ, ਅਮੀਰ ਸਭਿਆਚਾਰ ਤੇ ਸਦਾਚਾਰ ਭਰਪੂਰ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਦੀ ਗੱਲ ਤਾਂ ਹਰ ਹਰ ਇਕ ਪੰਜਾਬੀ ਪਰਿਵਾਰ ਕਰ ਰਿਹਾ ਹੈ ਅਤੇ ਇਸ ਪੱਖੋਂ ਸਮਾਜ ਵਿਚ ਆ ਰਹੀ ਗਿਰਾਵਟ ਕਾਰਨ ਹਰ ਕੋਈ ਫਿਕਰਮੰਦ ਵੀ ਜਾਪਦਾ ਹੈ। ਪਰ ਜਦੋਂ ਅੱਜ ਦੇ ਪਦਾਰਥਵਾਦੀ ਮਾਹੌਲ ਦੇ ਅਸਰ ਤਹਿਤ ਸਾਡੇ ਜੀਵਨ ਵਿਚ ਵਧ ਰਹੇ ਅਨੈਤਿਕ ਤੇ ਗ਼ੈਰ ਸਮਾਜਿਕ ਚਲਣ ਦੀ ਤੇਜ਼ ਧਾਰਾ ਨੂੰ ਮੋੜਣ ਜਾਂ ਆਪਣੇ ਚਾਲ-ਚਲਣ ਤੇ ਅਮਲਾਂ ਨੂੰ ਸੁਧਾਰਨ ਗੱਲ ਆਉਂਦੀ ਹੈ ਤਾਂ ਅਸੀਂ ਸਾਰੇ ਹੀ ਕੰਨੀਂ ਖਿਸਕਾ ਲੈਂਦੇ ਹਾਂ।

ਹੁਣ ਦੇ ਮਾਪਿਆਂ, ਅਧਿਆਪਕਾਂ ਤੇ ਸਮਾਜ ਦੇ ਆਗੂਆਂ ਨੂੰ ਇਹ ਵੀ ਨਹੀਂ ਪਤਾ ਕਿ ਬੱਚਿਆਂ ਨੂੰ ਕਿਵੇਂ ਅਤੇ ਕਿਹੜੀਆਂ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਤੋਂ ਜਾਣੂੰ ਕਰਵਾਇਆ ਜਾਵੇ? ਸਾਨੂੰ ਖ਼ੁਦ ਹੀ ਨਹੀਂ ਪਤਾ ਕਿ ਅਸੀਂ ਆਪਣੀਆਂ ਪੁਰਾਣੀਆਂ ਆਦਰਸ਼ ਰਵਾਇਤਾਂ ਨਾਲ ਕਿਵੇਂ ਜੁੜੇ ਰਹਿ ਸਕਦੇ ਹਾਂ? ਇਸ ਤੋਂ ਵੀ ਮਾੜੀ ਗੱਲ ਇਹ ਹੈ ਕਿ ਅੱਗੇ ਸਾਡੇ ਬੱਚੇ ਸਮੇਂ ਦੀ ਤੇਜ਼ ਰਫ਼ਤਾਰੀ ਤੇ ਪਦਾਰਥਵਾਦੀ ਤਰੱਕੀ ਦੇ ਮਾੜੇ ਪ੍ਰਭਾਵ ਹੇਠ ਹਿਮਾਕਤ ਦੀ ਹੱਦ ਤੱਕ ਪਹੁੰਚੇ ਹੋਏ ਹਨ। ਉਨ੍ਹਾਂ ਨੂੰ

ਆਪਣੇ ਮਾਂ-ਬਾਪ ਤੇ ਆਪਣੇ ਤੋਂ ਵੱਡਿਆਂ ਸਾਹਮਣੇ ਬੜੇ ਤਿਜਾਰਤੀ ਤੇ ਬਾਜ਼ਾਰੀ ਜਿਹੇ ਅੰਦਾਜ਼ ਵਿਚ ਅਕਸਰ ਕਹਿੰਦੇ ਸੁਣਿਆ ਜਾ ਸਕਦਾ ਹੈ ਕਿ ਇਹ ਮੇਰਾ ਬਿਜ਼ਨਸ ਹੈ ਤੇ ਇਹ ਮੇਰੀ ਡੀਲ ਹੈ ਭਾਵ ਇਹ ਮੇਰੀ ਜ਼ਿੰਦਗੀ ਹੈ ਤੇ ਇਸ ਵਿਚ ਕਿਸੇ ਦੇ ਵੀ ਦਖਲ ਦੀ ਲੋੜ ਨਹੀਂ।

ਸੋ ਇਸ ਸਾਰੇ ਵਰਤਾਰੇ ਬਾਰੇ ਸਾਡਾ ਪ੍ਰਤੀਕਰਮ ਕੁਲ ਮਿਲਾ ਕੇ ਰੱਬ ਦਾ ਭਾਣਾ ਮੰਨਣ ਵਰਗਾ ਹੋ ਗਿਆ ਹੈ। ਸਾਡੀ ਸੂਰਤੇ-ਹਾਲ ਕੁੱਝ ਇਹੋ ਜਿਹੀ ਬਣ ਚੁੱਕੀ ਹੈ ਕਿ ਜਿਵੇਂ ਕਹਿੰਦੇ ਹਨ ਕਿ ਕਿਸੇ ਬੇਸ਼ਰਮ ਦੀ ਦਾਲ ਡੁੱਲ੍ਹ ਗਈ; ਉਹ ਸ਼ਰਮਿੰਦਾ ਹੋਣ ਦੀ ਬਜਾਏ ਕਹਿਣ ਲੱਗਾ ਕਿ ਚਲੋ ਚੰਗਾ ਹੋਇਆ; ਹੁਣ ਦਾਲ ਠੰਢੀ ਕਰਕੇ ਸੁਆਦ ਨਾਲ ਛਕਾਂਗੇ। ਇਸ ਤਰ੍ਹਾਂ ਅਸੀਂ ਸਾਰੇ ਹੀ ਵਿਖਾਵੇ ਦੀ ਖੁਸ਼ਹਾਲੀ ਦੀਆਂ ਵਕਤੀ ਲਹਿਰਾਂ-ਬਹਿਰਾਂ ਸਦਕੇ ਚੱਲ ਹੋਊ ਤੇ ਖਾਓ-ਪੀਓ ਕਰੋ ਅਨੰਦ ਦੀ ਅਵਸਥਾ ਵਿਚ ਦਿਨ ਕਟੀ ਕਰ ਰਹੇ ਹਾਂ।

ਸੂਰਤੇ ਹਾਲ ਇਹ ਬਣੀ ਹੋਈ ਹੈ ਕਿ ਹਰ ਆਮ ਬੰਦਾ ਕਹਿੰਦਾ ਜਾਪਦਾ ਹੈ ਕਿ "ਪ੍ਰੇਸ਼ਾਨ ਖੜਾ ਹੂੰ ਚੌਰਾਹੇ ਪਰ ਕਿ ਰਹਿਬਰ ਕਹੀਂ ਰਾਹਜ਼ਨ ਨਾ ਬਣ ਜਾਏ।" ਰਾਜ ਭਾਗ ਤੇ ਪਰਜਾ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਦੋਵੇਂ ਹੀ ਬੜੇ ਨੀਵੇਂ ਪੱਧਰ ਤੇ ਉਤਰ ਆਏ ਹਨ। ਜੇਹੋ ਜਿਹੀ ਨੰਦੋ ਬਾਹਮਣੀ ਉਹੋ ਜਿਹਾ ਘੁੱਦੂ ਜੇਠ ਵਾਲੀ ਗੱਲ ਬਣੀ ਲਗਦੀ ਹੈ। ਉਹ ਸਾਂਝਾਂ ਨਹੀਂ। ਝੇਪ ਸੰਗ ਕੁੱਝ ਘਟ ਗਈ ਹੈ। ਕਮਲੀ, ਕੱਚੀ, ਫੋਕੀ ਫੱਨੇ-ਖਾਈ ਦਾ ਬੋਲ ਬਾਲਾ ਹੈ। ਨਾ ਕੋਈ ਘੋਲ ਖੇਡ, ਕਥਾ ਨਾ ਵਾਰਤਾ, ਨਾ ਤੱਪ ਤਿਆਗ, ਮਾਇਆ ਦੀ ਭੁਖ ਲੋੜੋਂ ਵਧ ਗਈ ਹੈ। 'ਮੈਂ ਹੀ ਮੈਂ ਹਾਂ' ਦੇ ਦਮਗਜੇ ਹੀ ਵਜਦੇ ਹਨ।



## 10

# ਪੁਆੜਿਆਂ ਦੀ ਜੜ੍ਹ ਈਰਖਾ ਤੇ ਦਵੇਸ਼

ਸਾਡੀ ਧਾਰਮਿਕ ਤੇ ਸਮਾਜਿਕ ਮਾਨਤਾ ਹੈ ਕਿ ਬੰਦਾ ਸਾਤਵਿਕ ਤੇ ਤਾਮਸਿਕ ਗੁਣ-ਔਗੁਣਾਂ ਦਾ ਪੁਤਲਾ ਹੈ। ਇਨਸਾਨੀ ਫਿਤਰਤ ਵਿਚ ਸਾਤਵਿਕ ਗੁਣ ਜਿਵੇਂ ਕਿ ਧਰਮ, ਦਿਆ, ਸੰਤੋਖ ਤੇ ਖਿਮਾ ਆਦਿ ਹੁੰਦੇ ਹਨ। ਤਾਮਸਿਕ ਔਗੁਣਾਂ ਵਿਚ ਰਜੋ ਗੁਣ ਤੇ ਤਮੋ ਗੁਣ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਗੱਡ-ਮੱਡ ਹੁੰਦੇ ਹਨ। ਜਿਵੇਂ ਕਿ ਕਿਹਾ ਜਾਂਦਾ ਹੈ ਕਿ ਜਿਸ ਤਰ੍ਹਾਂ ਸ਼ਰਾਬ ਅੰਗੂਰ ਦੀ ਬੇਟੀ ਹੁੰਦੀ ਹੈ; ਬਿਲਕੁਲ ਉਸ ਤਰ੍ਹਾਂ ਹੀ ਹੰਕਾਰ ਦੀ ਬੇਟੀ ਦਾ ਨਾਂ ਈਰਖਾ ਹੈ।

ਮਹਾਨ ਅੰਗਰੇਜ਼ ਵਿਦਵਾਨ ਸ਼ੈਕਸਪੀਅਰ ਲਿਖਦਾ ਹੈ ਕਿ ਈਰਖਾ ਸਭ ਤੋਂ ਵੱਡਾ ਦਾਨਵ ਹੈ। ਇਹ ਸਭ ਤੋਂ ਪਹਿਲਾਂ ਈਰਖਾ ਕਰਨ ਵਾਲੇ ਬੰਦੇ ਨੂੰ ਹੀ ਖਾਂਦਾ ਹੈ। ਕਹਿੰਦੇ ਹਨ ਕਿ ਬੰਦਾ ਜ਼ਿੰਦਗੀ ਵਿਚ ਤਿੰਨ ਵਾਰ ਈਰਖਾ ਨਹੀਂ ਕਰਦਾ। ਪਹਿਲਾਂ ਉਸ ਸਮੇਂ ਜਦੋਂ ਕਿਸੇ ਬਾਪ ਦਾ ਬੇਟਾ ਉਸ ਨਾਲੋਂ ਕੱਦ-ਬੁੱਤ ਅਤੇ ਖਾਸ ਤੌਰ 'ਤੇ ਕਾਰ-ਵਿਹਾਰ ਵਿਚ ਸਿਰ-ਕੱਢ ਹੋ ਜਾਵੇ ਤਾਂ ਕੋਈ ਵੀ ਮਾਂ-ਬਾਪ ਆਪਣੇ ਬੱਚਿਆਂ ਨਾਲ ਈਰਖਾ ਨਹੀਂ ਕਰਦੇ। ਦੂਜਾ ਸਮਾਂ ਉਹ ਹੁੰਦਾ ਹੈ ਜਦੋਂ ਕਿਸੇ ਸਹੀ ਉਸਤਾਦ ਦਾ ਸ਼ਗਿਰਦ ਉਸ ਵੱਲੋਂ ਸਿਖਾਏ ਫ਼ਨ ਵਿਚ ਆਪਣੇ ਉਸਤਾਦ ਨਾਲੋਂ ਵੱਧ ਮਾਹਿਰ ਹੋ ਜਾਵੇ ਤਾਂ ਕੋਈ ਉਸਤਾਦ ਆਪਣੇ ਚੇਲੇ ਨਾਲ ਈਰਖਾ ਨਹੀਂ ਕਰਦਾ। ਤੀਜਾ ਸਮਾਂ ਉਹ ਹੁੰਦਾ ਹੈ ਜਦੋਂ ਬੰਦੇ ਦਾ ਵਿਆਹ ਹੁੰਦਾ ਹੈ ਤੇ ਚੰਗੇ ਭਾਗੀਂ ਕੋਈ ਔਰਤ ਉਸ ਨੂੰ ਸੂਰਤ ਤੇ ਸੀਰਤ ਦੇ ਪੱਖੋਂ ਬਹੁਤ ਹੀ ਖ਼ੂਬਸੂਰਤ ਮਿਲ ਜਾਵੇ। ਉਹ ਬੰਦਾ ਜਿਹੜਾ ਸਾਰੀ ਉਮਰ ਆਪਣੇ ਤੋਂ ਕਿਸੇ ਨੂੰ ਸੋਹਣਾ ਨਹੀਂ ਮੰਨਦਾ ਤੇ ਧੁੱਪ ਵਿਚ ਆਪਣੇ ਪ੍ਰਛਾਵੇਂ ਤੋਂ ਲੈ ਕੇ ਆਪਣੇ ਰੂਪ ਨੂੰ ਸ਼ੀਸ਼ੇ ਵਿਚ ਨਿਹਾਰਦਾ ਤੇ ਪਿਆਰਦਾ ਰਹਿੰਦਾ ਹੈ। ਖ਼ੈਰ! ਆਪਣੀ ਘਰ ਵਾਲੀ ਦੀ ਖ਼ੂਬਸੂਰਤੀ ਨੂੰ ਉਹ ਵੀ ਸਰੇਖ਼ਮ ਤਸਲੀਮ ਕਰਦਾ ਹੈ। ਨਹੀਂ ਤਾਂ! ਇਨਸਾਨੀ ਫਿਤਰਤ ਵਿਚ ਈਰਖਾ, ਦਵੇਸ਼ ਤੇ ਇਸ ਤੋਂ ਉਪਜੇ ਕਲਹ-ਕਲੇਸ਼ ਜਨਮਜਾਤ ਉਪਜਦੇ ਹਨ ਤੇ ਬੰਦੇ ਦੇ ਨਾਲ ਹੀ ਇਹ ਅਖੀਰ ਤੱਕ ਜਾਂਦੇ ਹਨ।

ਇਕ ਭਰਾ ਦੂਜੇ ਭਰਾ ਨੂੰ ਤਰੱਕੀ ਕਰਦਾ ਤੇ ਸੁੱਖ ਮਾਣਦਾ ਨਹੀਂ ਦੇਖ ਸਕਦਾ। ਸਗੋਂ ਓਸ਼ੋ ਵਰਗੇ ਫਿਲਾਸਫ਼ਰ ਤਾਂ ਇਹ ਵੀ ਕਹਿ ਗਏ ਹਨ ਕਿ ਆਦਮੀ ਆਪਣੇ ਮਾੜੇ ਭਾਗਾਂ ਕਰਕੇ ਇੰਨਾ ਦੁਖੀ ਨਹੀਂ ਹੈ; ਜਿੰਨਾ ਕਿ ਉਹ ਆਪਣੇ ਗਵਾਂਢੀ ਦੇ ਚੰਗੇ ਭਾਗਾਂ ਨੂੰ ਦੇਖ ਕੇ ਦੁਖੀ ਹੁੰਦਾ ਹੈ। ਈਰਖਾਲੂ ਬੰਦੇ ਦੀ ਹਰ ਵਕਤ ਸੂਈ ਸਿਰਫ਼ ਇਸ ਗੱਲ 'ਤੇ ਅਟਕੀ ਰਹਿੰਦੀ ਹੈ ਕਿ ਉਹ ਖੁਸ਼ਹਾਲੀ ਦੀ ਪੌੜੀ ਚੜ੍ਹ ਰਹੇ ਆਪਣੇ ਗਵਾਂਢੀ ਦੀ ਲੱਤ ਕਿਵੇਂ ਖਿੱਚੇ? ਜੇ ਉਸ ਦਾ ਕਿਤੇ ਦਾਅ ਲੱਗ ਜਾਵੇ ਤਾਂ ਲੱਤ ਤਾਂ ਕੀ ਉਹ ਪੌੜੀ ਹੀ ਖਿੱਚਣ ਤੋਂ ਬਾਜ਼ ਨਹੀਂ ਆਉਂਦਾ।

ਸ਼ਾਇਦ ਇਹ ਕਲਯੁੱਗੀ ਵਰਤਾਰਾ ਹੈ ਕਿ ਅਜਿਹੇ ਭੱਦਰ ਪੁਰਸ਼ ਅੱਜ-ਕੱਲ੍ਹ ਅਨੰਦ ਮੰਗਲ ਜਿਹੇ ਜਾਪਦੇ ਹਨ। ਦੂਜੇ ਪਾਸੇ ਨੇਕ ਸੀਰਤ ਬੰਦੇ ਸ਼ਾਇਦ ਆਪਣੇ ਪਿਛਲੇ ਸੰਸਕਾਰਾਂ ਤੋਂ ਲਿਆਂਦੇ ਦੁੱਖਾਂ ਦੇ ਭੁਗਤਾਨ ਸਦਕਾ ਕਸ਼ਮਕਸ਼ ਤੇ ਦੁੱਖ-ਤਕਲੀਫ ਵਿਚ ਹੀ ਦਿਸਦੇ ਹਨ। ਸਿਰਫ਼ ਵੇਦ-ਗ੍ਰੰਥ ਹੀ ਇਸ ਵਰਤ ਰਹੇ ਵਰਤਾਰੇ ਦਾ ਨਿਰਣਾ ਕਰਦੇ ਹਨ ਕਿ ਨੇਕੀ ਤਾਂ ਨੇਕੀ ਹੀ ਹੈ ਅਤੇ ਬਦੀ ਸਿਰਫ਼ ਬਦੀ ਹੀ ਹੁੰਦੀ ਹੈ। ਗੁਰਬਾਣੀ ਵੀ ਇਹ ਕਹਿੰਦੀ ਹੈ ਕਿ 'ਕੂੜ ਨਿਖੁਟੇ ਨਾਨਕਾ ਓੜਕ ਸੱਚ ਰਹੀ'। ਬੇਸ਼ੱਕ ਦੁਨਿਆਵੀ ਸਮੱਸਿਆਵਾਂ ਵਿਚ ਘਿਰੇ ਆਦਮੀ ਦਾ ਤਾਂ ਇਸ ਵੇਦ-ਵਿਚਾਰ 'ਤੇ ਘੱਟ ਹੀ ਮਨ ਟਿਕਦਾ ਹੈ। ਉਸ ਦੀ ਅਵਸਥਾ ਬਿਲਕੁਲ ਇਹ ਹੁੰਦੀ ਹੈ ਕਿ 'ਪੇਟ ਨਾ ਪਈਆਂ ਰੋਟੀਆਂ ਤੇ ਸੱਭੇ ਗੱਲਾਂ ਖੋਟੀਆਂ।'

ਈਰਖਾ ਦੇ ਕਿੰਨੇ ਹੀ ਕੋਝੇ ਰੂਪ ਸਮਾਜਿਕ ਵਰਤਾਰਿਆਂ ਵਿਚ ਦਿਸਦੇ ਹਨ। ਜੇ ਕਿਸੇ ਦੀ ਪਤਨੀ ਸੋਹਣੀ ਹੋਵੇ ਤਾਂ ਈਰਖਾਲੂ ਸੜ-ਬਲ ਜਾਂਦੇ ਹਨ ਤੇ ਅਕਸਰ ਸੁਨਣ ਨੂੰ ਮਿਲਦਾ ਹੈ ਕਿ 'ਕਾਂ ਜਲੇਬੀ ਲੈ ਗਿਆ'। ਗਰੀਬ ਦੀ ਜ਼ੋਰੂ ਸਭ ਦੀ ਭਰਜਾਈ ਵੀ ਈਰਖਾ ਦਾ ਹੀ ਇਕ ਰੂਪ ਹੈ। ਕਿਸੇ ਗਰੀਬ ਦੇ ਅਜਿਹੇ ਸਮੇਂ ਦੇ ਜਜ਼ਬਾਤਾਂ ਦੀ ਤਰਜਮਾਨੀ ਇਸ ਸ਼ਿਅਰ ਨਾਲ ਹੁੰਦੀ ਹੈ ਕਿ

ਦੀਵਾਰ ਕਿਆ ਗਿਰੀ ਮੇਰੇ ਕੱਚੇ ਮਕਾਨ ਕੀ
ਲੋਗੋਂ ਨੇ ਮੇਰੇ ਸੇਹਨ ਮੇਂ ਰਸਤੇ ਬਨਾ ਲੀਏ।

ਈਰਖਾ-ਦਵੇਸ਼ ਦੁਨੀਆਂ ਭਰ ਦੀਆਂ ਲੜਾਈਆਂ ਤੇ ਝਗੜਿਆਂ-ਝਮੇਲਿਆਂ ਦੀ ਮੂਲ ਜੜ੍ਹ ਹੈ। ਈਰਖਾ ਤੇ ਸਾੜੇ ਦਾ ਮਾਰਿਆ ਬੰਦਾ ਕਿਸ ਹੱਦ ਤੱਕ ਗਿਰ ਜਾਂਦਾ ਹੈ; ਉਸ ਬਾਰੇ ਇਕ ਪ੍ਰਸਿੱਧ ਲੋਕ ਸਿਆਣਪ ਹੈ ਕਿ ਈਰਖਾਲੂ ਬੰਦੇ ਰੱਬ ਅੱਗੇ ਆਪਣੇ ਸ਼ਰੀਕਾਂ ਦੀ ਖੁਸ਼ਹਾਲੀ ਦੇਖ ਕੇ ਇਹ ਅਰਦਾਸਾਂ ਕਰਦੇ ਹਨ ਕਿ ਸੱਚੇ ਪਾਤਿਸ਼ਾਹ ਮੇਰੀ ਭਾਵੇਂ ਇਕ ਅੱਖ ਫੁੱਟ ਜਾਵੇ। ਪਰ ਸ਼ਰੀਕ ਦੀਆਂ ਦੋਨੋਂ ਅੱਖਾਂ ਫੁੱਟ ਜਾਣ। ਈਰਖਾਲੂ ਬੰਦੇ ਤਾਂ ਆਪਣੇ ਸ਼ਰੀਕ ਨੂੰ ਮਾਰਨ ਲਈ ਇਉਂ ਸਬੀਲਾਂ ਘੜਦੇ ਰਹਿੰਦੇ ਹਨ। ਜਿਵੇਂ ਕਾਂ ਖੇਤਾਂ ਦੇ ਬੰਨਿਆਂ 'ਤੇ ਬੈਠੇ; ਇਹ ਹੀ ਸੋਚਦੇ ਰਹਿੰਦੇ ਹਨ ਕਿ ਜੱਟ ਦਾ ਬਲਦ ਹੁਣੇ ਮਰੂ ਤੇ ਅਸੀਂ ਦਾਅਵਤ ਖਾਵਾਂਗੇ। ਸੋ ਸਮਾਜ ਵਿਚ ਕਾਂ ਰੂਪੀ ਕੋਝੀਆਂ ਆਦਤਾਂ ਦੇ ਬੰਦੇ ਆਪਣੀ ਤਰੱਕੀ-ਖੁਸ਼ਹਾਲੀ ਦੀ ਗੱਲ ਘੱਟ ਕਰਦੇ ਹਨ। ਪਰ ਗਵਾਂਢੀ ਦੀ ਖੁਸ਼ਹਾਲੀ 'ਤੇ ਜਲਦੇ-ਬਲਦੇ ਰਹਿੰਦੇ ਹਨ। ਉਨ੍ਹਾਂ ਦਾ ਕਹਿਣਾ ਹੁੰਦਾ ਹੈ ਕਿ 'ਮੇਰੇ ਘਰ ਕੀ ਮੰਡੇਰ ਗਿਰੇ ਤੋ ਗਿਰੇ ਪੜੋਸੀ ਕੇ ਸੇਹਨ ਮੇਂ।'

ਇਸ ਪ੍ਰਥਾਇ ਕਿਸੇ ਵੀ ਨਫਰਤ ਤੇ ਦਵੇਸ਼ ਭਰੇ ਬੰਦੇ ਨੂੰ ਭਾਵੇਂ ਜਿੰਨਾ ਮਰਜ਼ੀ ਪੈਸਾ ਮਿਲ ਜਾਵੇ ਜਾਂ ਉਹ ਦੁਨਿਆਵੀ ਪ੍ਰਗਤੀ ਵਿਚ ਅੱਗੇ ਹੋ ਜਾਵੇ। ਪਰ ਉਸ ਨੂੰ

ਸਿਰਫ਼ ਆਪਣੇ ਸੰਗੀ-ਸਾਥੀ ਦੇ ਨੁਕਸਾਨ ਵਿਚ ਹੀ ਤਸੱਲੀ ਤੇ ਸਕੂਨ ਮਿਲਦਾ ਹੈ। ਇਸ ਸੰਦਰਭ ਵਿਚ ਕਿਸੇ ਸੰਵੇਦਨਾਸ਼ੀਲ ਬੰਦੇ ਨੇ ਕਿੰਨਾ ਠੀਕ ਕਿਹਾ ਹੈ ਕਿ

ਬੁਨਿਆਦ ਕੇ ਪੱਥਰ ਖ਼ੁੱਦ ਹੀ ਉਠਾ ਲੇ ਜਾਏਂਗੇ ਲੋਗ।
ਇਸ ਸ਼ਹਿਰ ਮੇਂ ਮਕਾਨ ਬਨਾ ਕਰ ਤੋ ਦੇਖੀਏ।

ਇਹ ਵੀ ਮੰਨਿਆ ਗਿਆ ਹੈ ਕਿ ਈਰਖਾ ਦੇ ਕਾਰਨ ਦੂਜੇ ਦੀ ਥਾਲੀ ਵਿਚ ਲੱਡੂ ਵੱਡਾ ਦਿਸਦਾ ਹੈ। ਇਸ ਕੋਝੀ ਫਿਤਰਤ ਤੋਂ ਆਪਣੇ ਆਪ ਨੂੰ ਤਹਿਜ਼ੀਬ ਯਾਫਤਾ ਕਹਾਉਂਦਾ ਪੱਛਮੀ ਸਮਾਜ ਤਾਂ ਕੀ ਕੁੱਲ ਲੋਕਾਈ ਵੀ ਨਹੀਂ ਬਚ ਸਕੀ। ਇਸ ਲਈ ਹੀ ਤਾਂ Grass over the fence looks greener ਅਤੇ Distant drums sound better ਭਾਵ ਦੂਰ ਦੇ ਢੋਲ ਸੁਹਾਵਣੇ ਆਦਿ ਮੁਹਾਵਰੇ ਬਣੇ ਹਨ। ਉਰਦੂ ਦੇ ਸ਼ਾਇਰ ਸ਼ਾਕਿਰ ਨੇ ਈਰਖਾ ਦੇ ਪ੍ਰਸੰਗ ਵਿਚ ਕਿਹਾ ਹੈ ਕਿ

ਬਸ, ਯਹੀ ਦੌੜ ਹੈ, ਇਸ ਦੌਰ ਕੇ ਇਨਸਾਨੋਂ ਮੇਂ,
ਤੇਰੀ ਦੀਵਾਰ ਸੇ ਊਚੀ, ਮੇਰੀ ਦੀਵਾਰ ਬਨੇ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਦੁੱਖ-ਕਲੇਸ਼ ਸਾਡੇ ਸਮਾਜ ਵਿਚ ਹੋ ਰਹੀ ਵੱਡੀ ਤਬਦੀਲੀ ਤੇ ਖਾਸ ਕਰਕੇ ਅਣਸੁਖਾਵੀਂ ਸਭਿਆਚਾਰਕ ਉੱਥਲ-ਪੁੱਥਲ ਦੇ ਮਾਨਸਿਕ ਪ੍ਰਤੀਕਰਮ ਵਜੋਂ ਉੱਭਰਦੇ ਹਨ। ਇਸ ਤੋਂ ਵੀ ਵੱਡੀ ਸੱਚਾਈ ਇਹ ਹੈ ਕਿ ਸਾਡੀਆਂ ਦੁੱਖ-ਤਕਲੀਫਾਂ ਬੰਦੇ ਦੇ ਆਪਣੇ ਸੰਸਕਾਰਾਂ, ਸੰਵੇਦਨਾ ਤੇ ਜਜ਼ਬਿਆਂ ਦੀ ਉਪਜ ਹਨ। ਜ਼ਿੰਦਗੀ ਵਿਚ ਰਿਸ਼ਤਿਆਂ ਦੀ ਕੜਵਾਹਟ ਦੇ ਕਾਰਨ ਛੋਟੇ-ਵੱਡੇ ਕਲਹ-ਕਲੇਸ਼ ਤੇ ਪਰਿਵਾਰਕ ਹਾਦਸੇ ਹੁੰਦੇ ਹਨ। ਜੋ ਕਿ ਸੰਵੇਦਨਾਹੀਣ ਬੰਦਿਆਂ ਨੂੰ ਤਾਂ ਸ਼ਾਇਦ ਫਾਇਦੇਮੰਦ ਲੱਗਦੇ ਹਨ। ਪਰ ਦਰਦ ਮਹਿਸੂਸ ਕਰਨ ਵਾਲਿਆਂ ਨੂੰ ਇਹ ਤੋੜ-ਝਿੰਜੋੜ ਕੇ ਰੱਖ ਦਿੰਦੇ ਹਨ। ਇਥੋਂ ਤੱਕ ਕਿ ਅਖੀਰ ਵਿਚ ਇਸ ਘਰੇਲੂ ਦਾਵਾਨਲ ਵਿਚ ਜਿੱਤ ਜਾਂ ਹਾਰ ਦਾ ਅਰਥ ਕੁੱਲ ਪਰਿਵਾਰ ਦੀ ਹਾਰ ਹੀ ਬਣਦਾ ਹੈ। ਜਿਵੇਂ ਕਿ ਕਿਹਾ ਗਿਆ ਹੈ ਕਿ ਸੰਸਾਰ ਯੁੱਧਾਂ ਵਿਚ ਜਿੱਤ ਜਾਂ ਹਾਰ ਦਾ ਮਤਲਬ ਸਿਰਫ਼ ਡਾਈਂਗ ਓਵਰ ਦੀ ਡੈੱਡ ਭਾਵ ਇਕ ਮਰੇ ਪਏ ਭਰਾ 'ਤੇ ਮਾਰਨ ਵਾਲੇ ਭਰਾ ਦਾ ਹੀ ਮਰਨਾ ਹੁੰਦਾ ਹੈ। ਇਸ ਤਰ੍ਹਾਂ ਦੀ ਜਿੱਤ ਜਾਂ ਹਾਰ ਕਿਸੇ ਵੀ ਪਰਿਵਾਰ ਨੂੰ ਸ਼ੈਤਾਨ ਦੀ ਮਾਰ ਦੇ ਬਰਾਬਰ ਹੁੰਦੀ ਹੈ।

ਇਹ ਵੀ ਇਕ ਜੱਗ ਜ਼ਾਹਿਰਾ ਸੱਚਾਈ ਹੈ ਕਿ ਜਦੋਂ ਭਰਾ ਆਪਸ ਵਿਚ ਲੜਦੇ ਹਨ ਤਾਂ ਜ਼ਮੀਨ ਹਸਦੀ ਹੈ ਅਤੇ ਵਡੇਰਿਆਂ ਦੀ ਮਿੱਟੀ ਰੋਂਦੀ ਹੈ। ਅਜਿਹੇ ਪਰਿਵਾਰਕ ਝਗੜਿਆਂ ਦੇ ਦਾਵਾਨਲ ਅੱਜ ਘਰ-ਘਰ ਦੀ ਕਹਾਣੀ ਬਣ ਗਏ ਹਨ। ਅਜਿਹੇ ਅਣਸੁਖਾਵੇਂ ਸਮਿਆਂ ਵਿਚ ਬੇਸ਼ੱਕ ਦਰਦਮੰਦ ਸਨੇਹੀ ਤਾਂ ਬਹੁਤ ਘੱਟ ਮਿਲਦੇ ਹਨ।

ਪਰ ਉਨ੍ਹਾਂ ਦਰਦਮੰਦ ਸਨੇਹੀਆਂ ਦੀਆਂ ਰੂਹਾਂ ਅਜਿਹੇ ਸਮਾਜਿਕ ਕੋਹਝ ਦੇਖ ਕੇ ਜ਼ਰੂਰ ਕੁਰਲਾਉਂਦੀਆਂ ਹਨ।

ਸਾਡੇ ਸਮਾਜ ਦੇ ਪਰਿਵਾਰਾਂ ਵਿਚ ਇਹ ਭੂਚਾਲ ਰੂਪੀ ਝਗੜੇ-ਝੇੜੇ ਮੈਂ ਆਪਣੇ ਲੰਬੇ ਸਮੇਂ ਦੀ ਲੋਕ ਸੇਵਾ ਸਮੇਂ ਦੇਖੇ ਤੇ ਹੰਢਾਏ ਹਨ। ਵਾਹਿਗੁਰੂ ਦੀ ਮਿਹਰ ਸਦਕਾ ਮੈਂ ਅਨੇਕਾਂ ਘਰਾਂ ਤੇ ਪਰਿਵਾਰਾਂ ਦੇ ਝਗੜੇ ਆਪਣੀ ਸਰਵਿਸ ਦੌਰਾਨ ਰਾਜ਼ੀਨਾਵਿਆਂ ਰਾਹੀਂ ਨਿਪਟਾਉਣ ਦੀ ਕੋਸ਼ਿਸ਼ ਕੀਤੀ। ਬੇਸ਼ੱਕ ਨਿੱਜ ਘਰ ਦੇ ਝਗੜੇ 'ਘਰ ਦਾ ਜੋਗੀ ਬੱਸ ਜੋਗੜਾ' ਹੋਣ ਕਰਕੇ ਨਿਪਟਾਉਣ ਕਰਕੇ ਬੇਵੱਸ ਰਿਹਾ ਹਾਂ। ਸ਼ਰੀਕੇ ਵਿਚ ਨਫਰਤ ਦੀ ਥਾਂ ਪਿਆਰ ਹੋਵੇ। ਇਸ ਲਈ ਖ਼ੁਦ ਜਾਇਦਾਦ ਦੇ ਪੱਖੋਂ ਕਸਾਰਾ ਖਾਧਾ ਅਤੇ ਕਮਜ਼ੋਰ ਦਿਲ ਤੇ ਪਤਾ ਨਹੀਂ ਹੋਰ ਕਿੰਨਾ ਕੁੱਝ ਮਾੜਾ ਗਰਦਾਨਿਆ ਗਿਆ। ਪਰ ਆਪਣੀ ਇਸ ਹੱਡਬੀਤੀ ਤੋਂ ਅਕਾਲ ਪੁਰਖ ਦੀ ਕਿਰਪਾ ਨਾਲ ਮੈਨੂੰ ਆਪਣੇ ਖਾਨਦਾਨ ਦੇ ਉੱਚੇ ਨਾਮ ਨੂੰ ਬਰਕਰਾਰ ਰੱਖਣ ਦੀ ਪ੍ਰੇਰਣਾ ਮਿਲੀ ਅਤੇ ਲੋਕ ਸੇਵਾ ਵਜੋਂ ਝਗੜਿਆਂ ਵਿਚ ਉਲਝੇ ਹੋਏ ਲੋਕਾਂ ਪ੍ਰਤੀ ਹਮੇਸ਼ਾਂ ਹਮਦਰਦੀ ਰਹੀ, ਜਿਸ ਕਰਕੇ ਆਪਣੇ ਆਪ ਨੂੰ ਮੈਂ ਲੋਕ ਸੇਵਾ ਵਿਚ ਰੁਚਿਤ ਕਰਕੇ ਆਪਣੇ ਮਾਇਕ ਨੁਕਸਾਨ ਜਰ ਲਏ।

ਬੇਸ਼ੱਕ ਮਨ ਨੂੰ ਸੱਟ ਤਾਂ ਜ਼ਰੂਰ ਲੱਗੀ। ਜਿਸ ਕਾਰਨ ਸਾਡੇ ਸਮਾਜ ਦਾ ਈਰਖਾਲੂ ਤੇ ਝਗੜਾਲੂ ਪ੍ਰਤੀਬਿੰਬ ਮੇਰੇ ਦਿਲ-ਦਿਮਾਗ 'ਤੇ ਅੰਕਿਤ ਹੋ ਗਿਆ। ਜਿਸ ਨਾਲ ਇਕ ਡੂੰਘੀ ਸਮਾਜਿਕ ਸੰਵੇਦਨਾ ਮਨ ਵਿਚ ਜਾਗੀ ਅਤੇ ਪੜ੍ਹਣ-ਲਿਖਣ ਦੀ ਰੁਚੀ ਉਜਾਗਰ ਹੋਈ। ਜਿਹੜੀ ਕਿ ਮੈਂ ਆਪਣੇ ਪਾਪਾ ਜੀ ਦੀ ਮੈਨੂੰ ਪੜ੍ਹਣ-ਲਿਖਣ ਦੀ ਨੇਕ ਨਸੀਹਤ ਦੇ ਬਾਵਜੂਦ ਵੀ ਕਦੇ ਅਮਲ ਵਿਚ ਨਹੀਂ ਸੀ ਲਿਆ ਸਕਿਆ। ਖ਼ੈਰ! ਇਸ ਸਾਰੇ ਪਰਿਵਾਰਕ ਅਣਸੁਖਾਵੇਂ ਮਾਹੌਲ ਵਿਚੋਂ ਮੈਨੂੰ ਇਕ ਰਚਨਾਤਮਿਕ ਪ੍ਰੇਰਣਾ ਮਿਲੀ। ਜਿਸ ਸਦਕਾ ਮੈਂ ਗੁਰੂਆਂ-ਪੀਰਾਂ, ਸ਼ਹੀਦਾਂ-ਮੁਰੀਦਾਂ ਤੇ ਵਡੇਰਿਆਂ ਦੀਆਂ ਨੇਕ ਯਾਦਾਂ ਤੇ ਯਾਦਗਾਰਾਂ ਵੱਲ ਆਕ੍ਰਿਸ਼ਤ ਹੋਇਆ। ਉਪਰੰਤ ਇਸ ਸੰਦਰਭ ਵਿਚ ਮੇਰੇ ਵੱਲੋਂ ਇਤਿਹਾਸਕ ਯਾਦਗਾਰਾਂ ਸੰਭਾਲਣ ਲਈ ਕੀਤੇ ਉਪਰਾਲੇ ਅਤੇ ਪੜ੍ਹਣ-ਲਿਖਣ ਤੋਂ ਉਪਜੇ ਸ਼ਬਦਾਂ ਦੇ ਕਾਫ਼ਲੇ ਵਹੀਰਾਂ ਬਣਾ ਕੇ ਇਸ ਸਭ ਕਾਸੇ ਦੀ ਮਲ੍ਹਮ ਜਿਹੀ ਬਣ ਗਏ ਹਨ।

ਸਮਾਜ ਸੇਵਾ ਦੇ ਖੇਤਰ ਵਿਚ ਅਕਸਰ ਇਹ ਵੀ ਵੇਖਣ ਵਿਚ ਆਇਆ ਹੈ ਕਿ ਕਦੇ-ਕਦੇ ਕੋਈ ਆਦਮੀ, ਜਿਸ ਬਾਰੇ ਸਮਝਿਆ ਜਾਂਦਾ ਹੈ ਕਿ ਉਹ ਆਪਣੇ ਲਈ ਕੁੱਝ ਨਹੀਂ ਕਰ ਸਕਿਆ। ਪਰ ਫਿਰ ਵੀ ਉਹ ਲੋਕਾਂ ਲਈ ਕਿਉਂ ਇੰਨਾ ਕੰਮ ਕਰਦਾ ਹੈ। ਇਸ ਦਾ ਜਵਾਬ ਮੈਨੂੰ ਕਿਸੇ ਨੇਕ ਸੀਰਤ ਬੰਦੇ ਤੋਂ ਇਹ ਮਿਲਿਆ ਸੀ ਕਿ ਸਮਾਜ ਦੇ ਅਜਿਹੇ ਸੇਵਕ ਆਪਣੇ ਨਾਲੋਂ ਕਿਤੇ ਵਧ ਆਪਣੇ ਲੋਕਾਂ ਨੂੰ ਵੱਧ ਪਿਆਰ ਕਰਦੇ ਹਨ। ਇਸ ਸੱਚ ਨੂੰ ਮੈਂ ਖ਼ੁੱਦ ਵੀ ਮਹਿਸੂਸ ਕੀਤਾ ਤੇ ਹੰਢਾਇਆ ਹੈ ਕਿ ਜਦੋਂ ਕੋਈ ਪਿਆਰ

ਭਰਿਆ ਸੰਵੇਦਨਾਸ਼ੀਲ ਬੰਦਾ ਦੁਨੀਆਂ ਦੇ ਝਗੜੇ-ਝਮੇਲਿਆਂ ਅਤੇ ਖਾਸ ਤੌਰ 'ਤੇ ਆਪਣਿਆਂ ਵੱਲੋਂ ਬੇਰੁਖ਼ੀ ਤੇ ਬੇਮੁਰਵਤ ਸ਼ਿਕਾਰ ਹੁੰਦਾ ਹੈ ਤਾਂ ਉਹ ਅਜਿਹੇ ਵਰਤਾਰੇ ਤੋਂ ਛੁਟਕਾਰਾ ਤੇ ਨਿਜਾਤ ਲੱਭਦਾ ਹੈ। ਖ਼ੈਰ! ਬਹੁਤ ਥੋੜੇ ਲੋਕ ਹੁੰਦੇ ਹਨ, ਜੋ ਕਿ ਆਪਣੀਆਂ ਮਨੋ-ਬਿਰਤੀਆਂ ਤੇ ਉਦਮ-ਉਪਰਾਲਿਆਂ ਨੂੰ ਲੋਕ ਸੇਵਾ ਦੇ ਕੰਮਾਂ ਵਿਚ ਲਾ ਕੇ ਕੋਈ ਥੋੜ੍ਹਾ-ਬਹੁਤ ਸਕੂਨ ਪ੍ਰਾਪਤ ਕਰ ਲੈਂਦੇ ਹਨ।

ਕਿਸੇ ਟੀ.ਵੀ. ਚੈਨਲ ਤੋਂ ਆਤਮਾ ਸਬੰਧੀ ਇਕ ਸੋਝੀ ਭਰਪੂਰ ਪ੍ਰੋਗਰਾਮ ਚੱਲ ਰਿਹਾ ਸੀ ਕਿ ਮਨੁੱਖੀ ਆਤਮਾ ਆਪਣੇ ਪਿਛਲੇ ਜਨਮਾਂ ਦੇ ਸ਼ਕਤੀਸ਼ਾਲੀ ਚੰਗੇ ਜਾਂ ਮਾੜੇ ਸੰਸਕਾਰਾਂ ਨੂੰ ਇਸ ਜਨਮ ਵਿਚ ਲੈ ਕੇ ਆਉਂਦੀ ਹੈ। ਮਹਾਤਮਾ ਬੁੱਧ ਦੇ ਕਹਿਣ ਅਨੁਸਾਰ ਇਹ ਆਤਮਾ ਇਥੇ ਪਿਛਲੇ ਸੰਸਕਾਰਾਂ ਦੇ ਕਾਰਣ ਹੀ ਸਿਰਫ਼ ਭੁਗਤਾਨ ਕਰਨ ਲਈ ਹੀ ਮਨੁੱਖਾ ਜਨਮ ਲੈਂਦੀ ਹੈ। ਪਰ ਅਕਾਲ ਪੁਰਖ ਕਿਉਂਕਿ ਸਜ਼ਾ ਦੇਣ ਤੇ ਮਾਰਨ ਨਾਲੋਂ ਕਿਤੇ ਵੱਧ, ਬਖਸ਼ਿੰਦ ਤੇ ਮਨੁਖਤਾ ਵਾਸਤੇ ਵਡਾ ਪਾਲਣਹਾਰ ਹੈ। ਇਸ ਲਈ ਮਾਨਤਾ ਹੈ ਕਿ ਰੱਬ ਬੰਦੇ ਦੇ ਸੰਚਿਤ ਦੁੱਖਾਂ ਨੂੰ ਤਿੰਨ ਜਨਮਾਂ ਵਿਚ ਵੰਡਦਾ ਹੈ। ਮਨੁੱਖ 'ਤੇ ਪ੍ਰਮਾਤਮਾ ਦੀ ਹਾਲੇ ਵੀ ਅਪਾਰ ਕਿਰਪਾ ਹੈ ਕਿ ਉਹ ਕਿਸੇ ਬੰਦੇ ਨੂੰ ਸਾਰੇ ਦੁੱਖ ਇਕੱਠੇ ਹੀ ਕਦੇ ਵੀ ਇਕ ਜਨਮ ਵਿਚ ਨਹੀਂ ਦਿੰਦਾ।

ਨਿਰਸੰਦੇਹ ਅਕਾਲ ਪੁਰਖ ਦੀ ਰਜ਼ਾ ਨੂੰ ਥੋੜ੍ਹਾ-ਬਹੁਤ ਮੰਨਣ ਵਾਲੇ ਲੋਕ ਦੁਨੀਆਂ ਦੇ ਇਸ ਕੋਝੇ ਇਨਸਾਨੀ ਵਰਤਾਰੇ ਨੂੰ ਆਪਣੇ ਤਨ-ਮਨ 'ਤੇ ਔਖੇ-ਸੌਖੇ ਹੰਢਾ ਹੀ ਜਾਂਦੇ ਹਨ। ਖ਼ੈਰ! ਰੱਬ ਘਰ ਦੀਆਂ ਰਮਜ਼ਾਂ ਤੇ ਜ਼ਿੰਦਗੀ ਦੇ ਉਤਰਾਅ-ਚੜ੍ਹਾਅ ਤਾਂ ਰੱਬ ਦੇ ਬਾਬਾ ਨਾਨਕ ਵਰਗੇ ਮਹਾਂਪੁਰਖ ਹੀ ਜਾਣਦੇ ਹਨ ਜਾਂ ਇਹ ਸਭ ਕੁੱਝ ਜਾਣੇ ਆਪ ਕਰਤਾਰਿ ਜਾਣਦਾ ਹੈ। ਇਸ ਪ੍ਰਥਾਇ ਬਾਬਾ ਨਾਨਕ ਇਉਂ ਕਹਿੰਦੇ ਹਨ।

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲ॥



## 11

# ਰੂਹਾਂ ਦੇ ਰਿਸ਼ਤਿਆਂ ਦੀ ਪਛਾਣ

ਆਜ ਫਿਰ ਇੱਕ ਅਜਨਬੀ ਚਿਹਰਾ ਅੱਛਾ ਲਗਾ,
ਆਜ ਫਿਰ ਭੂਲੀ ਹੁਈ ਅਪਨੀ ਦੁਆ ਯਾਦ ਆਈ ਹੈ।

ਕਦੇ-ਕਦੇ ਦਿਲ ਕਿਸੇ ਜਾਣੇ-ਅਣਜਾਣੇ ਜਿਹੇ ਰਿਸ਼ਤੇ ਨੂੰ ਜਦੋਂ ਨਿਹਾਰਦਾ ਹੈ ਤਾਂ ਮਨ ਆਪਣੀਆਂ ਧੁਰ ਅੰਦਰ ਦੀਆਂ ਦਬੀਆਂ ਭਾਵਨਾਵਾਂ ਦੀ ਤਰਜਮਾਨੀ ਦੇ ਕਿੱਸੇ ਫਰੋਲਣੇ ਸ਼ੁਰੂ ਕਰ ਦਿੰਦਾ ਹੈ। ਉਹ ਇੰਨਾ ਬਹਿਬਲ ਹੋ ਉੱਠਦਾ ਹੈ ਕਿ ਕਦੇ ਸ਼ਾਇਰ ਕਹਾਉਂਦਾ ਹੈ, ਕਦੇ ਦਾਰਸ਼ਨਿਕ ਬਣ ਜਾਂਦਾ ਹੈ ਅਤੇ ਇਸ ਉਲਟ ਕਦੇ ਇਹ ਵੀ ਹੁੰਦਾ ਹੈ ਕਿ ਜਦੋਂ ਉਹ ਬੇਹੱਦ ਭਾਵੁਕ ਹੋ ਜਾਂਦਾ ਹੈ ਤਾਂ ਮਜਨੂੰ ਵਾਂਗ ਇਸ਼ਕ ਵਿਚ ਮਖ਼ਮੂਰ ਹੋ ਕੇ ਕੂਕਦਾ ਫਿਰਦਾ ਹੈ-

ਕਭੀ ਤੇਰਾ ਤਸੱਵਰ ਇਸ ਕਦਰ ਭੀ ਬੜ੍ਹ ਜਾਤਾ ਹੈ,
ਆਈਨਾ ਭੀ ਦੇਖੂੰ ਤੋ ਚਿਹਰਾ ਤੇਰਾ ਨਜ਼ਰ ਆਤਾ ਹੈ।

ਇਸ ਸੂਰਤ ਵਿਚ ਅਕਸਰ ਆਤਮਾ ਦਿਲ ਨੂੰ ਸਮਝਾਉਂਦੀ ਹੈ ਕਿ ਉਸ ਰੂਹ ਨੂੰ ਤਾਂ ਸ਼ਾਇਦ ਪਤਾ ਵੀ ਨਹੀਂ ਕਿ ਤੂੰ ਪਹਿਲਾਂ ਉਸ ਦੂਜੀ ਰੂਹ ਨੂੰ ਕਦੋਂ ਤੇ ਕਿਥੇ ਮਿਲਿਆ ਸੀ? ਉਸ ਰੂਹ ਨੂੰ ਕਲਾਵੇ ਵਿਚ ਲੈਣਾ ਤਾਂ ਤੈਨੂੰ ਯਾਦ ਹੀ ਕਿੱਥੇ ਹੋਵੇਗਾ? ਤੈਨੂੰ ਤਾਂ ਇਹ ਵੀ ਨਹੀਂ ਪਤਾ ਕਿ ਉਸ ਰੂਹ ਨੂੰ ਹੁਣ ਤੇਰੀ ਕੋਈ ਪਹਿਚਾਣ ਵੀ ਹੈ ਜਾਂ ਨਹੀਂ? ਦਿਮਾਗ ਵੀ ਦਿਲ ਨੂੰ ਕਹਿੰਦਾ ਹੈ ਕਿ ਤੂੰ ਤਾਂ ਐਵੇਂ ਹੀ ਕਿਸੇ ਅਜਨਬੀ ਰੂਹ ਦਾ ਦੀਵਾਨਾ ਹੋਇਆ ਫਿਰਦਾ ਹੈ; ਜਿਵੇਂ ਕਿ ਕਿਸੇ ਦਿਲ ਜਲੇ ਸ਼ਾਇਰ ਨੇ ਆਪਣੇ ਦਿਲ ਨੂੰ ਸਮਝਾਇਆ ਸੀ ਕਿ ਤੇਰੀ ਤਾਂ ਉਹ ਹਾਲਤ ਹੈ ਕਿ-

ਕਿਸ ਕਾ ਦੀਵਾਨਾ, ਕਿਸ ਕੀ ਯਾਦ; ਮੁੱਦਤ ਹੋ ਗਈ ਹੈ,
ਐ ਪੂਛਨੇ ਵਾਲੇ ਤੁਮ ਸੇ ਹੀ ਮਿਲਤਾ-ਜੁਲਤਾ ਉਸ ਕਾ ਨਾਮ ਥਾ।

ਇਸ ਤਰ੍ਹਾਂ ਮੈਂ ਵੀ ਅਨੇਕਾਂ ਰੂਹਾਂ ਦੇ ਰਿਸ਼ਤਿਆਂ ਦੇ ਸਾਦਕਾਂ ਵਿਚੋਂ ਇਕ ਹੋਣ ਦੇ ਨਾਤੇ ਆਪਣੇ ਦਿਲ ਨੂੰ ਸਮਝਾਉਂਦਾ ਰਹਿੰਦਾ ਹਾਂ ਕਿ ਤੂੰ ਤਾਂ ਨਿਰਾ ਜਜ਼ਬਾਤੀ ਜਿਹਾ ਹੋ ਕੇ ਪੂਰੇ ਦਾ ਪੂਰਾ ਸੰਪੂਰਨ ਹੱਕ ਬਿਨਾਂ ਹੱਦ ਬੰਨਿਆਂ ਦੇ ਚਾਹੁੰਦਾ ਹੈਂ। ਜਦੋਂ ਕਿ ਹੁਣ ਦੂਜੀ ਰੂਹ ਦਾ ਨੁਕਤਾ ਨਿਗਾਹ ਬਿਲਕੁਲ ਸਮਾਜਿਕ ਤੇ ਕਾਨੂੰਨੀ ਹੈ। ਜਿਸ ਵਿੱਚ ਇੱਕ ਹੱਦ ਤੋਂ ਅੱਗੇ ਦੂਜੀ ਹੱਦ ਦਾ ਵੱਖਰਾ ਬੰਧਨ ਹੈ। ਓ ਦਿਲਾ, ਤੂੰ ਇਸ਼ਕ ਮਿਜਾਜੀ ਤੋਂ ਅੱਗੇ ਨਹੀਂ ਲੰਘ ਸਕਿਆ ਤੇ ਉਹ ਰੂਹ ਤਾਂ ਸ਼ਾਇਦ ਹੁਣ ਦੇਵ ਲੋਕ ਦੇ ਇਸ਼ਕ ਹਕੀਕੀ ਤੇ ਰੂਹਾਨੀਅਤ ਦੀਆਂ ਬਾਤਾਂ ਪਾਉਂਦੀ ਹੈ। ਬੇਸ਼ਕ ਇੱਕ ਦਿਨ ਹੋਣਾ

ਇਹ ਹੀ ਹੈ ਕਿ : 'ਉਸ ਵਕਤ ਸ਼ਾਇਦ ਤੂੰ ਹਮੇਂ ਯਾਦ ਕਰੇਗਾ, ਜਬ ਤੇਰੀ ਯਾਦ ਮੇਂ ਗੁਜ਼ਰ ਜਾਏਂਗੇ ਹਮ।' ਪਰ ਇਹ ਜਨਮਾਂ ਦੇ ਰਿਸ਼ਤੇ ਜਿਨ੍ਹਾਂ ਨੂੰ ਕੋਈ ਨਾਮ ਨਹੀਂ ਦਿੱਤਾ ਜਾ ਸਕਦਾ। ਉਨ੍ਹਾਂ ਬਾਰੇ ਤਾਂ ਭਲੀ-ਖਰੀ ਗੱਲ ਇਹ ਹੀ ਹੈ ਕਿ 'ਵੋ ਅਫ਼ਸਾਨਾ ਜਿਸੇ ਅੰਜਾਮ ਤੱਕ ਲਾਨਾ ਨਾ ਹੋ ਮੁਮਕਿਨ, ਉਸੇ ਖ਼ੂਬਸੂਰਤ ਮੋੜ ਦੇ ਕਰ ਛੋੜਨਾ ਅੱਛਾ।'

ਦਿਲ ਕਹਿੰਦਾ ਹੈ ਕਿ ਅਜਿਹੇ ਰਿਸ਼ਤਿਆਂ ਦਾ ਸਰੂਰ ਜ਼ਿੰਦਗੀ ਵਿਚ 'ਨਸ਼ਾ ਹੀ ਨਸ਼ਾ' ਭਰਦਾ ਹੈ। ਬੇਸ਼ੱਕ ਮੈਂ ਦਿਲ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਦਿਲ ਦੇ ਇਹ ਜਜ਼ਬੇ ਤੇ ਫ਼ਲਸਫ਼ਾ ਉਸ ਦੀ ਸੋਹਣੀ ਚੋਣ ਹੈ, ਪਰ ਕਿੰਨਾ ਹੀ ਚੰਗਾ ਹੋਵੇ ਕਿ ਇਸ ਸਰੂਰ ਦਾ ਨਤੀਜਾ ਕਿਸੇ ਦੇ ਸੱਚੇ-ਸੁੱਚੇ ਪਿਆਰ ਦੇ ਨੁਕਤਾ-ਨਿਗਾਹ ਤੋਂ ਇੱਕ ਰੂਹਾਨੀ ਜਿਹੀ ਸਾਂਝ ਤੇ ਦੂਜੇ ਪਾਸੇ ਦੂਜੀ ਧਿਰ ਦੇ ਇਸ਼ਕ ਮਿਜਾਜ਼ੀ ਦੇ ਨੁਕਤੇ ਤੋਂ ਇੱਕ ਸ਼ਿੱਦਤ ਭਰੀ ਵੰਗਾਰ ਦਾ ਸਮਝੌਤਾ ਬਣ ਸਕੇ। ਇਸ ਵਿਚ ਫਿਰ ਵੱਡੀ ਕਮਾਲ ਦੀ ਗੱਲ ਇਹ ਹੋਵੇ ਕਿ ਇਹ ਇਕੋ ਫੈਸਲਾ ਦੋਨਾਂ ਫਰੀਕਾਂ ਨੂੰ ਆਪੋ-ਆਪਣੇ ਹੱਕ ਵਿਚ ਹੋਇਆ ਜਾਪੇ। ਇਸ਼ਕ ਮਿਜਾਜ਼ੀ ਇਸ਼ਕ ਰੂਹਾਨੀ ਦੀ ਬੁਲੰਦ-ਤਰੀਨ ਅਸੂਲ ਪ੍ਰਸਤੀ ਦੇ ਜ਼ੇਰੇ ਅਸਰ ਇਹ ਕਬੂਲ ਕਰਕੇ ਇਸ਼ਕ ਹਕੀਕੀ ਨੂੰ ਮੁਬਾਰਿਕਬਾਦ ਦੇ ਸਕੇ।

ਤੁਮ੍ਹਾਰੀ ਯਾਦ ਕਾ ਆਲਮ ਅਬ ਮੈਂ ਕਹੂੰ ਭੀ ਤੋ ਕਯਾ,
ਹਰ ਇੱਕ ਜ਼ਖਮ-ਏ-ਤਮੰਨਾ, ਅੱਛਾ ਲਗੇ ਹੈ ਮੁਝੇ।

ਮੇਰੀ ਸਮਝ ਵਿਚ ਤਾਂ ਇਸ ਨੂੰ ਹੀ ਤਾਂ ਨਸ਼ਾ ਹੀ ਨਸ਼ਾ ਕਹਿੰਦੇ ਹਨ। ਮੈਂ ਇਹ ਵੀ ਸਮਝਦਾ ਹਾਂ ਕਿ ਇਹ ਬੇਚੈਨ ਦਿਲ ਅੱਜ ਨਹੀਂ ਤਾਂ ਕੱਲ੍ਹ ਸੰਭਲ-ਸਮਝ ਜਾਏਗਾ। ਯਕੀਨਨ ਉਸ ਨੂੰ ਇਹ ਵੀ ਪਤਾ ਹੈ ਕਿ ਰੂਹਾਂ ਦੀ ਧੁਰ ਅੰਤਰੀਵ ਤੋਂ ਬਹਿਬਲ ਇੱਕ ਗਲਵੱਕੜੀ ਵੀ ਰੂਹਾਨੀ ਵਿਸਮਾਦ ਤੋਂ ਘੱਟ ਨਹੀਂ ਹੁੰਦੀ। ਦੁਨਿਆਵੀ ਪੱਧਰ 'ਤੇ ਬੇਸ਼ੱਕ ਅਕਸਰ ਇਹ ਵੀ ਹੁੰਦਾ ਹੈ ਕਿ ਜਿਸ ਨੂੰ ਤੁਸੀਂ ਸਮਝ ਰਹੇ ਹੋ ਕਿ 'ਮੂੰਹ ਫੇਰ ਕੇ ਮੁਸਕਰਾ ਰਹੇ ਹੈਂ' ਉਹ ਵਾਕਿਆ ਹੀ ਤੁਹਾਡੀ ਰੂਹ ਦੀ ਅਵਾਜ਼ ਸੁਣ-ਸਮਝ ਰਹੇ ਹੋਣ।

ਖ਼ੈਰ! ਇਹ ਜ਼ਰੂਰੀ ਵੀ ਨਹੀਂ ਕਿ ਗੱਡੀ ਦੇਸਫ਼ਰ ਵਿੱਚ ਮਿਲੇ ਯਾਤਰੀਆਂ ਵਾਂਗ ਹਰ ਰੂਹ ਜਿਹੜੀ ਤੁਹਾਨੂੰ ਚੰਗੀ ਲੱਗੇ ਅਤੇ ਜਿਸ ਨੂੰ ਤੁਹਾਡੀ ਰੂਹ ਪਛਾਨਣ ਦੀ ਕੋਸ਼ਿਸ਼ ਕਰੇ। ਉਹ ਰੂਹ ਵੀ ਤੁਹਾਨੂੰ ਪਛਾਣੇ ਤੇ ਆਪਣਾ ਸਮਝੇ। ਇਹ ਵੀ ਹੁੰਦਾ ਹੈ ਕਿ ਜਿਸ ਰੂਹ ਨੂੰ ਤੁਸੀਂ ਆਪਣਾ ਜਿਹਾ ਸਮਝਣ ਲੱਗਦੇ ਹੋ। ਉਸ ਦਾਸਫ਼ਰ ਬਸ ਅਗਲੇ ਸਟੇਸ਼ਨ ਤੱਕ ਦਾ ਹੀ ਹੁੰਦਾ ਹੈ ਤੇ ਇਉਂ ਲੱਗਦਾ ਹੈ ਕਿ ਇਸ ਜੀਵਨ ਦੇ ਸਫ਼ਰ ਵਿੱਚ ਰਾਹੀ ਮਿਲਦੇ ਹੀ ਵਿਛੜ ਜਾਣ ਲਈ ਹਨ। ਕਦੇ ਇਉਂ ਵੀ ਹੁੰਦਾ ਹੈ ਕਿਸਫ਼ਰ ਦੇ ਇੱਕ ਪੜਾਅ 'ਤੇ ਕੋਈ ਚਿਹਰਾ ਹਜ਼ਾਰਾਂ-ਲੱਖਾਂ ਦੀ ਭੀੜ ਦੇ ਧੁੰਦਲਕੇ ਵਿਚੋਂ ਥੋੜਾ ਜਿਹਾ ਨਿਖਰ ਕੇ ਆਪਣੀ ਪਛਾਣ ਬਣਾਉਂਦਾ ਹੋਇਆ ਅਪਣਤ ਦੇ ਦਾਇਰੇ ਵਿੱਚ

ਆਉਂਦਾ ਹੈ ਤਾਂ ਤੁਹਾਡੀ ਜੀਵਨ-ਗੱਡੀ ਅਗਲੇ ਪੰਧ ਲਈ ਚੱਲ ਪੈਂਦੀ ਹੈ ਤੇ ਉਸ ਸਟੇਸ਼ਨ 'ਤੇ ਮਿਲਣ ਲਈ ਵਧੇ ਹੱਥ ਇੱਕ ਛੋਹ ਤੋਂ ਵੀ ਮਹਿਰੂਮ ਰਹਿ ਜਾਂਦੇ ਹਨ। ਇਥੇ ਸੂਰਤ ਹਾਲ ਇਹ ਬਣਦੀ ਹੈ ਕਿ Hands that reach; May not meet! ਇਸ ਦੁਨਿਆਵੀ ਜੀਵਨ ਦੀ ਇਹ ਸੱਚਾਈ ਹੈ ਕਿ -

ਕਿਸੀ ਕੋ ਭੀ ਯਹਾਂ ਮੁਕੰਮਲ ਜਹਾਂ ਨਹੀਂ ਮਿਲਤਾ,<br>ਕਹੀਂ ਜ਼ਮੀ ਤੋਂ ਕਹੀਂ ਆਸਮਾਂ ਨਹੀਂ ਮਿਲਤਾ।

ਇਹ ਤਾਂ ਜਨਮਾਂ ਦਾ ਚੱਕਰ ਹੈ - ਕਿਸ ਜਨਮ ਵਿੱਚ ਮਿਲੇ ਸੀ? ਹਾਂ! ਮਿਲੇ ਜ਼ਰੂਰ ਸੀ। ਨਹੀਂ ਤਾਂ, ਹਜ਼ਾਰਾਂ ਲੱਖਾਂ ਰੂਹਾਂ ਵਿਚੋਂ ਕਿਸੇ ਖਾਸ ਰੂਹ ਦੀ ਹੀ ਕਸ਼ਿਸ਼ ਕਿਉਂ ਬੇਚੈਨ ਕਰਦੀ ਹੈ? ਫਿਰ ਕਦ ਮਿਲਣਾ ਹੈ? ਜਿਸ ਵਿੱਚ ਜਿਸਮਾਨੀ ਫਾਸਲੇ ਤੇ ਹੱਦਾਂ ਦੀ ਸਮਾਜਿਕ ਮਜਬੂਰੀ ਆਪਣੇ-ਆਪ ਮੁਕੰਮਲ ਪਿਆਰ ਦੇ ਰਿਸ਼ਤੇ ਵਿੱਚ ਬਦਲ ਜਾਵੇ - ਰੱਬ ਹੀ ਜਾਣੇ? ਪਰ ਇਹ ਵੀ ਸੱਚ ਹੈ ਕਿ **'ਹਮ ਭੂਲਨਾ ਚਾਹੇਂ ਜਿਸੇ ਵੋ ਅਕਸਰ ਯਾਦ ਆਤੇ ਹੈਂ।'** ਉਦੋਂ ਹਾਲਤ ਬੇਸ਼ੱਕ ਇਹ ਹੁੰਦੀ ਹੈ ਕਿ -

ਬੀਤੇ ਹੂਏ ਜ਼ਮਾਨੇ ਯੂੰ ਯਾਦ ਆ ਰਹੇ ਹੈਂ,<br>ਮੂੰਹ ਫੇਰ ਕਰ ਵੋ ਜੈਸੇ ਮੁਸਕਰਾ ਰਹੇ ਹੈਂ।

ਪਰ ਅਜਿਹੀ ਸਥਿਤੀ ਵਿਚ ਰੂਹਾਨੀਅਤ ਦਾ ਤਕਾਜ਼ਾ ਹੈ ਕਿ ਸੱਜਣਾਂ ਦੇ ਦਰਦ ਨੂੰ ਆਪਣਾ ਬਣਾ ਕੇ ਉਨ੍ਹਾਂ ਨੂੰ ਦੁੱਖ-ਤਕਲੀਫ਼ ਤੋਂ **'ਅਸੀਂ ਦਰਦਾਂ ਦੇ ਦਰਿਆ; ਇੱਕ ਦੁੱਖ ਹੋਰ ਸਹੀ'** ਦੇ ਕਥਨ ਅਨੁਸਾਰ ਸੁਰਖਰੂ ਕੀਤਾ ਜਾਵੇ। ਪਰ ਰੂਹਾਨੀ ਰਿਸ਼ਤਿਆਂ ਦੀ ਪਾਕੀਜ਼ਗੀ ਤੇ ਪੁਖਤਗੀ ਲਈ ਬਹੁਤ ਹੀ ਜ਼ਰੂਰੀ ਹੈ ਕਿ ਦਿਲ ਤੇ ਦਿਮਾਗ ਇਕ ਸੁਰ-ਤਾਲ ਹੋ ਜਾਣ। ਫਿਰ ਹਰ ਬਸ਼ਰ ਆਪਣੇ ਮਨ ਦੀਆਂ ਡੂੰਘਾਈਆਂ ਤੋਂ ਦੂਸਰੇ ਦੀ ਖੁਸ਼ੀ ਲਈ ਆਪਣਾ ਦਰਦ ਆਪਣੀ ਰੂਹ ਵਿਚ ਹੀ ਸਮੋ ਲਵੇ। ਇਸ ਤਰ੍ਹਾਂ ਪੁਰ-ਸਕੂਨ ਰੂਹਾਂ ਦੇ ਰਿਸ਼ਤੇ ਨਿਭਾਉਂਦੇ ਹੋਏ, ਇਕ-ਦੂਜੇ ਨੂੰ ਅਸੀਂ ਬੜੀ ਦਰਿਆ ਦਿਲੀ ਨਾਲ ਖੁਸ਼ੀ-ਖੁਸ਼ੀ ਇੰਝ ਖ਼ੈਰਅਬਾਦ ਕਹੀਏ ਕਿ ਤੁਸੀਂ ਸ਼ਾਦ ਰਹੋ, ਅਬਾਦ ਰਹੋ।

ਖ਼ੈਰ! ਸਾਡੀਆਂ ਰੂਹਾਂ ਦੇ ਇਸ ਦੁਨਿਆਵੀ ਸਫ਼ਰ ਦਾ ਖ਼ੁਦਾ ਨਿਗਾਹਬਾਨ ਹੋਵੇ।



12

# ਅਛੋਪਲੇ ਹੀ ਤੁਰ ਗਿਆ ਪੰਜਾਬੀ ਵਿਰਾਸਤ ਦਾ ਅਲੰਬਰਦਾਰ ਪ੍ਰੋ. ਕਰਮ ਸਿੰਘ



ਪ੍ਰੋਫੈਸਰ ਕਰਮ ਸਿੰਘ ਨੇ ਉੱਚੀ-ਸੁੱਚੀ ਸੋਚ, ਦ੍ਰਿੜ੍ਹ ਸੰਕਲਪ, ਪੰਜਾਬੀ ਸਿਰੜ ਤੇ ਪੰਜਾਬੀ ਵਿਰਾਸਤ ਦੀਆਂ ਨਰੋਈਆਂ ਕਦਰਾਂ-ਕੀਮਤਾਂ ਦੇ ਅਲੰਬਰਦਾਰ ਵਜੋਂ ਅਕਾਲ ਪੁਰਖ ਵੱਲੋਂ ਬਖਸ਼ੇ ਜੀਵਨ ਦੀ ਮੋਹਲਤ ਅਤੇ ਸਮਰਥਾ ਨੂੰ ਸਮਾਜ ਸੇਵਾ ਦੇ ਤੌਰ 'ਤੇ ਆਪਣੀ ਉਮਰ ਭਰ ਦੀ ਕਮਾਈ ਹੋਈ ਸਹਿਜ ਅਵਸਥਾ ਅਨੁਸਾਰ ਅਛੋਪਲੇ ਜਿਹੇ 'ਸੁਖੀ ਰਹੋ' ਦਾ ਵਚਨ ਅਲਾਉਂਦੇ ਹੋਏ ਮਿਤੀ 13-7-2007 ਨੂੰ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਦਿੱਤਾ। ਇਕ ਇਨਸਾਨ ਵਿਚ ਇਕੋ ਹੀ ਸਮੇਂ ਕਿੰਨੇ ਹੀ ਗੁਣਾਂ ਦਾ ਉਹ ਮੁਜੱਸਮਾਂ ਸਨ। ਕਿਸੇ ਲਈ ਉਹ ਸਾਰੀ ਉਮਰ ਸਿੱਖਿਆ ਸ਼ਾਸਤਰੀ ਰਹੇ, ਕਿਸੇ ਲਈ ਸਾਰੀ ਉਮਰ ਆਪਣੇ ਜੀਵਨ ਦੇ 85ਵੇਂ ਸਾਲ ਤੱਕ ਪਹਿਲਵਾਨੀ ਕਰਕੇ ਜਾਣੇ ਜਾਂਦੇ ਰਹੇ। ਕਿਸੇ ਲਈ ਉਹ ਸਾਹਿਤਕਾਰ ਸਨ, ਕਿਸੇ ਲਈ ਉਹ ਪੰਜਾਬੀ ਵਿਰਾਸਤ ਦੇ ਅਲੰਬਰਦਾਰ ਸਨ ਅਤੇ ਕਿਸੇ ਲਈ ਉਹ ਸਫ਼ਲ ਕਿਸਾਨ ਸਨ।

ਮੁੱਕਦੀ ਗੱਲ ! ਉਨ੍ਹਾਂ ਵਿਚ ਉਹ ਸਾਰੇ ਗੁਣ ਸਨ। ਜਿਨ੍ਹਾਂ ਸਦਕਾ ਉਹ ਆਪਣੇ ਨਾਮ ਕਰਮ ਸਿੰਘ ਨੂੰ ਸਹੀ ਅਰਥ ਦਿੰਦੇ ਹੋਏ ਸਮਾਜ ਸੇਵਾ ਦੇ ਖੇਤਰ ਵਿਚ ਅਖੀਰ ਤੱਕ ਨਿਰੰਤਰ ਕਰਮਸ਼ੀਲ ਰਹੇ। ਜ਼ਿੰਦਗੀ ਦੇ ਅਖੀਰਲੇ ਮਹੀਨਿਆਂ ਤੇ ਦਿਨਾਂ ਤੱਕ ਵੀ ਉਨ੍ਹਾਂ ਦਾ ਘਰ ਗਵੰਤਰੀਆਂ, ਕਵੀਸ਼ਰੀਆਂ ਤੇ ਕਿੱਸਾਕਾਰਾਂ ਦੇ ਲਈ ਇਕ ਸੱਥ ਬਣਿਆ ਰਿਹਾ। ਉਹ ਆਪ ਕਲਾ ਦੇ ਵੱਡੇ ਪਾਰਖੂ ਤੇ ਸਰਪ੍ਰਸਤ ਸਨ। ਹਰ ਮੇਲੇ 'ਤੇ ਜਾਣਾ ਉਨ੍ਹਾਂ ਲਈ ਤੀਰਥ ਦੇ ਬਰਾਬਰ ਸੀ। ਉਹ ਸਾਹਿਤ ਕਲਾ ਪ੍ਰੇਮੀਆਂ ਤੇ ਸਰਪ੍ਰਸਤਾਂ ਦੇ ਵੀ ਵੱਡੇ ਕਦਰਦਾਨ ਸਨ। ਇਕ ਪ੍ਰਸੰਗ ਵਿਚ ਮੇਰਾ ਬਾਬਾ ਜੀ ਜਗਤ ਸਿੰਘ ਬਾਰੇ ਉਹ ਲਿਖਦੇ ਹਨ:-

"ਇੰਦਰ ਸਿੰਹੁ ਭੂੰਦੜ ਵਾਲਾ ਸਰੋਤਿਆਂ ਤੋਂ ਬੱਲੇ-ਬੱਲੇ ਕਰਵਾਉਣ ਵਾਲਾ ਸਿੱਧੂ ਜੱਟ ਸੀ। ਸ੍. ਜਗਤ ਸਿੰਘ ਚੱਕ ਖੜਕ ਸਿੰਘ ਵਾਲਾ ਉਰਫ ਭੂੰਮਵਾਲੀ ਤਕਰੀਬਨ ਹਰ ਹਫਤੇ ਮੇਰੇ ਰਾਹੀਂ ਸੁਨੇਹਾ ਭੇਜ ਕੇ ਉਸ ਤੋਂ ਕਵੀਸ਼ਰੀ ਸੁਣਦੇ ਤੇ ਅੱਜ ਤੋਂ ਕੋਈ 60-70 ਸਾਲ ਪਹਿਲਾਂ ਚਾਂਦੀ ਦਾ ਇਕ ਰੁਪਿਆ ਉਸ ਨੂੰ ਇਨਾਮ ਵਜੋਂ ਦਿੰਦੇ ਸਨ। ਜਦੋਂ ਕਿ ਉਨ੍ਹਾਂ ਭਲਿਆਂ ਸਮਿਆਂ ਵਿਚ ਚਵਾਨੀ-ਅਠਿਆਨੀ ਦੇਣ ਵਾਲਾ ਬੰਦਾ ਸਰਦਾਰ ਕਹਾਉਂਦਾ ਸੀ।"

ਪ੍ਰੋਫੈਸਰ ਕਰਮ ਸਿੰਘ ਨੇ ਪੰਜਾਬੀ ਮਾਂ ਬੋਲੀ ਅਤੇ ਅਮੀਰ ਪੰਜਾਬੀ ਵਿਰਾਸਤ ਦਾ ਰਿਣ-ਮਾਤਰ ਚੁਕਾਉਣ ਵਜੋਂ ਆਪਣੀਆਂ ਵਿਲੱਖਣ ਰਚਨਾਵਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ। ਉਨ੍ਹਾਂ ਵੱਲੋਂ ਰਚਿੱਤ 'ਸੋਹਣੀ' ਦਾ ਕਿੱਸਾ ਉਨ੍ਹਾਂ ਦੀ ਆਸਥਾ ਮੁਤਾਬਿਕ 916 ਸਫਿਆਂ ਵਿਚ ਲਿਖਿਆ ਗਿਆ ਹੈ। ਇਸ ਤੋਂ ਇਲਾਵਾ ਉਨ੍ਹਾਂ ਨੇ (1) ਬਠਿੰਡਾ (2) ਅਠੌਤਰੀ (3) ਢੱਡ ਸਾਰੰਗੀ ਵੱਜਦੀ ਮਾਲਵੇ (4) ਕਾਰਵਾਂ, ਜਿਹੀਆਂ ਨਾਯਾਬ ਪੁਸਤਕਾਂ ਲਿਖੀਆਂ। ਉਨ੍ਹਾਂ ਦੀਆਂ ਅਣਛੱਪੀਆਂ ਪੁਸਤਕਾਂ ਵਿਚੋਂ 'ਮੱਲਾਂ ਦੀਆਂ ਗੱਲਾਂ', ਸਵੈ-ਜੀਵਨੀ 'ਰੰਗਾਂ ਰੰਗਦੀ', ਲੋਕ ਗੀਤਾਂ ਦਾ ਸੰਗ੍ਰਹਿ 'ਕੱਲੀ-ਕੱਲੀ ਮੈਂ ਵੇ ਨਰੰਜਣਾਂ' ਹਨ। ਉਨ੍ਹਾਂ ਨੇ ਮੁੱਖ ਤੌਰ 'ਤੇ ਪੰਜਾਬੀ ਸਾਹਿਤ ਤੇ ਪੰਜਾਬੀ ਵਿਰਸੇ-ਵਿਰਾਸਤ ਸਬੰਧੀ ਹੀ ਲਿਖਿਆ ਹੈ।

ਬਠਿੰਡੇ ਦਾ ਇਤਿਹਾਸ ਉਨ੍ਹਾਂ ਦਾ ਇਕ ਸ਼ਾਹਕਾਰ ਹੈ। ਜੋ ਕਿ ਉਹ ਬਠਿੰਡਾ ਦੀ ਪ੍ਰਾਚੀਨਤਾ ਤੇ ਆਧੁਨਿਕ ਸਮੇਂ ਦੇ ਉਤਰਾਵਾਂ-ਚੜ੍ਹਾਵਾਂ ਦਾ ਚਿਤਰਨ ਵੀ ਕਰਦਾ ਹੈ। ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਦਾ ਚਿੱਤਰਪਟ ਤੇ ਇਸ ਦੀ ਸ਼ੈਲੀ ਸਮੁੱਚੇ ਮਾਲਵੇ ਦੇ ਸਭਿਆਚਾਰ ਨੂੰ ਆਪਣੇ ਆਪ ਵਿਚ ਇਸ ਤਰ੍ਹਾਂ ਸਮੋ ਲੈਂਦੀ ਹੈ ਕਿ ਸ਼ਰਤ ਲਗਾ ਕੇ ਕਿਹਾ ਜਾ ਸਕਦਾ ਹੈ ਜਿਸ ਨੇ ਉਸ ਦੀ ਪੁਸਤਕ 'ਬਠਿੰਡਾ' ਪੜ੍ਹਨੀ ਸ਼ੁਰੂ ਕੀਤੀ, ਉਹ ਉਸ ਪੁਸਤਕ ਨੂੰ ਪੂਰਾ ਪੜ੍ਹ ਕੇ ਹੀ ਉਠਿਆ ਹੋਵੇਗਾ। ਇਹ ਪੁਸਤਕ ਬਠਿੰਡਾ ਦਰਸ਼ਨ ਸਾਬਿਤ ਹੋਈ ਹੈ। ਜਿਵੇਂ ਕਿ ਉਹ ਜਦੋਂ ਨਗੀਨੇ ਗਵੰਤਰੀ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਮਹਾਰਾਜਾ ਭੁਪਿੰਦਰ ਸਿੰਘ ਨੇ ਉਸ ਨੂੰ ਹੀਰ ਗਾਉਣ ਲਈ ਕਿਹਾ ਤਾਂ ਉਸ ਨੇ ਅੱਗੋਂ ਮਹਾਰਾਜਾ ਸਾਹਿਬ ਨੂੰ ਸਵਾਲ ਕਰ ਦਿੱਤਾ ਕਿ ਕੀ ਮਹਾਰਾਜਾ ਸਾਹਿਬ ਆਪ ਨੂੰ ਹੀਰ ਸੁਣਨੀ ਆਉਂਦੀ ਹੈ? ਜੇ ਤੁਹਾਨੂੰ ਵਾਕਿਆ ਹੀ ਹੀਰ ਸੁਣਨ ਤੇ ਸਮਝਣ ਦੀ ਸੋਝੀ ਹੈ ਤਾਂ ਦੋ ਗੱਡੇ ਕੱਕੇ ਰੇਤੇ ਦੇ ਵਿਛਾ ਦਿਓ; ਮੈਂ ਤੁਹਾਨੂੰ ਹੀਰ ਦੀਆਂ ਪੈੜਾਂ ਦਿਖਾ ਦਿਆਂਗਾ।

ਸਮੇਂ ਦੀ ਪ੍ਰਸ਼ਾਸਨਿਕ ਵਿਵਸਥਾ ਬਾਰੇ ਵੀ ਉਹ ਲਿਖਦੇ ਹਨ:- "ਰਾਜਾ ਸੋਈ ਜਿਹੜਾ ਸੁਖੀ ਵਸਾਲੇ ਪਰਜਾ ਨੂੰ। ਖਾਤਰ ਪਰਜਾ ਦੀ, ਉਹ ਦੁੱਧੋਂ ਪਾਣੀ ਛਾਣੇ।। ਬਠਿੰਡਾ ਦੀ ਪੁਰਾਤਨਤਾ ਦੇ ਮਹੱਤਵ ਬਾਰੇ ਉਹ 4 ਸਤਰਾਂ ਵਿਚ ਹੀ ਸਾਰੀ ਗੱਲ

ਇਸ ਤਰ੍ਹਾਂ ਮੁਕਾ ਦਿੰਦੇ ਹਨ:-ਖੁਆਜੇ ਦੀ ਅਮਜੇਰ, ਬਠਿੰਡਾ ਹਾਜੀ ਰਤਨ ਦਾ, ਕਿਸੇ ਨਾ ਲੱਧਾ ਤੇਰੇ ਯਤਨ ਦਾ, ਲਵ-ਕੁਸ਼ ਬੱਧੇ ਲਾਹੌਰ, ਅੰਬਰਸਰ ਗੁਰੂ ਦਾ, ਦਿੱਲੀ ਬੱਧੀ ਦਲੀਪ ਨੇ, ਸ਼ਕਰਗੰਜ ਪਾਕ ਪਟਨ ਦਾ।। ਸਮਾਜ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਬਾਰੇ ਤੇ ਬਦਲਦੇ ਨਿਜ਼ਾਮ ਬਾਰੇ ਉਹ ਚਿੰਤਾਤੁਰ ਵੀ ਸਨ ਅਤੇ ਆਸਵੰਤ ਵੀ ਸਨ। ਜਦੋਂ ਉਹ ਵੰਨਗੀ ਮਾਤਰ ਲਿਖਦੇ ਹਨ: "ਜੱਗ ਜਿਊਣਾ ਅੱਪਜਸ ਮਰਨਾ, ਜੱਗ ਤੇ ਗੱਲਾਂ ਦੋ। ਰਾਵਣ ਕੀ ਜੱਗ 'ਚੋਂ ਲੈ ਗਿਆ, ਕਰਣ ਗਿਆ ਕੀ ਖੋ।।"

ਫੇਰ ਅੱਗੇ ਉਹ ਲਿਖਦੇ ਹਨ, "ਮੈਂ ਤੇਰਾ ਬੰਦਾ ਦੁਆਵਾਂ ਅਰਦਾਸਾਂ ਕਰਦਾ ਹਾਂ ਕਿ ਰੱਬਾ ਭੇਜ ਕੋਈ ਮਰਦੇ ਕਾਮਲ ਜਿਸ ਨੂੰ ਸਾਡੇ ਜੀਵਨ ਦੀਆਂ ਜੜ੍ਹਾਂ ਦਾ ਗਿਆਨ ਹੋਵੇ। ਸਾਡੇ ਮੂਲ ਗੁਣਾਂ, ਸੁਭਾਵਾਂ, ਗੌਣ ਅਖਾੜਿਆਂ, ਮੇਲਾਂ-ਗੇਲਾਂ, ਜੰਨਾਂ ਜਮਾਤਾਂ, ਨਾਨਕੇ ਮੇਲਾਂ, ਦਿਉਰਾਂ-ਭਰਜਾਈਆਂ, ਜੀਜੇ-ਸਾਲੀਆਂ ਦੇ ਮੇਲ ਮਿਲਾਪਾਂ ਵਿਚ ਸੁੱਚੇ ਸਨੇਹ ਦੀ ਰਮਜ਼ ਹੋਵੇ ਤਾਂ ਕਿ ਪੰਜਾਬ ਦੇ ਪਿੰਡ ਫਿਰ ਜਿਊਂ ਉਠਣ ਗੁਰਾਂ ਦੇ ਨਾਮ 'ਤੇ। ਗੁਆਚਦੇ ਜਾਂਦੇ ਸਭਿਆਚਾਰ ਬਾਰੇ ਬੜੇ ਝੋਰੇ ਉਠਦੇ ਹਨ। ਮਨੁੱਖ ਇੱਡਾ ਨਕਲ ਪਸੰਦ ਹੋ ਗਿਆ ਹੈ ਕਿ ਇਹ ਅਸਲ ਗੁਣਾਂ ਨੂੰ ਭੁੱਲ ਕੇ ਨਕਲ ਦੀ ਫੋਕੀ ਬੱਲੇ-ਬੱਲੇ ਦੇ ਮਗਰ ਤੁਰ ਪਿਆ ਹੈ। ਅੱਜ ਦਾ ਜਵਾਨ ਚੌੜੀ ਛਾਤੀ ਤੇ ਭਰਵੇਂ ਡੌਲਿਆਂ ਦੀ ਅਸਲੀ ਤਾਕਤ ਨੂੰ ਵਿਸਾਰ ਕੇ ਕੋਟ-ਕਮੀਜ਼ਾਂ ਤੇ ਨਕਲੀ ਪੱਫ ਤੇ ਪਾਊਡਰ ਨਾਲ ਸਰੀਰ ਸ਼ਿੰਗਾਰਦਾ ਹੈ। ਸਿਹਤ ਦੇ ਬਖਸ਼ੇ ਜੀਵਨ ਸੁੱਖਾਂ ਨੂੰ ਅੱਖੋਂ ਓਹਲੇ ਕਰਕੇ ਨਕਲੀ ਰਸਾਂ-ਕੱਸਾਂ ਦੇ ਮਗਰ ਲੱਗ ਤੁਰਿਆ ਹੈ। ਗਜ਼ਬ ਸਾਈਂ ਦਾ ਹੀਰੇ ਤੇ ਲਾਲ ਗੁਆਚ ਗਏ, ਕੌਡੀਆਂ ਘੋਗਿਆਂ ਨਾਲ ਜੀਅ ਪਰਚਾਵੇ ਕਰੀ ਜਾਂਦਾ ਹੈ। ਸੂਰਤੇ ਹਾਲ ਇਹ ਹੈ ਕਿ ਮੁਰਸ਼ਦ ਕਹਿੰਦਾ ਜਾਪਦਾ ਹੈ 'ਪ੍ਰੇਸ਼ਾਨ ਖੜਾ ਹੂੰ ਚੌਰਾਹੇ ਪਰ ਕਿ ਰਹਿਬਰ ਕਹੀਂ ਰਾਹਜ਼ਨ ਨਾ ਬਨ ਜਾਏ।"

ਫਿਰ ਕਹਿੰਦੇ ਹਨ, ਰਾਜ ਭਾਗ ਤੇ ਪਰਜਾ ਬਾਰੇ ਵੀ ਇਹ ਹੀ ਕਿਹਾ ਜਾ ਸਕਦਾ ਹੈ ਕਿ ਇਹ ਵੀ ਬੜੇ ਨੀਵੇਂ ਪੱਧਰ 'ਤੇ ਉਤਰ ਆਏ ਹਨ। ਜਿਹੋ ਜਿਹੀ ਨੰਦੋ ਬਾਹਮਣੀ, ਉਹੋ ਜਿਹਾ ਘੁਦੂ ਜੇਠ ਵਾਲੀ ਗੱਲ ਬਣੀ ਲਗਦੀ ਹੈ। ਉਹ ਸਾਂਝਾਂ ਨਹੀਂ ਅਤੇ ਸੰਗ ਝੇਪ ਬਹੁਤ ਘਟ ਗਈ ਹੈ। ਕਮਲੀ, ਕੱਚੀ ਤੇ ਫੋਕੀ ਫੰਨੇ-ਖਾਈ ਦਾ ਬੋਲਬਾਲਾ ਹੈ। ਨਾ ਕੋਈ ਘੋਲ੍ਹ ਖੇਡ, ਕਥਾ ਨਾ ਵਾਰਤਾ, ਨਾ ਤਪ ਤਿਆਗ ਸਗੋਂ ਮਾਇਆ ਦੀ ਭੁੱਖ ਲੋੜੋਂ ਵੱਧ ਅਤੇ ਮੈਂ ਹਾਂ ਬਸ ਮੈਂ ਹੀ ਹਾਂ ਵਰਗੇ ਦਮਗਜ਼ੇ ਹੀ ਵੱਜਦੇ ਹਨ। ਪ੍ਰਮਾਤਮਾ ਮੋੜ ਪਾਵੇ! ਸੰਤਾਂ, ਭਗਤਾਂ, ਸੂਰਿਆਂ ਦੀਆਂ ਵਾਰਾਂ ਗਾਈਆਂ ਜਾਣ ਤੇ ਵਾਰਤਾ ਕਹਾਣੀਆਂ ਸੁਣੀਆਂ-ਸੁਣਾਈਆਂ ਜਾਣ ਤਾਂ ਕਿ ਪਿਆਰ ਤੇ ਵਫ਼ਾ ਦੇ ਰੰਗ ਗੂੜੇ ਹੋ ਜਾਣ। ਮੇਰਾ ਵਿਸ਼ਵਾਸ ਹੈ ਕਿ ਇਹ ਜ਼ਰੂਰ ਹੋਵੇਗਾ। ਬੇਸ਼ੱਕ ਘਟਾਅ ਤੇ ਵਧਾਅ ਰੱਬੀ

ਹੁਕਮ ਹੈ; ਪਰ ਆਸਾਂ-ਉਮੀਦਾਂ ਨੂੰ ਫਲ ਲੱਗਣੇ ਹੀ ਹਨ।"

ਪ੍ਰੋਫੈਸਰ ਕਰਮ ਸਿੰਘ ਜੀ ਦੇ ਜੀਵਨ ਦੇ ਅੰਤਿਮ ਪੜ੍ਹਾਅ ਵਜੋਂ ਉਨ੍ਹਾਂ ਦੇ ਸਕੇ-ਸਬੰਧੀ, ਮਿੱਤਰ-ਪਿਆਰੇ, ਅਕਾਲ ਪੁਰਖ ਵਾਹਿਗੁਰੂ ਦੇ ਸਨਮੁੱਖ ਅਰਦਾਸ-ਅਰਜ਼ੋਈ ਕਰਦੇ ਹਾਂ ਕਿ ਪ੍ਰਮਾਤਮਾ ਅਜਿਹੇ ਜ਼ਿੰਦਗੀ ਦੇ ਦਿਲਦਾਰ ਆਸ਼ਕ ਨੂੰ ਆਪਣੀ ਗੋਦ ਵਿਚ ਲੈ ਲਵੇ। ਪਰ ਇਸ ਤੋਂ ਵੀ ਵੱਧ ਅਜਿਹੇ 'ਸੱਜਣ ਮੇਰੇ ਰੰਗਲੇ ਜਾਇ ਸੁਤੇ ਜੀਰਾਣਿ' ਪ੍ਰਤੀ ਅੱਜ ਸਮੁੱਚੇ ਸਮਾਜ, ਉਨ੍ਹਾਂ ਦੀ ਸੋਚ ਅਤੇ ਉਨ੍ਹਾਂ ਦੇ ਨਾਮ ਨੂੰ ਉਜਾਗਰ ਰੱਖਿਆ ਜਾਵੇ। ਪੰਜਾਬੀ ਮਾਂ ਬੋਲੀ ਅਤੇ ਪੰਜਾਬੀ ਵਿਰਾਸਤ ਸਬੰਧੀ ਉਨ੍ਹਾਂ ਵੱਲੋਂ ਕੀਤੇ ਉਦਮਾਂ ਤੇ ਉਪਰਾਲਿਆਂ 'ਤੇ ਅਸੀਂ ਪਹਿਰਾ ਦੇਈਏ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਵਿਚ ਪ੍ਰੋਫੈਸਰ ਕਰਮ ਸਿੰਘ ਵਰਗੇ ਇਨਸਾਨ ਬਾਰੇ ਉਨ੍ਹਾਂ ਦੀ ਭਰ ਜਵਾਨੀ ਤੋਂ ਲੈ ਕੇ ਸਾਫ ਸੁਥਰੀ ਬਜ਼ੁਰਗੀ ਦੇ ਪੰਧ ਬਾਰੇ ਬਕੌਲ ਇਕ ਸ਼ਾਇਰ ਕਿਹਾ ਜਾ ਸਕਦਾ ਹੈ: ਮੁਹੱਬਤ ਕਾ ਬਸ ਇਤਨਾ ਹੀ ਹੋ ਅਫਸਾਨਾ ਹੈ। ਸਿਮਟੇ ਤੋਂ ਦਿਲੇ ਆਸ਼ਿਕ, ਫੈਲੇ ਤੋਂ ਜ਼ਮਾਨਾ ਹੈ।

ਸਮੁੱਚੇ ਪੰਜਾਬੀ ਸਮਾਜ ਪ੍ਰਤੀ ਪ੍ਰੋ. ਕਰਮ ਸਿੰਘ ਖ਼ੁਦ ਆਪਣੀ ਦਿਲੀ ਮੁਹੱਬਤ ਸਦਕਾ ਇਕ ਜ਼ਮਾਨੇ ਦਾ ਹੀ ਰੂਪ ਧਾਰਨ ਕਰ ਗਿਆ ਹੈ। ਉਨ੍ਹਾਂ ਦੇ ਬਾਰੇ ਉਨ੍ਹਾਂ ਦੇ ਆਪਣੇ ਹੀ ਸ਼ਬਦਾਂ ਵਿਚ ਕੀਤੀ ਅਰਦਾਸ ਨੂੰ ਅਕਾਲ ਪੁਰਖ ਅੱਗੇ ਮੈਂ ਦੁਹਰਾਉਂਦਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ। ਆਪਣੇ ਸ਼ਬਦਾਂ ਵਿਚ ਪ੍ਰੋ. ਕਰਮ ਸਿੰਘ ਲਿਖਦੇ ਹਨ:- "ਜਾਹ ਓਏ 'ਕਰਮਿਆ' ਮੁਆਫ ਕਸੂਰ ਤੇਰੇ, ਬਾਜਾ ਅੱਜ ਦਰਗਾਹ 'ਚੋਂ ਬੱਜਿਆ ਈ।।"



13

# ਦੋ ਚਿਰਾਗ ਬੁਝ ਗਏ ਹੈਂ....... ਸਰੇ ਰਾਹ ਚਲਤੇ-ਚਲਤੇ



ਬੱਸ ਯਕੀਨ ਹੀ ਨਹੀਂ ਆਉਂਦਾ ਕਿ ਰੱਬ ਦੀ ਰੀਝ ਨਾਲ ਬਣਾਈ ਜੋੜੀ ਸ਼ਵਿੰਦਰ-ਮਨਵੀਨ ਸੱਚੀ-ਮੁੱਚੀ ਅਹਿਲੇ ਚਮਨ ਨੂੰ ਸਦੀਵੀ ਵਿਛੋੜਾ ਦੇ ਕੇ ਤੁਰ ਗਈ ਹੈ। ਗੁਰੂ ਦੀ ਪਾਵਨ ਨਗਰੀ ਅੰਮ੍ਰਿਤਸਰ ਵਿੱਚ ਹੱਸਦੇ-ਵੱਸਦੇ ਤੇ ਖ਼ੁਸ਼ਹਾਲ ਡਾਕਟਰ ਸ਼ਵਿੰਦਰ ਸਿੰਘ ਸੰਧੂ ਤੇ ਉਨ੍ਹਾਂ ਦੀ ਧਰਮ ਪਤਨੀ ਪ੍ਰਿੰਸੀਪਲ ਸਾਹਿਬਾ ਬੀਬਾ ਮਨਵੀਨ ਕੌਰ ਆਪਣੇ ਮਾਤਾ-ਪਿਤਾ ਤੇ ਆਪਣੇ ਪਰਿਵਾਰਾਂ ਦੇ ਚਸ਼ਮ-ਚਿਰਾਗ ਤਾਂ ਸਨ ਹੀ; ਸਗੋਂ ਉਹ ਪ੍ਰੇਮ-ਪਿਆਰ ਤੇ ਲੋਕ ਸੇਵਾ ਕਰਕੇ ਸਮਾਜ ਦੇ ਵੀ ਚਾਨਣ-ਚਿਰਾਗ ਸਨ।

ਮੇਰਾ ਖਿਆਲ ਹੈ ਕਿ ਚਿਰਾਗ ਸਾਡੀ ਅੱਧੀ ਧਰਤੀ ਨੂੰ ਰਾਤ ਦੇ ਹਨ੍ਹੇਰੇ ਵਿੱਚ ਉਦੋਂ ਰੁਸ਼ਨਾਉਂਦੇ ਹਨ। ਜਦੋਂ ਕਿ ਸੂਰਜ ਬਾਕੀ ਦੀ ਅੱਧੀ ਧਰਤੀ ਨੂੰ ਚਾਨਣਾ ਦੇਣ ਵਿੱਚ ਰੁੱਝਾ ਹੁੰਦਾ ਹੈ। ਸੋ ਕਿਸੇ ਇਕ ਜਗਦੇ ਚਿਰਾਗ ਦੇ ਬੁਝ ਜਾਣ ਨਾਲ ਹੀ ਹਨ੍ਹੇਰਾ ਹੋ ਜਾਂਦਾ ਹੈ। ਪਰ ਜਿਹੜਾ ਨੱਗਰ-ਗਿਰਾਂ ਦੋ ਰੌਸ਼ਨ-ਮਿਨਾਰਾਂ ਦੀ ਰੌਸ਼ਨੀ ਤੋਂ ਮਹਿਰੂਮ ਹੋ ਜਾਵੇ। ਉਸ ਨੱਗਰ ਦੀਆਂ ਬਰੂਹਾਂ ਤੋਂ ਜੂਹਾਂ ਤਕ ਇਕ ਵਾਰ ਤਾਂ ਸੁੰਨ-ਮਸਾਣ ਹੋ ਜਾਂਦੀ ਹੈ। ਉਨ੍ਹਾਂ ਦੀ ਅੰਤਿਮ ਯਾਤਰਾ ਸਮੇਂ ਲੋਕਾਂ ਦਾ ਹੜ੍ਹ ਆਇਆ ਹੋਇਆ ਸੀ। ਬੱਸ ਇਕ ਹੀ ਗ਼ੈਬੀ ਸੰਦੇਸ਼ਾ ਮਿਲ ਰਿਹਾ ਸੀ ਕਿ ਇਸ ਫਾਨੀ ਜਹਾਨ ਤੋਂ ਰੁਖ਼ਸਤ ਹੋਣ ਤੋਂ ਪਹਿਲਾਂ ਲੋਕ ਸੇਵਾ ਦੇ ਅਜਿਹੇ ਕੰਮ ਕਰ ਚਲੋ ਕਿ ਤੁਸੀਂ ਤਾਂ ਹੱਸਦੇ-ਮੁਸਕਰਾਉਂਦੇ ਹੋਏ ਜਾਉ। ਪਰ ਲਖ-ਬਿਗਾਨੇ ਵੀ ਤੁਹਾਨੂੰ ਅਲਵਿਦਾ ਕਹਿਣ ਲੱਗੇ ਰੋਣ।

ਡਾਕਟਰ ਸ਼ਵਿੰਦਰ ਸਿੰਘ ਸੰਧੂ ਤੇ ਉਨ੍ਹਾਂ ਦੀ ਧਰਮ ਪਤਨੀ ਬੀਬਾ ਮਨਵੀਨ ਕੌਰ

ਹਮੇਸ਼ਾਂ ਲਈ ਸਮਾਜ-ਸੇਵਾ ਦੇ ਸਭ ਤੋਂ ਅਹਿਮ ਸਿੱਖਿਆ ਦੇ ਖੇਤਰ ਵਿਚ ਪਾਏ ਆਪਣੇ ਯੋਗਦਾਨ ਸਦਕਾ ਯਾਦ ਰਹਿਣਗੇ। ਇਨ੍ਹਾਂ ਦੋਨਾਂ ਨੇ ਜਿਸ ਤਰ੍ਹਾਂ ਆਪਣੇ ਮਾਤਾ-ਪਿਤਾ ਦੇ ਸਕੂਲ ਸਪਰਿੰਗ ਡੇਲ ਨੂੰ ਸੰਭਾਲਿਆ ਤੇ ਪ੍ਰਫੁਲਿਤ ਕੀਤਾ। ਉਸ ਦੀ ਮਿਸਾਲ ਇਸ ਸਕੂਲ ਦੇ ਬੱਚਿਆਂ ਦੀਆਂ ਪ੍ਰਾਪਤੀਆਂ ਤੋਂ ਮਿਲਦੀ ਹੈ। ਸਪਰਿੰਗ ਡੇਲ ਸਕੂਲ ਅੰਮ੍ਰਿਤਸਰ ਅੱਜ ਪੰਜਾਬ ਵਿਚ ਹੀ ਨਹੀਂ; ਸਗੋਂ ਹਿੰਦੋਸਤਾਨ ਦੇ ਸਿਰਮੌਰ ਸਕੂਲਾਂ ਵਿਚੋਂ ਇਕ ਹੈ।

ਡਾਕਟਰ ਸ਼ਵਿੰਦਰ ਪ੍ਰਸਿਧੀ ਪ੍ਰਾਪਤ ਉਸਤਾਦ ਡਾ. ਹਰਦਾਸ ਸਿੰਘ ਦਾ ਹੋਣਹਾਰ ਸ਼ਾਗਿਰਦ ਸੀ। ਮੈਂ ਉਸ ਨੂੰ ਹਿੰਦ-ਪਾਕਿ ਦੋਸਤੀ ਦੇ ਮੇਲੇ ਸਮੇਂ ਅੰਮ੍ਰਿਤਸਰ ਵਿਖੇ ਆਪਣੇ ਰੋਲ ਮਾਡਲ ਡਾ: ਹਰਦਾਸ ਸਿੰਘ ਦੇ ਲਈ ਗੁਰੂਕੁਲ ਪ੍ਰੰਪਰਾ ਅਨੁਸਾਰ ਗੁਰੂ-ਸ਼ਿਸ਼ ਦੀ ਮਰਿਆਦਾ ਨਿਭਾਉਂਦੇ ਹੋਏ ਵੇਖਿਆ। ਉਹ ਆਪਣੇ ਪਹਿਲਵਾਨੀ ਵਜੂਦ ਦੇ ਬਾਵਜੂਦ ਵੀ ਇਉਂ ਜਾਪਦਾ ਸੀ ਕਿ ਜਿਵੇਂ ਉਹ ਦੁਨੀਆਂ ਦੀ ਭੀੜ ਵਿੱਚ ਗੁੰਮ ਹੋਣ ਤੋਂ ਡਰਦਾ ਇਕ ਛੋਟੇ ਨਿਆਣੇ ਵਾਂਗੂ ਆਪਣੇ ਬਾਪ ਦੀ ਉਂਗਲ ਫੜ ਕੇ ਤੁਰਿਆ ਫਿਰਦਾ ਹੋਵੇ।

ਉਸ ਦੀ ਡਾਕਟਰੀ ਜਾਂ ਹਿਕਮਤ ਦੀ ਸ਼ੋਹਰਤ ਤੇ ਕਾਬਲੀਅਤ ਸਬੰਧੀ ਮੈਂ ਇਕ ਪ੍ਰਸ਼ਾਸ਼ਨਿਕ ਅਧਿਕਾਰੀ ਵਜੋਂ ਇਹ ਹੀ ਕਹਿ ਸਕਦਾ ਹਾਂ ਕਿ 1994 ਤੋਂ 2008 ਤੱਕ ਹੱਡੀਆਂ ਦੇ ਇਸ ਮਾਹਿਰ ਡਾਕਟਰ ਨੂੰ ਪੰਜ ਮੁੱਖ ਮੰਤਰੀਆਂ ਦੇ ਨਿੱਜੀ ਫਿਜ਼ੀਸ਼ੀਅਨ ਤੇ ਲੋੜ ਸਮੇਂ ਸਲਾਹਕਾਰ ਦੇ ਤੌਰ 'ਤੇ ਵਿਚਰਦੇ ਹੋਏ ਵੇਖਿਆ ਹੈ। ਇਕ-ਦੋ ਮੌਕਿਆਂ 'ਤੇ ਤਾਂ ਮੈਂ ਉਸ ਨੂੰ ਆਪਣੇ ਬੇਬਾਕ ਜੱਟਕਾ ਸੁਭਾ ਅਨੁਸਾਰ ਦੋ ਮੁੱਖ ਮੰਤਰੀ ਸਾਹਿਬਾਨ ਨਾਲ ਪ੍ਰਸ਼ਾਸ਼ਨ ਸਬੰਧੀ ਬੜੇ ਨੰਗੇ-ਚਿੱਟੇ ਲਹਿਜੇ ਵਿੱਚ ਵਿਚ ਖਰ੍ਹੀ-ਖਰ੍ਹੀ ਤੇ ਬੁਲੰਦ ਆਵਾਜ਼ ਗੁਫਤਗੂ ਕਰਦੇ ਸੁਣਿਆ ਹੈ।

ਡਾ. ਸ਼ਵਿੰਦਰ ਸਿੰਘ ਸੰਧੂ ਅੰਤਰਰਾਸ਼ਟਰੀ ਪੱਧਰ ਦਾ ਕਾਬਿਲ ਡਾਕਟਰ, ਪਿਛਲੇ ਕੁੱਝ ਸਮੇਂ ਤੋਂ ਹੁਣ ਇਕ ਐਜੂਕੇਸ਼ਨਿਸਟ, ਪੈਸੇ-ਧੇਲੇ ਵੱਲੋਂ ਇਕ ਦਾਨੀ-ਬ੍ਰਿਤੀ ਸਮਾਜ-ਸੇਵਕ ਬਣ ਗਿਆ ਸੀ। ਉਹ ਪੰਜਾਬੀ ਸਭਿਆਚਾਰ ਦੇ ਰਾਜਦੂਤ ਵਜੋਂ ਆਪਣੀ ਸ਼ਰੀਕੇ-ਹਯਾਤ ਮਨਵੀਨ ਦਾ ਹਮਖਿਆਲ ਹੋ ਕੇ ਹਿੰਦ-ਪਾਕਿ ਦੇ ਸਾਂਝੇ ਪੰਜਾਬਾਂ ਵਿੱਚ ਆਪਣੇ ਇਕ ਨਵੇਂ ਅਵਤਾਰ ਵਜੋਂ ਦੁਨੀਆਂ ਦੇ ਰੰਗ-ਮੰਚ 'ਤੇ ਖੇਡ ਰਿਹਾ ਸੀ। ਹੁਣ ਉਸ ਜੋੜੀ ਨੂੰ ਦੇਸ਼-ਵਿਦੇਸ਼ ਜਾਣਦਾ ਸੀ। ਮੈਂ ਵੀ ਸੈਂਕੜੇ-ਹਜ਼ਾਰਾਂ ਹਮਾਤੜ ਸਾਥੀਆਂ ਵਾਂਗ ਉਨ੍ਹਾਂ ਨੂੰ ਸੰਨ 1994 ਤੋਂ ਜਾਣਦਾ ਸੀ।

ਉਸ ਸਮੇਂ ਮੈਂ ਸਿਫ਼ਤੀ ਦੇ ਸ਼ਹਿਰ ਅੰਮ੍ਰਿਤਸਰ ਦੀ ਮਿਊਂਸਪਲ ਕਾਰਪੋਰੇਸ਼ਨ ਦਾ

ਕਮਿਸ਼ਨਰ ਸੀ। ਮੈਂ ਵੱਡੇ ਬੇਟੇ ਦੇ ਜਨਮ ਦਿਹਾੜੇ ਮਿਤੀ 11 ਜਨਵਰੀ,1994 ਨੂੰ ਪ੍ਰਮੋਟ ਹੋ ਕੇ ਆਈ.ਏ.ਐੱਸ. ਬਣਿਆ। ਉਦੋਂ ਮੇਰਾ ਛੋਟਾ ਵੀਰ ਲਖਬੀਰ ਸਿੰਘ ਲੋਧੀ ਨੰਗਲ ਮੌਜੂਦਾ ਐਮ.ਐਲ.ਏ. ਮੇਰੇ ਕੋਲ ਇਕ ਦਿਨ ਆਇਆ ਤੇ ਉਸ ਨੇ ਮੈਨੂੰ ਡੀ.ਸੀ. ਗੁਰਦਾਸਪੁਰ ਦੀ ਪੋਸਟਿੰਗ ਦੀ ਪੇਸ਼ਕਸ਼ ਕੀਤੀ। ਮੈਂ ਕਿਹਾ ਜੇ ਤੇਰੀ ਸਰਕਾਰੇ-ਦਰਬਾਰ ਇੰਨੀ ਚਲਦੀ ਹੈ ਤਾਂ ਮੇਰੇ 'ਤੇ ਇੰਨੀ ਕ੍ਰਿਪਾ ਕਰਵਾ ਦੇ ਕਿ ਗੁਰੂ ਰਾਮਦਾਸ ਦੀ ਨਗਰੀ ਵਿਚ ਮੇਰੀ ਤੇ ਮੇਅਰ ਸੋਨੀ ਦੀ ਸਾਂਝੀ ਸੇਵਾ ਹੋਰ ਸਾਲ-ਛਿਮਾਹੀ ਇਉਂ ਹੀ ਬਣੀ ਰਹੇ।

ਇਸ ਤੋਂ ਸਿਰਫ਼ ਚਾਰ ਕੁ ਦਿਨ ਬਾਅਦ 19 ਫਰਵਰੀ ਨੂੰ ਗੁਮਟਾਲਾ ਡਰੇਨ ਦੇ ਪੁੱਲ 'ਤੇ ਕਾਰ-ਟਰੱਕ ਦੇ ਭਿਆਨਕ ਹਾਦਸੇ ਵਿੱਚ ਮੇਰੇ ਦੋਨੋਂ ਪੁੱਤਰ ਦਮਨਬੀਰ ਤੇ ਅਮਨਬੀਰ ਮੇਰੇ ਸਟਾਫ ਦੇ ਚਾਰ ਹੋਰ ਪਿਆਰੇ ਬੱਚਿਆਂ ਨਾਲ ਉਲਝ ਗਏ। ਤਿੰਨ ਦੀ ਮੌਕੇ 'ਤੇ ਹੀ ਮੌਤ ਹੋ ਗਈ। ਦੇਵਨੇਤ ਲੱਖਾ ਵੀਰ ਉਸ ਵੇਲੇ ਉਧਰੋਂ ਲੰਘ ਰਿਹਾ ਸੀ। ਉਸ ਨੇ ਇਨ੍ਹਾਂ ਸਭ ਨੂੰ ਚੁਕ ਕੇ ਕੱਕੜ ਹਸਪਤਾਲ ਪਹੁੰਚਾਇਆ।

ਉਸ ਸਮੇਂ ਮੈਂ ਤੇ ਐੱਸ.ਐੱਸ.ਪੀ. ਹਰਦੀਪ ਸਿੰਘ ਢਿੱਲੋਂ ਦੋਨੋਂ ਖ਼ੂਨਦਾਨ ਕੈਂਪ ਵਿਚ ਰੁਝੇ ਹੋਏ ਸੀ। ਜਦੋਂ ਅਸੀਂ ਹਸਪਤਾਲ ਪੁੱਜੇ ਤਾਂ ਡਾ. ਸ਼ਵਿੰਦਰ ਸਟਰੇਚਰ ਵਾਲੇ ਕਰਮਚਾਰੀਆਂ ਤੋਂ ਵੱਖਰਾ ਇਨ੍ਹਾਂ ਜ਼ਖਮੀ ਬੱਚਿਆਂ ਨੂੰ ਹਨੂੰਮਾਨ ਭਗਤ ਵਾਂਗੂ ਬਾਹਵਾਂ 'ਤੇ ਚੁੱਕ ਕੇ ਓਪਰੇਸ਼ਨ ਥੀਏਟਰ ਵਿੱਚ ਲਿਜਾ ਰਿਹਾ ਸੀ। ਮੈਂ ਗੁੰਮ-ਸੁੰਮ ਹਾਲਤ ਵਿੱਚ ਡਾ. ਸ਼ਵਿੰਦਰ ਤੇ ਹਰਦੀਪ ਢਿੱਲੋਂ ਨੂੰ ਮਹਾਂਬਲੀਆਂ ਵਾਂਗ ਮੌਤ ਦੇ ਜਮਦੂਤਾਂ ਨਾਲ ਘੁਲਦੇ ਹੋਏ ਵੇਖ ਰਿਹਾ ਸੀ। ਖ਼ੈਰ! ਹੁਣ ਅਕਾਲ ਪੁਰਖ ਦੀ ਕ੍ਰਿਪਾ ਨਾਲ ਮੇਰੇ ਇਹ ਦੋਨੋਂ ਪੁੱਤਰ ਤੇ ਹੈਡਕਾਂਸਟੇਬਲ ਅਵਤਾਰ ਸਿੰਘ ਆਪਣੇ ਇਸ ਦੋਹਰੇ ਜਨਮ ਦਾ ਅਨੰਦ ਲੈ ਰਹੇ ਹਨ। ਮੈਂ ਇਸ ਤਰ੍ਹਾਂ ਛੋਟੇ ਵੀਰ ਸ਼ਵਿੰਦਰ ਤੇ ਕੱਕੜ ਹਸਪਤਾਲ ਦੇ ਸਬੱਬ ਨਾਲ ਅੱਜ ਗੁਰੂ ਰਾਮਦਾਸ ਪਾਤਿਸ਼ਾਹ ਦੀ ਨਗਰੀ ਦੀ ਸੇਵਾ ਦਾ ਫਲ ਮਾਣ ਰਿਹਾ ਹਾਂ।

ਡਾ. ਸ਼ਵਿੰਦਰ ਦੇ ਪਰਿਵਾਰ ਨਾਲ ਇਸ ਮਨੁੱਖੀ ਸੇਵਾ ਦੀ ਸਾਂਝ ਭੈਣ-ਭਾਰਾਵਾਂ ਦੇ ਰਿਸ਼ਤੇ ਵਿੱਚ ਬਦਲ ਗਈ। ਸਾਲ-ਡੇਢ ਸਾਲ ਹੋਇਆ। ਮਨਵੀਨ ਨੇ ਸਾਰਕ ਦੇਸ਼ਾਂ ਦੀ ਕਾਨਫਰੰਸ ਦੀ ਤਰਜ਼ 'ਤੇ ਗੁਆਂਢੀ ਮੁਲਕਾਂ ਦੇ ਨੁਮਾਇੰਦਿਆਂ ਨਾਲ ਮਿਲ ਕੇ ਸਾਂਝੇ-ਸਭਿਆਚਾਰ ਦੇ ਮੇਲੇ ਦਾ ਅਯੋਜਨ ਕੀਤਾ। ਪੰਜਾਬ ਦੀ ਧੀ ਬੀਬਾ ਮਨਵੀਨ ਸੋਹਣੀ ਸੂਰਤ ਅਤੇ ਸੀਰਤ ਦੀ ਮਾਲਕ ਸੀ। ਉਹ ਇਸ ਸਭਿਆਚਾਰਕ ਮੇਲੇ ਵਿੱਚ ਸਾਡੀ ਸਭ ਦੀ ਸਾਂਝੀ ਧੀ-ਭੈਣ ਵਾਂਗ ਪਿਆਰ ਤੇ ਸਨੇਹ ਨਾਲ ਵਿਚਰ ਰਹੀ ਸੀ। ਮੇਲੇ ਦੀ ਭੀੜ ਵਿੱਚ ਕਿਸੇ ਨੇ ਆਪ-ਮੁਹਾਰਾ ਜਿਹਾ ਕਸੀਦਾ ਕਸਿਆ ਤਾਂ ਮੈਂ ਉਸ ਦੇ ਮੋਢੇ

'ਤੇ ਬੜੇ ਪਿਆਰ ਨਾਲ ਹੱਥ ਰੱਖ ਕੇ ਕਿਹਾ। ਮੇਰੇ ਵੀਰ ਉਸ ਦੀ ਜੁੱਤੀ ਵੱਲ ਵੀ ਵੇਖ ਉਹ ਵੀ ਬਹੁਤ ਸੋਹਣੀ ਹੈ। ਉਹ ਸ਼ੌਕੀਨ ਤੁਰੰਤ ਆਪਣੀ ਗਲਤੀ ਦਾ ਅਹਿਸਾਸ ਕਰਕੇ ਕਹਿਣ ਲੱਗਾ ਹਾਂ ਭਾ-ਜੀ! ਉਹ ਤਾਂ ਮੈਂ ਵੀ ਮੰਨਦਾ ਹਾਂ।

ਮੁੱਕਦੀ ਗੱਲ! ਬਹੁਤ ਹੀ ਬੁਲੰਦ ਇਖ਼ਲਾਕ ਦੀ ਮਾਲਿਕ ਸੀ; ਸਾਡੀ ਇਹ ਛੋਟੀ ਭੈਣ। ਉਸ ਦੇ ਸ਼ਵਿੰਦਰ ਲਈ ਪਿਆਰ ਤੇ ਸਮਪਰਣ ਨੂੰ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਸ਼ਵਿੰਦਰ ਤੇ ਮਨਵੀਨ ਇੱਕ ਦੂਜੇ ਲਈ ਹੀ ਰਬ ਨੇ ਬਣਾਏ ਸਨ। ਉਹ ਹੁਣ ਇਕਠੇ ਹੀ ਤੁਰਦੇ-ਤੁਰਦੇ ਅਗਲੇ ਅਣਜਾਣੇ ਰਾਹਾਂ ਦੇ ਰਾਹੀ ਹੋ ਗਏ ਹਨ ਅਤੇ ਹੁਣ ਵੀ ਉਹ ਇਕਮਿਕ ਹਨ।

ਡਾ. ਸ਼ਵਿੰਦਰ ਵੀ ਆਪਣੀ ਜਗ੍ਹਾ ਮਨਵੀਨ ਨੂੰ ਜੱਗੋਂ-ਬਾਹਰਾ ਪਿਆਰ ਤੇ ਸਤਿਕਾਰ ਇਸ ਲਈ ਦਿੰਦਾ ਸੀ ਕਿ ਮਨਵੀਨ ਸ਼ਵਿੰਦਰ ਦੇ ਮਾਤਾ-ਪਿਤਾ ਦੇ ਸਪਰਿੰਗ ਡੇਲ ਸਕੂਲ ਦਾ ਸੁਨਿਹਰੀ ਸੁਪਨਾ ਸਾਕਾਰ ਕਰਨ ਦਾ ਅਹਿਮ ਫਰਜ਼ ਨਿਭਾ ਰਹੀ ਸੀ। ਸ਼ਵਿੰਦਰ ਕਦੇ ਵੀ ਇਹ ਸੁਪਨਾ ਪੂਰਾ ਨਾ ਕਰ ਸਕਦਾ; ਜੇ ਮਨਵੀਨ ਆਪਣੇ ਜੀਵਨ ਸਾਥੀ ਦੇ ਨਾਲ ਆਪਣੇ ਪਿਤਰੀ ਰਿਣ ਨੂੰ ਉਤਾਰਨ ਲਈ ਸੈਂਕੜੇ ਤੇ ਹਜ਼ਾਰਾਂ ਰਾਤਾਂ ਦਾ ਉਨੀਂਦਾ ਨਾ ਝਾਗਦੀ।

ਮਨਵੀਨ ਤੇ ਸ਼ਵਿੰਦਰ ਨੂੰ ਮੈਂ ਅਕਸਰ ਮਾਤਾ ਦਵਿੰਦਰ ਕੌਰ ਤੇ ਪਿਤਾ ਸ੍ਰ. ਸੁਰਿੰਦਰ ਸਿੰਘ ਦੇ ਵਿਦਿਆ-ਮੰਦਰ ਸਪਰਿੰਗ ਡੇਲ ਸਕੂਲ ਦੇ ਸੁਪਨੇ ਦੀ ਤਾਮੀਰੀ ਬਾਤ ਪਾਉਣ ਸਮੇਂ ਬਹੁਤ ਹੀ ਜਜ਼ਬਾਤੀ ਹੋ ਕੇ ਹੰਝੂ ਕੇਰਦੇ ਵੇਖਿਆ ਸੀ। ਸ਼ਵਿੰਦਰ ਖ਼ੁਦ ਡਾਕਟਰ ਹੋਣ ਦੇ ਬਾਵਜੂਦ ਵੀ ਕਦੇ ਆਪਣੀ ਮਾਂ ਦੀ ਮੌਤ ਦੀ ਸਚਾਈ ਨਾਲ ਸਮਝੌਤਾ ਨਹੀਂ ਸੀ ਕਰ ਸਕਿਆ। ਬੱਸ ਮਾਂ ਤੋਂ ਬਿਨਾਂ ਜਿਵੇਂ ਉਹ ਰਹਿ ਹੀ ਨਹੀਂ ਸਕਦਾ ਸੀ ਤੇ ਮਨਵੀਨ ਨੂੰ ਉਹ ਕਦੇ ਵੀ ਛੱਡ ਨਹੀਂ ਸੀ ਸਕਦਾ। ਪਰ ਅੱਜ ਲਗਦਾ ਹੈ ਕਿ ਅਖੀਰ ਵਿੱਚ ਉਸ ਦੀ ਖ਼ਾਹਿਸ਼ ਨੂੰ ਦੇਖਦੇ ਹੋਏ ਰੱਬੀ ਫੈਸਲਾ ਉਸ ਦੇ ਹੱਕ ਵਿੱਚ ਹੀ ਹੋਇਆ ਹੈ ਕਿ ਇਹ ਦੋਨੋਂ ਗਲਵਕੜੀ ਪਾ ਕੇ ਆਪਣੀ ਫ਼ਰਿਸ਼ਤਾ ਮਾਂ ਦੀ ਗੋਦੀ ਵਿੱਚ ਜਾ ਬਿਰਾਜੇ ਹਨ। ਇਹ ਗੱਲ ਵੱਖਰੀ ਹੈ ਕਿ ਜਦੋਂ ਅਜਿਹੀਆਂ ਪਿਆਰੀਆਂ ਰੂਹਾਂ ਵਿਛੜਦੀਆਂ ਹਨ ਤਾਂ ਪਿੱਛੇ ਰਹਿ ਗਈਆਂ ਸਾਕ-ਸਕੀਰੀਆਂ ਤੇ ਸਨੇਹੀ ਮਿੱਤਰ-ਪਿਆਰਿਆਂ ਨੂੰ ਇਹ ਨਹੀਂ ਦੱਸ ਕੇ ਜਾਂਦੀਆਂ ਕਿ ਉਨ੍ਹਾਂ ਦੇ ਵਿਛੋੜੇ ਦਾ ਸੱਲ੍ਹ ਉਹ ਹੁਣ ਕਿਸ ਨਾਲ ਸਾਂਝਾ ਕਰਨ?

ਅਕਾਲ ਪੁਰਖ ਮਿਹਰ ਕਰੇ ਕਿ ਉਨ੍ਹਾਂ ਦੇ ਬੱਚੇ ਆਪਣੇ ਮਾਤਾ-ਪਿਤਾ ਦੇ ਸਪਰਿੰਗ ਡੇਲ ਤੇ ਪੁਨਰ-ਜੋਤ ਦੇ ਸਭਿਆਚਾਰਕ ਸੁਪਨੇ ਨੂੰ ਪੁਰ-ਵਕਾਰ ਬਣਾਈ ਰੱਖਣ ਅਤੇ

ਉਹ ਆਪਣੇ ਮਾਤਾ-ਪਿਤਾ ਦੇ 'ਸ਼ਿਵ-ਮਣੀ ਰੈਣ ਬਸੇਰੇ' ਦੇ ਕਿਸੇ ਇਕ ਕੋਨੇ ਨੂੰ ਪੰਜਾਬੀ ਸਭਿਆਚਾਰ ਅਤੇ ਖਾਸ ਤੌਰ 'ਤੇ ਸਰਹੱਦੋਂ ਪਾਰ ਪੰਜਾਬ ਤੇ ਪੰਜਾਬੀਅਤ ਦੇ ਅਲੰਬਰਦਾਰਾਂ ਲਈ ਰਾਖਵਾਂ ਰੱਖ ਸਕਣ।

ਵਾਹਿਗੁਰੂ ਦੇ ਦਰਿ 'ਤੇ ਅਰਦਾਸ ਬੇਨਤੀ ਹੈ ਕਿ ਉਹ ਰਿਸ਼ਤੇਦਾਰਾਂ ਤੇ ਅਣਗਿਣਤ ਸਨੇਹੀ-ਮਿੱਤਰਾਂ ਦੀ ਜੋਦੜੀ ਪ੍ਰਵਾਨ ਕਰਕੇ ਉਨ੍ਹਾਂ ਵਿਛੜੀਆਂ ਰੂਹਾਂ ਨੂੰ "ਬਾਬਲ ਮਹਿਲਾਂ" ਵਿੱਚ ਨਿਵਾਸ ਬਖਸ਼ੇ। ਪ੍ਰਮਾਤਮਾ ਉਨ੍ਹਾਂ ਦੀ ਨੇਕ ਅੰਸ਼-ਬੰਸ ਪਿਆਰੇ ਬੱਚਿਆਂ ਨੂੰ ਆਪਣੇ ਨੇਕ ਦਿਲ ਮਾਤਾ-ਪਿਤਾ ਦੇ ਸਮਾਜ ਸੇਵਾ ਦੇ ਸੁਪਨਿਆਂ ਨੂੰ ਪੂਰਾ ਕਰਨ ਦੀ ਮੋਹਲਤ ਤੇ ਸਮਰਥਾ ਬਖਸ਼ੇ।

ਰੱਬ ਰਾਖਾ! ਆਮੀਨ।।



14

# ਸ਼ਬਦਾਂ ਦਾ ਜੋਗੀ ਪੀਰ- ਪ੍ਰੋ. ਮਹਿੰਦਰ ਸਿੰਘ ਚੀਮਾ



ਪੰਜਾਬੀ ਸਾਹਿਤ ਤੇ ਸਭਿਆਚਾਰ ਦੇ ਅਲੰਬਰਦਾਰ ਸਾਡੇ ਚੀਮਾ ਭਾ-ਜੀ ਪਰਮ ਪਿਤਾ ਪ੍ਰਮਾਤਮਾ ਨਾਲ ਇਉਂ ਸੰਵਾਦ ਰਚਾ ਕੇ 'ਮੈਂ ਰਮਤਾ ਜੋਗੀ - ਮੈਂ ਰਮਤਾ ਜੋਗੀ, ਬੱਸ ਪ੍ਰੇਮ ਦਾ ਪਿਆਲਾ ਪੀ ਆਇਆ- ਪੀ ਆਇਆ, ਤੇ ਇੱਕ ਪਲ ਵਿੱਚ ਹੀ ਸਦੀਆਂ ਜੀ ਆਇਆ। ਰੱਬਾ ਤੇਰੇ ਦਿਲ ਵਿੱਚ ਇਹ ਕੀ ਆਇਆ? ਲੈ ਫੇਰ ਮੈਂ ਆਇਆ; 'ਬਸ ਮੈਂ ਆਇਆ' ਕਹਿੰਦੇ-ਕਹਿੰਦੇ ਸਾਥੋਂ ਵਿਛੜ ਗਏ। ਇਹ ਸਾਹਿਤਕ ਇਤਿਹਾਸ ਦਾ ਮੁਰੀਦ ਸ਼ਬਦਾਂ ਦਾ ਸੁਦਾਗਰ ਅਤੇ ਮਾਂ ਬੋਲ-ਬਾਣੀ ਦਾ ਬਾਦਸ਼ਾਹ ਇਉਂ ਲਗਦਾ ਹੈ ਜਿਵੇਂ ਜਨਮ- ਜਨਮਾਂਤਰਾਂ ਤੋਂ ਹੀ ਦਾਰਸ਼ਨਿਕ ਸੀ ਤੇ ਉਹ ਆਪਣੀ ਵਫ਼ਾਤ ਤੱਕ ਸਾਹਿਤਕ ਰੰਗਣਾ ਵਿੱਚ ਹੀ ਰੰਗਿਆ ਰਿਹਾ।

ਵੈਸੇ ਤਾਂ ਇਹ ਦੁਨੀਆਂ ਰੂਹਾਂ ਦਾ ਮੇਲਾ-ਗੇਲਾ ਹੀ ਹੈ ਅਤੇ ਇੱਥੋਂ ਦਾ ਹਰ ਰਿਸ਼ਤਾ ਰੂਹਾਂ ਦੇ ਰਿਸ਼ਤਿਆਂ ਦੇ ਕਲਾਵੇ ਵਿੱਚ ਆਉਂਦਾ ਹੈ। ਉਸ ਰੂਹ ਦਾ ਕਿਸ ਨਾਲ ਕੀ ਰਿਸ਼ਤਾ ਸੀ? ਇਹ ਉਸ ਦੇ ਸੰਪਰਕ ਵਿੱਚ ਆਈ ਹਰ ਰੂਹ ਦੀ ਆਪੋ ਆਪਣੀ ਸੰਵੇਦਨਾ 'ਤੇ ਨਿਰਭਰ ਕਰਦਾ ਹੈ। ਪਰ ਮੇਰੇ ਨਾਲ ਉਸਦਾ ਰਿਸ਼ਤਾ ਮੇਰੇ ਸਵਰਗਵਾਸੀ ਪਿਤਾ ਦੇ ਬਜ਼ਰੀਆ ਸੀ। ਉਹ ਇਸ ਤਰ੍ਹਾਂ ਕਿ ਭਾ-ਜੀ ਪ੍ਰੋ: ਚੀਮਾ ਅਤੇ ਪ੍ਰੋ: ਆਤਮ ਹਮਰਾਹੀ ਮੇਰੇ ਪਿਤਾ ਜੀ ਦੇ ਵਿਦਿਆਰਥੀ ਸਨ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਮੈਂ ਆਪਣੀ ਮਾਂ ਦੀ ਗੋਦ ਵਿੱਚ ਸੀ। ਇਹ ਦੋਨੋਂ ਵੱਡੇ ਵੀਰ ਮੈਨੂੰ ਦਸਦੇ ਹੁੰਦੇ ਸਨ ਕਿ ਮੈਂ ਇਨ੍ਹਾਂ ਵੀਰਾਂ ਦੀ ਗੋਦੀ ਦੇ ਝੂਟੇ ਵੀ ਮਾਣੇ ਸਨ। ਉਦੋਂ ਸ਼ਾਇਦ ਉਸਤਾਦ ਤੇ ਵਿਦਿਆਰਥੀ ਦਾ ਰਿਸ਼ਤਾ ਪਿਤਾ ਤੇ ਪੁੱਤਰ ਵਾਲਾ ਹੁੰਦਾ ਸੀ।

ਮੈਂ ਜਦੋਂ 1996 ਵਿੱਚ ਲੁਧਿਆਣਾ ਵਿਖੇ ਕਾਰਪੋਰੇਸ਼ਨ ਕਮਿਸ਼ਨਰ ਬਣਿਆ।

ਉਦੋਂ ਇਹ ਸੱਜਣ ਮੈਨੂੰ ਮੇਰੇ ਬਚਪਨ ਤੋਂ ਚਿਰ ਕਾਲ ਬਾਅਦ ਮਿਲੇ। ਉਸ ਸਮੇਂ ਤੋਂ ਲੈ ਕੇ ਇਨ੍ਹਾਂ ਦੇ ਆਪੋ- ਆਪਣੀ ਵਾਰੀ ਇਸ ਜਹਾਨ ਫਾਨੀ ਨੂੰ ਰੁਖਸਤ ਕਹਿਣ ਦੇ ਸਮੇਂ ਤੱਕ ਮੇਰੇ ਨਾਲ ਇਨ੍ਹਾਂ ਦਾ ਤੁਅਲਕ ਬਿਲਕੁਲ ਇਉਂ ਰਿਹਾ ਹੈ ਜਿਵੇਂ ਮੈਂ ਆਪਣੇ ਜੀਵਨ ਦੇ ਸ਼ੁਰੂਆਤੀ ਗੁੜ੍ਹਤੀ ਸੰਸਕਾਰ ਇਨ੍ਹਾਂ ਦੋਨਾਂ ਵੀਰਾਂ ਤੋਂ ਹੀ ਪ੍ਰਾਪਤ ਕੀਤੇ ਹੋਣ।

ਪ੍ਰੋਫੈਸਰ ਚੀਮਾ ਨਾਲ ਤਾਂ ਮੇਰਾ ਦੋਹਰਾ ਰਿਸ਼ਤਾ ਹੋ ਨਿਬੜਿਆ। ਉਹ ਇਹ ਕਿ ਮੇਰ ਸਿਆਲਕੋਟੀ ਮਾਤਾ ਜੀ ਮੌਜੂਦਾ ਕਾਦੀਆਂ ਵਾਲੇ ਬਾਜਵਾ ਖਾਨਦਾਨ ਦੀ ਧੀ ਸਨ। ਚੀਮਾ ਭਾ-ਜੀ ਦੀਆਂ ਮੇਰੇ ਨਾਨਕਿਆਂ ਨਾਲ ਪਤਾ ਨਹੀਂ ਕਿੰਨੀਆਂ ਰਿਸ਼ਤੇ ਦਾਰੀਆਂ ਸਨ? ਉਹ ਮੇਰੇ ਨਾਨਕਿਆਂ ਬਾਰੇ ਜਦੋਂ ਮੈਨੂੰ ਦੱਸਦੇ ਹੁੰਦੇ ਸੀ ਤਾਂ ਮੈਂ ਉਨ੍ਹਾਂ ਦਾ ਸ਼ੁਕਰਗੁਜ਼ਾਰ ਹੁੰਦਾ ਸੀ। ਇਸ ਦੇ ਨਾਲ ਹੀ ਆਪਣੇ ਨਾਨਕਿਆ ਦੇ ਪਿਛੋਕੜ ਬਾਰੇ ਜ਼ਿਆਦਾ ਜਾਣਕਾਰੀ ਨਾ ਹੋਣ ਕਾਰਨ ਇਉਂ ਮਹਿਸੂਸ ਕਰਦਾ ਸੀ ਕਿ ਜਿਵੇਂ ਮੇਰਾ ਆਪਣੇ ਨਾਨਕਿਆ ਨਾਲ ਸਬੰਧ ਕਿਸੇ ਯਤੀਮਖਾਨੇ ਦੇ ਅਭਾਗੇ ਬੱਚੇ ਦੇ ਆਪਣੇ ਨਾਨਕਿਆਂ ਨਾਲ ਵਾਬਸਤਗੀ ਵਰਗਾ ਹੋਵੇ। ਮੇਰੇ ਇਸ ਦਿਲੀ ਇਜ਼ਹਾਰ ਪਿੱਛੇ ਪੰਜਾਬ ਦੀ ਵੰਡ ਦਾ ਦੁਖਾਂਤ ਵੀ ਛੁਪਿਆ ਹੋਇਆ ਹੈ। ਮੈਂ ਸਾਲ ਜਾਂ ਦੋ ਕੁ ਸਾਲ ਦਾ ਹੀ ਸੀ ਕਿ ਪਾਕਿਸਤਾਨ ਬਣ ਗਿਆ। ਮੇਰੇ ਨਾਨਕੇ ਪਰਿਵਾਰ ਸਿਰਫ਼ ਖਿੰਡ-ਪੁੰਡ ਹੀ ਨਹੀਂ ਗਏ ਸਗੋਂ ਰਫਿਊਜੀ ਬਣ ਗਏ।

ਖ਼ੈਰ! ਮੈਂ ਜਦੋਂ ਥੋੜ੍ਹਾਂ ਕੁ ਵੱਡਾ ਹੋਇਆ ਉਦੋਂ ਮੇਰਾ ਸਕੂਲਾਂ ਤੋਂ ਯੂਨੀਵਰਸਿਟੀ ਤੱਕ ਦੇ ਹੋਸਟਲਾਂ ਵਿਚ ਵਾਸਾ ਹੋਇਆ। ਫੇਰ ਜਨਾਬੀ ਮਿਲੀ ਤਾਂ ਆਪਣੇ ਪਰਿਵਾਰਾਂ ਨਾਲ ਹੋਰ ਵੀ ਦੂਰੀ ਬਣ ਗਈ। ਅਜਿਹੇ ਸਮੇਂ ਦੇ ਸੰਦਰਭ ਵਿੱਚ ਚੀਮਾ ਭਾ-ਜੀ ਤੇ ਮੈਂ ਜਦੋਂ ਵੀ ਮਿਲਦੇ ਤਾਂ ਲਹੂ ਦੀ ਸਾਂਝ ਅਪਣਤ ਦੇ ਹੁਲਾਰੇ ਦੇ ਜਾਂਦੀ।

ਇਸ ਤਰ੍ਹਾਂ ਮੇਰਾ ਉਨ੍ਹਾਂ ਨਾਲ ਰੂਹਾਨੀਅਤ ਦਾ ਰਿਸ਼ਤਾ ਸੀ। ਬੇਸ਼ੱਕ ਦੁਨਿਆਵੀ ਪੱਧਰ 'ਤੇ ਨਾਂ ਤਾਂ ਅਸੀਂ ਦੋਨਾਂ ਧਿਰਾਂ ਨੇ ਇਸ ਨੂੰ ਹੰਢਾਇਆ ਤੇ ਨਾ ਹੀ ਸਾਡੇ ਸਾਥੀ-ਮਿੱਤਰਾਂ ਨੇ ਇਸ ਨੂੰ ਬਹੁਤਾ ਵੇਖਿਆ ਹੋਵੇਗਾ। ਹਾਂ! ਇਸ ਦਾ ਚਸ਼ਮਦੀਦ ਗਵਾਹ ਰੂਹਾਨੀ ਰਿਸ਼ਤਿਆਂ ਦੇ ਕਲੇਵਰ ਵਿੱਚ ਆਇਆ; ਇੱਕ ਹੋਰ ਵੀਰ ਟੀ. ਪੀ. ਐਸ. ਸੰਧੂ ਹੈ। ਜੋ ਸਾਡੇ ਦੋਨੋਂ ਭਾਈਆਂ ਦੇ ਪਿਆਰ ਦੇ ਨਿੱਘ ਨੂੰ ਵੀ ਮਾਣਦਾ ਰਿਹਾ ਹੈ ਅਤੇ ਸਾਡੇ ਆਪਸੀ ਨਿੱਘੇ ਸਤਿਕਾਰ ਦੀ ਸ਼ਾਅਦੀ ਵੀ ਭਰਦਾ ਹੈ।

ਪ੍ਰੋ: ਆਤਮ ਹਮਰਾਹੀ ਅਤੇ ਛੋਟੇ ਵੀਰ ਪ੍ਰੋ: ਗੁਰਭਜਨ ਗਰੇਵਾਲ ਦੀ ਪ੍ਰੇਰਣਾ ਮੈਂ ਸਦਕਾ ਸਾਹਿਤ, ਸਭਿਆਚਾਰ ਅਤੇ ਇਤਿਹਾਸ ਦੇ ਵਿਦਵਾਨਾਂ ਤੋਂ ਉਧਾਰੀ ਮੰਗੀ ਜਾਣਕਾਰੀ ਨੂੰ ਚੁੱਕ-ਥੱਲ ਦੀ ਤਕਨੀਕ ਨਾਲ ਆਪਣੀ ਜਨਾਬੀ ਦੀ ਨਾ-ਅਹਿਲੀਅਤ ਨੂੰ 'ਹੁਣ ਅਸੀਂ ਉਹ ਨਹੀਂ ਰਹਿਗੇ ਜੀ' ਕਹਿ ਕੇ ਚਮਕਾਇਆ ਹੈ। ਇਸ ਸਾਰੇ ਵਰਤਾਰੇ ਦੇ ਪਿਛੋਕੜ ਵਿੱਚ ਭਾ-ਜੀ ਚੀਮਾ ਨੇ ਫੱਟੀ ਤੇ ਪੂਰਨੇ ਪਾਉਣ

ਵਾਂਗ ਮੈਨੂੰ ਉਰਦੂ, ਫਾਰਸੀ, ਅੰਗਰੇਜ਼ੀ ਅਤੇ ਖਾਸ ਤੌਰ 'ਤੇ ਪੰਜਾਬੀ ਦੀ ਸ਼ਬਦਾਵਲੀ ਦੀ ਜਾਣਕਾਰੀ ਅਤੇ ਉਸ ਦੇ ਪ੍ਰਯੋਗ ਸਬੰਧੀ ਮੇਰੀ ਸਵੇਰੇ-ਸ਼ਾਮ ਦੀ ਪੁੱਛ-ਗਿੱਛ ਸਬੰਧੀ ਹਾਜ਼ਰ ਜੁਆਬੀ ਦੀ ਡਿਊਟੀ ਨਿਭਾਈ।

ਇਸ ਦਾ ਜ਼ਿਕਰ ਮੈਂ ਆਪਣੀ ਕਿਤਾਬ 'ਸਰਸਵਤੀ ਤੋਂ ਸਿੰਧ ਅਤੇ ਸਤਲੁਜ ਤੱਕ' ਵਿੱਚ ਕਈ ਸਾਲ ਪਹਿਲਾ ਕੀਤਾ ਸੀ ਕਿ ਚੀਮਾ ਸਾਹਿਬ ਇਨ੍ਹਾਂ ਭਾਸ਼ਾਵਾਂ ਦੇ ਵੱਡੇ ਮਾਹਿਰ ਹੋਣ ਸਦਕਾ ਬਣੇ-ਬਣਾਏ ਮਹਾਨ ਮਹਾਨਕੋਸ਼ ਹੀ ਸਨ। ਜੇ ਮੈਂ ਉਨ੍ਹਾਂ ਨੂੰ ਉਰਦੂ ਦੇ ਸ਼ਿਅਰ ਬਾਰੇ ਪੁੱਛਣਾ ਤਾਂ ਉਨ੍ਹਾਂ ਨੇ ਉਰਦੂ ਦਾ ਸ਼ਿਅਰ ਵੀ ਦੱਸਣਾ ਅਤੇ ਉਸ ਸ਼ਿਅਰ ਦੇ ਵਜ਼ਨ ਅਤੇ ਲਹਿਰ-ਬਹਿਰ ਬਾਰੇ ਵੀ ਜਾਣਕਾਰੀ ਦੇ ਦੇਣੀ। ਫਿਰ ਜਿਵੇਂ ਕਿ ਕੋਈ ਜਗਿਆਸੂ ਜਦੋਂ ਕਿਸੇ ਭਾਸ਼ਾ ਦੀ ਡਿਕਸ਼ਨਰੀ ਦੇਖਣ ਲਗਦਾ ਹੈ ਤਾਂ ਉਹ ਇਕ ਸ਼ਬਦ ਦੇ ਅਰਥਾਂ 'ਤੇ ਹੀ ਨਹੀਂ ਰੁਕਦਾ। ਸਗੋਂ ਸ਼ਬਦਾਂ ਦੀ ਮੂਲ ਧਾਤੂ 'ਤੇ ਵੀ ਪਹੁੰਚਦਾ ਹੈ।

ਉਸ ਤਰ੍ਹਾਂ ਹੀ ਸਾਹਿਤਕ ਗਿਆਨ ਦਾ ਇਹ ਮੁਜਸਮਾ ਪ੍ਰੋ: ਚੀਮਾ ਸੂਤ ਦੇ ਗਲੋਟੇ ਵਾਂਗੂ ਉਧੜ ਜਾਂਦਾ ਸੀ। ਫਿਰ ਉਹ ਉਸ ਸ਼ਬਦ ਜਾਂ ਸ਼ਿਅਰ ਦਾ ਫਾਰਸੀ ਵਿੱਚ ਮਤਬਾਦਲ ਵੀ ਸੁਣਾ ਦਿੰਦਾ ਸੀ। ਮੈਨੂੰ ਹਮੇਸ਼ਾ ਮਾਣ ਰਿਹਾ ਕਿ ਮੈਂ ਫੱਟੀ ਬਸਤਾ ਸਕੂਲਾਂ ਵਿੱਚੋਂ ਉੱਠ ਕੇ ਐਮ. ਏ. ਇੰਗਲਿਸ਼ ਕੀਤੀ। ਪਰ ਜਦੋਂ ਕਿਤੇ ਭਾ ਜੀ ਚੀਮਾ ਨਾਲ ਕੋਈ ਸਾਹਿਤਕ ਵਿਚਾਰ ਵਟਾਂਦਰਾ ਹੋਣਾ ਤਾਂ ਉਨ੍ਹਾਂ ਨੇ ਅੰਗਰੇਜ਼ੀ ਸਾਹਿਤ ਦੇ ਬਖੀਏ ਹੀ ਉਧੇੜ ਦੇਣੇ। ਫਿਰ ਉਹ ਸ਼ੈਕਸਪੀਅਰ ਤੋਂ ਲੈ ਕੇ ਸ਼ੈਲੀ ਤੇ ਕੀਟਸ ਵਰਗੇ ਵਿਦਵਾਨ ਸਾਹਿਤਕਾਰਾਂ ਦੀ ਵਿਦਵਤਾ ਨੂੰ ਗੰਢੇ ਦੀ ਛਿਲ ਵਾਂਗ ਪਰਤ-ਦਰ-ਪਰਤ ਖੋਲ੍ਹ ਕੇ ਸਾਹਿਤ ਦਾ ਬਾਗ ਹੀ ਤੁਹਾਡੇ ਹਵਾਲੇ ਕਰ ਦਿੰਦੇ ਸੀ।

ਪ੍ਰੋ: ਚੀਮਾ ਲਿਖਣ ਸ਼ੈਲੀ ਦੇ ਮੋਦੀਖਾਨੇ ਦਾ ਮੋਦੀ ਜਾਪਦਾ ਸੀ। ਜਦੋਂ ਉਹ ਆਪਣੀ ਵਾਕ-ਚਾਤਰੀ ਦੀ ਸਾਉਣ ਦੇ ਮਹੀਨੇ ਵਰਗੀ ਸ਼ਹਿਬਰ ਲਾਉਂਦਾ ਸੀ ਤਾਂ ਤੀਆਂ-ਤ੍ਰਿੰਝਣਾਂ ਦੇ ਅੱਲੜ੍ਹ-ਕੁਆਰੇ ਉਦਗਾਰਾਂ ਵਰਗੇ, ਉਸ ਦੇ ਆਪ ਮੁਹਾਰੇ ਦਿਲੀ ਵਲਵਲਿਆਂ ਦੀ ਫੁਹਾਰ ਅਸ਼ਾਂਤ ਮਨਾਂ ਲਈ ਨਿਹਾਇਤ ਹੀ ਸ਼ਾਂਤ ਚਿੱਤ ਮਾਹੌਲ ਸਿਰਜ ਦਿੰਦੀ ਸੀ। ਉਸ ਦੇ ਵਿਦਵਤਾ ਭਰੇ ਬੋਲ, ਨਿੱਘਾ ਤਰਜ਼ੇ ਗੁਫਤਗੂ ਅਤੇ ਲੋੜੀਦਾਂ ਜੱਟ-ਖਚਰਾਪਣ ਸਰੋਤਿਆਂ ਨੂੰ ਇਉਂ ਮੰਤਰ-ਮੁਗਧ ਕਰ ਦਿੰਦਾ ਸੀ ਕਿ ਜਿਵੇਂ ਜੋਗੀ ਪੀਰ ਗੋਰਖਨਾਥ ਖ਼ੁਦ ਆਪ ਅੱਥਰੇ ਰਾਂਝੇ ਜੱਟ ਦੀ ਕੀਲ ਕਰ ਰਿਹਾ ਹੋਵੇ। ਉਸ ਦੇ ਮੂੰਹੋਂ ਮਹਿਕਾਂ ਭਰੇ ਸ਼ਬਦ-ਫੁੱਲ ਇਉਂ ਕਿਰਦੇ ਸਨ ਜਿਵੇਂ ਕਿ ਕਿਸੇ ਟਿਕੀ ਰਾਤ ਨੂੰ ਬਰਸਾਤੀ ਦੀ ਛੱਤ ਤੇ ਮੀਂਹ ਵਰ੍ਹ ਰਿਹਾ ਹੋਵੇ। ਖ਼ੈਰ! ਹੁਣ ਤਾਂ ਇਹ ਗੱਲਾਂ ਹੀ ਰਹਿ ਗਈਆਂ ਹਨ। ਇਉਂ ਲਗਦਾ ਹੈ ਕਿ ਵਾਕ ਸ਼ੈਲੀ ਦੇ ਉਸ ਸੁੱਘੜ ਵਿਦਵਾਨ ਦੇ ਜਾਨ ਨਾਲ ਇਸ ਸਰਸਵਤੀ-ਸਾਹਿਤ ਦਾ ਸੋਮਾ ਹੀ ਅਲੋਪ ਹੋ ਗਿਆ ਹੈ।

ਪ੍ਰੋ: ਮਹਿੰਦਰ ਸਿੰਘ ਚੀਮਾ ਦੀ ਨਿੱਘੀ-ਮਿੱਠੀ ਯਾਦ ਵਿੱਚ ਮੇਰੇ ਵਲੋਂ ਇਹ ਹੀ ਖਿਰਾਜੇ ਅਕੀਦਤ ਹੋਵੇਗਾ ਕਿ ਮੈਂ ਇਸ ਗੱਲ ਦਾ ਵੀ ਇੰਕਸ਼ਾਫ ਹੀ ਕਰ ਲਵਾਂ ਕਿ ਮੇਰਾ ਤਾਂ ਆਪਣੀ ਪੰਜਾਬੀ ਮਾਂ ਬੋਲੀ ਵਲੋਂ ਵੀ ਹੱਥ ਤੰਗ ਹੈ। ਬਸ ਉਨ੍ਹਾਂ ਦੇ ਸਲਾਹ-ਮਸ਼ਵਰੇ ਕਰਕੇ ਮੇਰੀ ਇਸ ਕਮਜ਼ੋਰੀ ਦਾ ਕੱਜ ਬਸ ਢਕਿਆ ਹੀ ਰਿਹਾ ਹੈ। ਮੇਰੇ ਵਲੋਂ ਹੁਣ ਉਨ੍ਹਾਂ ਤੋਂ ਨਾ ਤਾਂ ਪੁੱਛ-ਗਿੱਛ ਹੋਣੀ ਹੈ ਤੇ ਨਾ ਹੀ ਉਨ੍ਹਾਂ ਦੀ ਹੱਲਾਸ਼ੇਰੀ ਵਾਲੀ ਪ੍ਰੇਰਣਾ "ਓ ਬੱਲੇ-ਬੱਲੇ : ਸਿੱਧੂ ਪਾਤਿਸ਼ਾਹ ਤੂੰ ਤਾਂ ਕਮਾਲ ਹੀ ਕਰ ਦਿੱਤਾ ਹੈ" ਹੁਣ ਕਦੇ ਸੁਣਨ ਨੂੰ ਨਹੀਂ ਮਿਲਣੀ ਹੈ। ਖ਼ੈਰ! ਭਾਣਾ ਮੰਨਣ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ?

ਬਹਿਰਹਾਲ! ਸਾਡੇ ਵਲੋਂ ਉਨ੍ਹਾਂ ਦਾ ਰੂਹਾਨੀ ਤੇ ਸਾਹਿਤਕ ਪੱਧਰ ਉਤੇ ਬਹੁਤ ਉਧਾਰ ਦੇਣਾ ਬਾਕੀ ਹੈ। ਮੇਰੀ ਉਨ੍ਹਾਂ ਦੇ ਅਜੀਜ਼ ਸਿਖਿਆਰਥੀ ਵਜੋਂ ਦਿਲੀ ਅਰਦਾਸ-ਬੰਦਨਾਂ ਹੈ ਕਿ ਪ੍ਰਮਾਤਮਾ ਕਰੇ; ਉਨ੍ਹਾਂ ਦੀ ਰੂਹ ਨੂੰ ਸਕੂਨ ਤੇ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਮਿਲਿਆ ਰਹੇ। ਆਮੀਨ!



15

# ਕਿਧਰੋਂ ਆਈਆਂ ਬੇੜੀਆਂ ਤੇ ਕਿਧਰ ਗਏ ਮਲਾਹ?



"ਢੂੰਡਤਾ ਫਿਰਤਾ ਹੂੰ ਐ ਇਕਬਾਲ ਅਪਨੇ ਆਪ ਕੋ
ਆਪ ਹੀ ਗੋਯਾ ਮੁਸਾਫਿਰ ਆਪ ਹੀ ਮੰਜ਼ਿਲ ਹੂੰ ਮੈਂ।"

ਸਭ ਤੋਂ ਪਹਿਲਾਂ ਸਾਡੇ ਸੌਰ ਮੰਡਲ ਦੇ ਮਾਲਿਕ ਸੂਰਜ ਦੇ ਘਰ ਸਾਡੀ ਧਰਤੀ ਮਾਂ ਜੰਮੀ। ਫਿਰ ਧਰਤੀ ਮਾਂ 'ਤੇ ਆਦਮਜ਼ਾਤ ਨੇ ਬਾਬਾ ਆਦਮ ਤੇ ਮਾਈ ਹਵਾ ਦੇ ਰੂਪ ਵਿਚ ਅਵਤਾਰ ਧਾਰਿਆ। ਧਰਤੀ ਦੇ ਜਨਮ ਤੋਂ ਹੁਣ ਤੱਕ ਇਹ ਕਈ ਵਾਰ ਟੁੱਟੀ-ਬਿਖਰੀ ਤੇ ਫੇਰ ਅਣਗਿਣਤ ਵਾਰ ਧਰਾਤਲੀ ਵੰਡੀਆਂ ਦੀ ਸ਼ਿਕਾਰ ਹੋਈ। ਧੰਨ ਹੈ! ਧਰਤੀ ਮਾਂ ਜੋ ਵੰਡੀ ਤਾਂ ਗਈ ਪਰ ਕਦੇ ਮਰੀ ਨਹੀਂ। ਬੇਸ਼ੱਕ ਇਸ ਧਰਤੀ ਦੇ ਜਾਇਆਂ ਦੀਆਂ ਲੱਖਾਂ-ਕਰੋੜਾਂ ਪੀੜ੍ਹੀਆਂ ਦੇ ਪੂਰਾਂ ਦੇ ਪੂਰ ਸੰਸਾਰ 'ਤੇ ਆਏ ਅਤੇ ਬ੍ਰਹਮਲੀਨ ਹੋ ਗਏ। ਇਸ ਲਈ ਧਰਤੀ ਦੀਆਂ ਚਹੁੰਕੁਟਾਂ 'ਤੇ ਜਿੱਥੇ ਹਰ ਪਲ ਨਵੀਂ ਸਿਰਜਣਾ ਤੇ ਜਨਮ ਦੀਆਂ ਵਧਾਈਆਂ ਮਿਲਦੀਆਂ ਰਹਿੰਦੀਆਂ ਹਨ। ਉਥੇ ਹੀ ਇਸ ਦੁਨੀਆਂ ਫਾਨੀ ਤੋਂ ਲਗਾਤਾਰ 'ਜੋ ਆਇਆ ਸੋ ਚੱਲਸੀ' ਦੇ ਇਲਾਹੀ ਹੁਕਮ ਅਨੁਸਾਰ ਕੂਚ ਦੀ ਨੌਬਤ ਹਰ ਪਲ ਵੱਜਦੀ ਰਹਿੰਦੀ ਹੈ।

ਫਿਰ ਵੱਡੀ ਵਿਡੰਬਣਾ ਇਹ ਹੈ ਕਿ ਹਰ ਬੰਦੇ ਦੇ ਜੀਵਨ ਵਿਚ ਮੌਤ ਰੂਪੀ ਇਹ ਰੱਬ ਦਾ ਆਖਰੀ ਭਾਣਾ ਸਦੋਂ-ਸਦੋਂ ਤੋਂ ਵਰਤ ਰਿਹਾ ਹੈ। ਜਿਸ ਨੂੰ ਦੁਨੀਆਂ ਭਰ ਦੇ ਆਮ ਲੋਕਾਂ ਨੇ ਹਮੇਸ਼ਾਂ ਰੋਂਦੇ-ਕੁਰਲਾਂਦੇ ਹੀ ਮੰਨਿਆ ਹੈ। ਕੁਦਰਤ ਦਾ ਇਹ ਨਿਯਮ ਹੀ ਕੁੱਝ ਇਸ ਤਰ੍ਹਾਂ ਦਾ ਹੈ ਕਿ ਜਦੋਂ ਮੌਤ ਰੂਪੀ ਭਾਣਾ ਵਰਤਦਾ ਹੈ ਤਾਂ ਉਦੋਂ ਇਸ ਦਾ ਨਾ ਕੋਈ ਚਾਰਾ ਹੁੰਦਾ ਹੈ ਤੇ ਨਾ ਹੀ ਇਸ ਦਾ ਕੋਈ ਹੱਲ ਲੱਭਣ ਵਾਲਾ ਚਾਰਾਗਰ ਮਿਲਦਾ ਹੈ। ਕਦੇ-ਕਦੇ ਤਾਂ ਇਹ ਵੀ ਹੁੰਦਾ ਹੈ ਕਿ ਕੋਈ ਬਹੁਤ ਹੀ ਨੇਕ ਇਨਸਾਨ ਖ਼ੁਦ ਆਪ ਹੀ ਛੋਟੀ ਉਮਰ ਵਿਚ ਕੂਚ ਕਰ ਜਾਂਦਾ ਹੈ।

ਕਦੇ ਕੁਦਰਤ ਦਾ ਇਹ ਭਾਣਾ ਵਰਤਦਾ ਹੈ ਕਿ ਕਿਸੇ ਉਸ ਵਿਅਕਤੀ ਦਾ ਇਕੋ-ਇਕ ਪੁੱਤਰ ਭਰ ਜਵਾਨੀ ਵਿਚ ਚਲਿਆ ਜਾਂਦਾ ਹੈ। ਜਿਸ ਨੇ ਕਿ ਕਦੇ ਗੁਨਾਹ ਨਾਮ ਦਾ ਕੋਈ ਕੰਮ ਨਹੀਂ ਕੀਤਾ ਹੁੰਦਾ। ਫਿਰ ਉਸ ਨੂੰ ਰੱਬ ਇੰਨੀ ਵੱਡੀ ਸਜ਼ਾ ਕਿਉਂ ਦਿੰਦਾ ਹੈ? ਹਰ ਕੋਈ ਰੱਬ ਨੂੰ ਇਹ ਸਵਾਲ ਪੁੱਛਦਾ ਪ੍ਰਤੀਤ ਹੁੰਦਾ ਹੈ। ਜਦੋਂ ਲੋਕਾਈ ਨੂੰ ਇਸ ਦਾ ਜਵਾਬ ਨਹੀਂ ਮਿਲਦਾ ਤਾਂ ਅਕਸਰ ਅਧਿਆਤਮਕ ਪੱਖੋਂ ਸਿਆਣੇ ਲੋਕ ਇਹ ਕਹਿ ਕੇ ਦਿਲਾਸਾ ਦਿੰਦੇ ਹਨ ਕਿ ਭਾਈ ਉਸ ਨੂੰ ਇਹ ਪਿਛਲੇ ਜਨਮਾਂ ਦੇ ਕਿਸੇ ਮਾੜੇ ਕਰਮ ਦਾ ਫਲ ਹੀ ਮਿਲਿਆ ਹੈ। ਇਸ ਲਈ ਉਸ ਵਾਸਤੇ ਹੁਣ ਭਾਣਾ ਮੰਨਣ ਬਿਨਾਂ ਹੋਰ ਕੋਈ ਚਾਰਾ ਨਹੀਂ ਹੈ। ਬੇਸ਼ੱਕ ਭਾਣਾ ਮੰਨਣ ਦੀ ਸਲਾਹ ਤਾਂ ਹਰ ਨੇੜੇ-ਦੂਰ ਦਾ ਸੱਜਣ-ਸਾਥੀ ਦਿੰਦਾ ਹੈ। ਪਰ ਰੱਬ ਦਾ ਭਾਣਾ ਮੰਨਣਾ ਬਹੁਤ ਔਖਾ ਹੈ। ਇਉਂ ਕਹੋ ਕਿ ਇਹ ਭਾਣਾ ਵੀ ਜੇ ਰੱਬ ਦੀ ਨਜ਼ਰ ਸਵੱਲੀ ਹੋਵੇ ਤਾਂ ਹੀ ਮੰਨਿਆ ਜਾ ਸਕਦਾ ਹੈ।

ਬਸ ਇਉਂ ਕਹਿ ਲਵੋ ਕਿ 'ਨਾਨਕ ਹਮ ਹਾਂ ਇਕ ਦਮੀ' ਦਾ ਅਟਲਾਧਾ ਬਚਨ ਆਦਿ ਤੋਂ ਜੁਗਾਦਿ ਤੋਂ ਸੱਚ ਹੋ ਰਿਹਾ ਹੈ। ਧਰਤੀ ਦੇ ਜੀਵਾਂ ਨੂੰ ਆਪਣੀ ਉਮਰ ਦਾ ਜਿਥੇ ਪਤਾ ਨਹੀਂ। ਉਥੇ ਇਹ ਵੀ ਪਤਾ ਨਹੀਂ ਕਿ 'ਨਾ ਜਾਣਾ ਕਿਵ ਮਰੇਂਗੇ। ਕੈਸਾ ਮਰਨਾ ਹੋਏ।' ਈਸਾ ਮਸੀਹ ਦੀ ਲੋਕਾਈ ਲਈ ਕੀਤੀ ਕੁਰਬਾਨੀ ਤੋਂ ਸ਼ੁਰੂ ਹੋਏ ਕੈਲੰਡਰ ਤੋਂ ਵੀ ਪਹਿਲਾਂ ਦੈਵੀ ਸ਼ਕਤੀਆਂ ਤੇ ਦੇਵੀ-ਦੇਵਤੇ ਇਸ ਧਰਤੀ 'ਤੇ ਆਏ। ਉਨ੍ਹਾਂ ਦੇ ਨਾਲ-ਨਾਲ ਇਸ ਧਰਤੀ ਦੀਆਂ ਜਾਬਰ ਤੇ ਨਾਬਰ ਸ਼ਕਤੀਆਂ ਦੇ ਰੂਪ ਵਿਚ ਕਈ ਡੇਰੀਅਸ, ਕਈ ਸਿਕੰਦਰ ਤੇ ਸੀਜ਼ਰ ਵਰਗੇ ਆਏ ਅਤੇ ਉਨ੍ਹਾਂ ਨਾਲ ਉਨ੍ਹਾਂ ਦੀਆਂ ਫੌਜਾਂ ਆਈਆਂ। ਪਰ ਰੱਬ ਦਾ ਅਟਲਾਧਾ ਭਾਣਾ ਵਰਤਿਆ ਤੇ ਸਭ ਮਰ-ਖਪ ਗਏ। ਮੁੱਕਦੀ ਗੱਲ! ਕੀ ਅਮੀਰ ਤੇ ਕੀ ਗਰੀਬ ਸਾਰੇ ਨਰ-ਨਾਰੀ ਬੱਸ ਰੱਬੀ ਰਜ਼ਾ ਅਨੁਸਾਰ ਉਸ ਦੇ ਭਾਣੇ ਵਿਚ ਕਾਢੋ-ਕਾਢੋ ਦਾ ਸੰਤਾਪ ਭੋਗਦੇ ਹੋਏ, ਕੂਚ ਕਰਦੇ ਜਾ ਰਹੇ ਹਨ।

ਆਦਮੀ ਕਿਥੋਂ ਆਉਂਦਾ ਹੈ ਤੇ ਆਖ਼ਿਰ ਕਿੱਥੇ ਚਲਾ ਜਾਂਦਾ ਹੈ? ਉਸ ਦੀ ਰੂਹ 'ਅਸਮਾਨੋਂ ਆਏ ਅਤੇ ਅਸਮਾਨੀ ਗਏ' ਦਾ ਸਫ਼ਰ ਤੈਅ ਕਰਦੀ ਹੋਈ; ਕਿੱਧਰ ਨੂੰ ਤੁਰ ਜਾਂਦੀ ਹੈ? ਅੱਜ ਤੱਕ ਕਿਸੇ ਨੂੰ ਇਹ ਗੱਲ ਸਮਝ ਨਹੀਂ ਆਈ ਕਿ ਇਹ ਰੂਹਾਂ ਦੇ ਕਾਫ਼ਲੇ ਕਿਧਰੋਂ ਆਉਂਦੇ ਹਨ ਤੇ ਕਿੱਧਰ ਨੂੰ ਤੁਰ ਜਾਂਦੇ ਹਨ? ਇਹ ਸਵਾਲ ਦੁਨੀਆਂ ਭਰ ਲਈ ਹੁਣ ਤੱਕ ਅਣਬੁੱਝੀ ਬੁਝਾਰਤ ਬਣਿਆ ਹੋਇਆ ਹੈ। ਅਲਾਮਾ ਇਕਬਾਲ ਨੇ ਦੁਨੀਆਂ ਭਰ ਦੀ ਇਸ ਹੈਰਾਨੀ ਦੀ ਤਰਜਮਾਨੀ ਇਉਂ ਕੀਤੀ ਹੈ: -

"ਕੋਈ ਅਬ ਤਕ ਨ ਯੇਹ ਸਮਝਾ ਕਿ
ਇਨਸਾਂ ਕਹਾਂ ਜਾਤਾ ਹੈ ਆਤਾ ਹੈ ਕਹਾਂ ਸੇ।।"

ਮੁੱਢ ਕਦੀਮ ਤੋਂ ਹੀ ਇਸ ਲਈ ਆਖ਼ਿਰ ਵਿਚ ਮੌਤ ਦੇ ਅੱਗੇ ਬੰਦਾ ਬੇਬੱਸ ਹੋ ਜਾਂਦਾ ਹੈ ਅਤੇ ਮੌਤ ਉਸ ਨੂੰ ਧੂੰਹਦੀ-ਘਸੀਟਦੀ ਲੈ ਤੁਰਦੀ ਹੈ। ਹਾਂ! ਸਿਰਫ਼ ਸ਼ਹੀਦਾਂ ਦੀ ਕਿਸਮਤ ਵਿਚ ਰੱਬ ਨੇ ਇਕ ਛੋਟ ਦਿੱਤੀ ਹੁੰਦੀ ਹੈ ਕਿ ਮੌਤ ਉਨ੍ਹਾਂ ਦੇ ਪਿੱਛੇ

ਤੁਰਦੀ ਹੈ। ਉਦੋਂ ਮੌਤ ਦੇ ਜਮਦੂਤਾਂ ਨੂੰ ਸ਼ਹੀਦ ਸਵੈਮਾਣ ਨਾਲ ਕਹਿੰਦੇ ਹਨ ਕਿ **"ਅਜਬ ਨਿਸ਼ਾਤ ਸੇ ਜਲਾਦ ਕੇ ਚਲੇ ਹੈਂ ਹਮ ਆਗੇ। ਕਿ ਅਪਨੇ ਸਾਏ ਮੇਂ ਸਰ ਪਾਓਂ ਸੇ ਹੈ ਦੋ ਕਦਮ ਆਗੇ।"**

ਇਸ ਤਰ੍ਹਾਂ ਬੇਸ਼ੱਕ ਸ਼ਹੀਦ ਆਪਣਾ ਸਭ ਕੁੱਝ ਦੇਸ਼ ਤੇ ਧਰਮ ਤੋਂ ਨਿਛਾਵਰ ਕਰ ਦਿੰਦੇ ਹਨ। ਪਰ ਮੌਤ ਨੂੰ ਲਾੜੀ ਬਣਾ ਕੇ ਆਪਣੇ ਪਿੱਛੇ ਤੋਰ ਲੈਂਦੇ ਹਨ। ਕੁਦਰਤ ਦੀ ਇਕ ਹੋਰ ਵਿਡੰਬਣਾ ਹੈ ਕਿ ਕਿਸ ਜਵਾਨ ਨੇ ਬੁੱਢੇ ਮਾਂ-ਬਾਪ ਦਾ ਸਹਾਰਾ ਬਣਨਾ ਹੈ ਤੇ ਕਿਸ ਨੇ ਫਿਰ ਉਨ੍ਹਾਂ ਦੀ ਅਰਥੀ ਦਾ ਕਾਨ੍ਹੀ ਬਣਨਾ ਹੈ। ਇਹ ਇਕ ਸਦੀਵੀ ਰਾਜ਼ ਹੈ। ਕਿਸੇ ਨੂੰ ਅੱਜ ਤੱਕ ਪਤਾ ਨਹੀਂ ਲੱਗਾ ਕਿ ਮਾਂ-ਬਾਪ ਦੀ ਵਾਰੀ ਪਹਿਲਾਂ ਆਉਣੀ ਹੈ ਜਾਂ ਬੱਚਿਆਂ ਦਾ ਨੰਬਰ ਲੱਗ ਜਾਣਾ ਹੈ? ਬੱਸ ਪਤਾ ਉਦੋਂ ਲਗਦਾ ਹੈ ਜਦੋਂ ਉਮਰ ਭਰ ਦਾ ਇਹ ਭਰਮ ਇਕ ਮਿੰਟ-ਸਕਿੰਟ ਵਿਚ ਟੁੱਟ ਜਾਂਦਾ ਹੈ ਤੇ ਪਿਤਾ ਆਪਣੀ ਜ਼ਿੰਦਗੀ ਦਾ ਸਭ ਤੋਂ ਔਖਾ ਤੇ ਮੌਤ ਨਾਲੋਂ ਵੀ ਵੱਧ ਕਸ਼ਟਦਾਇਕ ਫਰਜ਼ ਨਿਭਾਉਂਦਾ ਹੋਇਆ ਪੁੱਤਰ ਦੀ ਅਰਥੀ ਨੂੰ ਮੋਢਾ ਦਿੰਦਾ ਹੈ। ਬਾਬਾ ਵਜੀਦ ਨੇ ਇਸ ਪ੍ਰਥਾਇ ਲਿਖਿਆ ਹੈ ਕਿ **ਇਕਨਾ ਦੇ ਘਰ ਪੁੱਤ, ਪੁੱਤਰਾਂ ਦੇ ਘਰ ਪੋਤਰੇ। ਇਕਨਾ ਦੇ ਘਰ ਧੀ, ਧੀਆਂ ਦੇ ਘਰ ਦੋਹਤਰੇ। ਇਕਨਾ ਦੇ ਘਰ ਇਕ, ਉਹ ਵੀ ਜਾਏ ਮਰ। ਵਜੀਦਾ ਕੌਣ ਆਖੇ ਸਾਹਿਬ ਨੂੰ ਇੰਝ ਨਾ, ਤੂੰ ਇੰਝ ਕਰ।**

ਪਰ ਰੱਬ ਨੇ ਇਸ ਕਾਲ ਚੱਕਰ ਦੀ ਜ਼ਿੰਮੇਵਾਰੀ ਦੀ ਸੌਂਪਣਾ; ਬੱਸ ਬੰਦੇ ਦੇ ਕਰਮ-ਕਿਸਮਤ ਨੂੰ ਕਰ ਰੱਖੀ ਹੈ। ਰੱਬ ਦੀ ਲੀਲਾ ਇਹ ਹੈ ਕਿ ਉਸ ਨੇ ਬੰਦੇ ਨੂੰ ਕਰਮ ਕਰਨ ਤੇ ਕਰਮ ਕਮਾਉਣ ਦੀ ਮੋਹਲਤ ਬਖਸ਼ੀ ਹੋਈ ਹੈ। ਬੇਸ਼ੱਕ ਚੰਗੇ-ਮਾੜੇ ਕਰਮ ਦੀ ਮਾੜੀ-ਮੋਟੀ ਸੋਝੀ ਵੀ ਦਿੱਤੀ ਹੋਈ ਹੈ। ਇਸ ਦੇ ਨਾਲ ਹੀ ਰੱਬ ਨੇ ਮਨੁੱਖਾ ਜੀਵਨ ਨੂੰ ਉਸ ਦੇ ਕਰਮਾਂ ਦੇ ਅਨੁਸਾਰ ਸੰਚਿਤ ਕਿਸਮਤ ਦੇ ਰੱਖੀ ਹੈ। ਜਿਸ ਨਾਲ ਉਹ ਖਾਏ-ਖੱਟੇ, ਵਿਹਾਜੇ ਜਾਂ ਉਜਾੜੇ ਇਹ ਇਨਸਾਨ ਦੀ ਮਰਜ਼ੀ ਹੈ। ਬਾਬਾ ਨਾਨਕ ਨੇ ਤਾਂ ਰੱਬ ਦਾ ਫ਼ੁਰਮਾਨ ਇਸ ਪ੍ਰਥਾਇ ਦੁਨੀਆਂ ਨੂੰ ਸਪਸ਼ਟ ਸੁਣਾ ਦਿੱਤਾ ਹੈ ਕਿ ਭਾਈ, ਇਹ ਜਨਮ ਤਾਂ ਕਰਮਾਂ-ਸੰਦੜਾ ਖੇਤ ਹੈ। ਤੂੰ ਜਿਹਾ ਬੀਜੇਂਗਾ ਤੇਹਾ ਹੀ ਲੁਣੇਂਗਾ। ਖ਼ੈਰ! ਭੋਲ੍ਹਾ ਬੰਦਾ ਰੱਬੀ ਰਮਜ਼ਾਂ ਨੂੰ ਕੀ ਸਮਝੇ? ਖ਼ੈਰ! ਜੇ ਬੰਦਾ ਸਿਰਫ਼ ਭੋਲ੍ਹਾ ਹੀ ਹੋਵੇ ਤਾਂ ਵੀ ਸ਼ਾਇਦ ਕੋਈ ਸੋਝੀ ਪੈ ਜਾਵੇ। ਪਰ ਬੰਦਾ ਤਾਂ ਜਾਣ-ਬੁੱਝ ਕੇ ਮਚਲਾ ਬਣਿਆ ਹੋਇਆ ਹੈ।

ਬੰਦਾ ਭਾਵੇਂ ਮੈਂ ਤੇ ਤੂੰ ਲਈ ਕਿੰਨਾ ਵੀ ਸ਼ਾਤਿਰ ਤੇ ਨਾਬਰ ਬਣਿਆ ਫਿਰੇ। ਪਰ ਆਖਿਰਕਾਰ ਰੱਬ ਹਰ ਇਕ ਬੰਦੇ ਨੂੰ ਇਕ ਨਾ ਇਕ ਦਿਨ ਸਮਝਾ ਤੇ ਮਨਾ ਦਿੰਦਾ ਹੈ ਕਿ ਐ ਬੰਦਿਆ! ਜਿਵ-ਜਿਵ ਹੁਕਮ ਤਿਵ-ਤਿਵ ਕਾਰ ਅਨੁਸਾਰ ਹੁਣ ਭੋਲ੍ਹਿਆ ਤੂੰ ਰੱਬੀ ਭਾਣਾ ਹੀ ਮੰਨ ਕਿਉਂਕਿ ਵਿਚਾਰੀ ਘੁੱਗੀ ਜਾਣੇ ਵੀ ਤਾਂ ਕੀ ਜਾਣੇ ਸਤਿਗੁਰ ਦੀਆਂ ਬਾਤਾਂ ਨੂੰ? ਫਿਰ ਉਦੋਂ ਬੰਦਾ ਕੰਨਾਂ ਨੂੰ ਹੱਥ ਲਾ ਕੇ ਤੋਬਾ-ਤੋਬਾ ਕਰਦਾ ਹੋਇਆ; ਹੱਥ ਜੋੜ ਕੇ 'ਅਬ ਕੀ ਬਾਰ ਬਖਸ਼ ਬੰਦੇ ਕੋ' ਦੀਆਂ ਅਰਦਾਸ-ਬੇਨਤੀਆਂ

ਕਰਦਾ ਹੈ। ਪਰ ਇਹ ਸੋਝੀ ਉਸ ਨੂੰ ਉਦੋਂ ਆਉਂਦੀ ਹੈ ਜਦੋਂ ਵੇਲਾ ਸਿਰੋਂ ਲੰਘ ਚੁੱਕਿਆ ਹੁੰਦਾ ਹੈ। ਉਦੋਂ ਆਦਮੀ 'ਤੇ ਬਣੇ ਇਸ ਅੱਲੋਕਾਰੀ ਦੁਖਾਂਤ ਦਾ ਨਾ ਕੋਈ ਹੱਲ ਹੁੰਦਾ ਹੈ ਤੇ ਨਾ ਹੀ ਇਸ ਦਾ ਕੋਈ ਇਲਾਜ ਹੁੰਦਾ ਹੈ।

ਘੜੀ-ਦੋ ਘੜੀ ਬੰਦਾ ਰੱਬ ਦੀ ਰਜ਼ਾ ਨੂੰ ਮੰਨਣ-ਸਮਝਣ ਦੀ ਪੀਰਾਂ-ਫਕੀਰਾਂ ਵੱਲੋਂ ਦਿੱਤੀ ਸਮਝੌਤੀ ਆਪਣੇ ਆਪ ਨੂੰ ਦਿੰਦਾ ਹੈ। ਜਿਵੇਂ ਕਿ ਪੀਲੂ ਨੇ ਕਿਹਾ ਹੈ ਕਿ **"ਪੀਲੂ ਆਖੇ ਸ਼ਾਇਰਾ ਕਿਤ ਵਲ ਗਿਆ ਜਹਾਨ; ਬਹਿ ਬਹਿ ਗਈਆਂ ਮਜਲਸਾਂ ਲਗ ਲਗ ਗਏ ਦੀਵਾਨ।"** ਪੀਲੂ ਭਗਤ ਤੋਂ ਕਿਤੇ ਪਹਿਲਾਂ ਬਾਬਾ ਫ਼ਰੀਦ ਨੇ ਵੀ ਕੁਦਰਤ ਵਿਚ ਅਨੰਤ ਕਾਲ ਤੋਂ ਚਲ ਰਹੇ ਮਨੁੱਖਤਾ ਦੇ ਵਹੀਰਾਂ ਬਾਰੇ ਇਨ੍ਹਾਂ ਸ਼ਬਦਾਂ ਵਿਚ ਜ਼ਿਕਰ ਕੀਤਾ ਹੈ **"ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ। ਜਿਸ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ।।"**

ਪਰ ਇਸ ਸਮਾਜਿਕ ਵਰਤਾਰੇ ਵਿਚ ਮਨੁੱਖੀ ਸਮਾਜ ਦੇ ਮੌਕਾਪ੍ਰਸਤ ਤੇ ਮੋਹਤਬਰਾਂ ਦਾ ਇਕ ਵੱਡਾ ਕੋਹਜ਼ ਇਹ ਸਾਹਮਣੇ ਆਉਂਦਾ ਹੈ ਕਿ ਉਹ ਵਿਖਾਵਾ ਮਾਤਰ ਮੁਲਾਜ਼ੇ ਦਾਰੀਆਂ ਪੂਰਦੇ ਹਨ। ਇਹ ਮੁਲਾਜ਼ੇਦਾਰੀ ਦਾ ਪਰਪੰਚ ਬੜਾ ਬੇਅਰਥ ਤੇ ਪਿਆਰ ਵਿਹੂਣਾ ਜਿਹਾ ਹੁੰਦਾ ਹੈ। ਮੋਹ-ਪਿਆਰ ਤਾਂ ਦੂਰ ਦੀ ਗੱਲ ਹੈ; ਇਹ ਵਿਖਾਵਾ ਇੰਨਾ ਸੰਵੇਦਨਾਹੀਣ ਹੁੰਦਾ ਹੈ ਕਿ ਇਹ ਅਕਸਰ ਦੁਖੀ ਜੀਆਂ ਨੂੰ ਕੁੱਝ ਸਕੂਨ ਦੇਣ ਦੀ ਥਾਂ ਸੱਟ ਜਿਹੀ ਮਾਰਦਾ ਹੈ। ਵਿਖਾਵਾ ਮਾਤਰ ਮੌਕਾ-ਪ੍ਰਸਤ ਲੋਕ ਵਿਛੜੀ ਆਤਮਾ ਨੂੰ ਇਹ ਸ਼ਰਧਾਂਜਲੀਆਂ ਦਿੰਦੇ ਦਿਸਦੇ ਹਨ ਕਿ ਭਾਈ ਜਾਣ ਵਾਲਾ ਤਾਂ ਗੁਣਾਂ ਦਾ ਭੰਡਾਰਾ ਸੀ। ਸਮਾਜ ਤਾਂ ਹੁਣ ਉਸ ਦਾ ਦੇਣਾ ਹੀ ਨਹੀਂ ਦੇ ਸਕਦਾ।

ਉਸ ਦੀ ਵਿਦਵਤਾ ਤੇ ਉਸ ਦੇ ਤਜਰਬੇ ਤੋਂ ਬਿਨਾਂ ਤਾਂ ਪੰਜਾਬ ਹੁਣ ਯਤੀਮ ਹੀ ਹੋ ਗਿਆ ਹੈ। ਉਸ ਦੇ ਜਾਣ ਨਾਲ ਨਾ ਪੂਰਾ ਹੋਣ ਵਾਲਾ ਘਾਟਾ ਪੈ ਗਿਆ ਹੈ। ਜਦੋਂ ਕਿ ਵਿਛੜੀ ਆਤਮਾ ਦੇ ਨਜ਼ਦੀਕੀ ਹੀ ਜਾਣਦੇ ਹੁੰਦੇ ਹਨ ਕਿ ਉਨ੍ਹਾਂ ਨੇ ਆਪਣੇ ਪਿਆਰੇ ਨਾਲੋਂ ਵਿਛੜਣ ਦਾ ਇਕ ਵੱਡਾ ਸੰਤਾਪ ਕਿਵੇਂ ਆਪਣੇ ਮਨ-ਤਨ 'ਤੇ ਹੰਢਾਇਆ ਹੁੰਦਾ ਹੈ? ਇਸ ਲਈ ਉਹ ਇਹ ਵੀ ਸਮਝਦੇ ਹਨ ਕਿ ਇਹ ਝੂਠੀਆਂ ਤਸੱਲੀਆਂ ਦੇਣ ਵਾਲੇ ਹਮਦਰਦ ਲੋਕ ਉਸ ਸਵਰਗਵਾਸੀ ਸੱਜਣ ਦੀ ਆਖਰੀ ਦਿਨਾਂ ਦੀ ਗੱਲ ਤਾਂ ਇਕ ਪਾਸੇ ਰਹੀ; ਸਗੋਂ ਸਾਲਾਂ ਬੱਧੀ ਉਸ ਦਾ ਅਤਾ-ਪਤਾ ਵੀ ਲੈਣ ਲਈ ਨਹੀਂ ਬਹੁੜੇ ਹੁੰਦੇ। ਲੋਕ ਦਿਲਬਰੀਆਂ ਦਿੰਦੇ ਹਨ ਕਿ ਭਾਈ ਹੁਣ ਰੋਣ ਦਾ ਕੀ ਫਾਇਦਾ ਦਿਲ ਨੂੰ ਕਰੜਾ ਕਰਕੇ ਵਾਹਿਗੁਰੂ-ਵਾਹਿਗੁਰੂ ਕਰੋ। ਰੱਬ ਦਾ ਭਾਣਾ ਮੰਨ ਕੇ ਹੀ ਦਿਨ ਕਟੀ ਹੋਊਗੀ। ਰੱਬ ਮਿਹਰ ਕਰੂ ਭਾਈ।

ਗੁਰੂ, ਪੀਰ, ਪੈਗੰਬਰ ਇਸ ਲਈ ਤਾਂ ਦੁਨੀਆਂ ਨੂੰ ਦ੍ਰਿੜ੍ਹ ਕਰਵਾ ਗਏ ਹਨ ਕਿ ਮਰਨਾ ਸੱਚ ਹੈ ਤੇ ਜਿਊਣਾ ਝੂਠ ਹੈ। ਬੰਦੇ ਦੀ ਤਾਂ ਬੱਸ ਇੰਨੀ ਕੁ ਹੀ ਮਿਆਦ ਹੈ ਕਿ

ਉਹ ਚੰਗੇ ਭਾਗੀਂ ਕਹਿ ਸਕੇ ਕਿ **"ਬਸ ਇਤਨੀ ਸੀ ਹੈ ਦਾਸਤਾਨੇ ਹਯਾਤ; ਤੇਰੇ ਦਰ ਪੇ ਆਏ ਔਰ ਸਜਦਾ ਕਰ ਚਲੇ।"**

ਬੱਸ ਉਦੋਂ ਸੱਚੇ ਦਿਲਾਂ-ਮਨਾਂ ਦੀਆਂ ਦਿਲਬਰੀਆਂ ਹੀ ਕੰਮ ਆਉਂਦੀਆਂ ਹਨ। ਜਦੋਂ ਕਿ ਸਾਕ-ਸਕੀਰੀਆਂ ਮੋਹ-ਮਾਇਆ ਦੀਆਂ ਤੰਦਾਂ ਦੀ ਸਾਂਝ ਤੇ ਆਪੋ-ਆਪਣੇ ਰਿਸ਼ਤਿਆਂ ਤੇ ਸਬੰਧਾਂ ਦੀ ਨਿਸਬਤ ਨਾਲ ਸਮਝੌਤੀਆਂ ਦਿੰਦੇ ਹਨ ਕਿ ਭਾਈ ਇਹ ਤਾਂ ਰੂਹਾਂ ਦੇ ਰਿਸ਼ਤੇ ਹੁੰਦੇ ਹਨ। ਬੱਸ ਉਸ ਵਿਛੜੀ ਆਤਮਾ ਦਾ ਰਿਸ਼ਤਾ ਤਾਂ ਆਪਣੇ ਨਾਲ ਇੰਨਾ ਹੀ ਸੀ। ਬੱਸ ਭਾਈ ਹੁਣ ਰੋਣ ਨਾਲ ਕੀ ਬਣਦਾ ਹੈ; ਉਸ ਪਿਆਰੇ ਦੀ ਰੂਹ ਤਾਂ ਉਡਾਰੀ ਮਾਰ ਗਈ ਹੈ। ਪਰ ਉਹ ਜਾਂਦਾ-ਜਾਂਦਾ ਇਕ ਹੋਰ ਸਿਤਮ ਹੋਰ ਵੀ ਢਾਹ ਗਿਆ ਹੈ ਕਿ ਜਾਂਦੀ ਵਾਰੀ ਇਹ ਵੀ ਦੱਸ ਕੇ ਨਹੀਂ ਗਿਆ ਕਿ ਹੁਣ ਚਿੱਠੀਆਂ ਕਿੱਧਰ ਨੂੰ ਪਾਈਏ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਸਾਇੰਸ ਨੇ ਬ੍ਰਹਿਮੰਡ ਨੂੰ ਅਕਾਸ਼ ਤੋਂ ਪਤਾਲ ਤੱਕ ਹੰਗਾਲ ਦਿੱਤਾ ਹੈ। ਕੁਦਰਤ ਦੇ ਅਨੇਕਾਂ ਭੇਦ ਭਰੇ ਕ੍ਰਿਸ਼ਮਿਆਂ ਦੇ ਵਿਗਿਆਨੀਆਂ ਨੇ ਹਾਥ ਪਾ ਲਈ ਹੈ। ਮਨੁੱਖੀ ਸਰੀਰ ਦੇ ਖਾਸ ਤੌਰ 'ਤੇ ਦਿਲ ਤੇ ਦਿਮਾਗ ਦੇ ਡਾਕਟਰਾਂ ਨੇ ਬਖੀਏ ਉਧੇੜ ਦਿੱਤੇ ਹਨ। ਇਥੋਂ ਤੱਕ ਕਿ ਜਨਮ ਦੇ ਕਈ ਗੁੱਝੇ ਭੇਤਾਂ ਤੇ ਸੁਰਾਗਾਂ ਦੀ ਥਾਹ ਪਾ ਲਈ ਹੈ। ਪਰ ਜਨਮ ਸਮੇਂ ਉਸ ਰੂੰ ਦੇ ਗੋੜ੍ਹੇ ਵਰਗੇ ਮਾਸ-ਹੱਡੀਆਂ ਦੇ ਲੋਥੜੇ ਵਿਚ ਰੂਹ ਕਿਥੋਂ ਆਉਂਦੀ ਹੈ ਤੇ ਫਿਰ ਮਰਨ ਸਮੇਂ ਸੂਤ ਦੇ ਉਲਝੇ ਗਲੋਟੇ ਵਰਗੇ ਸਰੀਰ ਵਿਚੋਂ ਰੂਹ ਕਿੱਥੇ ਚਲੀ ਜਾਂਦੀ ਹੈ? ਇਸ ਪ੍ਰਸ਼ਨਾਤਮਿਕ ਰੱਬੀ ਜਲਵੇ ਨੂੰ ਅੱਜ ਤੱਕ ਮਨੁੱਖਤਾ ਦਾ ਨਾ ਕੋਈ ਵਿਦਵਾਨ ਤੇ ਨਾ ਕੋਈ ਸਾਇੰਸਦਾਨ ਸਮਝ ਸਕਿਆ ਹੈ। ਇਸ ਪੱਖੋਂ ਵਿਗਿਆਨ ਤੇ ਵੱਡੇ ਵਿਗਿਆਨੀਆਂ ਦੇ ਵੀ ਹੱਥ ਖੜ੍ਹੇ ਹਨ। ਬੱਸ ਗੁਰਬਾਣੀ ਦਾ ਫ਼ੁਰਮਾਨ 'ਬਾਬਾ ਬੋਲਤੇ ਥੇ ਕਹਾਂ ਗਏ' ਹੀ ਅਟਲਾਧਾ ਹੈ।



16

# ਸਾਡੀ ਸਿੱਖਿਆ ਪ੍ਰਣਾਲੀ ਦੇ ਕੁੱਝ ਕੁ ਚਮਤਕਾਰੇ

"ਸ਼ਿਕਾਇਤ ਹੈ ਮੁਝੇ, ਖ਼ੁਦਾਵੰਦਾਨਿ ਮਕਤਬ ਸੇ
ਸਬਕ ਸ਼ਾਹੀਂ ਕੇ ਬਚੋਂ ਕੋ, ਦੇ ਰਹੇ ਹੈ ਖ਼ਾਕਬਾਜ਼ੀ ਕਾ"



ਵੈਦਿਕ ਕਾਲ ਸਮੇਂ ਹਿੰਦੁਸਤਾਨ ਦੀ ਸਭਿਅਤਾ ਤੇ ਸੰਸਕ੍ਰਿਤੀ ਬਹੁਤ ਬੁਲੰਦੀ 'ਤੇ ਸੀ। ਪਰ ਮੱਧ ਕਾਲ ਵਿਚ ਮੁਸਲਮਾਨਾਂ ਤੇ ਫਿਰ ਅੰਗਰੇਜ਼ਾਂ ਦੇ ਰਾਜ ਸਮੇਂ ਸਾਨੂੰ ਗੁਲਾਮੀ ਦਾ ਸੱਪ ਸੁੰਘ ਗਿਆ। ਅਸੀਂ ਆਪਣੀ ਬੁੱਧੀ ਨੂੰ ਤਾਲੇ ਮਾਰ ਕੇ, ਜੋ ਹੁਕਮ ਮੇਰੇ ਆਕਾ ਦੀ ਪ੍ਰਵਿਰਤੀ ਦੇ ਤਹਿਤ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ ਆਪ ਹੀ ਲਾਬੂੰ ਲਾ ਦਿੱਤਾ। ਮੁਗਲ ਸਾਸ਼ਕਾਂ ਤੋਂ ਲੈ ਕੇ ਅੰਗਰੇਜ਼ ਸਾਸ਼ਕਾਂ ਨੇ ਆਪਣੇ-ਆਪਣ ਸਮੇਂ ਦੀ ਲੋੜ ਮੁਤਾਬਿਕ ਸਾਨੂੰ ਸਿੱਖਿਆ ਪ੍ਰਣਾਲੀ ਤਾਂ ਦਿੱਤੀ। ਪਰ ਇਹ ਸਿੱਖਿਆ ਪ੍ਰਣਾਲੀ ਗ਼ੈਰ ਮੁਲਕੀ ਸਾਸ਼ਕਾਂ ਦੇ ਹੀ ਮੰਤਵ ਸਿੱਧ ਕਰਦੀ ਸੀ। ਇਸ ਸੰਦਰਭ ਵਿਚ ਭਾਰਤ ਨੂੰ ਤਰਤੀਬ-ਬੱਧ ਵਿਦਿਅਕ ਢਾਂਚਾ ਦੇਣ ਦਾ ਨਾਮਣਾ ਲਾਰਡ ਮੈਕਾਲੇ ਨੂੰ ਦਿੱਤਾ ਜਾਂਦਾ ਹੈ।

ਬੇਸ਼ੱਕ ਲਾਰਡ ਮੈਕਾਲੇ ਨੂੰ ਭਾਰਤ ਵਿਚ ਸੁਧਾਰਾਂ ਤੇ ਖਾਸ ਤੌਰ 'ਤੇ ਵਿਦਿਅਕ ਪ੍ਰਣਾਲੀ ਦੇ ਸੁਧਾਰਾਂ ਦਾ ਜਨਮਦਾਤਾ ਮੰਨਿਆ ਜਾਂਦਾ ਹੈ। ਪਰ ਉਸ ਦੀ ਸਾਡੇ ਵਿਰਾਸਤੀ ਸਭਿਆਚਾਰ ਤੇ ਵਿਦਿਅਕ ਪ੍ਰਣਾਲੀ ਬਾਰੇ ਜੋ ਨੀਤੀ ਸੀ। ਉਹ ਉਸ ਦੇ ਬ੍ਰਿਟਿਸ਼ ਪਾਰਲੀਮੈਂਟ ਨ 2 ਫਰਵਰੀ 1835 ਨੂੰ ਦਿੱਤੇ ਬਿਆਨ ਤੋਂ ਬਹੁਤ ਹੀ ਸਪਸ਼ਟ ਹੋ ਜਾਂਦੀ ਹੈ।

ਮੈਕਾਲੇ ਨੇ ਕਿਹਾ ਸੀ ਕਿ "ਮੈਂ ਹਿੰਦੋਸਤਾਨ ਦੇ ਇਕ ਕੋਨੇ ਤੋਂ ਦੂਜੇ ਕੋਨੇ ਤੱਕ ਗਿਆ ਹਾਂ। ਇਸ ਵਿਚ ਮੈਂ ਕਿਸੇ ਆਦਮੀ ਨੂੰ ਮੰਗਦੇ ਨਹੀਂ ਦੇਖਿਆ। ਮੈਂ ਕੋਈ ਇਥੇ ਕੋਈ ਚੋਰ ਵੀ ਨਹੀਂ ਦੇਖਿਆ। ਅਜਿਹਾ ਮੁਲਕ ਜਿਥੇ ਲੋਕਾਂ ਦੀਆਂ ਸਮਾਜਿਕ ਕਦਰਾਂ-

ਕੀਮਤਾਂ ਇੰਨੀਆਂ ਚੰਗੀਆਂ ਹੋਣ ਤੇ ਉਨ੍ਹਾਂ ਦਾ ਮਾਨਸਿਕ ਪੱਧਰ ਇੰਨਾ ਉੱਚਾ ਹੋਵੇ। ਇਸ ਦੇਸ਼ ਨੂੰ ਅਸੀਂ ਕਦੇ ਵੀ ਸਹੀ ਅਰਥਾਂ ਵਿਚ ਨਹੀਂ ਜਿੱਤ ਸਕਾਂਗੇ। ਜਦੋਂ ਤੱਕ ਕਿ ਇਸ ਕੌਮ ਦੀ ਰੀੜ੍ਹ ਦੀ ਹੱਡੀ ਇਨ੍ਹਾਂ ਦੀ ਨੈਤਿਕ ਤੇ ਸਭਿਆਚਾਰਕ ਵਿਰਾਸਤ ਨੂੰ ਅਸੀਂ ਨਹੀਂ ਤੋੜਦੇ।

ਇਸ ਲਈ ਮੈਂ ਤਜਵੀਜ਼ ਪੇਸ਼ ਕਰਦਾ ਹਾਂ ਕਿ ਅਸੀਂ ਇਨ੍ਹਾਂ ਦੀ ਪੁਰਾਤਨ ਵਿਦਿਅਕ ਪ੍ਰਣਾਲੀ ਤੇ ਸਭਿਆਚਾਰ ਨੂੰ ਅੰਗਰੇਜ਼ੀ ਸਭਿਅਤਾ ਨਾਲ ਇੰਨਾ ਬਦਲ ਦੇਈਏ ਕਿ ਹਿਦੋਸਤਾਨੀ ਇਹ ਸਮਝਣ ਲੱਗ ਪੈਣ ਕਿ ਜੋ ਕੁੱਝ ਵੀ ਵਿਦੇਸ਼ੀ ਹੈ ਤੇ ਜੋ ਕੁੱਝ ਵੀ ਅੰਗਰੇਜ਼ੀ ਵਿਚ ਹੈ, ਉਹ ਹੀ ਇਨ੍ਹਾਂ ਲਈ ਵਡਮੁੱਲਾ ਹੈ। ਇਸ ਨਾਲ ਇਹ ਲੋਕ ਆਪਣੀ ਸਵੈਮਾਣਤਾ ਤੇ ਆਪਣਾ ਸਭਿਆਚਾਰ ਗੁਆ ਬੈਠਣਗੇ। ਇਸ ਤਰ੍ਹਾਂ ਸੱਹੀ ਅਰਥਾਂ ਵਿਚ ਹਿੰਦੋਸਤਾਨੀ ਸਾਡੇ ਗੁਲਾਮ ਹੋ ਜਾਣਗੇ।"

ਅੱਜ ਸਾਡੀ ਵਿਦਿਅਕ ਪ੍ਰਣਾਲੀ ਹੀ ਨਹੀਂ, ਸਗੋਂ ਸਾਡੀ ਸਮੁੱਚੀ ਹੋਂਦ 'ਤੇ ਵੀ ਅੰਗਰੇਜ਼ੀ ਦੀ ਪ੍ਰਤੱਖ ਮੋਹਰ-ਛਾਪ ਨਜ਼ਰ ਆ ਰਹੀ ਹੈ। ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਅਸੀਂ ਮੈਕਾਲੇ ਦੀ ਬਦਨੀਤੀ ਆਪਣੀ ਨੀਤੀ ਵਜੋਂ ਅਪਣਾ ਲਈ ਹੈ।

ਅਜਿਹੇ ਬਦਦਿਆਨਤੀ ਅੰਗਰੇਜ਼ੀ ਸਾਮਰਾਜ ਦੇ ਉਸ ਜਬਰ ਦੇ ਖਿਲਾਫ ਭਾਰਤ ਦੇ ਅਨੇਕਾਂ ਸਵਤੰਤਰਤਾ ਸੰਗਰਾਮੀਆਂ ਸੰਘਰਸ਼ੀ ਯੋਧਿਆਂ ਤੇ ਕੁਰਬਾਨੀ ਦੇ ਪੁੰਜਾਂ ਨੇ ਆਵਾਜ਼ ਬੁਲੰਦ ਕੀਤੀ। ਉਸ ਦੀਆਂ ਗੁਲਾਮੀ ਦੀਆਂ ਜੰਜ਼ੀਰਾਂ ਤੋੜ ਕੇ 15 ਅਗਸਤ, 1947 ਨੂੰ ਭਾਰਤ ਵਾਸੀਆਂ ਨੂੰ ਇਕ ਵਾਰ ਫਿਰ ਆਪਣੇ ਸ਼ਾਨਾ-ਮੱਤੇ ਅਮੀਰ ਵਿਰਸੇ-ਵਿਰਾਸਤ ਨੂੰ ਮਾਨਣ ਅਤੇ ਸਵੈਮਾਣ ਭਰਪੂਰ ਜ਼ਿੰਦਗੀ ਜਿਊਣ ਦਾ ਅਜ਼ਾਦਾਨਾ ਹੱਕ ਦਿਵਾਇਆ।

ਅੰਗਰੇਜ਼ਾਂ ਨੇ ਹਿੰਦੁਸਤਾਨੀਆਂ ਨੂੰ ਇਸ ਤਰ੍ਹਾਂ ਦੀ ਸਿੱਖਿਆ ਦੇਣ ਦੀ ਵਿਵਸਥਾ ਕੀਤੀ ਕਿ ਉੱਚ ਅਧਿਕਾਰੀਆਂ ਦੇ ਦਫ਼ਤਰਾਂ ਵਿਚ ਉਹ ਪਟਵਾਰੀ ਤੇ ਕਲਰਕ ਜਾਂ ਥਾਣਿਆਂ ਵਿਚ ਦਰੋਗੇ ਭਰਤੀ ਕੀਤੇ ਜਾ ਸਕਣ। ਜਿਥੋਂ ਤੱਕ ਭਾਰਤ ਦੇ ਸਾਹਿਤ, ਸਭਿਆਚਾਰ ਤੇ ਧਰਮਾਂ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਦਾ ਸਵਾਲ ਹੈ। ਉਸ ਬਾਰੇ ਬਹੁਤ ਕੁੱਝ ਕਹਿਣ ਤੋਂ ਬਿਨਾਂ ਹੀ ਗੱਲ ਦੀ ਪੂਰੀ ਸਮਝ ਆ ਜਾਂਦੀ ਹੈ।

ਸਾਡੇ ਦੇਸ਼ ਦੇ ਸਮੇਂ-ਸਮੇਂ ਤੇ ਹੋਏ ਦੇਸ਼ ਭਗਤਾਂ ਭਾਵੇਂ ਉਹ ਪੋਰਸ ਸੀ ਜਾਂ ਭਾਵੇਂ ਉਹ ਰਾਣਾ ਸਾਂਗਾ, ਮਹਾਰਾਣਾ ਪ੍ਰਤਾਪ, ਸ਼ਿਵਾ ਜੀ ਮਰੱਹਟਾ ਤੇ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਨ; ਸਾਡੇ ਗ਼ੈਰ-ਮੁਲਕੀ ਹੁਕਮਰਾਨਾਂ ਨੇ ਇਨ੍ਹਾਂ ਸਭ ਦੀ ਵਡਿਆਈ ਨੂੰ ਅਦ੍ਰਿਸ਼ ਕਰਨ ਦੀ ਹੀ ਕੋਸ਼ਿਸ਼ ਕੀਤੀ ਹੈ। ਇਸ ਤੋਂ ਇਲਾਵਾ ਫੇਰ ਸਾਡੇ ਹਜ਼ਾਰਾਂ ਹੀ

ਸ਼ਹੀਦ-ਮੁਰੀਦ ਜੋ ਕਿ ਆਪਣੇ ਸਮਿਆਂ ਤੇ ਸਥਿਤੀਆਂ ਅਨੁਸਾਰ ਦੇਸ਼ ਲਈ ਰਣ ਤੱਤੇ ਵਿਚ ਜੂਝਦੇ ਹੋਏ ਘੋਰ ਸੰਗਰਾਮ ਅਤੇ ਕੁਰਬਾਨੀਆਂ ਕਰ ਗਏ। ਉਨ੍ਹਾਂ ਸਾਰੇ ਲੋਕ ਨਾਇਕਾਂ ਨੂੰ ਸਮੇਂ ਦੀਆਂ ਹਕੂਮਤਾਂ ਨੇ ਵਿਦਰੋਹੀ, ਗਦਰੀ ਜਾਂ ਇਨਕਲਾਬੀ ਹੋਣ ਦਾ ਫਤਵਾ ਦੇ ਕੇ ਉਨ੍ਹਾਂ ਦੀ ਹਸਤੀ ਮਿਟਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਇਥੋਂ ਤੱਕ ਕਿ ਉਨ੍ਹਾਂ ਦੀ ਵਿਦਵਾਨਾਂ ਰਾਹੀਂ ਇਸ ਤਰ੍ਹਾਂ ਤੋੜ-ਮਰੋੜ ਕੇ ਪੇਸ਼ ਕੀਤਾ ਕਿ ਅਸੀਂ ਹੁਣ ਤੱਕ ਵੀ ਵਧੀਆ ਜ਼ਿਹਨੀ ਗੁਲਾਮਾਂ ਵਜੋਂ ਲਕੀਰ ਦੇ ਫ਼ਕੀਰ ਬਣ ਕੇ ਵਿਦੇਸ਼ੀਆਂ ਵੱਲੋਂ ਲਿਖੇ-ਲਿਖਾਏ ਗਏ ਅੱਖਰਾਂ ਨੂੰ ਵਿੱਧ-ਮਾਤਾ ਦੇ ਅੱਖਰ ਸਮਝ ਕੇ ਸਤਿ ਬਚਨ ਕਰਕੇ ਮੰਨ ਰਹੇ ਹਾਂ।

ਸਾਨੂੰ ਦਿੱਤੀ ਗਈ ਵਿਦਿਅਕ ਪ੍ਰਣਾਲੀ ਅਨੁਸਾਰ ਇਮਤਿਹਾਨਾਂ ਵਿਚ ਵਧੀਆ ਸਥਾਨ ਪ੍ਰਾਪਤ ਕਰਨ ਲਈ ਵਿਦੇਸ਼ੀ ਜਾਬਰ ਸ਼ਾਸਕਾਂ ਦੇ ਸੋਹਲੇ ਗਾਏ ਜਾਂਦੇ ਹਨ। ਬੇਸ਼ੱਕ ਅਸੀਂ ਆਪਣੇ ਸੰਘਰਸ਼ੀ ਯੋਧਿਆਂ ਦੀ ਮੂੰਹ ਜ਼ਬਾਨੀ ਤਾਰੀਫ ਤਾਂ ਕਰਦੇ ਹਾਂ। ਪਰ ਪਾਠ-ਪਠਣ ਤੇ ਰਟਣ ਗ਼ੈਰ ਮੁਲਕੀ ਸਲਤਨਤਾਂ ਦਾ ਹੀ ਕਰਦੇ ਹਾਂ। ਇਹ ਸਾਰੀ ਗੱਲ-ਕਥਾ ਦਾ ਸਾਰ-ਅੰਸ਼ ਬਕੌਲ ਪ੍ਰਸਿੱਧ ਸ਼ਾਇਰ ਤਾਰਿਕ ਇਹ ਹੈ ਕਿ : "**ਯੇਹ ਸ਼ਊਰ ਭੀ ਸ਼ਾਇਦ ਛੀਨ ਲੇਗੀ ਦੁਨੀਆਂ, ਕਿਸ ਕੋ ਯਾਦ ਰੱਖਨਾ ਹੈ, ਕਿਸ ਕੋ ਭੂਲ ਜਾਨਾ ਹੈ।**"

ਇਸ ਪ੍ਰਥਾਇ ਸਾਡੇ ਲਈ ਪੋਰਸ ਦੀ ਬਜਾਏ ਸਿਕੰਦਰ ਮਹਾਨ ਹੈ। ਰਾਣਾ ਸੰਗਰਾਮ ਸਿੰਘ ਦੀ ਥਾਂ ਬਾਬਰ ਮਹਾਨ ਹੈ। ਮਹਾਰਾਣਾ ਪ੍ਰਤਾਪ ਤੇ ਸ਼ਿਵਾ ਜੀ ਇਕ ਛੋਟੇ ਜਿਹੇ ਖਿਤੇ ਦੇ ਵਿਦਰੋਹੀ ਹੀ ਬਣਾ ਦਿੱਤੇ ਗਏ ਹਨ। ਬਾਕੀ ਗੱਲ ਤਾਂ ਛੱਡੋ, ਉਸ ਸਮੇਂ ਦੇ ਜ਼ੁਲਮ ਤੇ ਜ਼ਬਰ ਦੇ ਵਿਰੁੱਧ ਟੱਕਰ ਲੈਣ ਵਾਲੇ ਮਹਾਨ ਗੁਰੂਆਂ ਤੇ ਉਨ੍ਹਾਂ ਦੇ ਇਤਿਹਾਸਕ ਦੌਰ ਦੇ ਇਸ ਸਬੰਧੀ ਤੱਥ ਅੱਜ ਤੱਕ ਵੀ ਅਣਗੌਲੇ ਹੀ ਰਹੇ ਹਨ। ਅਸੀਂ ਅਜ਼ਾਦੀ ਤੋਂ ਬਾਅਦ ਹੁਣ ਤੱਕ ਵੀ ਉਨ੍ਹਾਂ ਨੂੰ ਆਪਣੇ ਇਤਿਹਾਸ ਤੇ ਸਾਹਿਤ ਵਿਚ ਬਣਦਾ ਸਥਾਨ ਨਹੀਂ ਦੇ ਸਕੇ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਰਗੇ ਮਹਾਨ ਗੁਰੂ ਤੇ ਸੰਤ ਸਿਪਾਹੀ ਦੇ ਲਾਸਾਨੀ ਸਰਬੰਸਦਾਨ ਨੂੰ ਵੀ ਅਸੀਂ ਸਿੱਖਿਆ ਪ੍ਰਣਾਲੀ ਦੇ ਕੋਰਸਾਂ ਵਿਚ ਅੱਖ-ਪ੍ਰੋਖੇ ਕੀਤਾ ਹੋਇਆ ਹੈ। ਸ਼ਾਇਦ ਇਸ ਲਈ ਹੈ ਕਿ ਔਰੰਗਜ਼ੇਬ ਸਾਰੇ ਮੁਲਕ ਦਾ ਬਾਦਸ਼ਾਹ ਸੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਆਪ ਨੂੰ ਅਨੰਦਪੁਰ ਸਾਹਿਬ ਦੇ ਖਿੱਤੇ ਦਾ ਰਾਜਾ ਵੀ ਨਹੀਂ ਕਹਾਇਆ।

ਸਿਤਮ ਇਹ ਹੈ ਕਿ ਮੁਗਲਾਂ ਤੋਂ ਲੈ ਕੇ ਅੰਗਰੇਜ਼ਾਂ ਤੱਕ ਦੇ ਸਮੇਂ ਵਾਂਗ ਅਜ਼ਾਦੀ ਤੋਂ ਬਾਅਦ ਵੀ ਪੋਰਸ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਅਤੇ ਅੱਗੇ ਉਨ੍ਹਾਂ ਦੇ

ਸ਼ਹੀਦਾਂ-ਮੁਰੀਦਾਂ ਤਕ ਤੇ ਫਿਰ ਅਜ਼ਾਦੀ ਦੇ ਸੁਤੰਤਰਤਾ ਸੈਨਾਨੀਆਂ ਨੂੰ ਇਤਿਹਾਸ ਵਿਚ ਫੁੱਟ ਨੋਟ ਕੁ ਜਿੰਨਾ ਹੀ ਸਥਾਨ ਦਿੱਤਾ ਜਾ ਰਿਹਾ ਹੈ। ਭਾਵੇਂ ਉਹ ਕਰਤਾਰ ਸਿੰਘ ਸਰਾਭਾ, ਮਦਨ ਲਾਲ ਢੀਂਗਰਾ, ਰਾਮ ਪ੍ਰਸਾਦ ਬਿਸਮਿਲ, ਠਾਕਰ ਰੋਸ਼ਨ ਸਿੰਘ, ਚੰਦਰ ਸ਼ੇਖਰ ਅਜ਼ਾਦ, ਰਾਜਗੁਰੂ, ਸੁਖਦੇਵ, ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਜਾਂ ਭਾਵੇਂ ਸ਼ਹੀਦ ਊਧਮ ਸਿੰਘ ਹੋਵੇ ਜਾਂ ਸੁਭਾਸ਼ ਚੰਦਰ ਬੋਸ ਵਰਗੇ ਬਲੀਦਾਨੀ ਹੋਣ, ਇਨ੍ਹਾਂ ਸਭ ਨੂੰ ਲਗਦੀ-ਵਾਹ ਅੱਖ-ਪ੍ਰੋਖ ਹੀ ਕੀਤਾ ਗਿਆ ਹੈ। ਫਿਰ ਬੰਗਾਲ ਦੇ ਕੀ ਸਮੁੱਚੇ ਭਾਰਤ ਦੇ ਹਿੰਦੂ ਸਿੱਖ ਤੇ ਮੁਸਲਮਾਨ ਕ੍ਰਾਂਤੀਕਾਰੀਆਂ ਤੇ ਸੰਘਰਸ਼ੀ ਯੋਧਿਆਂ ਨੂੰ ਤਾਂ ਕਿਸੇ ਨੇ ਪੁਛਣਾ ਹੀ ਕੀ ਸੀ?

ਮੁੱਕਦੀ ਗੱਲ ਤਾਂ ਇਹ ਹੈ ਕਿ ਸਾਡੀ ਵਿਦਿਅਕ ਪ੍ਰਣਾਲੀ ਤੇ ਵਿਦਿਅਕ ਅਦਾਰਿਆਂ ਵਿਚ ਸੋਹਲੇ ਤਾਂ ਹੁਣ ਤਕ ਵੀ ਰਾਜਾ ਸ਼ਾਹੀ ਤਾਕਤਾਂ ਤੇ ਸ਼ਾਸਕਾਂ ਦੇ ਹੀ ਗਾਏ ਜਾ ਰਹੇ ਹਨ। ਇਸ ਤੋਂ ਵੀ ਵੱਡੀ ਅਲੋਕਾਰੀ ਦੀ ਗੱਲ ਇਹ ਹੈ ਕਿ ਬੇਸ਼ੱਕ ਅਸੀਂ "ਭਾਰਤ ਮਹਾਨ" ਦੇ ਵੱਖੋ-ਵੱਖ ਸੂਬਿਆਂ ਦੇ ਲੋਕਾਂ ਦੇ ਧਰਮਾਂ ਦੀ ਅਨੇਕਤਾ ਦੇ ਬਾਵਜੂਦ ਏਕਤਾ ਤੇ ਦੇਸ਼ ਭਗਤੀ ਦੀ ਗੱਲ ਕਰਦੇ ਹਾਂ। ਪਰ ਸੱਚਾਈ ਇਹ ਹੈ ਕਿ ਦੇ ਸ਼ ਵਿਚ ਖੇਤਰਵਾਦ ਦੇ ਮਾੜੇ ਪ੍ਰਭਾਵ ਤਹਿਤ ਸਾਡੀ ਸੋਚ ਇੰਨੀ ਸੌੜੀ ਹੋ ਗਈ ਹੈ ਕਿ ਖੱਬੇ ਨੂੰ ਸੱਜਾ ਨਹੀਂ ਪਛਾਣਦਾ ਜਾਪਦਾ। ਰਾਜਸਥਾਨੀਆਂ ਲਈ ਮਹਾਰਾਣਾ ਪ੍ਰਤਾਪ ਹੀ ਸਰਵੋਤਮ ਦੇਸ਼ ਭਗਤ ਹੈ ਕਿਉਂਕਿ ਸ਼ਾਇਦ ਉਹ ਪੂਰਨ ਤੌਰ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਜਾਣਦੇ ਹੀ ਨਹੀਂ ਹਨ। ਮਰਾਠਿਆਂ ਲਈ ਸ਼ਿਵਾ ਜੀ ਛਤਰਪਤੀ ਮਹਾਨ ਹਨ। ਸਪਸ਼ਟ ਹੈ ਕਿ ਮਹਾਰਾਣਾ ਪ੍ਰਤਾਪ ਬਾਰੇ ਜਾਂ ਤਾਂ ਬਹੁਤਾ ਉਹ ਜਾਣਦੇ ਨਹੀਂ ਜਾਂ ਅਤੇ ਜੋ ਜਾਣਦੇ ਵੀ ਹਨ ਤਾਂ ਵੀ ਉਨ੍ਹਾਂ ਲਈ ਮਹਾਰਾਣਾ ਪ੍ਰਤਾਪ ਦਾ ਨਾਮ ਸਾਡੀ ਫਿਰਕਾਪ੍ਰਸਤੀ ਦੀਆਂ ਹੱਦਬੰਦੀਆਂ ਕਰਕੇ ਸ਼ਿਵਾ ਜੀ ਤੋਂ ਉਪਰ ਨਹੀਂ ਹੋ ਸਕਦਾ।

ਕੁੱਝ ਸਮਾਂ ਹੋਇਆ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਦੇਸ਼ ਤੇ ਕੌਮ ਦੇ ਲਈ ਕੀਤੇ ਸਰਬੰਸਦਾਨ ਅਤੇ ਉਨ੍ਹਾਂ ਦੇ ਬੇਸ਼ਕੀਮਤੀ ਯੋਗਦਾਨ ਬਾਰੇ ਮੈਂ ਚਾਰ-ਪੰਜ ਅਹਿਮ ਨੁਕਤਿਆਂ ਵੱਲ ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਦੇ ਉਪ ਕੁਲਪਤੀਆਂ ਦਾ ਧਿਆਨ ਦਿਵਾਇਆ ਸੀ ਕਿ ਕਿਵੇਂ ਅਸੀਂ ਦਿਨ-ਦੀਵੀਂ, ਸਫੇਦ-ਚਿੱਟੀਆਂ, ਜੱਗ-ਜ਼ਾਹਿਰ ਸਚਾਈਆਂ ਤੋਂ ਘੋਗੜ-ਕੰਨੀ ਜਿਹੀ ਘੇਸਲ ਵੱਟ ਕੇ ਮਹਾਂ ਅਹਿਸਾਨ ਫਰਾਮੋਸ਼ ਸਾਬਤ ਹੋ ਰਹੇ ਹਾਂ। ਕਿਸੇ ਵੀ ਯੂਨੀਵਰਸਿਟੀ ਵੱਲੋਂ ਨਾ ਤਾਂ ਅੱਜ ਤੱਕ ਇਸ ਪ੍ਰਥਾਇ ਕੋਈ ਜੁਆਬ ਆਇਆ ਹੈ ਤੇ ਨਾ ਹੀ ਇਤਿਹਾਸ ਨੂੰ ਸਮੇਂ ਦੀ ਦੀ ਮੰਗ ਅਨੁਸਾਰ ਸਹੀ ਰੂਪ ਵਿਚ ਪੇਸ਼ ਕਰਨ ਸਬੰਧੀ ਕਿਤੇ ਕੋਈ ਪਹਿਲ ਕਦਮੀ ਹੋਈ ਹੈ। ਖ਼ੈਰ! ਇਹਿਤਾਸ ਦੇ ਉਹ ਮੁੱਦੇ ਜਿਉਂ ਦੇ ਤਿਉਂ ਹੀ ਖੜ੍ਹੇ ਹਨ ਅਤ ਸਾਥੋਂ ਜੁਆਬ ਦੀ ਮੰਗ ਕਰਦੇ ਹਨ।

ਬੇਸ਼ਕ ਸਾਡੇ ਇਤਿਹਾਸ ਤੇ ਸਾਹਿਤ ਸਬੰਧੀ ਸਾਡੇ ਧਿਆਨ ਦੇ ਮੁਥਾਜ ਮੁੱਦੇ ਹੋਰ ਵੀ ਬੇਅੰਤ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦੇ ਸੰਦਰਭ ਵਿਚ ਪਹਿਲਾ ਅਹਿਮ ਮੁੱਦਾ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਨ 1699 ਨੂੰ ਅਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਿਰਜਣਾ ਕੀਤੀ। ਜਿਸ ਦੇ ਬੁਨਿਆਦੀ ਸਿਧਾਂਤ ਮਨੁੱਖੀ ਅਜ਼ਾਦੀ, ਮਨੁੱਖੀ ਭਾਈਚਾਰਾ ਤੇ ਸਾਂਝੀਵਾਲਤਾ ਸਨ ਅਤੇ ਇਸ ਦਾ ਮੁੱਖ ਮੰਤਵ ਦਬੀ-ਕੁਚਲੀ ਕੌਮ ਨੂੰ ਜਾਤ-ਪਾਤ ਤੇ ਧਰਮ ਦੇ ਸ਼ੰਕਿਆਂ ਤੋਂ ਰਹਿਤ ਕਰਕੇ ਅਜਿਹੀ ਕੌਮ ਦੀ ਸਿਰਜਣਾ ਕਰਨਾ ਸੀ। ਜੋ ਜਬਰ ਤੇ ਜ਼ੁਲਮ ਦੇ ਖਿਲਾਫ ਹੱਕ ਤੇ ਸੱਚ ਦੀ ਲੜਾਈ ਲੜ ਸਕੇ।

ਉਸ ਤੋਂ 90 ਸਾਲ ਬਾਅਦ ਸੰਨ 1789 ਵਿਚ ਫਰਾਂਸ ਦੀ ਕ੍ਰਾਂਤੀ ਹੋਈ। ਪਰ ਸੋਚ ਸਮਝ ਕੇ ਦੇਖੀਏ ਕਿ ਅੱਜ ਵੀ ਕਿਸੇ ਕਿਤਾਬ ਜਾਂ ਕਿਸੇ ਸਿਲੇਬਸ ਵਿਚ ਇਹ ਗੱਲ ਲਿਖੀ ਨਹੀਂ ਮਿਲਦੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਉਸ ਤੋਂ ਠੀਕ 90 ਸਾਲ ਪਹਿਲਾਂ ਫਰਾਂਸ ਦੀ ਕ੍ਰਾਂਤੀ ਦੇ ਅਗਰਗਾਮੀ ਬਣੇ।

ਜੇ ਕੋਈ ਹਮਾਤੜ ਸਾਥੀ ਇਹ ਤੱਥ ਫਰਾਂਸ ਦੀ ਕ੍ਰਾਂਤੀ ਦੇ ਸਵਾਲ ਸਬੰਧੀ ਜਵਾਬ ਵਿਚ ਲਿਖ ਬੈਠੇ ਤਾਂ ਉਸ ਦਾ ਫੇਲ੍ਹ ਹੋਣਾ 100% ਯਕੀਨੀ ਹੈ। ਦੂਜਾ ਮੁੱਦਾ ਇਹ ਹੈ ਕਿ ਕਿਹਾ ਜਾਂਦਾ ਹੈ ਕਿ ਵਿਲੀਅਮ ਪਿੱਟ ਦੀ ਯੰਗਰ ਦੇ ਸਮੇਂ ਇੰਗਲੈਂਡ ਦੀ ਪਾਰਲੀਮੈਂਟ ਵਿਚ ਸੰਨ 1806 ਵਿਚ ਡੈਮੋਕਰੇਸੀ ਦੇ ਅਸੂਲਾਂ ਤਹਿਤ ਪਹਿਲਾ ਮਤਾ ਪਾਸ ਕੀਤਾ ਗਿਆ। ਪਰ ਅਸੀਂ ਭੁਲ ਜਾਂਦੇਂ ਹਾਂ ਕਿ ਖਾਲਸੇ ਦੀ ਪੰਚਾਇਤ ਨੇ ਚਮਕੌਰ ਦੀ ਗੜ੍ਹੀ ਵਿਚ ਆਪਣੇ ਗੁਰੂ ਨੂੰ 22 ਦਸੰਬਰ, 1704 ਦੀ ਰਾਤ ਨੂੰ ਇਹ ਕਿ ਇਹ ਪਹਿਲਾ ਗੁਰਮਤਾ ਪਾ ਕੇ ਹੁਕਮ ਦਿੱਤਾ ਸੀ ਕਿ ਤੁਸੀਂ ਆਪਣੇ ਸ਼ਹੀਦ ਸਾਹਿਬਜ਼ਾਦਿਆਂ ਅਤੇ ਪੁੱਤਰਾਂ ਵਰਗੇ ਸਿੰਘਾਂ ਨੂੰ ਛੱਡ ਕੇ ਚਮਕੌਰ ਦੀ ਗੜ੍ਹੀ ਵਿਚੋਂ ਕੂਚ ਕਰ ਜਾਉ। ਖਾਲਸਾ ਪੰਚਾਇਤ ਦਾ ਵਿਸ਼ਵਾਸ ਸੀ ਕਿ ਜੇ ਗੁਰੂ ਸਾਹਿਬ ਹਨ ਤਾਂ ਪੰਥ ਰਹੇਗਾ ਤੇ ਜੇਕਰ ਦਸਵੇਂ ਪਾਤਿਸ਼ਾਹ ਨਾ ਰਹੇ ਤਾਂ ਪੰਥ ਵੀ ਨਹੀਂ ਰਹੇਗਾ। ਸੂਰਮਗਤੀ ਤੋਂ ਵੀ ਵੱਡੇ ਸੂਰਬੀਰ ਗੁਰੂ ਸਾਹਿਬ ਲਈ ਇਹ ਇਕ ਪਰਖ ਦੀ ਘੜੀ ਸੀ ਕਿ ਉਹ ਰਣਭੂਮੀ ਛੱਡਣ ਅਤੇ ਖਾਲਸਾ ਪੰਚਾਇਤ ਦਾ ਮਤਾ ਪ੍ਰਵਾਨ ਕਰਨ।

ਬੇਅੰਤ ਮਾਨਸਿਕ ਕਸ਼ਮਕਸ਼ ਉਪਰੰਤ ਆਖ਼ਿਰ ਗੁਰੂ ਸਾਹਿਬ ਨੇ ਆਪੇ ਗੁਰ-ਚੇਲਾ ਦੇ ਸਿਧਾਂਤ ਨੂੰ ਨਿਭਾਇਆ। ਖ਼ੈਰ ! ਸਾਨੂੰ ਸਭ ਨੂੰ ਇਹ ਹੁਣ ਤਕ ਪ੍ਰਤਖ ਹੋ ਚੁਕਾ ਹੈ ਕਿ ਗੁਰੂ ਸਾਹਿਬ ਨੇ ਇੰਗਲੈਂਡ ਦੀ ਪਾਰਲੀਮੈਂਟ ਦੇ ਪਹਿਲੇ ਮਤੇ ਤੋਂ ਠੀਕ 102 ਸਾਲ ਪਹਿਲਾਂ ਖਾਲਸਾ ਪੰਚਾਇਤ ਦਾ ਇਹ ਫੈਸਲਾ ਪ੍ਰਵਾਨ ਕੀਤਾ ਸੀ। ਪਰ ਅਸੀਂ ਇਹ ਤੱਥ ਦੁਨੀਆਂ ਨੂੰ ਦਸਣ ਤੋਂ ਪਤਾ ਨਹੀਂ ਕਿਉਂ ਝਿਜਕਦੇ ਤੇ ਡਰਦੇ ਹਾਂ?

ਸਾਡੀਆਂ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਵਿਚ ਇਹ ਗੱਲ ਪੜ੍ਹਾਉਣੀ ਤਾਂ ਦੂਰ ਰਹੀ। ਅਸੀਂ ਸਾਰੇ ਬੁੱਧੀਜੀਵੀ ਕਿਸੇ ਵੀ ਕੋਰਸ ਵਿਚ ਇਹ ਤੱਥ ਫੁੱਟਨੋਟ ਵਜੋਂ ਵੀ ਨਹੀਂ ਪਾ ਸਕੇ। ਤੀਜੀ ਗੱਲ, ਹੈਨਰੀ ਡਿਊਨਾ ਤੇ ਫਲੋਰੈਂਸ ਨਾਈਟਇੰਗੇਲ ਨੇ ਕਰੀਮੀਆਂ ਦੀ ਜੰਗ ਤੋਂ ਬਾਅਦ ਸੰਨ 1853 ਦੇ ਕਰੀਬ ਰੈੱਡ ਕਰਾਸ ਦੀ ਬੁਨਿਆਦ ਰੱਖੀ ਅਤੇ ਜ਼ਖਮੀਆਂ ਤੇ ਲੋੜਵੰਦਾਂ ਦੀ ਬੇਇੰਤਹਾ ਸੇਵਾ ਕੀਤੀ। ਪਰ ਕੀ ਇਹ ਵੀ ਸੱਚਾਈ ਨਹੀਂ ਕਿ ਸੰਨ 1701 ਈਸਵੀ ਦੀ ਅਨੰਦਪੁਰ ਸਾਹਿਬ ਦੀ ਜੰਗ ਵਿਚ ਦੁਨੀਆਂ ਅਤੇ ਸਮਾਜ ਲਈ ਇਹ ਸੇਵਾ ਪੰਥੀ ਯੋਗਦਾਨ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਭਾਈ ਘਨ੍ਹੱਈਆ ਜੀ ਨੇ ਦਿੱਤਾ। ਜੇ ਸਾਡਾ ਹਿਸਾਬ ਇੰਨਾ ਕਮਜ਼ੋਰ ਨਾ ਹੋਵੇ ਤਾਂ ਇਹ ਗੁਰਬਾਣੀ ਦੇ ਸਿਧਾਂਤਾਂ 'ਨਾ ਕੋ ਬੈਰੀ ਨਾ ਹੀ ਬਿਗਾਨਾ ਅਤੇ ਫੇਰ ਮਾਨਸ ਕੀ ਜਾਤਿ ਸਬੈ ਏਕ ਹੀ ਪਹਿਚਾਨਬੋ 'ਤੇ ਆਧਾਰਿਤ ਮਹਾਨ ਸੇਵਾ ਦਾ ਇਹ ਚਮਤਕਾਰੀ ਕੌਤਕ ਕਰੀਮੀਆ ਦੀ ਜੰਗ ਤੋਂ 150 ਸਾਲ ਪਹਿਲਾਂ ਦੀ ਗੱਲ ਹੈ।

ਚੌਥਾ ਨੁਕਤਾ ਇਹ ਹੈ ਕਿ ਸੰਨ 1701 ਵਿਚ ਹੋਲਾ-ਮਹੱਲਾ ਦੇ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਘੋਲਾਂ, ਨੇਜ਼ਾਬਾਜ਼ੀ, ਤਲਵਾਰਬਾਜ਼ੀ, ਗੱਤਕਾ ਤੇ ਸੌਚੀਪੱਤੀ ਜਿਹੀਆਂ ਨਿੱਗਰ ਜਿਸਮਾਨੀ ਖੇਡਾਂ ਦੀ ਸ਼ੁਰੂਆਤ ਕੀਤੀ ਤੇ ਅਜੋਕੀਆਂ ਓਲੰਪਿਕ ਖੇਡਾਂ ਦੀ ਅਗਵਾਈ ਕੀਤੀ। ਪਰ ਅੰਗਰੇਜ਼ ਸਾਡੇ ਸ਼ਾਸਕ ਸਨ ਤੇ ਅਸੀਂ ਉਨ੍ਹਾਂ ਦੇ ਗੁਲਾਮ ਸੀ। ਉਨ੍ਹਾਂ ਨੇ ਘੋਲਾਂ ਨੂੰ ਰੈਸਲਿੰਗ ਕਹਿ ਦਿੱਤਾ, ਨੇਜ਼ਾਬਾਜ਼ੀ ਨੂੰ ਟੈਂਟਪੈਗਿੰਗ ਤੇ ਤਲਵਾਰਬਾਜ਼ੀ ਤੇ ਗੱਤਕਾਬਾਜ਼ੀ ਨੂੰ ਫੈਨਸਿੰਗ, ਸੌਚੀਪੱਤ ਨੂੰ ਜੂਡੋ ਕਰਾਟੇ ਕਹਿ ਦਿੱਤਾ। ਇਸ ਤਰ੍ਹਾਂ ਉਹ ਠੀਕ 200 ਸਾਲ ਬਾਅਦ ਵੀ ਅਜੋਕੀਆਂ ਓਲੰਪਿਕ ਖੇਡਾਂ ਦੀ ਸ਼ੁਰੂਆਤ ਕਰਨ ਦਾ ਸਿਹਰਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਦੇਣ ਦੀ ਥਾਂ 1896 ਵਿਚ ਲੀਅ-ਕਾਰਬੁਟਿਨ ਨੂੰ ਦੁਆ ਰਹੇ ਹਨ।

ਇਹ ਸਭ ਕੁੱਝ ਮੈਂ ਆਪਣੀ ਪੁਸਤਕ "ਮਾਨਵਤਾ ਦੇ ਪ੍ਰਣਾਮ ਸਰਬੰਸਦਾਨੀ ਦੇ ਨਾਮ" ਰਾਹੀਂ ਵੀ ਕੌਮ ਨਾਲ਼ ਸਾਂਝਾ ਕਰ ਚੁੱਕਾ ਹਾਂ। ਬੇਸ਼ੱਕ ਸਾਨੂੰ ਇਸ ਪੱਖੋਂ ਨਿਰਾਸ਼ਾਵਾਦੀ ਤਾਂ ਨਹੀਂ ਹੋਣਾ ਚਾਹੀਦਾ। ਪਰ ਨਤੀਜੇ ਵਜੋਂ 'ਪੰਚਾਂ ਦਾ ਕਿਹਾ ਸਿਰ ਮੱਥੇ 'ਤੇ ਪਰਨਾਲਾ ਉਥੇ ਦਾ ਉਥੇ ਹੀ ਰਿਹਾ' ਵਾਲੀ ਖੇਡ ਮਤਵਾਤਰ ਚਲ ਰਹੀ ਹੈ। ਖ਼ੈਰ! ਮੇਰੀ ਮਾਨਤਾ ਹੈ ਕਿ ਉਪਰੋਕਤ ਨੁਕਤਾ ਨਿਗਾਹ ਤੋਂ ਵੀ ਕਿਤੇ ਵੱਧ ਇਕ ਹੋਰ ਅਹਿਮ ਤੱਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੀ ਦੇਸ਼ ਤੇ ਕੌਮ ਨੂੰ ਮਹਾਨਤਮ ਦੇਣ ਵਜੋਂ ਸਾਡੇ ਸਾਹਮਣੇ ਹੈ।

ਪਰ ਅਸੀਂ ਉਨ੍ਹਾਂ ਦੇ ਇਸ ਲਾਸਾਨੀ ਯੋਗਦਾਨ ਦੀ ਬਣਦੀ ਅਹਿਮੀਅਤ ਅਨੁਸਾਰ ਇਤਿਹਾਸ ਵਿਚ ਸਥਾਨ ਨਹੀਂ ਦੇ ਸਕੇ। ਉਹ ਤੱਥ ਇਹ ਹੈ ਕਿ ਗੁਰੂ ਸਾਹਿਬ ਸੰਸਾਰ ਦੇ

ਏਕੋ ਸਰਬੰਸਦਾਨੀ ਸਨ ਅਤੇ ਦੇਸ਼ ਤੇ ਕੌਮ ਦੀ ਖਾਤਰ ਆਪਣਾ ਸਭ ਕੁੱਝ ਵਾਰਨ ਦੇ ਬਾਵਜੂਦ ਵੀ ਆਪਣੇ ਹੀ ਦੇਸ਼ ਵਾਸੀਆਂ ਵੱਲੋਂ ਦਿਖਾਏ ਅਕ੍ਰਿਤਘਣਤਾ ਭਰਪੂਰ ਵਤੀਰੇ ਪ੍ਰਤੀ ਉਨ੍ਹਾਂ ਨੇ ਕਿਸੇ ਨੂੰ ਮੰਦਾ ਨਹੀਂ ਕਿਹਾ ਤੇ ਰੱਬ ਦੀ ਰਜ਼ਾ ਨੂੰ ਖਿੜ੍ਹੇ ਮੱਥੇ ਪ੍ਰਵਾਨ ਕੀਤਾ। ਸੁਵਾਮੀ ਵਿਵੇਕਾਨੰਦ ਨੇ ਪੂਰਨ ਸਵਰਾਜ ਦੀ ਮੰਗ ਦਾ ਮਤਾ ਪਾਸ ਕਰਨ ਲਈ ਬੁਲਾਏ ਗਏ ਸੰਨ 1929 ਦੇ ਸੰਮੇਲਨ ਸਮੇਂ ਦੇਸ਼ ਵਾਸੀਆਂ ਦੇ ਸਾਹਮਣੇ ਪੁਰਜ਼ੋਰ ਸ਼ਬਦਾਂ ਵਿਚ ਇਸ ਮਹਾਨ ਤੱਥ ਨੂੰ ਰੱਖਿਆ। ਪਰ ਅਸੀਂ ਗੁਰੂ ਸਾਹਿਬ ਦੇ ਮਹਾਨ ਤਿਆਗ ਤੇ ਉਨ੍ਹਾਂ ਦੀ ਖਿਮਾ-ਮੂਰਤ ਨੂੰ ਅੱਖ-ਪਰੋਖੇ ਕਰਦੇ ਰਹੇ ਹਾਂ।

ਸੋ ਵਰਤਮਾਨ ਸਮੇਂ ਦੀ ਇਹ ਸਭ ਤੋਂ ਵੱਡੀ ਮੰਗ ਹੈ ਕਿ ਦੇਸ਼ ਤੇ ਕੌਮ ਲਈ ਆਪਾ-ਵਾਰਨ ਵਾਲੀ ਲਾਸਾਨੀ ਸਖਸ਼ੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੇ ਤਿਆਗ ਨੂੰ ਦੁਨੀਆਂ ਭਰ ਦੇ ਇਤਿਹਾਸ ਤੇ ਸਾਹਿਤ ਵਿਚ ਉਜਾਗਰ ਕਰੀਏ। ਜਿਸ ਲਈ ਅੰਗਰੇਜ਼ੀ ਤੋਂ ਇਲਾਵਾ ਮੁੱਖ ਅੰਤਰਰਾਸ਼ਟਰੀ ਭਾਸ਼ਾਵਾਂ ਜਿਵੇਂ ਕਿ ਸਪੈਨਿਸ਼, ਫਰੈਂਚ, ਰੂਸੀ, ਚੀਨੀ ਤੇ ਉਰਦੂ ਆਦਿ ਵਿਚ ਵੀ ਉਨ੍ਹਾਂ ਦੇ ਜੀਵਨ ਤੇ ਫ਼ਲਸਫ਼ੇ ਸਬੰਧੀ ਕਿਤਾਬਾਂ ਛਾਪੇ ਜਾਣ ਦੀ ਬਹੁਤ ਹੀ ਜ਼ਰੂਰਤ ਹੈ।

ਫੇਰ ਦੁਨੀਆਂ ਦੇ ਕਿਸੇ ਵੀ ਧਰਮ ਵਿਚ ਇਹ ਪਹਿਲੀ ਵਾਰ ਹੋਇਆ ਕਿ ਦੇਹਧਾਰੀ ਗੁਰੂ ਬਣਨ ਲਈ ਆਪੋ-ਧਾਪੀ ਤੇ ਖਾਨਾਜੰਗੀ ਨੂੰ ਹਮੇਸ਼ਾਂ ਲਈ ਖਤਮ ਕਰਦ ਹੋਏ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ "ਸ਼ਬਦ ਗੁਰੂ" ਦੇ ਰੂਪ ਵਿਚ ਗੁਰਗੱਦੀ ਦੀ ਸੌਂਪਣਾ ਕੀਤੀ। ਉਨ੍ਹਾਂ ਦੇ ਇਸ ਵਰਦਾਨ ਮਾਤਰ ਕਾਰਨਾਮੇ ਨੂੰ ਕੌਮ ਨੇ ਅਹਿਸਾਨ ਫ਼ਰਾਮੋਸ਼ੀ ਦੇ ਹੱਦ-ਬੰਨੇ ਲੰਘ ਕੇ ਵਿਸਾਰ ਦਿੱਤਾ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡਾ ਇਤਿਹਾਸ ਤੇ ਅਸੀਂ ਸਾਰੇ ਮੂਕ ਗਵਾਹ ਬਣੇ ਖਲੋਤੇ ਹਾਂ। ਸਾਡੀ ਇਹ ਵਿਦਿਆ ਪੱਦਤੀ ਕਿਹੋ ਜਿਹੀ ਹੈ ਕਿ ਇਸ ਵਿਚ ਗਲਤ ਨੂੰ ਗਲਤ ਤੇ ਠੀਕ ਨੂੰ ਠੀਕ ਕਹਿਣ ਦੀ ਤੌਫੀਕ ਹੁਣ ਤੱਕ ਸਾਡੇ ਵਿਚ ਪੈਦਾ ਨਹੀਂ ਹੋਈ।

ਇਹ ਕੁਝ ਕੁ ਨੁਕਤੇ ਫਿਰ ਮੈਂ ਆਪ ਸਭ ਨਾਲ ਸਾਂਝੇ ਕਰ ਰਿਹਾ ਹਾਂ। ਸਿਤਮ ਦੀ ਗੱਲ ਇਹ ਹੈ ਕਿ ਸਾਡੇ ਵਿਦਿਅਕ ਅਦਾਰੇ ਅਤੇ ਵਿਦਿਆ ਦੇ ਮਹਾਂ-ਅਚਾਰੀਏ ਵੀ ਇਨ੍ਹਾਂ ਨਿਰੋਲ ਤੱਥਾਂ ਤੋਂ ਕੰਨੀ ਵੱਟਦੇ ਹਨ। ਮੁੱਕਦੀ ਗੱਲ ਤਾਂ ਇਹ ਹੈ ਕਿ ਅੰਗਰੇਜ਼ਾਂ ਨੇ ਸਾਡੀ ਵਿਦਿਅਕ ਪ੍ਰਣਾਲੀ ਦਾ ਢਾਂਚਾ ਆਪਣੀ ਲੋੜ ਦੇ ਮੁਤਾਬਿਕ ਬਣਾਇਆ ਸੀ। ਅਸੀਂ ਅੱਜ ਅਜ਼ਾਦੀ ਤੋਂ 60 ਸਾਲ ਬਾਅਦ, ਹੁਣ ਤੱਕ ਵੀ ਆਪਣੀ ਵਿਦਿਆ ਪ੍ਰਣਾਲੀ ਨੂੰ ਅੱਜ ਦੇ ਸਮੇਂ ਦੀ ਮੁੱਖ ਮੰਗ ਮੁਤਾਬਿਕ ਨਹੀਂ ਕਰ ਸਕੇ। ਅੰਗਰੇਜ਼ਾਂ ਨੇ ਬਾਬੂ ਕਲਰਕ ਪੈਦਾ ਕੀਤੇ ਅਤੇ ਅਸੀਂ ਹੁਣ ਤਕ ਨੌਜੁਆਨਾਂ ਨੂੰ ਕਿੱਤਾ ਮੁਖੀ ਨਹੀਂ ਬਣਾ ਸਕੇ। ਅੰਗਰੇਜ਼ਾਂ ਵੱਲੋਂ ਦਿੱਤਾ ਗਿਆ ਇਮਤਿਹਾਨੀ ਢਾਂਚਾ ਅਧੂਰਾ ਤੇ ਨੁਕਸ ਭਰਪੂਰ

ਹੋਣ ਦੇ ਬਾਵਜੂਦ ਵੀ ਸਾਲ-ਦਰ-ਸਾਲ ਰਵਾਂ-ਦਵਾਂ ਹੈ।

ਟੈਗੋਰ ਦੇ ਅਨੁਸਾਰ ਵਿਦਿਆ ਦੇ ਨਾਂ 'ਤੇ ਅਸੀਂ ਬੱਚਿਆਂ ਦੇ ਕੁਦਰਤੀ ਹੁਨਰ ਨੂੰ ਬੁਰੀ ਤਰ੍ਹਾਂ ਕੁਚਲ ਰਹੇ ਹਾਂ। ਬਿਲਕੁਲ ਉਹ ਹੀ ਭਾਣਾ ਵਰਤ ਰਿਹਾ ਹੈ ਕਿ ਅੱਜ ਬੱਚੇ ਕੰਪਿਊਟਰ ਨਾਲ ਜੂਝਦੇ ਹੋਏ, ਆਪ ਹੀ ਕੰਪਿਊਟਰ ਬਣ ਗਏ ਹਨ। ਉਨ੍ਹਾਂ ਦੇ ਨੰਬਰਾਂ ਵਿਚ ਉਨ੍ਹਾਂ ਦੀ ਪ੍ਰਤੀਸ਼ਤਤਾ ਤਾਂ 99% ਤਾਂ ਬੇਸ਼ੱਕ ਹੋ ਸਕਦੀ ਹੈ। ਇਸ ਤੋਂ ਅੱਗੇ ਸ਼ਾਇਦ ਇਹ 101% ਹੋ ਜਾਵੇ? ਪਰ ਇਹ ਹੋਣਹਾਰ ਬੱਚੇ ਪੰਜਾਬੀ, ਪੰਜਾਬੀਅਤ ਤੇ ਪੰਜਾਬੀ ਸਭਿਆਚਾਰ ਤੋਂ ਵਿਰਵੇ ਹਨ ਤੇ ਸਾਡੇ ਸਮਾਜ ਦੀ ਲੋੜ ਮੁਤਾਬਿਕ ਸਰਕਾਰੀ ਨੌਕਰੀ ਨੂੰ ਤਰਜੀਹ ਦੇਣ ਤੋਂ ਬਿਨਾਂ ਹੋਰ ਕੋਈ ਜ਼ਿਆਦਾ ਯਤਨ ਨਹੀਂ ਕਰ ਰਹੇ।

ਜੇ ਅਸੀਂ ਆਪਣੀ ਇਸ ਪੁਰਾਣੀ ਵਿਦਿਅਕ ਪ੍ਰਣਾਲੀ ਦੇ ਜ਼ਰੀਏ ਬੱਚਿਆਂ ਨਾਲ ਹਿੱਟ ਐਂਡ ਟਰਾਇਲ ਜਿਹੇ ਤਜਰਬੇ ਹੀ ਕਰਦੇ ਰਹੇ ਤਾਂ ਜਾਪਦਾ ਹੈ ਕਿ 'ਨਾ ਰਹੂਗਾ ਬਾਂਸ ਤੇ ਨਾ ਵਜੂਗੀ ਬੰਸਰੀ'। ਮਤਲਬ ਇਹ ਕਿ ਅਸੀਂ ਸਾਰੇ ਸਰਕਾਰੀ ਅਤੇ ਅਰਧ ਸਰਕਾਰੀ, ਉੱਚ ਅਧਿਕਾਰੀ ਤੇ ਕਰਮਚਾਰੀ ਫਾਈਲਾਂ ਨੂੰ ਉਤੋਂ ਤੋਂ ਥੱਲੇ ਅਤੇ ਥੱਲੇ ਤੋਂ ਉਤੇ ਤੱਕ ਧੱਕਣ ਦਾ ਹੀ ਕੰਮ ਕਰਦੇ ਰਹਾਂਗੇ। ਉਸ ਤੋਂ ਵੀ ਅੱਗੇ ਅਸੀਂ ਉਨ੍ਹਾਂ ਨੂੰ ਫਾਈਲਾਂ ਦੇ ਜ਼ਰੂਰੀ ਮੁੱਦਿਆਂ ਨੂੰ ਦਾਖਲ ਦਫ਼ਤਰ ਕਰਨ ਦਾ ਕੰਮ ਅਸੀਂ ਮਤਵਾਤਰ ਕਰ ਰਹੇ ਹਾਂ, ਜਿਸ ਕਰਕੇ ਸਾਡੀਆਂ ਪੀੜ੍ਹੀਆਂ ਲਗਾਤਾਰ ਵਿਦੇਸ਼ਾਂ ਨੂੰ ਆਪਣੇ ਦੇਸ਼ ਨਾਲੋਂ ਵੱਧ ਅਹਿਮੀਅਤ ਦਿੰਦੀਆਂ ਆ ਰਹੀਆਂ ਹਨ।

ਸਾਡੇ ਇਤਿਹਾਸ ਦੇ ਬੇਮਿਸਾਲ ਜਰਨੈਲ ਤੇ ਯੋਧੇ ਅਤੇ ਸਾਡੇ ਸਾਹਿਤ ਦੇ ਮਹਾਨ ਰਚਨਾਕਾਰਾਂ ਤੋਂ ਸਾਨੂੰ ਬੇਗਾਨੇ ਵਿਦੇਸ਼ੀਆਂ ਦੇ ਸਾਹਿਤਕਾਰ ਤੇ ਇਤਿਹਾਸਕ ਪਾਤਰ ਵੱਧ ਪਿਆਰੇ ਲਗਦੇ ਹਨ। ਇਸ ਦਾ ਵੱਡਾ ਕਾਰਨ ਸਾਡੀ ਗੁਲਾਮ ਜ਼ਹਿਨੀਅਤ ਹੈ। ਜੋ ਕਿ ਸਾਡੀ ਲੰਬੀ ਗੁਲਾਮੀ ਤੋਂ ਉਪਜੀ ਹੈ। ਇਸ ਲਈ ਸਾਨੂੰ ਸਾਡੇ ਸਾਹਿਤ ਤੇ ਇਤਿਹਾਸ ਨੂੰ ਸੱਹੀ ਪਰਿਪੇਖ ਵਿੱਚ ਦੁਬਾਰਾ ਲਿਖਣ ਦੀ ਲੋੜ ਹੈ। ਜਿਹੜੇ ਵਿਦਿਅਕ ਸਲੇਬਸਾਂ ਵਿੱਚ ਸਾਨੂੰ ਸ਼ੈਕਸਪੀਅਰ ਹਿਟਲਰ ਤੇ ਨੈਪੋਲੀਅਨ ਪੜ੍ਹਾਏ ਜਾਂਦੇ ਹਨ; ਠੀਕ ਹੈ ਉਹ ਵੱਡੀਆਂ ਸ਼ਖਸੀਅਤਾਂ ਹਨ। ਪਰ ਨਾ ਉਹ ਸਾਡੀ ਸਭਿਅਤਾ ਦੇ ਹਨ ਤੇ ਨਾ ਹੀ ਉਹ ਸਾਡੇ ਸਭਿਆਚਾਰ ਨਾਲ ਕੋਈ ਸਰੋਕਾਰ ਰੱਖਦੇ ਹਨ। ਇਮਤਿਹਾਨ ਪਾਸ ਕਰਨ ਲਈ ਅਸੀਂ ਉਨ੍ਹਾਂ ਦੇ ਨਾਮਾਂ ਨੂੰ ਰੱਟਾ ਲਾਉਂਦੇ ਹਾਂ ਤੇ ਰਾਤਾਂ ਦੀ ਨੀਂਦ ਗੁਆਉਂਦੇ ਹਾਂ। ਵਿਦੇਸ਼ੀ ਇਤਿਹਾਸ ਦੇ ਹਾਕਮਾਂ ਦੇ ਜੀਵਨਾਂ ਨੂੰ ਜਾਂ ਸਾਹਿਤਕ ਰਚਨਾਵਾਂ ਨੂੰ ਜਿਸ ਤਰ੍ਹਾਂ ਅਸੀਂ ਪੜ੍ਹਣ ਵੇਲੇ ਸਾਲਾਂਬੱਧੀ ਮਿਹਨਤ ਕਰਕੇ ਆਪਣੇ ਮਨਾਂ ਵਿਚ ਵਸਾਇਆ।

ਇਸ ਪ੍ਰਤੀ ਮੇਰਾ ਨਿੱਜੀ ਤਜਰਬਾ ਸਾਡੇ ਸਮਾਜ ਦੇ ਕਿਸੇ ਵੀ ਵਿਅਕਤੀ ਵਾਂਗ ਇਹ ਹੈ ਕਿ ਉਹ ਸਾਡੀ ਨਿੱਤ-ਪ੍ਰਤੀ ਦੀ ਕੰਮਕਾਜੀ ਜ਼ਿੰਦਗੀ ਵਿੱਚ ਇਨ੍ਹਾਂ ਦੀ ਕਦੇ ਲੋੜ ਨਹੀਂ ਪਈ। ਇਸ ਦਾ ਕਾਰਣ ਇਹ ਹੈ ਕਿ ਸਾਡੇ ਮਸਲੇ; ਸਾਡੇ ਸਮੇਂ ਅਤੇ ਸਾਡੇ ਸਮਾਜ ਦੇ ਅਨੁਸਾਰ ਹਨ। ਜਦੋਂ ਕਿ ਵਿਦੇਸ਼ੀ ਸ਼ਖਸੀਅਤਾਂ ਦੇ ਕਾਰਨਾਮੇ ਉਨ੍ਹਾਂ ਦੇ ਹਾਲਾਤਾਂ ਤੇ ਉਨ੍ਹਾਂ ਦੇ ਸਮਾਜ ਮੁਤਾਬਿਕ ਸਨ। ਮੁੱਕਦੀ ਗੱਲ ਇਹ ਹੈ ਕਿ ਅੰਗਰੇਜ਼ਾਂ ਨੇ ਜੋ ਸਾਨੂੰ ਵਿਦਿਆ ਪ੍ਰਣਾਲੀ ਦਿੱਤੀ, ਅਸੀਂ ਉਸ ਨੂੰ ਆਪਣੇ ਸਮੇਂ ਤੇ ਸਮਾਜ ਦੀ ਲੋੜ ਮੁਤਾਬਕ ਬਿਲਕੁਲ ਹੀ ਨਹੀਂ ਬਦਲਿਆ। ਜਿਸ ਕਰਕੇ ਸਾਡੀ ਸਾਰੀ ਪੜ੍ਹਾਈ-ਲਿਖਾਈ ਦਾ ਮਹੱਤਵ ਸਾਡੇ ਲਈ ਇਮਤਿਹਾਨ ਪਾਸ ਕਰਨ ਤੋਂ ਬਾਅਦ ਸਿਰਫ਼ ਨਾਮ-ਮਾਤਰ ਹੀ ਰਹਿ ਜਾਂਦਾ ਹੈ।

ਅੱਜ ਸਾਡਾ ਆਪਣਾ ਸੰਵਿਧਾਨ ਹੈ। ਸਾਡਾ ਆਪਣਾ ਸ਼ਾਸਨ ਤੇ ਪ੍ਰਸ਼ਾਸਨ ਹੈ, ਪਰ ਅਸੀਂ ਕਿਤੇ ਨਾ ਕਿਤੇ ਅਜੇ ਵੀ ਆਪਣੀ ਵਿਦਿਅਕ ਪ੍ਰਣਾਲੀ ਦੇ ਗਿਆਨ-ਧਿਆਨ ਦੇ ਪੱਖ ਤੋਂ ਊਣੇ ਬੌਣੇ ਜਿਹੇ ਵਿਦਵਾਨ ਕਹਾ ਕੇ ਬਿਲਕੁਲ ਸੰਤੁਸ਼ਟ ਹਾਂ। ਜਦੋਂ ਕਿ ਲੋੜ ਹੈ ਕਿ ਇਸ ਜਨਮ ਵਿਚ ਅਕਾਲ ਪੁਰਖ ਵੱਲੋਂ ਮਿਲੀ ਮੋਹਲਤ ਤੇ ਸਮਰਥਾ ਸਦਕਾ ਆਪਣੇ ਧਰਮ, ਸੰਸਕ੍ਰਿਤੀ, ਸਭਿਆਚਾਰ ਬਾਰੇ ਜੋ ਖਤਰੇ-ਖਦਸ਼ੇ ਪੈਦਾ ਹੋ ਰਹੇ ਹਨ, ਉਨ੍ਹਾਂ ਤ ਆਪਣਾਂ ਬਚਾਅ ਕਰ ਸਕੀਏ। ਇਹ ਵੀ ਜ਼ਰੂਰੀ ਹੈ ਕਿ ਅਸੀਂ ਆਪਣੇ ਗੁਰੂਆਂ-ਪੀਰਾਂ, ਸ਼ਹੀਦਾਂ-ਮੁਰੀਦਾਂ ਤੇ ਦੇਸ਼-ਭਗਤਾਂ ਨੂੰ ਉਨ੍ਹਾਂ ਦਾ ਬਣਦਾ ਸਥਾਨ ਆਪਣੀ ਵਿਦਿਅਕ ਪ੍ਰਣਾਲੀ ਰਾਹੀਂ ਦੁਨੀਆਂ ਦੇ ਇਤਿਹਾਸ ਵਿਚ ਦਿਵਾ ਸਕੀਏ ਤਾਂ ਕਿ ਅਸੀਂ ਭਾਰਤ ਦੇ ਅਜ਼ਾਦ ਨਾਗਰਿਕ ਕਹਾਉਣ ਦਾ ਸਹੀ ਹੱਕਦਾਰ ਬਣ ਸਕੀਏ।

ਇਸ ਤਰ੍ਹਾਂ ਅਸੀਂ ਫਿਰ ਹਜ਼ਾਰਾਂ ਸਾਲ ਬਾਅਦ ਅਜ਼ਾਦੀ ਭਾਰਤ ਦੇ ਨਾਗਰਿਕਾਂ ਵਾਂਗ ਅਜ਼ਾਦ ਸੋਚ ਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਕਸੌਟੀ ਦੇ ਸਨਮੁੱਢ ਆਪਣੀ ਵਿਦਿਅਕ ਪ੍ਰਣਾਲੀ ਨੂੰ ਇਤਿਹਾਸਕ ਤੇ ਸਭਿਆਚਾਰਕ ਪੱਖੋਂ ਇਕ ਨਵੀਂ ਸੇਧ ਦੇ ਸਕਾਂਗੇ।

ਮੁਗਲ ਸ਼ਾਸਕਾਂ ਤੇ ਅੰਗਰੇਜ਼ਾਂ ਨੇ ਬੇਸ਼ੱਕ ਸਾਡੇ ਸਾਹਿਤ ਤੇ ਇਤਿਹਾਸ ਨੂੰ ਆਪੋ ਆਪਣੀ ਲੋੜ ਮੁਤਾਬਿਕ ਤੋੜ-ਮਰੋੜ ਕੇ ਪੇਸ਼ ਕੀਤਾ, ਪਰ ਇਸ ਵਿਚ ਕਮਜ਼ੋਰੀ ਸਾਡੀ ਵੀ ਰਹੀ ਹੈ। ਬੇਸ਼ੱਕ ਇਸ ਦਾ ਕਾਰਨ ਸਾਡੀ ਗੁਲਾਮੀ ਸੀ ਅਤੇ ਜਾਂ ਕੋਈ ਹੋਰ ਕਾਰਨ ਸੀ। ਜਿਵੇਂ ਕਿ ਕਿਹਾ ਗਿਆ ਹੈ ਕਿ ਅਸੀਂ ਇਤਿਹਾਸ ਸਿਰਜ ਤਾਂ ਸਕਦੇ ਹਾਂ, ਪਰ ਇਤਿਹਾਸ ਲਿਖ ਨਹੀਂ ਸਕਦੇ।

ਇਸ ਸੰਦਰਭ ਵਿਚ ਜਿਥੇ ਜ਼ਿਆਦਾ ਗ਼ੈਰ ਮੁਲਕੀ ਸ਼ਾਸਕਾਂ ਨੇ ਭਾਰਤੀ ਸਾਹਿਤ ਤੇ ਇਤਿਹਾਸ ਨਾਲ ਵੱਡਾ ਧੱਕਾ ਕੀਤਾ ਹੈ। ਉਥੇ ਹੀ ਕੁੱਝ ਕੁ ਖੁਲਦਿਲੀ ਤੇ ਅਜ਼ਾਦ ਸੋਚ ਦੇ ਮਾਲਕ ਵਿਦੇਸ਼ੀ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਦਾ ਜ਼ਿਕਰ ਕਰਨਾ ਬਣਦਾ ਹੈ ਕਿ ਉਨ੍ਹਾਂ ਨੇ ਸਾਡੇ ਸਾਹਿਤ ਤੇ ਇਤਿਹਾਸ ਨੂੰ ਵੱਡੀ ਦੇਣ ਵੀ ਦਿੱਤੀ ਹੈ। ਜਿਵੇਂ ਕਿ ਸਾਡੀ ਪੰਜਾਬੀ ਭਾਸ਼ਾ ਦੀ ਵਿਆਕਰਣ ਸਬੰਧੀ ਗ੍ਰੀਅਰਸਨ ਨੇ ਬਹੁਤ ਜ਼ਿਆਦਾ ਕੰਮ ਕੀਤਾ ਹੈ। ਰਿਚਰਡ ਸੀ ਟੈਂਪਲ ਦਾ ਸਾਡੇ ਪੰਜਾਬੀ ਲੋਕ ਗੀਤਾਂ ਸਬੰਧੀ, ਮੈਕਾਲਫ ਦਾ ਗੁਰੂ ਗ੍ਰੰਥ ਸਾਹਿਬ ਸਬੰਧੀ, ਜੇ.ਡੀ. ਕਨਿੰਘਮ ਵੱਲੋਂ ਐਂਗਲੋ ਸਿੱਖ ਵਾਰ ਸਬੰਧੀ "ਹਿਸਟਰੀ ਆਫ ਦ ਸਿੱਖਜ਼" ਦੇ ਰੂਪ ਵਿਚ ਵੱਡਾ ਯੋਗਦਾਨ ਹੈ। ਇਸ ਤਰ੍ਹਾਂ ਹੀ ਇਬਿਟਸਨ ਤੇ ਰੋਜ਼ ਨੇ 'ਕਾਸਟਸ ਐਂਡ ਟ੍ਰਾਈਬਜ਼' ਸਬੰਧੀ ਅਤੇ ਗ੍ਰਿਫਨ ਨੇ ਪੰਜਾਬ ਦੇ ਸਰਦਾਰਾਂ ਦੇ ਇਤਿਹਾਸ ਬਾਰੇ ਵਡਮੁੱਲਾ ਯੋਗਦਾਨ ਪਾਇਆ ਹੈ। ਅੰਗਰੇਜ਼ ਸ਼ਾਸਕਾਂ ਨੇ ਸਾਡੇ ਜ਼ਿਲ੍ਹਿਆਂ ਦੇ ਬਾਰੇ ਪਹਿਲੀ ਵਾਰ ਜ਼ਿਲ੍ਹਾ ਗਜ਼ਟੀਅਰਾਂ ਰਾਹੀਂ ਜਾਣਕਾਰੀ ਦਿੱਤੀ। ਇਸ ਜਾਣਕਾਰੀ ਨੂੰ ਲੋੜੀਂਦੀ ਤਰਮੀਮ ਕਰਕੇ ਸਮੇਂ ਅਨੁਸਾਰ ਹੁਣ ਤੱਕ ਨਵੇਂ ਗਜ਼ਟੀਅਰਾਂ ਰਾਹੀਂ ਜਾਣਕਾਰੀ ਦਿੱਤੇ ਜਾਣ ਦੀ ਲੋੜ ਹੈ।

ਇਸ ਜਾਣਕਾਰੀ ਨੂੰ ਲੋੜੀਂਦੀ ਤਰਮੀਮ ਕਰਕੇ ਸਮੇਂ ਅਨੁਸਾਰ ਹੁਣ ਤੱਕ ਨਵੇਂ ਗਜ਼ਟੀਅਰ ਲਿਖਣ ਦੀ ਗੱਲ ਤਾਂ ਛੱਡੋ। ਅੰਗਰੇਜ਼ਾਂ ਵੱਲੋਂ ਦਿੱਤੀ ਗਈ ਜਾਣਕਾਰੀ ਨੂੰ ਲੋਕਾਂ ਨੇ ਅਤੇ ਖਾਸ ਤੌਰ 'ਤੇ ਰਾਜਨੀਤਿਕ ਤੇ ਪ੍ਰਸ਼ਾਸ਼ਕੀ ਅਧਿਕਾਰੀਆਂ ਨੇ ਵੀ ਬਹੁਤ ਹੀ ਘੱਟ ਪੜ੍ਹਿਆ ਹੈ। ਇਸ ਦਾ ਮੁੱਖ ਕਾਰਨ ਸ਼ਾਇਦ ਇਹ ਹੀ ਹੈ ਕਿ ਅਸੀਂ ਲੰਬੀ ਗੁਲਾਮੀ ਸਦਕਾ ਸਾਹਿਤ ਤੇ ਇਤਿਹਾਸ ਦੇ ਖੇਤਰ ਵਿਚ ਪਿਛਲਗ ਹੀ ਬਣ ਚੁੱਕੇ ਹਾਂ। ਜਿਸ ਕਰਕੇ ਅਸੀਂ ਦਿਨ ਨੂੰ ਰਾਤ ਅਤੇ ਰਾਤ ਨੂੰ ਦਿਨ ਕਹਿਣ ਵਰਗਾ ਗੁਲਾਮੀ ਭਰਿਆ ਵਤੀਰਾ ਅਪਣਾ ਲਿਆ ਹੈ।

ਸੋ ਵਿਦਿਅਕ ਪ੍ਰਣਾਲੀ ਦੇ ਨਿਰਧਾਰਕੋ ਤੇ ਵਿਦਿਅਕ ਅਦਾਰਿਆਂ ਦੇ ਮਹਾਂ ਆਚਾਰੀਆ-ਗਣੋਂ ਬਹੁਤ ਦੇਰ ਹੋ ਗਈ ਹੈ; ਆਓ ਹੁਣ ਤਾਂ ਸੋਝੀ ਦੇ ਘਰ ਆਈਏ। ਮਹਾਨ ਸਾਹਿਤਕਾਰ ਟੀ.ਐੱਸ. ਇਲੀਅਟ ਦੇ ਕਥਨ ਅਨੁਸਾਰ "ਆਓ ਕੁੱਝ ਕਰੀਏ ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵੇ।"

ਅਸੀਂ ਗੁਲਾਮੀ ਤੇ ਅਹਿਸਾਨਫ਼ਰਾਮੋਸ਼ੀ ਦੀਆਂ ਦਹਿਲੀਜਾਂ ਛੱਡ ਕੇ ਅਹਿਸਾਨਮੰਦੀ ਤੇ ਕ੍ਰਿਤਗਤਾ ਦੀ ਭਾਵਨਾ ਵਜੋਂ ਦੇਸ਼ ਭਗਤੀ ਤੇ ਦੇਸ਼ ਪ੍ਰੇਮ ਦੇ ਜਜ਼ਬੇ ਤਹਿਤ ਆਪਣੇ ਗੁਰੂਆਂ-ਪੀਰਾਂ, ਸ਼ਹੀਦਾਂ-ਮੁਰੀਦਾਂ ਤੇ ਦੇਸ਼ ਭਗਤਾਂ ਨੂੰ ਦੇਸ਼ ਦੇ ਹੀ ਨਹੀਂ। ਸਗੋਂ ਸੰਸਾਰ ਦੇ ਇਤਿਹਾਸ ਵਿਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਤੇ ਸਤਿਕਾਰ ਦੇਈਏ ਤੇ ਦਿਵਾਈਏ। ਕੀ ਦੁਨੀਆਂ ਭਰ ਦੇ ਲੋਕਾਂ ਨਾਲ ਅਸੀਂ ਇਸ ਸੱਚਾਈ ਨੂੰ

ਨਹੀਂ ਮੰਨਦੇ ਕਿ ਜਿਹੜੀਆਂ ਕੌਮਾਂ ਆਪਣੇ ਵਡੇਰਿਆਂ ਦੇ ਨੇਕ ਕਾਰਨਾਮੇ ਤੇ ਕੁਰਬਾਨੀਆਂ ਭੁਲਾ ਦਿੰਦੀਆਂ ਹਨ। ਉਹ ਖ਼ੁਦ ਵੀ ਸਫ਼ਾ ਹਸਤੀ ਤੋਂ ਮਿਟ ਜਾਂਦੀਆਂ ਹਨ। ਇਹ ਗਿਆਨ-ਧਿਆਨ ਤਾਂ ਸਾਨੂੰ ਸਭ ਨੂੰ ਹੈ। ਪਰ ਬਿੱਲੀ ਦਿੱਸਣ 'ਤੇ ਜਿਵੇਂ ਕਬੂਤਰ ਅੱਖਾਂ ਮੀਚ ਕੇ ਆਪਣੇ ਦਿਲ ਨੂੰ ਧਰਵਾਸ ਦਿੰਦਾ ਹੈ ਕਿ ਹੁਣ ਬਿੱਲੀ ਚਲੀ ਗਈ ਹੈ। ਬਿਲਕੁਲ ਉਸ ਤਰ੍ਹਾਂ ਹੀ ਅਸੀਂ ਵੀ ਵਿਦੇਸ਼ੀ ਸ਼ਾਸਕਾਂ ਵੱਲੋਂ ਬਖਸ਼ੀ ਉਮਰ-ਵਿਹਾ ਚੁਨੀ ਬੇਅਰਥ ਤੇ ਬੇਮਾਇਨੇ ਹੋ ਚੁੱਕੀ ਵਿਦਿਆ ਪ੍ਰਣਾਲੀ ਨੂੰ ਸੁਹਾਗ ਸਾਲੂ ਪਾ ਰਹੇ ਹਾਂ।

ਇਸ ਤਰ੍ਹਾਂ ਅਸੀਂ ਆਪਣੀਆਂ ਗੁੱਲੀਆਂ ਰਾੜ੍ਹਣ ਮਾਤਰ ਡਿਗਰੀਆਂ ਹਾਸਲ ਕਰਨ ਤੋਂ ਲੈ ਕੇ ਵੱਡੀਆਂ-ਵੱਡੀਆਂ ਉਪਾਧੀਆਂ ਲੈਣ ਤੱਕ ਦਾ ਤੋਰੀ-ਫੁਲਕਾ ਚਲਾ ਰਹੇ ਹਾਂ। ਦੱਸੋ! ਇਨ੍ਹਾਂ ਹਾਲਾਤਾਂ ਵਿਚ ਵਿਦਿਆ ਵਿਚਾਰੀ ਕੀ ਕਰੇ? ਅਤੇ ਕੀ ਅਜੋਕਾ ਵਿਦਿਆਰਥੀ ਠੰਢਾ ਪਾਣੀ ਪੀ ਮਰੇ? ਸੋਚੋ ਅਤੇ ਨਾਲ ਹੀ ਸੋਚ ਨੂੰ ਰਹਾਓ ਦਿਓ ਕਿ ਤਾਂ ਕਿ ਸਾਨੂੰ ਸਹੀ ਮਾਨਸਿਕ ਤੇ ਦਿਮਾਗੀ ਸੇਧ ਮਿਲ ਸਕੇ ਤਾਂ ਕਿ ਅਸੀਂ ਆਪਣੀ ਵਿਦਿਅਕ ਪ੍ਰਣਾਲੀ ਨੂੰ ਸਹੀ ਰਾਹੇ-ਰਾਸਤੇ 'ਤੇ ਲਿਆ ਸਕੀਏ।

ਕੋਈ ਬਹੁਤ ਸਮਾਂ ਨਹੀਂ ਹੋਇਆ ਚੰਗੇ ਸਕੂਲਾਂ ਵਿਚ ਪਹਿਲਾ ਪੀਰੀਅਡ ਨੀਤੀ ਅਰਥਾਤ ਨੈਤਿਕ ਸਿੱਖਿਆ ਦਾ ਪੀਰੀਅਡ ਹੁੰਦਾ ਸੀ। ਜਿਸ ਵਿਚ ਨੈਤਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦੀ ਵਿਦਿਆਰਥੀਆਂ ਨੂੰ ਸੋਝੀ ਦਿੱਤੀ ਜਾਂਦੀ ਸੀ। ਇਹ ਸਿੱਖਿਆ ਕੌਮ ਦੀ ਨਰੋਈ ਤੇ ਨਿੱਗਰ ਉਸਾਰੀ ਵਾਸਤੇ ਲੋੜੀਂਦੇ ਕੌਮੀ ਆਚਰਣ ਦੀ ਬੁਨਿਆਦ ਵਜੋਂ ਕੰਮ ਕਰਦੀ ਸੀ। ਪਰ ਅੱਜ ਸ਼ਾਇਦ ਉਹ ਸਕੂਲ ਜਾਂ ਕਾਲਜ ਲੱਭਿਆਂ ਵੀ ਨਾ ਲੱਭਣ; ਜਿਥੇ ਨੌਜਵਾਨਾਂ ਵਿਦਿਆਰਥੀਆਂ ਦੇ ਚਰਿੱਤਰ ਉਸਾਰੀ ਦੀ ਕੋਈ ਸਬੀਲ ਹੁੰਦੀ ਹੋਵੇ।

ਇਸ ਸੰਦਰਭ ਵਿਚ ਅਜੋਕੇ ਸਮੇਂ ਦੀ ਮੁੱਖ ਮੰਗ ਇਹ ਹੈ ਕਿ ਆਪਣੇ ਵਿਦਿਅਕ ਕੋਰਸਾਂ ਵਿਚ ਬੇਸ਼ੱਕ ਅਸੀਂ ਗ਼ੈਰ ਮੁਲਕੀ ਯੋਗਦਾਨ ਦਾ ਜ਼ਿਕਰ ਕਰੀਏ। ਪਰ ਉਸ ਤੋਂ ਉਪਰ ਆਪਣੇ ਦੇਸ਼ ਭਗਤਾਂ, ਸੰਘਰਸ਼ੀ ਯੋਧਿਆਂ, ਕੁਰਬਾਨੀ ਦੇ ਪੁੰਜਾਂ ਅਤੇ ਆਪਣੇ ਸਾਹਿਤਕਾਰਾਂ ਤੇ ਇਤਿਹਾਸਕਾਰਾਂ ਨੂੰ ਉਨ੍ਹਾਂ ਦਾ ਬਣਦਾ ਯੋਗ ਸਥਾਨ ਦੇਈਏ। ਬਾਹਰਲੇ ਸਭਿਆਚਾਰ ਦੀ ਕੋਝੀ-ਕਾਲੀ ਗਰਮ ਹਨ੍ਹੇਰੀ ਨੂੰ ਆਪਣੇ ਸਦਾਚਾਰ ਤੇ ਸਭਿਆਚਾਰ ਦੇ ਠੰਢੇ ਬੁੱਲਿਆਂ ਨਾਲ ਠੱਲ੍ਹੀਏ। ਇਸ ਲਈ ਦੇਸ਼ ਭਗਤੀ, ਦੇਸ਼ ਪ੍ਰੇਮ ਅਤੇ ਧਾਰਮਿਕ, ਸਮਾਜਿਕ ਪ੍ਰੰਪਰਾਵਾਂ ਤੇ ਆਦਰਸ਼ ਰੀਤੀ-ਰਿਵਾਜਾਂ ਨੂੰ ਆਪਣੇ ਨੈਤਿਕ ਤੇ ਸਮਾਜਿਕ ਜੀਵਨ ਦਾ ਆਧਾਰ ਬਣਾਉਣ ਉਪਰੰਤ ਆਪਣੀ ਸਿੱਖਿਆ ਪ੍ਰਣਾਲੀ ਦੇ ਸਿਲੇਬਸਾਂ ਤੇ ਕੋਰਸਾਂ ਦਾ ਅਨਿੱਖੜਵਾਂ ਅੰਗ ਬਣਾਈਏ।

ਇਸ ਦੇ ਨਾਲ ਹੋਰ ਵੀ ਜ਼ਰੂਰੀ ਹੈ ਕਿ ਅਸੀਂ ਮਹਾਂਭਾਰਤ ਵਰਗੇ ਚੱਕਰਵਿਊ ਜਿਹੀ ਅਜੋਕੀ ਵਿਦਿਆ ਪ੍ਰਣਾਲੀ ਤੇ ਇਸ ਦੇ ਇਮਤਿਹਾਨੀ ਢਾਂਚੇ ਵਿਚ ਫਸੀਆਂ ਸਾਡੀਆਂ ਅਭਿਮੰਨਯੂ ਤੁੱਲ ਦੇਸ਼ ਭਗਤ ਤੇ ਮਾਤਾ-ਪਿਤਾ ਭਗਤ ਪੁੱਤਰਾਂ ਦੀਆਂ ਪੀੜ੍ਹੀਆਂ ਨੂੰ ਆਪਣਿਆਂ ਦਾ ਮੋਹ-ਪਿਆਰ ਤੋੜ ਕੇ ਮਜਬੂਰੀ ਵੱਸ ਦੇਸ਼ ਤੇ ਕੌਮ ਪ੍ਰਤੀ ਬੇਮੁੱਖ ਹੋ ਕੇ ਵਿਦੇਸ਼ਾਂ ਨੂੰ ਵਹੀਰਾਂ ਘੱਤਣ ਤੋਂ ਰੋਕ ਸਕੀਏ। ਸੱਤਿਅਮ-ਸ਼ਿਵਮ-ਸੁੰਦਰਮ! ਆਮੀਨ।

ਜੈ ਉਸਤਾਦ-ਜੈ ਵਿਦਿਆਰਥੀ।



17

# ਮਹਾਂਭਾਰਤ ਦੇ ਵੀਰ ਅਭਿਮਨਯੂੰ ਤੁੱਲ ਅੱਜ ਦਾ ਵਿਦਿਆਰਥੀ




ਅੱਜ ਦਾ ਵਿਦਿਆਰਥੀ ਮਹਾਂਭਾਰਤ ਦੇ ਸਮੇਂ ਦਾ ਵੀਰ ਅਭਿਮਨਯੂੰ ਹੈ। ਇਹ ਕੋਈ ਕਹਾਣੀ ਨਹੀਂ। ਸਗੋਂ ਇਹ ਤਾਂ ਅਜੋਕੇ ਸਮੇਂ ਦੇ ਵਿਦਿਆਰਥੀ ਅਤੇ ਉਸ ਦੀ ਵਿਦਿਆ ਪ੍ਰਾਪਤੀ ਦੀ ਹੱਡ-ਬੀਤੀ ਹੈ, ਜੋ ਕਿ ਸਮੁੱਚੇ ਤੌਰ 'ਤੇ ਮੌਜੂਦਾ ਦੌਰ ਦੀ ਜੱਗ ਬੀਤੀ ਬਣ ਗਈ ਹੈ। ਇਸ ਜੱਗ-ਬੀਤੀ ਦੇ ਕੁਰੂਕਸ਼ੇਤਰ ਦੇ ਵਿਕਰਾਲ ਚੱਕਰਵਿਊ ਦਾ ਦਾਨਵੀ ਦਾਵਾਨਲ ਬੇਰੁਜ਼ਗਾਰੀ, ਰਿਸ਼ਵਤਖੋਰੀ ਤੇ ਭਾਈ-ਭਤੀਜਾਵਾਦ ਦੇ ਰੂਪ ਵਿਚ ਅਜੋਕੀ ਵਿਦਿਆ ਪ੍ਰਣਾਲੀ ਤੇ ਇਸ ਦੀ ਕੁੱਲ ਉਪਜ ਵਿਦਿਆਰਥੀ-ਜਗਤ ਨੂੰ ਗਰੱਸ ਰਿਹਾ ਹੈ।

ਵਿਦਿਆ ਨੂੰ ਇਕ ਵਰਦਾਨ ਹੋਣ ਦੇ ਨਾਤੇ ਸਤਿਕਾਰ ਵਜੋਂ ਗੁਰਬਾਣੀ ਵਿਚ "ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਹੋਣ ਦਾ ਮਾਣ ਦਿੱਤਾ ਗਿਆ ਹੈ। ਵਿਦਿਆਰਥੀ ਇਕ ਜਗਿਆਸੂ ਹੈ, ਜੋ ਕਿ ਗਿਆਨ ਨੂੰ ਵਿਦਿਆ ਦੇ ਮਾਧਿਅਮ ਰਾਹੀਂ ਗ੍ਰਹਿਣ ਕਰਦਾ ਹੈ। ਮਾਨਵਤਾ ਦੇ ਉਦੇ ਕਾਲ ਤੋਂ ਹੀ ਵਿਦਿਆ, ਗੁਰੂ ਤੇ ਸ਼ਿਸ਼ ਸਮਾਜ ਦੇ ਸਤਿਕਾਰਤ ਆਧਾਰ ਰਹੇ ਹਨ। ਪਰ ਸਮਾਜ ਦੇ ਬਦਲਾਓ ਦੇ ਨਿਯਮਾਂ ਅਨੁਸਾਰ ਅੱਜ ਵਿਦਿਆ ਦਾ ਪੁਜਾਰੀ-ਵਿਦਿਆਰਥੀ ਇਕ ਪ੍ਰੇਸ਼ਾਨੀ ਅਤੇ ਉਲਝਣ ਦੇ ਵਿਚ ਫਸਿਆ ਹੋਇਆ ਹੈ। ਵਿਦਿਆਰਥੀ ਦੀ 15 ਤੋਂ 20 ਸਾਲਾਂ ਦੇ ਲੰਮੇਂ ਸਮੇਂ ਤੱਕ ਪ੍ਰਾਪਤ ਕੀਤੀ ਵਿਦਿਆ ਪ੍ਰਤੀ ਸ਼ਰਧਾ; ਜਦੋਂ ਸਮਾਜ ਦੀਆਂ ਕਦਰਾਂ-ਕੀਮਤਾਂ ਦੀ ਕੁਠਾਲੀ ਵਿਚ ਪੈਂਦੀ ਹੈ ਤਾਂ ਉਸ ਦਾ ਵਿਦਿਆ ਦੇ ਪਵਿੱਤਰ ਰਿਸ਼ਤੇ ਲਈ ਮੋਹ ਭੰਗ ਹੋਇਆ ਦਿਸਦਾ ਹੈ। ਸਮਾਜ ਦੀਆਂ ਬਦਲ ਰਹੀਆਂ ਕਦਰਾਂ-ਕੀਮਤਾਂ ਦੇ ਕਾਰਨ ਪੈਦਾ ਹੋਏ ਅਣਸੁਖਾਵੇਂ ਹਾਲਾਤਾਂ ਦੇ ਸਨਮੁੱਖ ਵਿਦਿਆਰਥੀ ਨਿਰਾਸ਼ ਹੋ ਕੇ ਵਿਦਿਆ

ਦੀ ਲੋੜ ਅਤੇ ਵਿਦਿਆ ਦੇ ਫਾਇਦੇ ਪ੍ਰਤੀ ਕਿੰਤੂ-ਪ੍ਰੰਤੂ ਕਰਦਾ ਹੈ। ਸ਼ਾਇਦ ਇਹ ਇਸ ਲਈ ਹੋਇਆ ਹੈ ਕਿ ਸਮਾਜ ਬਹੁਤ ਤੇਜ਼ੀ ਨਾਲ ਬਦਲਦਾ ਜਾ ਰਿਹਾ ਹੈ। ਸਮਾਜਿਕ ਕਦਰਾਂ-ਕੀਮਤਾਂ ਉੱਚੇ-ਸੁੱਚੇ ਆਦਰਸ਼ਾਂ ਤੋਂ ਹਟ ਕੇ ਮਾਇਆਵਾਦੀ ਪ੍ਰਾਪਤੀਆਂ ਦੀ ਲਾਲਸਾ ਤਹਿਤ ਰਸਾਤਲ ਨੂੰ ਜਾ ਰਹੀਆਂ ਹਨ।

ਪਦਾਰਥਵਾਦ ਦੀ ਦੌੜ ਵਿਚ ਵਿਦਿਆ ਨੂੰ ਵੀ ਆਪਣਾ ਉਪਕਾਰੀ ਰੂਪ ਤਿਆਗ ਕੇ ਮਾਇਆਵਾਦੀ ਓੜ੍ਹਨੀ ਲੈਣ ਲਈ ਮਜਬੂਰ ਹੋਣਾ ਪਿਆ ਹੈ। ਘੱਟੋ-ਘੱਟ ਮਿਆਰੀ ਸਿੱਖਿਆ ਪ੍ਰਾਪਤ ਕਰਨ ਲਈ ਵਿਦਿਆਰਥੀ ਦਾ ਅਮੀਰ ਹੋਣਾ ਤਾਂ ਇਕ ਵੱਡੀ ਲੋੜ ਬਣ ਗਿਆ ਹੈ। ਪਹਿਲੀ ਗੱਲ ਤਾਂ ਵਿਦਿਆ ਗਰੀਬ ਦੀ ਪਹੁੰਚ ਵਿਚ ਹੀ ਨਹੀਂ ਰਹਿ ਗਈ। ਇਸ ਤੋਂ ਅੱਗੇ ਜੇ ਵਿਦਿਆਰਥੀ ਆਪਣੇ ਜੀਵਨ ਦੇ ਬਿਹਤਰੀਨ ਸਾਲ ਵਿਦਿਆ ਨੂੰ ਅਰਪਿਤ ਕਰਨ ਸਦਕਾ ਗਿਆਨ ਦੀ ਕਿਸੇ ਮੰਜ਼ਿਲ ਤੱਕ ਪਹੁੰਚਦਾ ਹੈ ਤਾਂ ਮਾਇਆ ਦੇ ਲਿਸ਼ਕਾਰੇ ਤੋਂ ਬਿਨਾਂ ਉਸ ਨੂੰ ਅੱਗੇ ਚੰਗੇ ਗੁਜ਼ਰਾਨ ਦੇ ਬੂਹੇ ਖੁੱਲ੍ਹਣੇ ਨਸੀਬ ਨਹੀਂ ਹੁੰਦੇ। ਅਜਿਹੀ ਸੂਰਤੇ ਹਾਲ ਨੂੰ ਬੇਸ਼ੱਕ ਆਧੁਨਿਕ ਤਰੱਕੀ ਤੇ ਖੁਸ਼ਹਾਲੀ ਦਾ ਨਾਮ ਦਿੱਤਾ ਜਾ ਰਿਹਾ ਹੈ। ਕੁੱਝ ਲੋਕ ਇਸ ਪ੍ਰਸਥਿਤੀ ਨੂੰ ਪੁਰਾਣੇ ਅਤੇ ਆਧੁਨਿਕ ਸਮੇਂ ਦਾ ਦਰਮਿਆਨੀ ਪੜਾਅ ਸਮਝਦੇ ਹੋਏ; ਇਹ ਕਹਿੰਦੇ ਹਨ ਕਿ ਇਹ ਅਣਸੁਖਾਵੀਂ ਸਥਿਤੀ ਲੰਮੇਂ ਸਮੇਂ ਲਈ ਨਹੀਂ ਤੇ ਹਾਲਾਤ ਸੁਖਾਵੇਂ ਬਣਨ ਦੀ ਉਮੀਦ ਹੈ।

ਪਰ ਜੇ ਅਸੀਂ ਯਥਾਰਥਵਾਦੀ ਨਜ਼ਰੀਏ ਤੋਂ ਕਹਿਣ ਦੀ ਜੁਅੱਰਤ ਕਰੀਏ ਤਾਂ ਸਪੱਸ਼ਟ ਹੈ ਕਿ ਅੱਜ ਦੇ ਸਮੇਂ ਵਿਚ ਵਿਦਿਆ ਅਤੇ ਵਿਦਿਆਰਥੀ ਦੋਵਾਂ ਦੀ ਜੋ ਅਧੋਗਤੀ ਹੋ ਰਹੀ ਹੈ। ਉਸ ਬਾਰੇ ਕਿਹਾ ਜਾ ਸਕਦਾ ਹੈ ਕਿ 'ਖ਼ੁਦ ਹੀ ਅਮਨ ਹੋ ਜਾਇਗਾ; ਰਾਖ਼ ਹੋ ਜਾਨੇ ਕੇ ਬਾਅਦ।' ਇਹੋ ਹੀ ਕਾਰਨ ਹੈ ਕਿ ਸਮਾਜ ਦਾ ਤਕਰੀਬਨ ਹਰ ਵਰਗ ਵਿਦਿਆ ਅਤੇ ਵਿਦਿਆਰਥੀ ਬਾਰੇ ਚਿੰਤਾਤੁਰ ਹੈ ਅਤੇ ਵਿਦਿਆਰਥੀ ਦੇ ਆਉਣ ਵਾਲੇ ਸਮੇਂ ਵਿਚ ਉਸ ਦੇ ਭਵਿੱਖ ਸਬੰਧੀ ਸੋਚਣ ਲਈ ਮਜਬੂਰ ਹੈ। ਖਾਸ ਤੌਰ 'ਤੇ ਮਾਤਾ-ਪਿਤਾ, ਵਿਦਵਾਨ, ਵਿਦਿਆ ਸ਼ਾਸਤਰੀ ਅਤੇ ਖ਼ੁਦ ਵਿਦਿਆਰਥੀ ਵਰਗ ਨੇ ਹੁਣ ਇਕ ਸ਼ਿੱਦਤ ਨਾਲ ਮਹਿਸੂਸ ਕਰਨਾ ਸ਼ੁਰੂ ਕੀਤਾ ਹੈ ਕਿ ਇਕ ਪਾਸੇ ਤਾਂ ਦੁਨੀਆਂ ਵਿਚ ਗਿਆਨ ਪ੍ਰਾਪਤੀ ਦਾ ਮੇਚ ਬੰਨਾ ਨਹੀਂ ਰਿਹਾ। ਗਿਆਨ ਦਾ ਪ੍ਰਕਾਸ਼ ਧਰਤੀ ਦੀ ਹੱਦਾਂ ਤੋਂ ਅੱਗੇ ਅਸਮਾਨਾਂ ਅਤੇ ਪਤਾਲਾਂ ਦੀਆਂ ਗੁੱਝੀਆਂ ਤੈਹਾਂ ਤੱਕ ਪਹੁੰਚ ਰਿਹਾ ਹੈ।

ਪਰ ਦੂਜੇ ਪਾਸੇ ਇਸ ਦੇ ਬਾਵਜੂਦ ਗਿਆਨ ਪ੍ਰਾਪਤ ਕਰਨ ਵਾਲੇ ਵਿਦਿਆਰਥੀ ਦੀ ਬੇਕਦਰੀ ਤੇ ਦਿਲ ਸ਼ਿਕਨੀ ਕਿਉਂ ਹੋ ਰਹੀ ਹੈ? ਹੁਣ ਇਸ ਪ੍ਰਸੰਗ ਵਿਚ ਇਕ ਪ੍ਰਬਲ ਸੋਚ ਉਭਰ ਕੇ ਸਾਹਮਣੇ ਆ ਰਹੀ ਹੈ ਕਿ ਸਾਡੀ ਵਿਦਿਆ ਪ੍ਰਣਾਲੀ ਨੂੰ ਅਜੋਕੇ ਯੁੱਗ ਦੀਆਂ ਲੋੜਾਂ ਅਨੁਸਾਰ ਢਾਲਿਆ ਜਾਵੇ। ਗਿਆਨ ਅਤੇ ਵਿਦਿਆ ਪ੍ਰਣਾਲੀ ਨੂੰ ਕਿੱਤਾ ਮੁਖੀ ਬਣਾਇਆ ਜਾਵੇ ਤਾਂ ਕਿ ਸਮਾਜ ਦੀਆਂ ਮੌਜੂਦਾ ਸਮਾਜਿਕ ਤੇ ਆਰਥਿਕ

ਲੋੜਾਂ ਦੇ ਸਨਮੁੱਖ ਜਿੱਥੇ ਵਿਦਿਆ ਚਾਨਣ ਦਾ ਸਾਧਨ ਬਣੇ; ਉਥੇ ਜੀਵਨ ਦੇ ਗੁਜ਼ਰ-ਬਸਰ ਵੀ ਸਹਾਈ ਹੋ ਸਕੇ।

ਸੂਝਵਾਨ ਵਿਦਵਾਨ ਫਿਕਰਮੰਦ ਹਨ ਕਿ ਉਹ ਕਿਵੇਂ ਵਿਦਿਆ ਦੇ ਖੇਤਰ ਵਿਚ ਪੈਦਾ ਹੋ ਰਹੇ, ਇਸ ਪਦਾਰਥਵਾਦੀ ਉਲਾਰ ਨੂੰ ਸਾਵਾਂ-ਪੱਧਰਾ ਕਰਨ। ਇਕ ਲੋੜ ਸਮੁੰਦਰ ਦੀਆਂ ਤੂਫਾਨੀ ਲਹਿਰਾਂ ਵਾਂਗ ਉਭਰ ਰਹੀ ਹੈ ਕਿ ਕਿਵੇਂ ਸਮਾਜ ਦੀ ਮੱਧਮ ਅਤੇ ਹੇਠਲੀ ਸ਼੍ਰੇਣੀ ਦੇ ਲੱਖਾਂ-ਕਰੋੜਾਂ ਵਿਦਿਆਰਥੀਆਂ ਦੀ ਪਹੁੰਚ ਮਿਆਰੀ ਸਿੱਖਿਆ ਤੱਕ ਕੀਤੀ ਜਾਵੇ। ਹਰ ਇਕ ਵਿਦਿਆਰਥੀ ਨੂੰ ਮਿਆਰੀ ਸਿੱਖਿਆ ਦੇਣ ਦੀ ਮੰਗ ਲੋਕ ਲਹਿਰ ਬਣਦੀ ਜਾ ਰਹੀ ਹੈ।

ਅੱਜ ਅਸੀਂ ਇਸ ਇਕ ਅਤਿ-ਲੋੜੀਂਦੀ; ਪਰ ਭੁੱਲੀ ਵਿਸਰੀ ਲੋੜ ਵੱਲ ਧਿਆਨ ਦੇਣ ਲੱਗੇ ਹਾਂ। ਇਹ ਉਸ ਤਾਮੀਰ ਦੀ ਸ਼ੁਰੂਆਤ ਹੈ, ਜਿਸ ਦੀ ਲੋੜ ਸ਼ਾਇਦ ਅੱਜ ਤੋਂ 60 ਸਾਲ ਪਹਿਲਾਂ ਅਜ਼ਾਦੀ ਪ੍ਰਾਪਤ ਦੇ ਨਾਲ ਹੀ ਮਹਿਸੂਸ ਹੋਣੀ ਸ਼ੁਰੂ ਹੋ ਗਈ ਸੀ। ਨਿਸ਼ਚੇ ਹੀ ਮਿਆਰੀ ਵਿਦਿਆ ਦੀ ਲੋੜ ਅਤੇ ਪੂਰਤੀ; ਭਾਰਤ ਮਾਂ ਦੇ ਅਨੇਕਾਂ ਸਪੂਤਾਂ ਦੀਆਂ ਕੁਰਬਾਨੀਆਂ ਦੇ ਮਹਿੰਗੇ ਭਾਅ ਖਰੀਦੀ ਦੇਸ਼ ਦੀ ਅਜ਼ਾਦੀ ਨੂੰ ਸੰਭਾਲਣ ਅਤੇ ਬਰਕਰਾਰ ਰੱਖਣ ਲਈ ਦੇਸ਼ ਦੀ ਅਹਿਮ ਜ਼ਰੂਰਤ ਬਣ ਗਈ ਹੈ।

ਮਿਆਰੀ ਵਿਦਿਆ ਦਾ ਭਾਵ ਜਿਥੇ ਆਧੁਨਿਕ ਗਿਆਨ ਦੀ ਪ੍ਰਾਪਤੀ ਹੈ। ਉਸ ਤੋਂ ਵੀ ਕਿਤੇ ਵੱਧ ਤੇ ਜ਼ਰੂਰੀ ਹੈ ਕਿ ਮਿਆਰੀ ਵਿਦਿਆ ਦੀ ਬੁਨਿਆਦ ਇਖ਼ਲਾਕ ਤੇ ਸ਼ੁਭ ਕਰਮਨ ਦੇ ਸਿਧਾਂਤਾਂ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ 'ਤੇ ਟਿਕੀ ਹੋਵੇ। ਮਨੁੱਖੀ ਆਚਰਣ ਨੂੰ ਇਨਸਾਨੀਅਤ ਦੀ ਬੁਲੰਦੀ 'ਤੇ ਪਹੁੰਚਾਉਣਾ ਵਿਦਿਆ ਦਾ ਅਤਿ ਜ਼ਰੂਰੀ ਮਨੋਰਥ ਹੋਵੇ। ਇਸ ਮੰਤਵ ਦੀ ਪ੍ਰਾਪਤੀ ਇਕ ਕ੍ਰਾਂਤੀ ਤੋਂ ਘੱਟ ਨਹੀਂ ਹੋਵੇਗੀ। ਜਿਸ ਤਰ੍ਹਾਂ ਕਿ ਫਰਾਂਸ ਦੀ ਕ੍ਰਾਂਤੀ ਲਿਆਉਣ ਲਈ ਰੂਸੋ, ਵੌਲਤੇਅਰ ਤੇ ਮੌਨਟੈਸਕਿਊ ਵਰਗੇ ਵਿਦਵਾਨਾਂ ਦੇ ਵਿਚਾਰ ਸਹਾਈ ਸਿੱਧ ਹੋਏ ਸਨ। ਉਸ ਤਰ੍ਹਾਂ ਹੀ ਅੱਜ ਦੀ ਵਿਦਿਆ ਪ੍ਰਣਾਲੀ ਸਬੰਧੀ ਉਪਜੇ ਸ਼ੰਕੇ ਤੇ ਵਿਚਾਰ ਵਿਦਿਆ ਦੇ ਖੇਤਰ ਵਿਚ ਲੋੜੀਂਦੀ ਕ੍ਰਾਂਤੀ ਵਾਸਤੇ ਯਕੀਨਨ ਸਹਾਈ ਹੋਣਗੇ।

ਇਹ ਗੱਲ ਠੀਕ ਹੈ ਕਿ ਅੱਜ ਵਿਦਿਆ ਦਾ ਪਸਾਰ ਪ੍ਹਿਲੇ ਸਮੇਂ ਨਾਲੋਂ ਜ਼ਿਆਦਾ ਹੈ। ਹੁਣ ਪੜ੍ਹਿਆਂ-ਲਿਖਿਆਂ ਦੀ ਗਿਣਤੀ ਦਿਨ-ਬ-ਦਿਨ ਵੱਧ ਰਹੀ ਹੈ, ਪਰ ਜੇ ਵਿਦਿਆਰਥੀਆਂ ਅਤੇ ਪੜ੍ਹਿਆਂ-ਲਿਖਿਆਂ ਵਿਚ ਮਿਆਰੀ ਪੱਧਰ ਦੇ ਅਨੁਪਾਤ ਦਾ ਮੁਲਾਂਕਣ ਕੀਤਾ ਜਾਵੇ ਤਾਂ ਇਕ ਕੌੜੀ ਸੱਚਾਈ ਸਾਹਮਣੇ ਆਉਂਦੀ ਹੈ ਕਿ ਮਿਆਰੀ ਸਿੱਖਿਆ ਦੇਣ ਪੱਖੋਂ ਅਸੀਂ ਹੇਠਾਂ ਵੱਲ ਨੂੰ ਗਏ ਹਾਂ। ਸਾਡੀ ਆਬਾਦੀ ਦੀ ਦਰ ਵੱਧ ਰਹੀ ਹੈ, ਉਸ ਦੇ ਨਾਲ ਹੀ ਪੜ੍ਹਿਆਂ-ਲਿਖਿਆਂ ਦੀ ਦਰ ਵੱਧ ਰਹੀ ਹੈ। ਅਸੀਂ ਅੰਕੜਿਆਂ ਦੀ ਇਸ ਫੈਲਾਅ ਵਾਲੀ ਸੂਰਤੇ ਹਾਲ ਨਾਲ ਹੀ ਬੜੇ ਖੁਸ਼ ਹੋਏ ਜਾਪਦੇ ਹਾਂ।

ਪਰ ਵਿਦਿਅਕ ਮਿਆਰ ਜਿਸ ਵਿਚ ਖਾਸ ਤੌਰ 'ਤੇ ਸਦਾਚਾਰਕ ਵਿਵਹਾਰ ਦਾ ਅੰਸ਼ ਹੋਵੇ; ਉਸ ਪੱਖੋਂ ਆ ਰਹੀ ਗਿਰਾਵਟ ਤੋਂ ਅਸੀਂ ਅੱਖਾਂ ਮੀਟ ਕੇ ਅਣਜਾਣ ਜਿਹੇ ਬਣੇ ਹੋਏ ਹਾਂ। ਜਿਵੇਂ ਕਬੂਤਰ ਬਿੱਲੀ ਤੋਂ ਡਰ ਕੇ ਅੱਖਾਂ ਬੰਦ ਕਰ ਲੈਂਦਾ ਹੈ ਅਤੇ ਸਮਝਦਾ ਹੈ ਕਿ ਬਿੱਲੀ ਚਲੀ ਗਈ ਹੈ। ਪਰ ਅਸਲੀਅਤ ਵਿਚ ਬਿੱਲੀ ਕਬੂਤਰ ਨੂੰ ਦਬੋਚ ਲੈਂਦੀ ਹੈ।

ਖ਼ੈਰ! ਜਿਥੋਂ ਤੱਕ ਕੁਆਲਟੀ ਐਜੂਕੇਸ਼ਨ ਦਾ ਅਜੋਕੇ ਸਮੇਂ ਅਰਥ ਕੱਢਿਆ ਜਾ ਰਿਹਾ ਹੈ। ਉਹ ਇਹ ਹੈ ਕਿ ਵਿਦਿਆ ਪੜ੍ਹਨ ਤੇ ਗਿਆਨ ਪ੍ਰਾਪਤ ਕਰਨ ਵਿਚ ਦੁਨੀਆਂ ਦੀ ਮੁਕਾਬਲੇ ਦੀ ਦੌੜ ਵਿਚ ਆਪਣੇ-ਆਪ ਨੂੰ ਮੋਹਰੀ ਸਾਬਤ ਕੀਤਾ ਜਾਵੇ। ਇਹ ਸਾਡੇ ਸਮਾਜਿਕ ਖੇਤਰ ਦਾ ਕੌੜਾ ਸੱਚ ਹੈ ਕਿ ਅੱਜ ਪਿੰਡਾਂ ਅਤੇ ਸ਼ਹਿਰਾਂ ਦੇ ਆਮ ਸਕੂਲਾਂ ਦੇ ਵਿਦਿਆਰਥੀ ਇਨ੍ਹਾਂ ਮੁਕਾਬਲਿਆਂ ਵਿਚ ਬਹੁਤ ਪੱਛੜ ਗਏ ਹਨ। ਗੱਲ ਇਹ ਨਹੀਂ ਕਿ ਇਕ ਵਿਦਿਆਰਥੀ ਤੇ ਦੂਜੇ ਵਿਦਿਆਰਥੀ ਵਿਚ ਦਿਮਾਗੀ ਪੱਧਰ ਜਾਂ ਸਿਆਣਪ ਦਾ ਕੋਈ ਬਹੁਤ ਵੱਡਾ ਫਰਕ ਹੁੰਦਾ ਹੈ।

ਹਾਂ; ਜੇ ਫਰਕ ਕੁੱਝ ਹੁੰਦਾ ਹੈ ਤਾਂ ਉਹ ਇਕ ਮਾਹੌਲ ਦਾ ਹੁੰਦਾ ਹੈ ਕਿ ਚੰਗੇ ਸਕੂਲਾਂ ਅਤੇ ਚੰਗੇ ਸਮਾਜਿਕ ਮਾਹੌਲ ਵਿਚ ਅਜੋਕੇ ਮੁਕਾਬਲਿਆਂ ਵਾਸਤੇ ਵਿਦਿਆਰਥੀਆਂ ਦੇ ਮਨੋਬਲ ਵਿਚ ਕੁੱਝ ਪ੍ਰਾਪਤ ਕਰ ਲੈਣ ਦੀ ਤਾਂਘ ਨੂੰ ਪ੍ਰਚੰਡ ਕੀਤਾ ਜਾਂਦਾ ਹੈ। ਆਮ ਸਕੂਲਾਂ ਤੇ ਆਮ ਘਰਾਂ ਦੇ ਵਿਦਿਆਰਥੀਆਂ ਨੂੰ ਇਨ੍ਹਾਂ ਚੁਣੌਤੀਆਂ ਅਤੇ ਮੁਕਾਬਲਿਆਂ ਦੇ ਰੂ-ਬ-ਰੂ ਹੋਣ ਦਾ ਮੌਕਾ ਨਹੀਂ ਮਿਲਦਾ ਤੇ ਉਹ ਕੁੱਝ ਪ੍ਰਾਪਤ ਕਰਨ ਦੀ ਇੱਛਾ ਸ਼ਕਤੀ ਤੋਂ ਵਿਹੂਣੇ ਤੇ ਸੱਖਣੇ ਰਹਿਣ ਕਰਕੇ; ਇਨ੍ਹਾਂ ਮੁਕਾਬਲਿਆਂ ਵਿਚ ਪੱਛੜ ਜਾਂਦੇ ਹਨ।

ਇਸ ਲਈ ਇਹ ਇਕ ਸਮਾਜਿਕ ਲੋੜ ਬਣ ਗਈ ਹੈ ਕਿ ਹਜ਼ਾਰਾਂ ਨਹੀਂ, ਲੱਖਾਂ ਵਿਦਿਆਰਥੀਆਂ ਦੇ ਲਈ ਅਜਿਹੇ ਮਾਹੌਲ ਦੀ ਸਿਰਜਣਾ ਕੀਤੀ ਜਾਵੇ ਕਿ ਉਹ ਕਿਸੇ ਹੀਣ ਭਾਵਨਾ ਦਾ ਸ਼ਿਕਾਰ ਨਾ ਹੋ ਕੇ ਵਰਤਮਾਨ ਦੀਆਂ ਚੁਣੌਤੀਆਂ ਤੇ ਇਮਤਿਹਾਨਾਂ ਵਿਚੋਂ ਨਾ ਸਿਰਫ਼ ਪਾਸ ਹੀ ਹੋਣ। ਸਗੋਂ ਮਿਆਰੀ ਪੱਧਰ ਪ੍ਰਾਪਤ ਕਰਦੇ ਹੋਏ, ਆਪਣੀ ਜ਼ਿੰਦਗੀ ਨੂੰ ਇਕ ਸ਼ਾਨ ਨਾਲ ਰਵਾਂ-ਦਵਾਂ ਰੱਖ ਸਕਣ। ਉੱਚ ਸਿੱਖਿਆ ਨਾਲੋਂ ਵੀ ਕਿਤੇ ਵੱਧ, ਵਿਦਿਆਰਥੀਆਂ ਨੂੰ ਇਕ ਇਖ਼ਲਾਕੀ ਤੇ ਇਨਸਾਨੀ ਆਧਾਰ ਦੇਣ ਦੀ ਲੋੜ ਹੈ। ਇਖ਼ਲਾਕੀ ਆਧਾਰ ਦੀ ਗੱਲ, ਕੁਆਲਟੀ ਐਜੂਕੇਸ਼ਨ ਤੋਂ ਵੀ ਪਹਿਲਾਂ ਆਉਂਦੀ ਹੈ ਕਿਉਂਕਿ ਅਸੀਂ ਅੱਜ ਸਮਾਜ ਵੱਲੋਂ ਨਿਰਧਾਰਿਤ ਮਨੁੱਖੀ ਕਦਰਾਂ-ਕੀਮਤਾਂ ਤੋਂ ਦੂਰ ਹੁੰਦੇ ਜਾ ਰਹੇ ਹਾਂ।

ਵਿਦਿਆ ਦੇ ਖੇਤਰ ਵਿਚ ਇਕ ਸਵਾਲ ਕਿੰਤੂ ਮਾਤਰ ਆਮ ਕੀਤਾ ਜਾਂਦਾ ਹੈ ਕਿ ਜ਼ਿਆਦਾਤਰ ਪ੍ਰੋਫ਼ੈਸਰ ਦਾ ਲੜਕਾ ਪ੍ਰੋਫ਼ੈਸਰ, ਡਾਕਟਰ ਦਾ ਲੜਕਾ ਡਾਕਟਰ, ਇੰਜੀਨੀਅਰ ਦਾ ਲੜਕਾ ਇੰਜੀਨੀਅਰ ਅਤੇ ਡੀ.ਸੀ. ਦਾ ਪੁੱਤਰ ਡੀ.ਸੀ. ਅਤੇ

ਸਫ਼ਲ ਐਕਟਰ ਦਾ ਪੁੱਤਰ ਐਕਟਰ ਕਿਉਂ ਅਤੇ ਕਿਵੇਂ ਬਣਦਾ ਹੈ? ਸਮਝਿਆ ਜਾਂਦਾ ਹੈ ਕਿ ਕੁਣਬਾ-ਪਰਵਰੀ ਹੋ ਰਹੀ ਹੈ ਤੇ ਇਸ ਸਦਕਾ ਡੀ.ਸੀ. ਦਾ ਲੜਕਾ ਡੀ.ਸੀ. ਬਣਨਾ ਹੀ ਹੈ; ਕਿਉਂਕਿ ਸਾਰੇ ਉਸਤਾਦ ਤਾਂ ਲਾਏ ਹੁੰਦੇ ਹਨ ਉਸ ਨੂੰ ਟਿਊਸ਼ਨ ਪੜ੍ਹਾਉਣ ਅਤੇ ਲੋੜ ਅਨੁਸਾਰ ਇਮਤਿਹਾਨ ਵਿਚ ਨਕਲ ਕਰਾਉਣ ਲਈ। ਖ਼ੈਰ, ਇਹ ਸਚਾਈ ਵੀ ਜੱਗ ਜ਼ਾਹਿਰ ਹੈ ਕਿ ਅਜਿਹਾ ਵਿਦਿਆਰਥੀ ਜਦੋਂ ਕਿਤੇ ਰੁੜ੍ਹ-ਖੁੜ੍ਹ ਕੇ ਬਿਗਾਨੇ ਸਹਾਰਿਆਂ ਦੀ ਮਦਦ ਨਾਲ ਕਿਸੇ ਰੁਤਬੇ 'ਤੇ ਪਹੁੰਚਦਾ ਹੈ ਤਾਂ ਉਥੇ ਉਸ ਲਈ ਆਪਣੇ-ਆਪ ਨੂੰ ਸਾਵਾਂ ਤੇ ਬਰਕਰਾਰ ਰੱਖਣਾ ਮੁਸ਼ਕਿਲ ਹੋ ਜਾਂਦਾ ਹੈ। ਉਸ ਰੁਤਬੇ 'ਤੇ ਰਹਿ ਕੇ ਸਮਾਜ ਦੀ ਸੇਵਾ ਕਰਨੀ ਜਾਂ ਸਮਾਜ ਉਸਰੱਈਆ ਬਣ ਕੇ ਆਉਣ ਵਾਲੀਆਂ ਪੀੜ੍ਹੀਆਂ ਦਾ ਸਹਾਈ ਬਣਨਾ, ਉਸ ਦੀ ਪਹੁੰਚ ਤੋਂ ਬਾਹਰ ਹੋ ਜਾਂਦਾ ਹੈ।

ਮੁੱਕਦੀ ਗੱਲ; ਉਹ ਮਿਲੇ ਹੋਏ ਰੁਤਬੇ ਦੇ ਫਰਜ਼ਾਂ ਨੂੰ ਇਕ ਬੱਧੇ-ਰੁੱਧੇ ਮੁਲਾਜ਼ਮ ਵਾਂਗ ਬੇਸ਼ਕ ਨਿਭਾਈ ਤਾਂ ਜਾਂਦਾ ਹੈ। ਪਰ ਉਹ ਸਮਾਜ ਲਈ ਕੋਈ ਠੋਸ ਯੋਗਦਾਨ ਦੇਣ ਵਿਚ ਸਫ਼ਲ ਨਹੀਂ ਹੁੰਦਾ। ਇਕ ਸਮਾਜਿਕ ਵਰਤਾਰਾ ਇਹ ਵੀ ਵੇਖਣ ਵਿਚ ਆ ਰਿਹਾ ਹੈ ਕਿ ਜਦੋਂ ਸਾਡਾ ਕੋਈ ਇਖ਼ਲਾਕੀ ਆਧਾਰ ਨਹੀਂ ਹੁੰਦਾ ਤਾਂ ਅਸੀਂ ਨੇਕ ਸੋਚ ਤੇ ਸੰਕਲਪ ਦੀ ਬਜਾਏ ਬੇ-ਸਿਰ-ਪੈਰ ਦੀ ਦਲੀਲਬਾਜ਼ੀ ਨੂੰ ਆਪਣੀ ਸੋਚ ਦਾ ਆਧਾਰ ਬਣਾਉਂਦੇ ਹਾਂ। ਅਸੀਂ ਇਕ ਪੱਕੇ ਨਸ਼ੱਈ ਵਾਂਗ ਗਲਤ ਦਲੀਲਬਾਜ਼ੀ ਦੇ ਧਾਰਨੀ ਅਤੇ ਵਕੀਲ ਬਣ ਜਾਂਦੇ ਹਾਂ। ਜੋ ਕਿ ਪਹਿਲੀ ਗੱਲ ਤਾਂ ਆਪਣੀ ਕੁਤਾਹੀਆਂ ਨੂੰ ਮੰਨਦਾ ਹੀ ਨਹੀਂ। ਜੇ ਮੰਨਦਾ ਵੀ ਹੈ ਤਾਂ ਆਪਣੀ ਕਮਜ਼ੋਰੀ ਨੂੰ ਠੀਕ ਸਾਬਤ ਕਰਨ ਦੀ ਪੂਰੀ ਵਾਹ ਲਾ ਦਿੰਦਾ ਹੈ। ਸਮਾਜਿਕ ਅਨੁਭਵ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਜਿੱਡਾ ਵੱਡਾ ਦਲੀਲਬਾਜ਼ ਸ਼ਰਾਬੀ ਆਦਮੀ ਹੁੰਦਾ ਹੈ। ਉਸ ਤੋਂ ਵੱਡਾ ਵਕੀਲ ਨਾ ਕੋਈ ਹੋਇਆ ਹੈ ਤੇ ਨਾ ਹੀ ਹੋ ਸਕਦਾ ਹੈ। ਇਕ ਸ਼ਰਾਬੀ ਆਪਣੀ ਕਮਜ਼ੋਰੀ ਨੂੰ ਇਉਂ ਦਲੀਲਬਾਜ਼ੀ ਵਿਚ ਪਾਉਂਦਾ ਹੈ ਕਿ ਕਈ ਵਾਰ ਤਾਂ ਸੋਫੀ ਬੰਦੇ ਨੂੰ ਵੀ ਮਨਾ ਲੈਂਦਾ ਹੈ ਕਿ ਭਲਿਆ ਮਾਣਸਾ ਕਦੀ-ਕਦਾਈਂ ਤੂੰ ਵੀ ਪੀ ਲਿਆ ਕਰ; ਕਿਉਂ ਭੁੱਲਿਆ ਫਿਰਦਾਂ ਹੈ?

ਅਸੀਂ ਮੁੱਢ ਤੋਂ ਹੀ ਇਸ ਕੋਸ਼ਿਸ਼ ਵਿਚ ਰਹੇ ਹਾਂ ਕਿ ਗਲਤ ਧਾਰਨਾਂ ਨੂੰ ਵੀ ਦਲੀਲਬਾਜ਼ੀ ਨਾਲ ਠੀਕ ਸਾਬਤ ਕਰ ਸਕੀਏ। ਇਕ ਅੜਬ ਪਠਾਨ ਬਾਰੇ ਮਸ਼ਹੂਰ ਹੈ ਕਿ ਉਹ ਕਹਿੰਦਾ ਹੁੰਦਾ ਸੀ ਕਿ 'ਜ਼ਮੀਨ ਜ਼ੁੰਬਦ; ਨਾ ਜ਼ੁੰਬਦ ਗੱਲ ਮੁਹੰਮਦ' ਭਾਵ ਜ਼ਮੀਨ ਭਾਵੇਂ ਹਿੱਲ ਜਾਏ ਪਰ ਗੁੱਲ ਮੁਹੰਮਦ ਨਹੀਂ ਹਿਲ ਸਕਦਾ।

ਅਸੀਂ ਮਿਆਰੀ ਵਿਦਿਆ ਦੀ ਤਾਂ ਗੱਲ ਕਰਦੇ ਹਾਂ ਪਰ ਸਾਡੀ ਮਾਂ ਬੋਲੀ ਜੋ ਸਾਡੇ ਸਭਿਆਚਾਰ ਦਾ ਮੁੱਢ ਹੈ ਅਤੇ ਸਾਡੇ ਮੂਲ ਵਿਚਾਰਾਂ ਦੀ ਤਰਜਮਾਨੀ ਦਾ

ਅਧਾਰ ਹੈ। ਉਹ ਅੱਜ ਦੀ ਵਿਦਿਆ ਪ੍ਰਣਾਲੀ ਵਿਚੋਂ ਨਿਕਲਦੀ ਜਾ ਰਹੀ ਹੈ। ਮਾਂ ਬੋਲੀ ਦਾ ਸਰੋਤ ਸਾਡੀ ਮਾਂ ਹੁੰਦੀ ਹੈ। ਅੱਜ ਦੇ ਬੱਚਿਆਂ ਨੂੰ ਸਮਾਜਿਕ ਪ੍ਰਸਥਿਤੀਆਂ ਕਾਰਨ ਜੈਸੀ ਕੋਕੋ ਤੈਸੇ ਬੱਚੇ ਦੇ ਅਖਾਣ ਅਨੁਸਾਰ ਅਜੋਕੀਆਂ ਮਾਵਾਂ ਕੋਲੋਂ ਵੀ 'ਮਾਂ ਬੋਲੀ' ਨਹੀਂ ਮਿਲ ਰਹੀ।

ਮਾਤਰੀ ਭਾਸ਼ਾ ਦੀ ਦੂਜੀ ਆਧਾਰ ਸ਼ਿਲਾ ਅਧਿਆਪਕ ਹੁੰਦੇ ਹਨ। ਅੱਜ ਦੇ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਨੇ ਵੀ ਵਿਦਿਆਰਥੀ ਨੂੰ ਮਾਂ ਬੋਲੀ ਤੋਂ ਵਿਛੋੜ ਦਿੱਤਾ ਹੈ। ਇਹ ਅੱਜ ਦੇ ਵਿਦਿਆਰਥੀ ਦੀ ਤ੍ਰਾਸਦੀ ਹੀ ਹੈ ਕਿ ਉਹ ਨਾ ਮਾਂ ਕੋਲੋਂ ਅਤੇ ਨਾ ਹੀ ਅਧਿਆਪਕਾਂ ਕੋਲੋਂ ਮਾਂ ਬੋਲੀ ਦੇ ਹੁਲਾਰੇ ਲੈ ਸਕਦਾ ਹੈ। ਹੁਣ ਦੇ ਵਿਦਿਆਰਥੀ ਦੀ ਹਾਲਤ ਮਹਾਂਭਾਰਤ ਦੇ ਅਭਿਮੰਨਯੂ ਵਰਗੀ ਹੈ। ਜਿਸ ਨੇ ਮਾਂ ਦੇ ਉਦਰ ਵਿਚ ਚੱਕਰਵਿਊ ਨੂੰ ਭੇਦਣ ਦਾ ਤਰੀਕਾ ਤਾਂ ਆਪਣੇ ਪਿਤਾ ਅਰਜਨ ਦੀ ਸੁਣਾਈ ਕਥਾ ਤੋਂ ਸਿੱਖ ਲਿਆ ਸੀ। ਪਰ ਮਾਂ ਦਰੋਪਦੀ ਦੇ ਸੌਂ ਜਾਣ ਕਰਕੇ ਚੱਕਰਵਿਊ ਤੋਂ ਬਾਹਰ ਨਿਕਲਣ ਦਾ ਢੰਗ ਨਾ ਜਾਣ ਸਕਿਆ। ਉਸ ਤਰ੍ਹਾਂ ਹੀ ਅੱਜ ਦਾ ਵਿਦਿਆਰਥੀ ਜੀਵਨ ਦੇ ਚੱਕਰਵਿਊ ਵਿਚ ਤਾਂ ਪ੍ਰਵੇਸ਼ ਕਰ ਜਾਂਦਾ ਹੈ। ਪਰ ਮਾਂ ਬੋਲੀ ਅਤੇ ਆਪਣੇ ਸਮਾਜ ਦੀ ਪ੍ਰਵਾਨਿਤ ਜੀਵਨ ਸ਼ੈਲੀ ਦੀ ਘਾਟ ਕਰਕੇ ਪ੍ਰਾਪਤੀ ਕਰਨ ਵਿਚ ਜ਼ਿਆਦਾ ਸਫ਼ਲ ਨਹੀਂ ਹੁੰਦਾ। ਇਸ ਤੋਂ ਵੀ ਅਹਿਮ ਪਹਿਲੂ ਇਹ ਹੈ ਕਿ ਉਹ ਜ਼ਿੰਦਗੀ ਦੀ ਦੁਸ਼ਵਾਰੀਆਂ ਨਾਲ ਜਦੋਂ ਜੂਝਦਾ ਹੈ ਤਾਂ ਆਪਣੀਆਂ ਸਮਾਜਿਕ ਮੁਸ਼ਕਲਾਂ ਦਾ ਹੱਲ ਉਹ ਵਲੈਤੀ ਤੌਰ-ਤਰੀਕਿਆਂ ਰਾਹੀਂ ਲੱਭਣ ਦੀ ਕੋਸ਼ਿਸ਼ ਕਰਕੇ ਨਾਕਾਮ ਸਿੱਧ ਹੁੰਦਾ ਹੈ।

ਇਕ ਛੋਟੀ ਜਿਹੀ ਮਿਸਾਲ ਹੈ ਕਿ ਜੇ ਅੱਜ-ਕੱਲ੍ਹ ਕਿਸੇ ਦੀ ਬੱਸ ਲੰਘ ਜਾਵੇ ਤਾਂ ਉਹ ਦੋ ਕਿਲੋਮੀਟਰ ਤੁਰ ਕੇ ਜਾਣ ਦੀ ਗੱਲ ਸੋਚ ਹੀ ਨਹੀਂ ਸਕਦਾ। ਵਿਚਾਰਨ ਵਾਲੀ ਗੱਲ ਹੈ ਕਿ ਮਾਂ ਬੋਲੀ ਤੋਂ ਦੂਰ ਹੋ ਕੇ ਅਸੀਂ ਰੀਸੋ-ਰੀਸ ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਅੰਗਰੇਜ਼ੀ ਭਾਸ਼ਾ ਨੂੰ ਗੁਲਾਮੀ ਦੀ ਹੱਦ ਤੱਕ ਆਪਣੀ ਵਿਦਿਅਕ ਪ੍ਰਣਾਲੀ ਦਾ ਧੁਰਾ ਬਣਾ ਲਿਆ ਹੈ। ਪਰ ਆਪਣੀ ਮਾਂ ਬੋਲੀ ਦੇ ਉਨਾਹਠ ਨੂੰ ਫਿਫਟੀ ਨਾਈਨ ਤੇ ਉਨੱਤਰ ਨੂੰ ਸਿਕਸਟੀ ਨਾਈਨ ਕਹੇ ਬਿਨਾਂ ਨਹੀਂ ਸਮਝ ਸਕਦੇ। ਫੈਸ਼ਨ ਪ੍ਰਸਤੀ ਦੇ ਪੱਖੋਂ ਜਿਵੇਂ ਪੱਛਮੀ ਸਭਿਆਚਾਰ ਸਾਡੇ ਆਪਣੇ ਅਮੀਰ ਸਭਿਆਚਾਰ 'ਤੇ ਹਾਵੀ ਹੋ ਚੁੱਕਾ ਹੈ; ਉਸ ਤਰ੍ਹਾਂ ਹੀ ਅੰਗਰੇਜ਼ੀ ਭਾਸ਼ਾ ਨੇ ਸਾਨੂੰ ਆਪਣੀ ਮਾਂ ਬੋਲੀ ਹੀ ਭੁਲਾ ਦਿੱਤੀ ਹੈ।

ਸਭਿਆਚਾਰ ਦੇ ਨਵੇਂ ਮੌਸਮਾਂ ਦੀਆਂ ਨਵੀਆਂ ਫਿਜ਼ਾਵਾਂ ਦੇ ਅਸਰ ਹੇਠ ਅਸੀਂ ਜਦੋਂ ਅੰਮੜੀ ਨੂੰ ਮੰਮੀ ਤੇ ਅੰਬੋ ਜਾਂ ਦਾਦੀ-ਨਾਨੀ ਨੂੰ ਗਰੈਨੀ ਤੇ ਬਾਪੂ ਨੂੰ ਡੈਡੀ ਕਹਿਣ ਲੱਗੇ ਹਾਂ। ਇਸ ਤਰ੍ਹਾਂ ਹੀ ਚਾਚੇ, ਤਾਏ, ਫੁੱਫੜ ਤੇ ਮਾਸੜ ਅਤੇ ਚਾਚੀ, ਤਾਈ, ਭੂਆ ਤੇ ਮਾਸੀ ਦੇ ਪਿਆਰੇ ਸਭਿਆਚਾਰਕ ਰਿਸ਼ਤਿਆਂ ਨੂੰ ਜਦੋਂ ਅਸੀਂ ਅੰਕਲ ਤੇ ਆਂਟੀ ਦੇ

ਇਕੋ ਹੀ ਰੱਸੇ ਨੂੰ ਬੰਨ੍ਹ ਰਹੇ ਹਾਂ। ਤਾਂ ਡਰ ਹੈ ਕਿ ਸਾਡੀ ਵਿਸ਼ਾਲ ਤੇ ਖੁਸ਼ਹਾਲ ਪੁਰਾਤਨ ਸਭਿਅਤਾ ਨੂੰ ਸਾਂਭੀ ਬੈਠੀ ਮਾਂ ਬੋਲੀ ਅਤੇ ਇਸ ਦੇ ਲੋਕ ਗੀਤਾਂ ਤੇ ਅਖਾਣਾਂ ਦੇ ਸੋਮੇ-ਸਰਵਰ ਕਿਤੇ ਸੁੱਕ ਹੀ ਨਾ ਜਾਣ?

ਇਸ ਲਈ ਜੇ ਕਿਸੇ ਸਮੇਂ ਫਿਰ ਸਾਡੀ ਆਪਣੀ ਤਹਿਜ਼ੀਬ ਲਈ ਸਾਡੇ ਅੰਦਰ ਮਾਣ ਤੇ ਸਵੈ-ਮਾਣ ਪੈਦਾ ਹੋਣਾ ਹੈ। ਅਤੇ ਜੇ ਕਦੇ ਫਿਰ ਸਾਡੀ ਜ਼ਿੰਦਗੀ ਵਿਚ ਆਪਣੇ ਨਿਰੋਲ ਸਭਿਆਚਾਰ ਦੀ ਰੂਹ ਨੇ ਰੁਮਕਣਾ ਹੈ ਤਾਂ ਉਸ ਲਈ ਪੁਰਾਣੀਆਂ ਪੀੜ੍ਹੀਆਂ ਤੇ ਉਨ੍ਹਾਂ ਦੀ ਅਮੀਰ ਵਿਰਾਸਤ ਨੂੰ ਕਾਇਮ ਰੱਖਣ ਲਈ ਜ਼ਰੂਰੀ ਹੋਵੇਗਾ ਕਿ ਅਸੀਂ ਆਪਣੇ ਲੋਕ-ਸਿਆਣਪਾਂ ਦੇ ਭੰਡਾਰ ਨੂੰ ਸਾਂਭ ਕੇ ਰੱਖੀਏ। ਸਾਡੇ ਲੋਕ ਗੀਤ ਤੇ ਅਖਾਣ ਹੌਲੀ-ਹੌਲੀ ਸਾਡੀ ਯਾਦ ਵਿਚੋਂ ਗੁਆਚ ਰਹੇ ਹਨ। ਕੁੱਝ ਚਿਰ ਹੋਰ ਜੇ ਅਸੀਂ ਉਨ੍ਹਾਂ ਨੂੰ ਭੁੱਲੇ ਰਹੇ ਜਾਂ ਅਸੀਂ ਇਨ੍ਹਾਂ ਦੀ ਸਾਰ ਨਾ ਲਈ ਤਾਂ ਮੂਲੋਂ ਹੀ ਸਮੇਂ ਦੇ ਚੂਹਿਆਂ ਤੇ ਸਿਉਂਕ ਦਾ ਖਾਜਾ ਬਣ ਕੇ, ਇਹ ਲੋਕ ਸਿਆਣਪਾਂ ਦੁਰਲਭ ਹੋ ਜਾਣਗੀਆਂ। ਫਿਰ ਅਸੀਂ ਤੱਕਸ਼ਲਾ ਤੇ ਮੋਹੰਜੋਦਾੜੋ ਦੇ ਥੇਹਾਂ ਵਾਂਗਰ ਇਨ੍ਹਾਂ ਦੀ ਭੁੱਲੀਆਂ-ਵਿਸਰੀਆਂ ਯਾਦਾਂ ਨੂੰ ਸਹਿਕਦੇ ਫਿਰਾਂਗੇ।

ਸ਼ਾਲਾ! ਅਕਾਲ ਪੁਰਖ ਵਾਹਿਗੁਰੂ ਕੌਮ ਨੂੰ ਸੁਮੱਤ ਤੇ ਵਿਵੇਕਦਾਨ ਦੇ ਖੁੱਲ੍ਹੇ ਗੱਫ਼ੇ ਬਖਸ਼ਣ ਦੀ ਕ੍ਰਿਪਾਲਤਾ ਕਰੇ ਤੇ ਅਸੀਂ ਫਿਰ ਧਰਤੀ ਮਾਂ ਦੇ ਇਸ ਖਿੱਤੇ ਤੇ ਆਪਣੀ ਮਾਂ ਬੋਲੀ ਅਤੇ ਸਭਿਆਚਾਰ ਦੇ ਪਰਚਮ "ਬਾਬਣੀਆਂ ਕਹਾਣੀਆਂ ਪੁਤ ਸਪੁਤ ਕਰੇਨ" ਦੇ ਮਹਾਂਵਾਕ ਅਨੁਸਾਰ ਅਸੀਂ ਦੂਰ-ਦਿਸਹੱਦਿਆਂ ਤੱਕ ਲਹਿਰਾ ਸਕੀਏ।

ਆਪਣੀ ਪਿਆਰੀ ਸਭਿਅਤਾ ਅਤੇ ਸਭਿਆਚਾਰ ਨੂੰ ਭੁੱਲਣ ਦਾ ਨਤੀਜਾ ਇਹ ਹੋਇਆ ਕਿ ਅਸੀਂ ਆਪਣੀ ਵਿਰਾਸਤ, ਪੰਜਾਬੀਅਤ ਦੀਆਂ ਫਿਜ਼ਾਵਾਂ, ਉਸ ਦੀਆਂ ਬਹਾਰਾਂ ਦਾ ਆਪਣੀ ਜ਼ਿੰਦਗੀ ਵਿਚ ਲੁਤਫ ਤਾਂ ਕੀ ਉਠਾਣਾ ਸੀ। ਸਗੋਂ ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਅਸੀਂ ਆਪਣੇ ਜ਼ਿੰਦਗੀ ਦੇ ਝਮੇਲਿਆਂ ਤੇ ਝੱਖੜ-ਝੋਲਿਆਂ ਦਾ ਹੱਲ ਵਿਦੇਸ਼ਾਂ ਵੱਲ ਵਹੀਰਾਂ ਘੱਤ ਕੇ ਲੱਭਣ ਦੀ ਕੋਸ਼ਿਸ਼ ਕੀਤੀ ਅਤੇ ਗੱਲ 'ਦੇ ਸੀ ਘੋੜੀ ਤੇ ਖੁਰਾਸਾਨੀ ਦੁਲੱਤੇ' ਵਾਲੀ ਬਣ ਗਈ।

ਬੇਸ਼ੱਕ ਵਿਦਿਆ ਦਾ ਇਸ ਵਿਚ ਕੋਈ ਕਸੂਰ ਨਹੀਂ ਹੈ। ਇਹ ਕਸੂਰ ਤਾਂ ਵਿਦਿਅਕ ਪ੍ਰਣਾਲੀ ਦਾ ਤੇ ਇਸ ਨੂੰ ਘੜਣ ਵਾਲੇ ਅਜੋਕੇ ਹਰਫਨ ਮੌਲਾ ਅਫਲਾਤੂਨਾਂ ਦਾ ਹੈ। ਜਿਨ੍ਹਾਂ ਦੀ ਮਾਨਸਿਕ ਸਥਿਤੀ ਮੁੱਖ ਤੌਰ 'ਤੇ ਉੱਚੀਆਂ ਬੁਲੰਦੀਆਂ 'ਤੇ ਪਹੁੰਚ ਕੇ 'ਕੋਈ ਮਰੇ ਕੋਈ ਜੀਵੇ ਸੁਥਰਾ ਘੋਲ ਪਤਾਸੇ ਪੀਵੇ' ਵਾਲੀ ਹੋ ਜਾਂਦੀ ਹੈ। ਉਹ ਸਮਝਦੇ ਹਨ ਕਿ ਜਦੋਂ ਉਨ੍ਹਾਂ ਦਾ ਜੀਵਨ ਨਿਰਬਾਹ ਠੀਕ-ਠਾਕ ਹੋ ਰਿਹਾ ਹੈ ਤਾਂ ਉਨ੍ਹਾਂ ਨੂੰ ਸਮਾਜ ਸੁਧਾਰ ਕਰਨ ਦੀ ਸਿਰਦਰਦੀ ਮੁੱਲ ਲੈਣ ਦੀ ਕੀ ਲੋੜ ਹੈ? ਸਮਾਜ ਉਸਾਰੀ ਦੇ ਕਿਸੇ ਵੀ ਖੇਤਰ ਦੀ ਗੱਲ ਲੈ ਲਈਏ, ਉਸ ਖੇਤਰ ਵਿਚ ਕਮਜ਼ੋਰੀ ਤੇ ਗਿਰਾਵਟ ਪ੍ਰਤੀ

ਅਸੀਂ ਨਸ਼ੇ ਦੇ ਗੁਲਾਮ ਨਸ਼ੱਈ ਵਾਂਗ ਇੱਡੇ ਵੱਡੇ ਦਲੀਲਬਾਜ਼ ਤੇ ਸੱਚਾਈ ਤੋਂ ਖਿਸਕੰਤ ਹੋ ਗਏ ਹਾਂ। ਬੇਸ਼ੱਕ ਦਿਲੋਂ ਤਾਂ ਅਸੀਂ ਇਹ ਮੰਨਦੇ ਹੋਈਏ ਕਿ ਕਿਸੇ ਖੇਤਰ ਵਿਚ ਕਮਜ਼ੋਰੀਆਂ ਤੇ ਖਾਮੀਆਂ ਹਨ ਅਤੇ ਇਸ ਖੇਤਰ ਵਿਚ ਪ੍ਰਗਤੀ ਕਰਨ ਲਈ ਕਮਜ਼ੋਰੀਆਂ ਨੂੰ ਦੂਰ ਕਰਨ ਲਈ ਸਾਡਾ ਯੋਗਦਾਨ ਹੋਣਾ ਚਾਹੀਦਾ ਹੈ। ਪਰ ਇਹ ਜ਼ਿੰਮੇਵਾਰੀ ਲੈਣ ਲਈ ਅਸੀਂ ਤਿਆਰ ਨਹੀਂ ਹਾਂ।

ਹੁਣ ਗੱਲ ਜੇ ਅਸੀਂ ਵਿਦਿਆ ਦੇ ਖੇਤਰ ਦੀ ਕਰੀਏ ਤਾਂ ਬੱਚੇ ਨੂੰ ਸਮਾਜ ਦੇ ਸੁੰਦਰ ਤੇ ਨਰੋਏ ਨਾਗਰਿਕ ਬਣਾਉਣ ਲਈ ਤਿੰਨ ਵਰਗ ਸਹਾਈ ਹੁੰਦੇ ਹਨ। ਪਹਿਲਾਂ ਮਾਤਾ-ਪਿਤਾ, ਦੂਜਾ ਅਧਿਆਪਕ ਵਰਗ ਅਤੇ ਤੀਜੇ ਅਸੀਂ ਰਾਜ-ਭਾਗ ਦੇ ਸਾਰੇ ਰਾਜਸੀ, ਧਾਰਮਿਕ ਤੇ ਪ੍ਰਬੰਧਕ ਆਉਂਦੇ ਹਾਂ। ਇਹ ਤਿੰਨੇ ਵਰਗ ਇਸ ਕਮਜ਼ੋਰੀ ਨੂੰ ਤਾਂ ਦੇਖੀ ਖੜ੍ਹੇ ਹਨ ਕਿ ਇਨ੍ਹਾਂ ਤਿੰਨਾਂ ਵਰਗਾਂ ਵਿਚ ਕਿਤੇ ਨਾ ਕਿਤੇ ਸਪਸ਼ਟ ਤੌਰ 'ਤੇ ਕਮਜ਼ੋਰੀ ਹੈ। ਪਰ ਸ਼ਰਾਬੀ ਦੇ ਕਹਿਣ ਵਾਂਗ, 'ਨਾ-ਬੱਈ-ਨਾ; ਧਰਮ ਨਾਲ ਮੈਂ ਤਾਂ ਪੀਤੀ ਹੀ ਨਹੀਂ।' ਉਸ ਤਰ੍ਹਾਂ ਹੀ ਇਹ ਤਿੰਨੇ ਵਰਗ ਸਹੁੰ ਖਾ ਕੇ ਕਹਿਣ ਨੂੰ ਤਿਆਰ ਹਨ ਅਤੇ ਕਹਿੰਦੇ ਵੀ ਹਨ ਕਿ ਵਿਦਿਆ ਪ੍ਰਣਾਲੀ ਨਾਕਸ ਹੋਣ ਵਿਚ ਇਨ੍ਹਾਂ ਦਾ ਕੋਈ ਕਸੂਰ ਨਹੀਂ ਹੈ। ਅਤੇ ਨਾ ਹੀ ਉਹ ਵਿਦਿਆ ਦੇ ਗਿਰ ਰਹੇ ਮਿਆਰ ਪ੍ਰਤੀ ਜ਼ਿੰਮੇਵਾਰ ਹਨ। ਸਗੋਂ ਇਕ ਵਰਗ ਆਪਣੀ ਕਮਜ਼ੋਰੀ ਨੂੰ ਛੁਪਾਉਣ ਲਈ ਅਤੇ ਦੂਜੇ ਵਰਗ ਦੀ ਜ਼ਿੰਮੇਵਾਰੀ ਨਿਸ਼ਚਿਤ ਕਰਨ ਲਈ ਬਜ਼ਿੱਦ ਹੈ ਤੇ ਆਪਣੀ ਪੂਰੀ ਵਾਹ ਲਾ ਰਿਹਾ ਹੈ ਕਿ ਆਪਣੀ ਜ਼ਿੰਮੇਵਾਰੀ ਨੂੰ ਝਾੜ-ਬੁਹਾਰ ਕੇ ਦੂਜੇ ਵਰਗ ਦੇ ਬੂਹੇ 'ਤੇ ਕਰ ਦੇਵੇ।

ਮਾਤਾ-ਪਿਤਾ ਤੋਂ ਪੁੱਛੋ ਤਾਂ ਉਹ ਕਹਿੰਦੇ ਹਨ ਕਿ ਅਧਿਆਪਕਾਂ ਦਾ ਬੇੜਾ ਹੀ ਗਰਕ ਹੋਇਆ ਪਿਆ ਹੈ। ਉਹ ਕਹਿੰਦੇ ਹਨ ਕਿ ਲਾਹਨਤ ਹੈ; ਇਹੋ ਜਿਹੇ ਅਧਿਆਪਕਾਂ ਦੇ ਜਿਹੜੇ ਬੱਚਿਆਂ ਨੂੰ ਪੜ੍ਹਾਉਂਦੇ ਹੀ ਨਹੀਂ, ਜੇ ਪੜ੍ਹਾਉਂਦੇ ਹਨ ਤਾਂ ਟਿਊਸ਼ਨ ਰਾਹੀਂ ਪੜ੍ਹਾਉਂਦੇ ਹਨ। ਅਜੋਕੇ ਯੁੱਗ ਦੇ ਮਾਂ-ਬਾਪ ਆਪਣੇ ਵੱਲ ਨਹੀਂ ਵੇਖ ਰਹੇ ਕਿ ਉਨ੍ਹਾਂ ਵਿਚ ਹੀ ਬੱਚੇ ਦੀ ਭਵਿੱਖ-ਨਿਰਮਾਣ ਪ੍ਰਤੀ ਕੋਈ ਕਮਜ਼ੋਰੀ ਜ਼ਰੂਰ ਹੈ ਕਿਉਂਕਿ ਮੁੱਢਲੀ ਅਵਸਥਾ ਵਿਚ ਬੱਚੇ ਲਈ ਮਾਂ-ਬਾਪ ਹੀ ਪਹਿਲੇ ਅਧਿਆਪਕ ਹੁੰਦੇ ਹਨ। ਅਚੇਤ ਅਵਸਥਾ ਵਿਚ ਹੀ ਨਹੀਂ; ਸਗੋਂ ਸਾਰੀ ਉਮਰ ਬੱਚੇ ਲਈ ਉਸ ਦੇ ਮਾਂ-ਬਾਪ ਇਕ ਮਿਸਾਲ ਵਾਂਗ ਉਸ ਦੇ ਸਾਹਮਣੇ ਰਹਿੰਦੇ ਹਨ। ਮਾਂ-ਬਾਪ ਜੋ ਕੁੱਝ ਬੱਚੇ ਦੇ ਸਾਹਮਣੇ ਕਰ ਰਹੇ ਹੁੰਦੇ ਹਨ, ਉਸ ਤੋਂ ਬੱਚਾ ਬਹੁਤ ਕੁੱਝ ਗ੍ਰਹਿਣ ਕਰਦਾ ਹੈ।

ਇਸ ਤੋਂ ਅੱਗੇ ਅਧਿਆਪਕਾਂ ਨੂੰ ਪੁੱਛ ਲਓ ਦਰਜਾ-ਬ-ਦਰਜਾ ਯੂਨੀਵਰਸਿਟੀ ਅਧਿਆਪਕ ਕਹਿੰਦੇ ਹਨ ਕਿ ਕਾਲਜਾਂ ਵਿਚੋਂ ਕਾਬਲ ਬੱਚੇ ਹੀ ਨਹੀਂ ਆ ਰਹੇ। ਕਾਲਜ ਦੇ ਅਧਿਆਪਕ ਹੇਠਾਂ ਵੱਲ ਨੂੰ ਵੇਖਦੇ ਹੋਏ ਕਹਿੰਦੇ ਹਨ ਕਿ ਸਕੂਲਾਂ ਤੋਂ ਹੀ ਵਿਦਿਆਰਥੀ ਕਮਜ਼ੋਰ ਤੇ ਨਲਾਇਕ ਪੱਧਰ ਦੇ ਆਉਂਦੇ ਹਨ। ਇਸ ਲਈ ਉਨ੍ਹਾਂ ਦੀ

ਕੀ ਜ਼ਿੰਮੇਵਾਰੀ ਹੈ? ਉਹ ਕਹਿੰਦੇ ਹਨ ਕਿ ਜਿਸ ਤਰ੍ਹਾਂ ਡੀ.ਸੀ. ਦੇ ਹੁਕਮ ਦੀ ਤਾਮੀਲ ਅਖੀਰ ਪਟਵਾਰੀ ਤੱਕ ਪਹੁੰਚ ਜਾਂਦੀ ਹੈ ਅਤੇ ਜਿਵੇਂ ਫੌਜ ਦੇ ਜਰਨੈਲ ਦੇ ਹੁਕਮ ਦੀ ਤਾਮੀਲ ਫੌਜੀ ਜਵਾਨ ਤੱਕ ਪੁੱਜਦੀ ਹੈ। ਬਿਲਕੁਲ ਉਸ ਤਰ੍ਹਾਂ ਹੀ ਯੂਨੀਵਰਸਿਟੀਆਂ ਦਾ ਮੂਲ ਆਧਾਰ ਸਕੂਲ ਤੇ ਕਾਲਜ ਸਹੀ ਤੌਰ 'ਤੇ ਮਜ਼ਬੂਤ ਨਹੀਂ ਹਨ। ਅਧਿਆਪਕ ਸਪਸ਼ਟ ਤੌਰ 'ਤੇ ਕਹਿੰਦਾ ਜਾਪਦਾ ਹੈ ਕਿ ਇਹ ਗੱਲ ਨਹੀਂ ਕਿ ਉਹ ਆਪ ਮਿਹਨਤ ਨਹੀਂ ਕਰਦਾ ਜਾਂ ਬੱਚਿਆਂ ਨੂੰ ਮਿਹਨਤ ਨਹੀਂ ਕਰਾਉਂਦਾ। ਸਗੋਂ ਇਸ ਦਾ ਕਾਰਨ ਤਾਂ ਮਾਂ-ਬਾਪ ਹਨ। ਇਹ ਜ਼ਿੰਮੇਵਾਰੀ ਤਾਂ ਮਾਂ-ਬਾਪ ਦੀ ਹੈ ਕਿ ਉਹ ਉਨ੍ਹਾਂ ਕੋਲ ਚੰਗੇ ਬੱਚੇ ਭੇਜਣ। ਨਿਆਣੇ ਤਾਂ ਘਰੋਂ ਹੀ ਵਿਗੜੇ ਤੁਰੇ ਆ ਰਹੇ ਹਨ। ਦੱਸੋ ਅਸੀਂ ਕੀ ਕਰੀਏ? ਮੁੱਕਦੀ ਗੱਲ। ਅਧਿਆਪਕ ਸ਼ਾਇਦ ਇਹ ਕਹਿਣ ਤੋਂ ਸੰਕੋਚ ਨਹੀਂ ਕਰਦੇ ਕਿ ਅੱਜ-ਕੱਲ੍ਹ ਤਾਂ ਨਸਲ ਹੀ ਮਾੜੀ ਹੋ ਗਈ ਹੈ।

ਵਿਦਿਆਰਥੀ ਜੀਵਨ ਦੇ ਵਿਚ ਗਿਰਾਵਟ ਆਉਣ ਦੀ ਪ੍ਰਵਿਰਤੀ ਪਿਛਲੇ 30-35 ਸਾਲਾਂ ਤੋਂ ਤਾਂ ਬਿਨਾਂ ਬਰੇਕਾਂ ਦੇ ਹੀ ਵੱਧਦੀ ਜਾ ਰਹੀ ਹੈ। ਅਜਿਹੇ ਅਧਿਆਪਕਾਂ ਦੀਆਂ ਮਿਸਾਲਾਂ ਸੁਣਨ ਨੂੰ ਮਿਲਦੀਆਂ ਹਨ ਕਿ ਸੰਨ 1907 ਦੇ ਗਿਣੇ-ਚੁਣੇ ਬੀ.ਏ. ਪਾਸ ਵਿਦਿਆਰਥੀਆਂ ਵਿਚੋਂ ਇਕ ਹੋਣਹਾਰ ਵਿਦਿਆਰਥੀ ਸ੍ਰ. ਈਸ਼ਵਰ ਸਿੰਘ ਨੂੰ ਉਸ ਵਕਤ ਦੇ ਮਹਾਰਾਜਾ ਪਟਿਆਲਾ ਦੀ ਬਰਾਦਰੀ ਵਿਚੋਂ ਹੋਣ ਕਰਕੇ ਬਹੁਤ ਹੀ ਵੱਡੇ ਅਹੁਦੇ ਦੀ ਪੇਸ਼ਕਸ਼ ਹੋਈ। ਪਰ ਉਨ੍ਹਾਂ ਨੇ ਆਪਣੇ ਖਾਨਦਾਨ ਵਿਚ ਜਨਮ ਵੇਲੇ ਹੀ ਲੜਕੀਆਂ ਮਾਰ ਦਿੱਤੀਆਂ ਜਾਣ ਦੇ ਪਸ਼ਚਾਤਾਪ ਵਜੋਂ ਬੱਚਿਆਂ ਦੀ ਤਾਲੀਮ ਲਈ, ਆਪਣਾ ਜੀਵਨ ਸਮਰਪਿਤ ਕਰ ਦਿੱਤਾ। ਉਸ ਮਹਾਂਪੁਰਖ ਨੇ ਖਾਸ ਤੌਰ 'ਤੇ ਲੜਕੀਆਂ ਦੀ ਪੜ੍ਹਾਈ ਲਈ ਸਕੂਲ ਸ਼ੁਰੂ ਕੀਤੇ ਜੋ ਕਿ ਅੱਜ-ਕੱਲ੍ਹ ਪੰਜਾਬ ਦੇਵ ਸਮਾਜ ਸਕੂਲਾਂ ਤੇ ਕਾਲਜਾਂ ਦੇ ਰੂਪ ਵਿਚ ਚੱਲ ਰਹੇ ਹਨ।

ਉਸ ਤੋਂ ਬਾਅਦ ਸੰਨ 1929 ਵਿਚ ਉਨ੍ਹਾਂ ਦੇ ਭਤੀਜੇ ਸ੍ਰ. ਅਜਮੇਰ ਸਿੰਘ ਨੇ ਵੀ ਸੰਨ 1929 ਵਿਚ ਬੀ.ਏ. ਪਾਸ ਕੀਤੀ। ਫਿਰ ਉਨ੍ਹਾਂ ਨੂੰ ਵੀ ਪੁੱਛਿਆ ਗਿਆ ਕਿ ਤੁਹਾਡੇ ਤਾਇਆ ਜੀ ਨੇ ਇਡਾ ਵੱਡਾ ਅਹੁਦਾ ਠੁਕਰਾ ਕੇ ਕੋਈ ਚੰਗਾ ਨਹੀਂ ਕੀਤਾ ਸੀ ਅਤੇ ਮਾਸਟਰ ਬਣ ਗਏ। ਜੇ ਤੁਸੀਂ ਚਾਹੋ ਤਾਂ ਤੁਹਾਨੂੰ ਡੀ.ਸੀ. ਬਣਾ ਦਿੱਤਾ ਜਾਵੇ। ਅਸ਼ਕੇ ਜਾਈਏ ! ਵਿਦਿਆ ਦੇ ਖੇਤਰ ਦੇ ਅਜਿਹੇ ਅਧਿਆਪਕਾਂ ਦੇ ਜਿਨ੍ਹਾਂ ਨੇ ਕਿ ਇਹ ਸਮਝਦੇ ਹੋਏ ਕਿ ਸਮਾਜ ਉਸਾਰੀ ਵਿਚ ਅਧਿਆਪਕ ਦਾ ਯੋਗਦਾਨ, ਕਿਸੇ ਹੋਰ ਵਰਗ ਨਾਲੋਂ ਕਿਤੇ ਜ਼ਿਆਦਾ ਹੈ ਅਤੇ ਅਧਿਆਪਕ ਦਾ ਸਥਾਨ ਇਕ ਡੀ.ਸੀ. ਨਾਲੋਂ ਘੱਟ ਨਹੀਂ। ਇਸ ਲਈ ਉਨ੍ਹਾਂ ਨੇ ਸਕੂਲ ਮਾਸਟਰ ਬਣਨ ਨੂੰ ਤਰਜੀਹ ਦਿੱਤੀ। ਅੱਗੇ ਚਲ ਕੇ ਉਨ੍ਹਾਂ ਅਧਿਆਪਕਾਂ ਦੇ ਪੜ੍ਹਾਏ ਵਿਦਿਆਰਥੀ ਡੀ.ਸੀ. ਬਣਨ ਤੱਕ ਹੀ ਨਹੀਂ ਸਗੋਂ ਉਸ ਤੋਂ ਵੀ ਵੱਧ ਦੁਨਿਆਵੀ ਤੇ ਰਾਜ ਭਾਗ ਦੀਆਂ ਬੁਲੰਦੀਆਂ ਨੂੰ ਪਹੁੰਚੇ। ਪਰ

ਸਮਾਜ ਸੇਵਾ ਉਨ੍ਹਾਂ ਦੇ ਜੀਵਨ ਦਾ ਅੱਵਲ ਤੇ ਆਖਰੀ ਮੰਤਵ ਰਿਹਾ। ਇਨ੍ਹਾਂ ਵਿਦਿਆਰਥੀਆਂ ਨੇ ਚੰਗੇ ਨਾਗਰਿਕਾਂ ਵਜੋਂ ਸਿਰਫ਼ ਪ੍ਰਸ਼ਾਸਨਿਕ ਬੁਲੰਦੀਆਂ ਹੀ ਨਹੀਂ ਛੂਹੀਆਂ। ਸਗੋਂ ਵਿਦਿਆ ਦੇ ਗ੍ਰਹਿਣ ਕੀਤੇ ਉੱਚ ਆਚਰਣ ਤੇ ਇਖ਼ਲਾਕੀ ਕਦਰਾਂ-ਕੀਮਤਾਂ ਦੇ ਬਲਬੂਤੇ ਦੇਸ਼ ਦੇ ਹੋਣਹਾਰ ਸਪੂਤਾਂ ਵਜੋਂ ਦੁਨੀਆਂ ਭਰ ਵਿਚ ਭਾਰਤੀ ਸਮਾਜ ਦਾ ਨਾਮ ਰੌਸ਼ਨ ਕੀਤਾ।

ਇਥੇ ਮਿਸਾਲ ਵਜੋਂ ਇਕ ਨਾਂ ਹੀ ਕਾਫੀ ਹੈ। ਇਹ ਨਾਂ ਹੈ ਸ੍ਰ. ਬਲਬੀਰ ਸਿੰਘ, ਜੋ ਭਾਰਤ ਦੀ ਹਾਕੀ ਟੀਮ ਦੇ ਸੰਨ 1956 ਵਿਚ ਕਪਤਾਨ ਸੀ ਅਤੇ ਉਨ੍ਹਾਂ ਨੇ ਤਿੰਨ ਵਾਰ ਉਲੰਪਿਕ ਖੇਡਾਂ ਵਿਚ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਉਹ ਸੰਸਾਰ ਪ੍ਰਸਿੱਧ ਹਾਕੀ ਖਿਡਾਰੀ ਤੋਂ ਵੱਧ ਇਖ਼ਲਾਕੀ ਕਦਰਾਂ-ਕੀਮਤਾਂ ਦੇ ਧਾਰਨੀ ਨੇਕ ਖਿਡਾਰੀ ਵਜੋਂ ਜਗਤ ਪ੍ਰਸਿੱਧ ਹੋਏ। ਕਾਰਨ ਸਪਸ਼ਟ ਹੈ ਕਿ ਉਨ੍ਹਾਂ ਦੀ ਟਰੇਨਿੰਗ ਵਿਚ ਵਿਦਿਆ ਪ੍ਰਾਪਤੀ ਦੇ ਨਾਲ-ਨਾਲ ਆਚਰਣ ਪ੍ਰਾਪਤੀ ਦਾ ਜ਼ਰੂਰੀ ਅੰਗ ਵੀ ਸ਼ਾਮਿਲ ਸੀ। ਜੋ ਕਿ ਅਜੋਕੀ ਵਿਦਿਆ ਪ੍ਰਣਾਲੀ ਵਿਚੋਂ ਬੇਲੋੜੀ ਸ਼ੈਅ ਸਮਝ ਕੇ ਨਕਾਰ ਦਿੱਤਾ ਹੈ ਅਤੇ ਨਤੀਜਾ ਸਾਡੇ ਸਾਹਮਣੇ ਹੈ ਕਿ ਚੰਗਾ ਨਾਗਰਿਕ ਬਣਨ ਤੋਂ ਕਿਤੇ ਪਹਿਲਾਂ ਵਿਦਿਅਕ ਜੀਵਨ ਵਿਚ ਹੀ ਇਖ਼ਲਾਕੀ ਗਿਰਾਵਟ ਦੇ ਘਿਣਾਉਣੇ ਦ੍ਰਿਸ਼ ਜਲਵਾ ਅਫਰੋਜ਼ ਹੋ ਰਹੇ ਹਨ। ਫੇਰ ਇਸ ਖਾਨਦਾਨ ਦੀ ਤੀਜੀ ਪੀੜ੍ਹੀ ਵਿਚ ਮੈਂ ਸਾਲ ਕੁ ਪ੍ਰੋਫੈਸਰੀ ਕਰਨ ਤੋਂ ਬਾਅਦ ਪ੍ਰਸ਼ਾਸਨਿਕ ਸੇਵਾ ਵਾਲੇ ਪਾਸੇ ਨੂੰ ਤੁਰ ਪਿਆ ਤਾਂ ਮੇਰੇ ਪਿਤਾ ਜੀ ਫਿਕਰਮੰਦ ਹੋਏ ਕਿ ਪਿਤਾ-ਪੁਰਖੀ ਛੱਡ ਕੇ ਉਨ੍ਹਾਂ ਦਾ ਪੁੱਤਰ ਕਿਹੜੇ ਪਾਸੇ ਨੂੰ ਤੁਰ ਪਿਆ ਹੈ? ਵਿਚਾਰਨ ਵਾਲੀ ਗੱਲ ਹੈ ਕਿ ਕੀ ਅਜਿਹੀ ਮਿਸ਼ਨਰੀ ਭਾਵਨਾ ਅੱਜ ਕਿਤੇ ਵੇਖਣ ਨੂੰ ਮਿਲਦੀ ਹੈ? ਕੀ ਇਹ ਸਪੱਸ਼ਟ ਤੌਰ 'ਤੇ ਨਹੀਂ ਕਿਹਾ ਜਾ ਸਕਦਾ ਕਿ ਅਜਿਹੇ ਆਚਰਣ ਤੇ ਸੇਵਾ ਭਾਵਨਾ ਦੇ ਜਜ਼ਬੇ ਲਈ ਅੱਜ ਸਾਡਾ ਸਮਾਜ ਤਰਸ ਰਿਹਾ ਹੈ?

ਇਹ ਵੀ ਸਪਸ਼ਟ ਹੈ ਕਿ ਅਜਿਹੀ ਭਾਵਨਾ ਸਿਰਫ਼ ਗੱਲਾਂ ਨਾਲ ਹੀ ਨਹੀਂ ਆਉਂਦੀ। ਸਮਾਜ ਵਿਚ ਅਜਿਹੀ ਆਦਰਸ਼ ਸਥਿਤੀ ਲਿਆਉਣ ਲਈ ਸਾਨੂੰ ਫਿਰ ਤੋਂ ਆਪਣੀ ਸੋਚ, ਆਪਣੇ ਨਜ਼ਰੀਏ, ਆਪਣੇ ਅਮਲ ਅਤੇ ਸਮਾਜਿਕ ਮੁਲਾਂਕਣ ਦੇ ਪੈਮਾਨੇ ਬਦਲਣੇ ਪੈਣਗੇ। ਇਨਸਾਨ ਦੀ ਜ਼ਿੰਦਗੀ ਵਿਚ ਦੋ ਚੀਜ਼ਾਂ ਦੀ ਬੜੀ ਅਹਿਮੀਅਤ ਹੈ। ਇਕ ਸ਼ਾਨ ਦੀ ਅਤੇ ਇਕ ਗੁਜ਼ਰਾਨ ਦੀ। ਹਰ ਇਕ ਵਿਅਕਤੀ ਇਹੀ ਚਾਹੁੰਦਾ ਹੈ ਕਿ ਉਸ ਦੀ ਜ਼ਿੰਦਗੀ ਦਾ ਗੁਜ਼ਰਾਨ ਸ਼ਾਨ ਦੇ ਨਾਲ ਹੋਵੇ। ਪਰ ਅੱਜ ਦਾ ਯੁੱਗ ਜੋ ਕਿ ਖਾਮੀਆਂ ਤੇ ਤੁਰੱਟੀਆਂ ਕਾਰਨ ਕਲਯੁੱਗ ਦੇ ਨਾਮ ਨਾਲ ਵੀ ਜਾਣਿਆ ਜਾਣ ਲੱਗਾ ਹੈ। ਇਸ ਵਿਚ ਮਨੁੱਖੀ ਜੀਵਨ ਅਤੇ ਮਨੁੱਖੀ ਕਦਰਾਂ-ਕੀਮਤਾਂ ਪ੍ਰਤੀ ਮਨੁੱਖ ਦੀ ਸੋਚ ਅਤੇ ਤਰਜੀਹ ਬੜੇ ਨੀਵੇਂ ਪੱਧਰ 'ਤੇ ਜਾ ਖਲੋਤੀ ਹੈ। ਚੰਗਾ ਤੇ ਸੁਖਾਵਾਂ ਗੁਜ਼ਰਾਨ ਬੇਸ਼ੱਕ ਈਮਾਨ ਵੇਚ ਕੇ ਹੀ ਮਿਲੇ, ਪਰ ਇਹ ਇਨਸਾਨੀ ਸੋਚ ਦੀ ਪਹਿਲੀ ਤਰਜੀਹ ਬਣ ਗਿਆ ਹੈ।

ਸਮਾਜ ਦੀ ਉਪਰੋਕਤ ਸੋਚਣੀ ਅਤੇ ਧਾਰਨਾ ਕਰਕੇ ਅਧਿਆਪਕ ਵਰਗ ਦਾ ਵੀ ਸਮਾਜ ਨੂੰ ਇਕ ਅਹਿਮ ਸਵਾਲ ਹੈ ਕਿ ਜੇ ਡੀ.ਸੀ. ਅਮੀਰ ਹੋ ਸਕਦਾ ਹੈ। ਪਟਵਾਰੀ ਅਮੀਰ ਹੋ ਸਕਦਾ ਹੈ। ਡਾਕਟਰ ਅਮੀਰ ਹੋ ਸਕਦਾ ਹੈ ਜਾਂ ਜੇ ਇੰਜੀਨੀਅਰ ਅਮੀਰ ਹੋ ਸਕਦਾ ਹੈ ਤਾਂ ਜਨਾਬ; ਅਧਿਆਪਕ ਨੂੰ ਕਿਉਂ ਆਦਰਸ਼ਵਾਦ ਦਾ ਸਬਕ ਪੜ੍ਹਾਉਣ ਲੱਗੇ ਹੋ? ਅਧਿਆਪਕ ਕਹਿੰਦਾ ਹੈ ਕਿ ਸੱਜਣੋਂ ਇਹ ਗੱਲ ਜਚਦੀ-ਬਣਦੀ ਨਹੀਂ ਲੱਗਦੀ। ਉਹ ਇਸ ਦਲੀਲ ਦਾ ਧਾਰਨੀ ਹੈ ਤੇ ਇਹ ਦਲੀਲ ਅੱਗੇ ਵਿਦਿਆਰਥੀਆਂ ਨੂੰ ਕੰਠ ਕਰਾਉਂਦਾ ਹੈ ਕਿ ਚਾਹੀਦਾ ਤਾਂ ਇਹ ਹੈ ਕਿ ਰਾਜਸੀ ਆਗੂ ਤੇ ਅਫ਼ਸਰ ਪਹਿਲਾਂ ਆਪਣੇ ਵੱਲ ਧਿਆਨ ਮਾਰਨ ਅਤੇ ਸਮਾਜ ਦੇ ਅਮੀਰ ਲੋਕਾਂ ਵਿਚ ਗਿਣਤੀ ਕਰਾਉਣ ਦੀ ਲਾਲਸਾ ਛੱਡਣ। ਫਿਰ; ਬੇਸ਼ਕ ਸਾਨੂੰ ਚੰਗਾ ਬਣਨ ਦੀ ਨਸੀਹਤ ਕਰ ਲੈਣ। ਨਹੀਂ ਤਾਂ, ਪ੍ਰਬੰਧਕੀ ਵਰਗ ਬੇਸ਼ੱਕ ਆਪਣੀਆਂ ਸੋਨੇ-ਚਾਂਦੀ ਦੀਆਂ ਖੇਡਾਂ ਖੇਡੀ ਚੱਲੇ। ਪਰ ਅਧਿਆਪਕ ਵਰਗ ਨੂੰ ਘੱਟੋ ਘੱਟ ਟਿਊਸ਼ਨਾਂ ਰਾਹੀਂ ਅਮੀਰ ਬਣਨ ਦਾ ਬੁਨਿਆਦੀ ਹੱਕ ਮਾਨਣ ਦਾ ਅਧਿਕਾਰ ਤਾਂ ਦੇਈ ਰੱਖੇ ਤਾਂ ਕਿ ਉਨ੍ਹਾਂ ਦਾ ਵੀ ਘੱਟੋ ਘੱਟ ਤੋਰੀ-ਫੁਲਕਾ ਤਾਂ ਚਲਦਾ ਰਹੇ।

ਇਸ ਲਈ ਅੱਜ ਕਿਸੇ ਗਲੀ-ਮੁਹੱਲੇ ਵਿਚ ਜਿਥੇ ਸਕੂਟਰਾਂ, ਮੋਟਰ ਸਾਈਕਲਾਂ ਤੇ ਕਾਰਾਂ ਦਾ ਜਮਘਟਾ ਹੋਵੇ; ਉਥੇ ਸਮਝ ਲਵੋ ਕਿ ਕਿਸੇ ਕਾਬਲ ਅਧਿਆਪਕ ਦਾ ਘਰ ਹੈ। ਜਿਥੇ ਕਿ ਸਕੂਲ ਨਾਲੋਂ ਵੱਧ ਬੱਚੇ ਦੀ ਧੌੜੀ ਲਾਹੀ ਜਾਂਦੀ ਹੈ। ਇਨ੍ਹਾਂ ਉਸਤਾਦਾਂ ਦੀ ਹਾਲਤ ਅਜੋਕੇ ਡਾਕਟਰਾਂ ਵਰਗੀ ਹੈ, ਜੋ ਕਿ ਆਪਣੇ ਮਰੀਜ਼ਾਂ ਨੂੰ ਹਸਪਤਾਲ ਵਿਚ ਨਹੀਂ ਦੇਖਦੇ; ਸਗੋਂ ਆਪਣੇ ਘਰ ਬੁਲਾ ਕੇ ਇਲਾਜ ਕਰਦੇ ਹਨ ਤੇ ਪੈਸੇ ਦੇ ਪੱਖੋਂ ਮਰੀਜ਼ਾਂ ਦੀ ਖਲ੍ਹ ਲਾਹੁੰਦੇ ਹਨ।

ਅੱਜ ਦੇ ਸਮਾਜ ਵਿਚ ਵਰਗੀਕਰਨ ਦੀ ਇਹ ਸੋਚ ਇਕ ਖਾਨਾ-ਜੰਗੀ ਦਾ ਰੂਪ ਧਾਰਨ ਕਰ ਰਹੀ ਹੈ। ਹਰ ਵਰਗ ਆਪਣੀਆਂ ਬੁਰਾਈਆਂ ਨੂੰ ਸੁਧਾਰਨ ਦੀ ਲੜਾਈ ਲੜਨ ਦੀ ਬਜਾਏ ਦੂਜੇ ਵਰਗ ਨੂੰ ਸੁਧਾਰਨ ਲਈ ਲੜਾਈ ਵਿਚ ਮਾਨਸਿਕ ਅਤੇ ਜਿਸਮਾਨੀ ਪੱਧਰ ਤੱਕ ਜੱਫਾ-ਕਸ਼ੀ ਕਰਨ ਲੱਗਾ ਹੋਇਆ ਹੈ। ਜਿਸ ਵਿਦਿਆਰਥੀ ਦੀ ਭਵਿੱਖ ਦੇ ਵਾਰਸ ਹੋਣ ਦੇ ਨਾਤੇ ਗੱਲ ਹੋ ਰਹੀ ਹੈ, ਉਹ ਇਕ ਪਾਸੇ ਬੈਠਾ; ਇਸ ਬੇਲੋੜੀ ਲੜਾਈ ਨੂੰ ਮਾਨਸਿਕ ਪ੍ਰੇਸ਼ਾਨੀ ਨਾਲ ਵੇਖ ਰਿਹਾ ਹੈ। ਉਸ ਨੂੰ ਮਾਨਸਿਕ ਧੁੰਦਲਕੇ ਵਿਚੋਂ ਆਪਣਾ ਵਿਗੜਦਾ ਜਾ ਰਿਹਾ ਭਵਿੱਖ ਸਾਹਮਣੇ ਕੰਧ 'ਤੇ ਲਿਖੇ ਅੱਖਰਾਂ ਵਾਂਗ ਸਪਸ਼ਟ ਦਿਸ ਰਿਹਾ ਹੈ।

ਸਮਾਜ ਦੇ ਉਸਰਈਏ ਇਕ ਬੱਚੇ ਦੇ ਭਵਿੱਖ ਨੂੰ ਵਿਸਾਰ ਕੇ ਉਸ ਦੀ ਭਾਵੀ ਨੂੰ ਤਰਤੀਬ ਦੇਣ ਨਾਲੋਂ ਕਿਤੇ ਵੱਧ ਆਪਣੀ ਚਿੱਤਵੀਂ ਅਮੀਰੀ ਨੂੰ ਪ੍ਰਾਪਤ ਕਰਨ ਲਈ ਚਿੰਤਾਤੁਰ ਹਨ। ਉਨ੍ਹਾਂ ਵਿਚ ਇਕ ਹੋੜ ਲੱਗੀ ਹੋਈ ਹੈ ਕਿ ਉਹ ਕਿਸ ਤਰ੍ਹਾਂ ਅਤੇ ਕਦੋਂ

ਅਮੀਰੀ ਤੇ ਅਯਾਸ਼ੀ ਭੋਗਣ। ਜਿਹੜਾ ਕੋਈ ਅਮੀਰ ਹੋ ਰਿਹਾ ਹੈ। ਉਸ ਬਾਰੇ ਸਮਾਜ ਦਾ ਹਰ ਦੂਜਾ ਵਿਅਕਤੀ ਜਾਂ ਵਰਗ ਜਾਨਣ ਲਈ ਚਿੰਤਾਤੁਰ ਹੈ ਕਿ ਉਹ ਕਿਸ ਫਾਰਮੂਲੇ ਨਾਲ ਪੈਸੇ ਬਣਾ ਕੇ ਅਮੀਰ ਹੋ ਰਿਹਾ ਹੈ।

ਅੱਜ ਦੀ ਲੋੜ ਹੈ ਕਿ ਆਪਸੀ ਲੁੱਟ-ਖਸੁੱਟ ਦੀ ਇਸ ਖਾਨਾਜੰਗੀ ਨੂੰ ਤੁਰੰਤ ਬੰਦ ਕਰਕੇ ਸਮਾਜ ਦੀ ਨਵ-ਉਸਾਰੀ ਦੀ ਇਕ ਮੁਹਿੰਮ ਪ੍ਰਚੰਡ ਕੀਤੀ ਜਾਵੇ। ਜਿਸ ਵਿਚ ਪ੍ਰਾਚੀਨ ਭਾਰਤੀ ਸਭਿਅਤਾ ਦੀਆਂ ਇਖ਼ਲਾਕੀ ਤੇ ਸ਼ਾਨਾਮਤੀਆਂ ਕਦਰਾਂ-ਕੀਮਤਾਂ ਸੰਸਾਰ ਦੀਆਂ ਅਜੋਕੀਆਂ ਪੀੜ੍ਹੀਆਂ ਦਾ ਮਾਰਗ ਦਰਸ਼ਨ ਕਰਨ। ਇਸ ਵਾਸਤੇ ਉੱਚੀ-ਸੁੱਚੀ ਸਚ ਤੇ ਸ਼ੁੱਧ ਅਮਲਾਂ 'ਤੇ ਆਧਾਰਿਤ ਸਾਦ-ਮੁਰਾਦੀ ਜੀਵਨ ਜਾਚ ਪੁਰਾਤਨ ਭਾਰਤੀ ਸਭਿਆਚਾਰਕ ਫ਼ਲਸਫ਼ਾ ਦੁਨੀਆਂ ਲਈ ਮਿਸਾਲ ਬਣ ਸਕੇ।

ਇਹ ਠੀਕ ਹੈ ਕਿ ਇਹ ਜੱਦੋ-ਜਹਿਦ ਬਹੁਤ ਔਖੀ ਤੇ ਲੰਮੀ ਹੋਣ ਦੀ ਸੰਭਾਵਨਾ ਹੈ ਕਿਉਂਕਿ ਸਾਡਾ ਮੌਜੂਦਾ ਢਾਂਚਾ ਵੀ ਤਾਂ ਇਕ ਦਿਨ ਵਿਚ ਨਹੀਂ ਵਿਗੜਿਆ? ਇਸ ਦੇ ਵਿਗੜਨ ਪਿਛੇ ਕਈ ਸਦੀਆਂ ਅਤੇ ਖਾਸ ਤੌਰ 'ਤੇ ਪਿਛਲੀ ਸਦੀ ਨੇ ਤਾਂ ਸਪਸ਼ਟ ਅਤੇ ਵਿਕਰਾਲ ਰੂਪ ਵਿਚ ਸਾਨੂੰ ਤਲਖ ਤਜਰਬਿਆਂ ਨਾਲ ਹਮ-ਕਿਨਾਰ ਕੀਤਾ ਹੈ। ਬੇਸ਼ੱਕ ਇਹ ਮੁਹਿੰਮ ਲੰਮੀ ਤੇ ਔਖੀ ਹੋਵੇਗੀ। ਪਰ ਅੱਜ ਦੇ ਇਸ ਰਸਾਤਲ ਵੱਲ ਨੂੰ ਵੱਧ ਰਹੀ ਗਿਰਾਵਟ ਨੂੰ ਜੇ ਬਰੇਕਾਂ ਨਾ ਲਾਈਆਂ ਗਈਆਂ ਅਤੇ ਜੇ ਅੱਜ ਦੇ ਵਿਗੜੇ ਸਮਾਜਿਕ ਜੀਵਨ ਨੂੰ ਕੋਈ ਉਸਾਰੂ ਰੂਪ ਨਾ ਦਿੱਤਾ ਗਿਆ ਤਾਂ ਹੋ ਸਕਦਾ ਹੈ ਕਿ ਇਖ਼ਲਾਕੀ ਗਿਰਾਵਟ ਦਾ ਇਹ ਦਾਵਾਨਲ ਰੂਪੀ ਦੈਂਤ ਸਮੁੱਚੇ ਸਮਾਜ ਨੂੰ ਹੀ ਇਕ ਦਿਨ ਨਿਗਲ ਜਾਵੇ।

ਇਸ ਲਈ ਸਾਨੂੰ ਤੁਰੰਤ ਯਤਨ ਕਰਨਾ ਪਵੇਗਾ ਕਿ ਇਨਸਾਨੀ ਕਦਰਾਂ-ਕੀਮਤਾਂ ਨੂੰ ਮੁੜ ਬਹਾਲ ਕੀਤਾ ਜਾਵੇ ਅਤੇ ਮਨੁੱਖੀ-ਜੀਵਨ ਨੂੰ ਲੋੜੀਂਦੀ ਪਛਾਣ, ਇੱਜ਼ਤ ਆਬਰੂ ਤੇ ਸ਼ਾਨ ਪ੍ਰਦਾਨ ਕੀਤੀ ਜਾਵੇ। ਇਸ ਦੇ ਲਈ ਸਮੁੱਚੇ ਸਮਾਜ ਨੂੰ ਯਤਨਸ਼ੀਲ ਹੋਣਾ ਪਵੇਗਾ ਕਿ ਹਰ ਨਾਗਰਿਕ ਦਾ ਜੀਵਨ ਇੰਨੇ ਕੁ ਪੱਧਰ ਦਾ ਤਾਂ ਜ਼ਰੂਰ ਹੋ ਜਾਵੇ ਕਿ ਘੱਟੋ ਘੱਟ ਉਸ ਨੂੰ ਰੋਟੀ, ਕੱਪੜਾ ਤੇ ਮਕਾਨ ਪ੍ਰਾਪਤ ਕਰਨ ਦੀ ਮੁਥਾਜੀ ਨਾ ਰਹੇ। ਇਸ ਦੇ ਨਾਲ ਹੀ ਹਰ ਇਕ ਨਾਗਰਿਕ ਨੂੰ ਲੋੜੀਂਦਾ ਇੱਜ਼ਤ-ਓ-ਇਕਬਾਲ ਮਿਲੇ।

ਇਹ ਵੀ ਠੀਕ ਹੈ ਕਿ ਇਸ ਲਈ ਨਿੱਜੀ ਪੱਧਰ 'ਤੇ ਮਿਹਨਤ-ਮੁਸ਼ੱਕਤ ਦੀ ਲੋੜ ਪਵੇਗੀ। ਪਰ ਇਸ ਤੋਂ ਵੱਧ ਅਜਿਹੀ ਸਮਾਜਿਕ ਤੇ ਆਰਥਿਕ ਪ੍ਰਣਾਲੀ ਦੀ ਲੋੜ ਹੋਵੇਗੀ ਕਿ ਜਿਸ ਅਨੁਸਾਰ ਆਦਮੀ ਨੂੰ ਉਸ ਦੀ ਮਿਹਨਤ-ਮੁਸ਼ੱਕਤ ਅਤੇ ਉਸ ਦੇ ਪਸੀਨੇ ਦਾ ਵਾਜਬ ਮੁੱਲ ਮਿਲ ਸਕੇ। ਇਸ ਵਿਚ ਸ਼ੱਕ ਨਹੀਂ ਕਿ ਇਸ ਸਬੰਧ ਵਿਚ ਸਮਾਜ ਦੀਆਂ ਕਦਰਾਂ-ਕੀਮਤਾਂ ਨੂੰ ਫਿਰ ਦੁਬਾਰਾ ਤੋਂ ਇਕ ਨਿੱਗਰ ਤੇ ਨਰੋਏ ਨਜ਼ਰੀਏ ਨਾਲ ਨਿਰਧਾਰਿਤ ਕਰਨਾ ਪਵੇਗਾ। ਜਿਸ ਅਨੁਸਾਰ ਸਮਾਜ ਦੇ ਨਵ-ਨਿਰਮਾਣ ਪ੍ਰਤੀ

ਉਸ ਦੀ ਯੋਗਤਾ ਅਨੁਸਾਰ ਉਸ ਦੇ ਯੋਗਦਾਨ ਦੀ ਨਿਸਬਤ ਵਿਚ ਹਰ ਵਰਗ ਦਾ ਮੁਲਾਂਕਣ ਮੁੜ ਤੋਂ ਨਿਸ਼ਚਿਤ ਕਰਨਾ ਪਵੇਗਾ। ਮਿਸਾਲ ਦੇ ਤੌਰ 'ਤੇ ਦੱਸਿਆ ਜਾਂਦਾ ਹੈ ਕਿ 1972 ਮਿਊਨਿਖ ਉਲੰਪਿਕ ਖੇਡਾਂ ਵੇਖਣ ਲਈ ਜਦੋਂ ਉਥੋਂ ਦੀ ਯੂਨੀਵਰਸਿਟੀ ਦੇ ਅਧਿਆਪਕ ਸਟੇਡੀਅਮ ਵਿਚ ਪਹੁੰਚੇ ਤਾਂ ਉਥੇ ਬੈਠੇ ਸਾਰੇ ਦਰਸ਼ਕ ਉਨ੍ਹਾਂ ਦੇ ਸਨਮਾਨ ਵਜੋਂ ਖੜ੍ਹੇ ਹੋ ਗਏ।

ਇਹ ਇਕ ਅਜਿਹੀ ਸੂਰਤ ਹੋਵੇਗੀ ਜਦੋਂ ਕਿ ਇਕ ਉੱਚ ਪੱਧਰ ਦਾ ਪ੍ਰਬੰਧਕੀ ਅਧਿਕਾਰੀ ਵੀ ਫਰਜ਼ ਮਾਤਰ ਇਕ ਅਧਿਆਪਕ ਦਾ ਜਾਂ ਇਕ ਬਜ਼ੁਰਗ ਨਾਗਰਿਕ ਦਾ ਸਤਿਕਾਰ ਕਰੇਗਾ। ਰਾਜਸੀ ਤੇ ਪ੍ਰਸ਼ਾਸਨਿਕ ਅਧਿਕਾਰੀ ਬੇਸ਼ਕ ਸਮਾਜਿਕ ਬੁਲੰਦੀ 'ਤੇ ਪਹੁੰਚ ਜਾਣ। ਪਰ ਉਹ ਤਨੋਂ-ਮਨੋਂ ਇਹ ਮਹਿਸੂਸ ਕਰਨ ਕਿ ਉਨ੍ਹਾਂ ਦੀ ਹੋਂਦ ਸਮਾਜ ਦੇ ਉਸਰੱਈਆਂ ਮਾਂ-ਬਾਪ ਅਤੇ ਅਧਿਆਪਕਾਂ ਦੀ ਬਦੌਲਤ ਹੈ। ਇਸ ਲਈ ਜਿਸ ਤਰ੍ਹਾਂ ਉਹ ਆਪਣੇ ਮਾਂ-ਬਾਪ ਦੇ ਸਾਹਮਣੇ ਨਿਮਰਤਾ ਸਹਿਤ ਸਤਿਕਾਰ ਵਜੋਂ ਸਿਰ ਨਿਵਾਉਣਗੇ। ਉਸ ਤਰ੍ਹਾਂ ਹੀ ਉਹ ਆਪਣੇ ਅਧਿਆਪਕ ਵਰਗ ਤੇ ਹੋਰ ਮਜ਼ਦੂਰਾਂ ਤੇ ਕਾਮਿਆਂ ਜਿਹੇ ਉਸਰਈਏ ਵਰਗਾਂ ਦੀ ਦਸਤਕਾਰੀ ਅਤੇ ਉਨ੍ਹਾਂ ਦੇ ਸਿਰਜਣਾ ਕਰ ਰਹੇ ਹੱਥਾਂ ਦਾ ਸਤਿਕਾਰ ਕਰਨਗੇ। ਇਸ ਤਰ੍ਹਾਂ ਉਹ ਆਪਣੀ ਹਉਮੈ ਨੂੰ ਘੱਟੋ ਘੱਟ 1/2 ਨਾਲ ਤਕਸੀਮ ਦਿੰਦੇ ਹੋਏ; ਉਨ੍ਹਾਂ ਦਾ ਆਦਰ-ਮਾਣ ਕਰਨ। ਸਮਾਜ ਵਿਚ ਹਰ ਛੋਟੇ ਤੇ ਵੱਡੇ ਵਰਗ ਦਾ ਸਤਿਕਾਰ ਉਸ ਦੀ ਸਮਾਜ ਪ੍ਰਤੀ ਦੇਣ ਅਤੇ ਨਵਯੁਗ ਦੀ ਸਿਰਜਣਾ ਲਈ ਪਾਏ ਗਏ ਯੋਗਦਾਨ ਦੀ ਨਿਸਬਤ ਵਿਚ ਹੋਵੇ।

ਇਸ ਵਿਚ ਸ਼ੱਕ ਨਹੀਂ ਕਿ ਅਸੀਂ ਅੱਜ ਤੱਕ ਇਸ ਪਾਸੇ ਵੱਲ ਸੋਚਿਆ ਹੀ ਨਹੀਂ। ਸਗੋਂ ਸੱਚ ਤਾਂ ਇਹ ਹੈ ਕਿ ਅਸੀਂ ਇਸ ਪੱਖੋਂ ਇਸ ਤਰ੍ਹਾਂ ਅੱਖਾਂ ਮੀਚੀਆਂ ਹੋਈਆਂ ਹਨ ਜਿਵੇਂ ਕਿ ਕਬੂਤਰ ਬਿੱਲੀ ਤੋਂ ਡਰਦਾ ਹੋਇਆ ਅੱਖਾਂ ਮੀਚ ਲੈਂਦਾ ਹੈ। ਵੈਸੇ ਇਹ ਗੱਲ ਨਹੀਂ ਕਿ ਇਸ ਤਰ੍ਹਾਂ ਦੀ ਸੁਖਾਵੀਂ ਸੂਰਤੇ ਹਾਲ ਅਸੀਂ ਆਪਣੇ ਸਮਾਜ ਵਿਚ ਲਿਆ ਨਹੀਂ ਸਕਦੇ? ਸਾਡੀ ਧਰਤੀ ਤੇ ਇਸ ਖਿੱਤੇ ਦੇ ਮਾਨਵੀ ਸਮਾਜ ਨੂੰ ਮਨੁੱਖੀ ਕਦਰਾਂ-ਕੀਮਤਾਂ ਅਤੇ ਸ਼ਾਨਦਾਰ ਰਵਾਇਤਾਂ ਦੀਆਂ ਬੁਲੰਦਤਰੀਨ ਸਿਖਰਾਂ ਛੋਹਣ ਵਾਲੀ ਸ਼ਖਸੀਅਤ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਜੀਵਨ ਫ਼ਲਸਫ਼ੇ ਨੂੰ ਬਹੁਤ ਨੇੜਿਓਂ ਵੇਖਣ ਤੇ ਮਾਨਣ ਦਾ ਮਾਣ ਪ੍ਰਾਪਤ ਹੈ। ਦਸਵੇਂ ਪਾਤਿਸ਼ਾਹ ਵੱਲੋਂ ਦਰਸਾਈ ਗਈ ਜੀਵਨ-ਜਾਚ ਦੇ ਪੂਰਨਿਆਂ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਪੈੜਾਂ ਦੀ ਗਵਾਹੀ ਇਥੋਂ ਦੀ ਧਰਤੀ ਦਾ ਚੱਪਾ-ਚੱਪਾ ਦੇ ਰਿਹਾ ਹੈ। ਗੁਰੂ ਸਾਹਿਬਾਨ ਅਤੇ ਭਗਤ ਜਨਾਂ ਦਾ ਜੀਵਨ ਦਰਸ਼ਨ ਅਜੋਕੀ ਲੋਕਾਈ ਦੀ ਅੱਜ ਵੀ ਅਗਵਾਈ ਕਰ ਰਿਹਾ ਹੈ।

ਕੌਮ ਦੇ ਸ਼ਹੀਦਾਂ-ਮੁਰੀਦਾਂ ਦਾ ਸੰਘਰਸ਼ਮਈ ਜੀਵਨ ਅਤੇ ਉਨ੍ਹਾਂ ਦੀਆਂ

ਕੁਰਬਾਨੀਆਂ ਤੇ ਸ਼ਹਾਦਤਾਂ ਦੇ ਸੁਨਿਹਰੀ ਬਾਬ ਇਤਿਹਾਸ ਵਿਚ ਸ਼ਸੋਭਤ ਹਨ ਅਤੇ ਸਮੁੱਚੀ ਮਾਨਵਤਾ ਦਾ ਮਾਰਗ ਦਰਸ਼ਨ ਕਰਦੇ ਹਨ। ਪਰ ਅੱਵਲ ਤੇ ਆਖਰ ਗੱਲ ਫਿਰ ਸਾਡੀਆਂ ਆਪਣੀਆਂ ਕਮਜ਼ੋਰੀਆਂ ਤੇ ਬਦਨੀਤੀਆਂ 'ਤੇ ਆ ਮੁੱਕਦੀ ਹੈ। ਅਸੀਂ ਆਪਣੇ ਜੀਵਨ ਨੂੰ ਸਮਾਜ ਸੇਵਾ ਦੇ ਮਾਰਗ 'ਤੇ ਚਲਣ ਦੀ ਬਜਾਏ ਐਸ਼ੋ ਅਰਾਮ ਵਿਚ ਗਲਤਾਨ ਕਰਕੇ ਆਪਣੇ ਆਪ ਨੂੰ ਬਰੀ-ਉਲ-ਜ਼ਿੰਮਾ ਕਰ ਲੈਂਦੇ ਹਾਂ ਕਿ ਨਹੀਂ ਜੀ; ਗੁਰੂ ਗੋਬਿੰਦ ਸਿੰਘ ਸਾਹਿਬ ਤਾਂ ਇਕ ਰੱਬੀ ਸ਼ਕਤੀ ਸਨ। ਉਨ੍ਹਾਂ ਲਈ ਤਾਂ ਸਭ ਕੁੱਝ ਸੰਭਵ ਸੀ; ਅਸੀਂ ਕੀ ਕਰਨ ਜੋਗੇ ਹਾਂ? ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਦਾ ਸਾਨੂੰ ਉਪਦੇਸ਼ ਕੀ ਸੀ?

ਇਸ ਲਈ ਜੇ ਅਸੀਂ ਚੰਗੇ ਬਣਨ ਜੋਗੇ ਤਾਂ ਨਹੀਂ ਤਾਂ ਮਾੜੇ ਬਣਨ ਦੀ ਦੌੜ ਵਿਚ ਕਿਉਂ ਇਕ ਦੂਜੇ ਨੂੰ ਪਛਾੜਨ ਦੀਆਂ ਸਕੀਮਾਂ-ਸਬੀਲਾਂ ਵਿਚ ਇਕ ਤੋਂ ਵੱਧ ਇਕ ਹਾਂ? ਜਵਾਬ ਸਿਰਫ਼ ਇੰਨਾ ਹੀ ਹੈ ਕਿ ਭੈੜੇ ਬਣਨਾ ਸਾਨੂੰ ਚੰਗੇ ਬਣਨ ਨਾਲੋਂ ਕਿਤੇ ਵੱਧ ਸੁਖਾਲਾ ਤੇ ਸੁਆਦੀ ਲੱਗਦਾ ਹੈ। ਬੇਸ਼ੱਕ ਇਹ ਸਵਾਦ ਛਿਨ ਮਾਤਰ ਹੀ ਹੋਵੇ ਅਤੇ ਅੰਤ ਵੀ ਭਾਵੇਂ ਇਸ ਦਾ ਕੌੜਾ-ਕਸੈਲਾ ਹੀ ਹੋਵੇ। ਸਾਫ ਜ਼ਾਹਿਰ ਹੈ ਕਿ ਅਸੀਂ ਖਿਸਕੰਤ ਅਤੇ ਕੰਨੀ ਕਤਰਾਉਣ ਦੀ ਚੁਸਤੀ-ਚਲਾਕੀ ਦਾ ਸਹਾਰਾ ਲੈਂਦੇ ਹੋਏ; ਆਪਣੇ ਮਹਾਂ-ਪੁਰਖਾਂ ਦੇ ਦੱਸੇ ਨੇਕ ਮਾਰਗ 'ਤੇ ਚੱਲਣ ਤੋਂ ਇਹ ਕਹਿ ਕੇ ਮੁਨਕਰ ਹੋ ਰਹੇ ਹਾਂ ਕਿ ਇਹ ਮਾਰਗ ਤਾਂ ਦੇਵਤਿਆਂ ਲਈ ਹੈ ਅਤੇ ਇਸ 'ਤੇ ਚੱਲਣਾ ਸਾਡੇ ਵੱਸ ਦੀ ਗੱਲ ਹੀ ਨਹੀਂ। ਜੇ ਸਮਾਜ ਦਾ ਕੋਈ ਇੱਕਾ-ਦੁੱਕਾ ਨਰੋਆ ਨਾਗਰਿਕ ਇਸ ਰਸਤੇ 'ਤੇ ਚੱਲਣ ਦੀ ਕੋਸ਼ਿਸ਼ ਕਰਦਾ ਵੀ ਹੈ ਤਾਂ ਅਸੀਂ ਉਸ ਦੇ ਸ਼ਰੀਕ ਬਣ ਜਾਂਦੇ ਹਾਂ ਕਿ ਸਾਡੇ ਕਾਣਗਿਆਰੀ ਮਾਰੇ ਸਮਾਜ ਵਿਚ ਇਹ ਸੱਜਣ ਕਿਥੋਂ ਪੈਦਾ ਹੋ ਗਿਆ ਹੈ ਅਤੇ ਸਾਨੂੰ ਦੁਨੀਆਂਦਾਰੀ ਦੇ ਵਲਾਂ-ਫਰੇਬਾਂ ਵਾਲੇ ਰਸਤੇ ਨੂੰ ਛੱਡਣ ਦੀ ਨਸੀਹਤ ਕਰਨ ਵਾਲ਼ਾ ਇਹ ਕੌਣ ਹੁੰਦਾ ਹੈ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਰਗ ਦਰਸ਼ਨ ਨੂੰ ਇਸ ਦ੍ਰਿਸ਼ਟੀਕੋਣ ਤੋਂ ਸਮਝਣ ਦੀ ਕੋਸ਼ਿਸ਼ ਕੀਤੀ ਜਾ ਸਕਦੀ ਹੈ ਕਿ ਉਨ੍ਹਾਂ ਨੇ ਆਪਣੇ ਜੀਵਨ ਦੀ ਮਿਸਾਲ ਤੋਂ ਇਹ ਪ੍ਰਤੱਖ ਦਿਖ਼ਾ ਦਿੱਤਾ ਹੈ ਕਿ ਉਨ੍ਹਾਂ ਦਾ ਜੀਵਨ ਹਰ ਪੱਖੋਂ ਉੱਚ ਆਦਰਸ਼ਾਂ ਤੇ ਪੂਰਨ ਮਰਿਆਦਾ ਦਾ ਮੁਜੱਸਮਾ ਬਣ ਕੇ ਹਰ ਕਸਵੱਟੀ 'ਤੇ ਪੂਰਾ ਉਤਰਿਆ। ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਅਤੇ ਮਾਤਾ ਗੁਜਰੀ ਜੀ ਦੇ ਪੁੱਤਰ ਹੋਣ ਦੇ ਨਾਤੇ; ਫਿਰ ਇਕ ਪਿਤਾ ਹੋਣ ਦੇ ਨਾਤੇ ਅਤੇ ਇਸ ਸਭ ਤੋਂ ਵੱਧ ਇਕ ਕੌਮ ਦੇ ਉਸਰੱਈਏ ਹੋਣ ਦੇ ਨਾਤੇ ਦੇਸ਼, ਧਰਮ ਤੇ ਕੌਮ ਦੀ ਖਾਤਰ ਹੱਕ-ਸੱਚ ਦੇ ਅਸੂਲਾਂ ਦੀ ਲੜਾਈ ਲੜੀ। ਉਨ੍ਹਾਂ ਦੀ ਜੱਦੋ-ਜਹਿਦ ਜ਼ੁਲਮ-ਜਬਰ ਦੇ ਖਿਲਾਫ ਹੱਕ-ਸੱਚ ਤੇ ਸਬਰ ਦੀ ਲੜਾਈ ਸੀ। ਇਸ ਮਹਾਨ ਪ੍ਰਾਪਤੀ ਲਈ ਉਹ ਜੋ ਕਾਰਨਾਮੇ ਅਤੇ ਕੁਰਬਾਨੀਆਂ ਕਰ ਗੁਜ਼ਰੇ ਅਤੇ

ਸਰਬੰਸਦਾਨੀ ਵਜੋਂ ਜੋ ਆਹੂਤੀ ਉਨ੍ਹਾਂ ਨੇ ਮਾਨਵਤਾ ਲਈ ਅਰੰਭੇ ਹੋਮ-ਯੱਗ ਵਿਚ ਪਾਈ। ਉਹ ਇਨਸਾਨੀ ਜਾਮੇ ਵਿਚ ਆਏ ਇਕ ਇਨਸਾਨ ਦਾ ਆਕਾਸ਼ੀ ਬੁਲੰਦੀਆਂ ਛੂਹਣ ਦਾ ਪ੍ਰਤੱਖ ਪ੍ਰਮਾਣ ਹੈ। ਉਨ੍ਹਾਂ ਦਾ ਇਹ ਵੀ ਮਨੁੱਖਤਾ ਵਾਸਤੇ ਇਕ ਬੇਮਿਸਾਲ ਪੈਗ਼ਾਮ ਹੈ ਕਿ ਅਕਾਲ-ਪੁਰਖ ਦੀ ਮਿਹਰ ਸਦਕਾ ਕਿਸੇ ਵੀ ਇਨਸਾਨ ਲਈ ਜੀਵਨ ਦੀਆਂ ਉੱਚੀਆਂ ਕਦਰਾਂ-ਕੀਮਤਾਂ 'ਤੇ ਚੱਲਦੇ ਹੋਏ ਜ਼ਿੰਦਗੀ ਦੀਆਂ ਉੱਚੀਆਂ ਤੇ ਮਿਆਰੀ ਸਿਖਰਾਂ ਪ੍ਰਾਪਤ ਕਰਨਾ ਕੋਈ ਮੁਸ਼ਕਿਲ ਗੱਲ ਨਹੀਂ ਹੈ।

ਮਾਨਵਤਾ ਲਈ ਗੁਰੂ ਪਿਤਾ ਦੇ ਇਸ ਇਲਾਹੀ ਸੰਦੇਸ਼ ਨੂੰ ਉਨ੍ਹਾਂ ਦੇ ਆਪਣੇ ਲਖ਼ਤੇ ਜਿਗਰ ਚਾਰ ਸਾਹਿਬਜ਼ਾਦਿਆਂ ਨੇ ਜਿਸ ਆਨ ਅਤੇ ਸ਼ਾਨ ਨਾਲ ਭਰ ਜਵਾਨ ਅਵਸਥਾ ਵਿਚ ਇਕ ਨੇਕ ਮਿਸ਼ਨ ਲਈ ਸ਼ਹੀਦੀਆਂ ਪਾ ਕੇ ਆਪਣੇ ਮਾਤਾ-ਪਿਤਾ ਦੇ ਆਗਿਆਕਾਰੀ ਸਪੂਤ ਹੋਣ ਦਾ ਸਬੂਤ ਦਿੱਤਾ। ਉਸ ਦਾ ਇਤਿਹਾਸ ਗਵਾਹ ਹੈ। ਸਾਹਿਬਜ਼ਾਦਿਆਂ ਦੀਆਂ ਕੁਰਬਾਨੀਆਂ ਅਤੇ ਦਸਵੇਂ ਪਾਤਿਸ਼ਾਹ ਦੇ ਲਾਸਾਨੀ ਜੀਵਨ ਫ਼ਲਸਫ਼ੇ ਤੋਂ ਸਪਸ਼ਟ ਸਬਕ ਮਿਲਦਾ ਹੈ ਕਿ ਇਨਸਾਨੀ ਜੀਵਨ ਵਿਚ ਉੱਚੀਆਂ ਕਦਰਾਂ-ਕੀਮਤਾਂ ਦੀ ਪ੍ਰਾਪਤੀ ਨੂੰ ਕੋਈ ਕਰਾਮਾਤ ਜਾਂ ਗ਼ੈਬੀ ਚਮਤਕਾਰ ਨਾ ਸਮਝਿਆ ਜਾਵੇ। ਸਗੋਂ ਇਸ ਨੂੰ ਮਾਨਵੀ ਪਹੁੰਚ ਅਤੇ ਮਨੁੱਖੀ ਹੁਨਰ ਦਾ ਕਮਾਲ ਸਮਝਿਆ ਜਾਵੇ। ਗੁਰੂ ਸਾਹਿਬ ਵੱਲੋਂ ਦਰਸਾਏ ਗਏ ਸਿਧਾਂਤ, "ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਦੇ ਅਨੁਸਾਰ: ਇਕ ਮਨੁੱਖ ਸਮਾਜ ਵਿਚ ਰਹਿੰਦਾ ਹੋਇਆ ਆਪਣੇ ਟੀਚੇ ਤੇ ਅਕੀਦੇ ਠੀਕ ਰੱਖ ਕੇ ਅਕਾਲ ਪੁਰਖ ਦੀ ਨਦਰਿ ਸਦਕਾ; ਕਿਸੇ ਵੀ ਬੁਲੰਦ-ਤਰੀਨ ਦੁਨਿਆਵੀ ਅਤੇ ਅਧਿਆਤਮਿਕ ਮੰਜ਼ਿਲ 'ਤੇ ਪਹੁੰਚ ਸਕਦਾ ਹੈ।

ਜੇ ਅਸੀਂ ਇਸ ਵਿਸਮਾਦੀ ਅਵਸਥਾ ਦੇ ਧਾਰਨੀ ਹੋ ਜਾਈਏ ਤਾਂ ਅਸੀਂ ਸਮਾਜ ਦੇ ਬੇਸ਼ੱਕ ਕਿ ਕਿਸੇ ਵਰਗ ਦੇ ਕਿਸੇ ਵੀ ਪੱਧਰ 'ਤੇ ਹੋਈਏ। ਫਿਰ ਸਾਨੂੰ ਸਮਾਜ ਤੋਂ ਮਾਣ-ਸਨਮਾਨ ਮੰਗਣ ਦੀ ਮੁਥਾਜੀ ਨਹੀਂ ਰਹੇਗੀ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਸਮਾਜ ਦੇ ਉਸਰੱਈਏ ਬਣਨ ਦੀ ਤਾਂ ਗੱਲ ਦੂਰ ਰਹੀ। ਕੀ ਅਸੀਂ ਅੱਜ ਸਮਾਜ ਵਿਚ ਚੰਗੇ ਨਾਗਰਿਕ ਕਹਾਉਣ ਦੇ ਵੀ ਹੱਕਦਾਰ ਹਾਂ? ਕੀ ਅਸੀਂ ਚੰਗੇ ਨਾਗਰਿਕ ਦੇ ਫਰਜ਼ ਨਿਭਾਉਣ ਦੀ ਥਾਂ ਕਿਤੇ ਬੱਧੇ-ਰੁੱਧੇ ਚੱਟੀ ਭਰਨ ਵਾਲਿਆਂ ਦੀ ਕਤਾਰ ਵਿਚ ਤਾਂ ਨਹੀਂ ਸ਼ਾਮਿਲ ਹੋ ਗਏ? ਕੀ ਅਸੀਂ ਦੇਸ਼ ਤੇ ਕੌਮ ਪ੍ਰਤੀ ਸਮਾਜ ਸੇਵਾ ਦਾ ਪਹਿਲਾ ਫਰਜ਼ ਅੰਜਾਮ ਦੇਣ ਦੀ ਥਾਂ ਆਪਣੇ ਹੱਕਾਂ ਦੀ ਮੰਗ ਨੂੰ ਤਰਜੀਹ ਤਾਂ ਨਹੀਂ ਦੇਣ ਲੱਗ ਪਏ? ਕੀ ਦੇਸ਼ ਭਗਤੀ ਦੇ ਸਾਡੇ ਨੇਕ ਜਜ਼ਬੇ ਉਪਰ ਸਾਡੀ ਜੇਬ-ਭਗਤੀ ਦੀ ਪ੍ਰਵਿਰਤੀ ਤਾਂ ਹਾਵੀ ਨਹੀਂ ਹੋ ਰਹੀ? ਕੀ ਭ੍ਰਿਸ਼ਟਾਚਾਰ ਸਾਡਾ ਸ਼ਿਸ਼ਟਾਚਾਰ ਤਾਂ ਨਹੀਂ ਬਣ ਰਿਹਾ?

ਇਹ ਕੁੱਝ ਕੁ ਸੁਆਲ ਆਪਾ ਚੀਨਣ ਲਈ ਜ਼ਰੂਰੀ ਹੋ ਗਏ ਹਨ ਕਿਉਂਕਿ ਗੱਲ ਸ਼ੁਰੂ ਹੋਈ ਸੀ। ਉਸ ਵਿਦਿਆਰਥੀ ਦੀ ਜੋ ਕਿ ਆਉਣ ਵਾਲੇ ਕੱਲ ਦਾ ਨਾਗਰਿਕ ਹੈ

ਅਤੇ ਭਵਿੱਖ ਦਾ ਵਾਰਸ ਹੈ। ਇਸ ਲਈ ਅਸੀਂ ਉਸ ਨੂੰ ਮਿਆਰੀ ਤੇ ਇਖ਼ਲਾਕੀ ਵਿਦਿਆ ਦੇ ਕੇ ਉਸ ਦੇ ਜੀਵਨ ਵਿਚ ਆਉਣ ਵਾਲੀਆਂ ਚੁਣੌਤੀਆਂ ਤੇ ਇਮਤਿਹਾਨਾਂ ਦੇ ਲਈ ਜੂਝਣ ਦੇ ਕਾਬਲ ਬਣਾਉਣਾ ਹੈ ਤਾਂ ਕਿ ਉਹ ਆਪਣੇ ਜੀਵਨ ਪੰਧ ਦੇ ਮੁਕਾਬਲਿਆਂ ਵਿਚ ਜੇਤੂ ਬਣ ਸਕੇ। ਇਸ ਦੇ ਲਈ ਉਸ ਦੇ ਜੀਵਨ ਨੂੰ ਚੰਗੇ ਆਚਾਰਣ ਦੇ ਪਲੇਥਣ ਦੀ ਲੋੜ ਪਵੇਗੀ। ਉਸ ਨੂੰ ਮਿਆਰੀ ਸਿੱਖਿਆ ਦੇਣ ਦੇ ਨਾਲ-ਨਾਲ ਉਸ ਦੀ ਚਰਿੱਤਰ-ਉਸਾਰੀ ਵਾਸਤੇ ਖਾਸ ਤਰਜੀਹ ਤੇ ਤਵੱਜੋਂ ਦੀ ਬੇਹੱਦ ਲੋੜ ਹੈ।

ਇਸ ਪ੍ਰਸੰਗ ਵਿਚ ਜਿਥੇ ਇਹ ਸੋਚਣਾ ਬਹੁਤ ਜ਼ਰੂਰੀ ਹੈ ਕਿ ਮੁਕਾਬਲੇ ਦੇ ਇਮਤਿਹਾਨਾਂ ਲਈ ਮਿਆਰੀ ਸਿੱਖਿਆ ਦਾ ਮਾਹੌਲ ਪੈਦਾ ਕੀਤਾ ਜਾਏ। ਉਥੇ ਸ਼ਾਇਦ ਇਸ ਨਾਲੋਂ ਵੀ ਕਿਤੇ ਵੱਧ ਇਹ ਸਮਝਣਾ ਜ਼ਰੂਰੀ ਹੋ ਗਿਆ ਹੈ ਕਿ ਅੱਜ ਦੀ ਵਿਦਿਅਕ ਪ੍ਰਣਾਲੀ ਅਨੁਸਾਰ ਇਮਤਿਹਾਨੀ ਮੁਕਾਬਲੇ ਵਿਚ ਵੱਧ ਤੋਂ ਵੱਧ ਪਾਸ ਪ੍ਰਤੀਸ਼ੱਤਤਾ ਲੈਣ ਲਈ ਵਿਦਿਆਰਥੀ ਦੇ ਮਨ ਉਤੇ ਕਿੰਨਾ ਅਸਹਿ ਬੋਝ ਪੈਂਦਾ ਜਾ ਰਿਹਾ ਹੈ। ਫਿਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜਿਹੇ 'ਕਰੋ ਜਾਂ ਮਰੋ' ਦੀ ਲੋੜ 'ਤੇ ਆਧਾਰਿਤ ਮੁਕਾਬਲੇ ਅਤੇ ਇਨ੍ਹਾਂ ਮੁਕਾਬਲਿਆਂ ਵਿਚ ਜੇਤੂ ਹੋਣ ਲਈ ਨਿਰਧਾਰਤ ਪਾਠਕ੍ਰਮ ਦਾ ਵਿਦਿਆਰਥੀਆਂ ਦੇ ਮਨਾਂ ਉਤੇ ਕਿੰਨਾ ਬੋਝ ਹੈ। ਫਿਰ ਕਿਸੇ ਪਾਠਕ੍ਰਮ ਦੇ ਤਹਿਤ ਪੁਸਤਕ-ਭੰਡਾਰ ਦਾ ਵਿਦਿਆਰਥੀਆਂ ਦੇ ਬਸਤਿਆਂ ਦੇ ਰੂਪ ਵਿਚ ਬੋਝ ਕਿਤੇ ਉਸ ਨੂੰ ਭਾਰ ਢੋਣ ਵਾਲੇ ਜਾਨਵਰ ਦੇ ਸਮਰੂਪ ਤਾਂ ਨਹੀਂ ਕਰ ਰਿਹਾ?

ਅੱਜ ਦੇ ਸਮੇਂ ਵਿਚ ਮੁਕਾਬਲੇ ਦੇ ਇਮਤਿਹਾਨ ਬੱਚੇ ਦੇ ਦਾਖਲੇ ਵੇਲੇ ਕਿੰਡਰਗਾਰਟਨਾਂ ਤੋਂ ਹੀ ਸ਼ੁਰੂ ਹੋ ਜਾਂਦੇ ਹਨ। ਉਹ ਸੀ.ਈ.ਟੀ. ਅਤੇ ਪੀ.ਐਮ.ਟੀ. ਜਿਹੀਆਂ ਚੁਣੌਤੀਆਂ ਨੂੰ ਪਾਰ ਕਰਕੇ ਬੀ. ਟੈੱਕ, ਐੱਮ. ਟੈੱਕ, ਐੱਮ.ਬੀ.ਬੀ.ਐੱਸ, ਐੱਮ.ਡੀ ਤੇ ਇਸ ਤੋਂ ਇਲਾਵਾ ਬੀ.ਸੀ.ਏ, ਐਮ.ਸੀ.ਏ, ਬੀ.ਬੀ.ਏ ਤੇ ਐੱਮ.ਬੀ.ਏ ਵਰਗੇ ਉਨ੍ਹਾਂ ਇਮਤਿਹਾਨਾਂ ਵਿਚੋਂ ਗੁਜ਼ਰਦਾ ਹੈ। ਜੋ ਕਿ ਕਿਸੇ ਪੱਖੋਂ ਵੀ ਕਿਸੇ ਸਿਵਲ ਸਰਵਿਸ ਅਤੇ ਇੰਡੀਅਨ ਐਡਮਨਿਸਟਰੇਟਿਵ ਸਰਵਿਸ ਜਾਂ ਇੰਡੀਅਨ ਪੁਲਿਸ ਸਰਵਿਸ ਤੋਂ ਘੱਟ ਨਹੀਂ ਹੁੰਦੇ। ਇਕ ਹੋਰ ਸਿਤਮ-ਜ਼ਰੀਫੀ ਇਹ ਹੈ ਕਿ ਇਨ੍ਹਾਂ ਔਖੇ ਇਮਤਿਹਾਨਾਂ ਵਿਚ 75% ਨੰਬਰ ਲੈਣ ਵਾਲੇ ਵਿਦਿਆਰਥੀ ਨੂੰ ਸਾਧਾਰਣ ਯੋਗਤਾ ਦਾ ਹੀ ਵਿਦਿਆਰਥੀ ਸਮਝਿਆ ਜਾਂਦਾ ਹੈ।

ਮੈਰਿਟ ਪੱਧਰ 'ਤੇ ਵਿਦਿਆਰਥੀ ਨੂੰ ਤਾਂ 89 ਤੋਂ 99% ਦੇ ਗੇੜ-ਫੇੜ ਦੇ ਚੱਕਰ ਵਿਚ ਫਸਣਾ ਪੈਂਦਾ ਹੈ। ਥੋੜ੍ਹੇ ਸਮੇਂ ਪਹਿਲਾਂ ਦੇ ਬੀ.ਏ, ਐੱਮ.ਏ. ਅਤੇ ਬੀ.ਐੱਸ.ਸੀ, ਐੱਮ.ਐੱਸ.ਸੀ ਦੇ ਇਮਤਿਹਾਨ ਜੋ ਬੜੇ ਅਹਿਮ ਹੋਇਆ ਕਰਦੇ ਸਨ। ਉਹ ਆਪਣੀ ਵੁਕਤ ਗੁਆ ਚੁੱਕੇ ਹਨ ਅਤੇ ਇਸ ਦੇ ਉਲਟ ਬੇਰੋਜ਼ਗਾਰੀ ਦੇ ਭੂਤ-ਭੂਤਨੇ ਆਪਣੇ ਪੂਰੇ ਜਾਹੋ-ਜਲਾਲ ਵਿਚ ਤਾਂਡਵ ਨਾਚ ਨੱਚ ਰਹੇ ਹਨ।

ਵਿਚਾਰਨ ਵਾਲੀ ਗੱਲ ਹੈ ਕਿ ਕੀ ਇਹ ਸਾਰੇ ਬੋਝ ਮਿਲ ਕੇ ਵਿਦਿਆਰਥੀ ਦੇ ਸਰੀਰਕ ਤੇ ਮਾਨਸਿਕ ਦਬਾ ਅਤੇ ਸਭ ਤੋਂ ਵੱਧ ਉਸ ਦੀ ਇੱਛਾ ਸ਼ਕਤੀ ਨੂੰ ਕਮਜ਼ੋਰ ਨਹੀਂ ਕਰ ਰਹੇ? ਇਸ ਸੂਰਤ ਵਿਚ ਉਹ ਆਉਣ ਵਾਲੇ ਕੱਲ ਤੋਂ ਹੀ ਨਾ ਘਬਰਾ ਜਾਵੇ ਅਤੇ ਆਪਣੀ ਜੀਵਨ ਚਿੰਗਾੜੀ ਨੂੰ ਮਘਾਉਣ ਦੀ ਬਜਾਏ ਬੁਝਾਉਣ ਬਾਰੇ ਸੋਚਣ ਲੱਗ ਪਵੇ ਜਾਂ ਫਿਰ ਉਹ ਮਾਨਸਿਕ ਪੱਖੋਂ ਉਲਾਰ ਹੋ ਕੇ ਸਮਾਜ ਅਤੇ ਇਸ ਦੀਆਂ ਕਦਰਾਂ-ਕੀਮਤਾਂ ਤੋਂ ਹੀ ਆਕੀ ਹੋ ਜਾਵੇ। ਇਹ ਸਥਿਤੀ ਵੀ ਗੰਭੀਰਤਾ ਨਾਲ ਵੇਖਣ ਤੇ ਵਿਚਾਰਨ ਯੋਗ ਹੈ ਕਿ ਕਿਤੇ ਵਿਦਿਆਰਥੀ ਅੰਦਰੋਂ-ਅੰਦਰੀਂ ਇੰਨੀ ਬਾਮੁਸ਼ੱਕਤ ਜ਼ਿੰਦਗੀ ਤੋਂ ਬਾਅਦ ਬੇਰੋਜ਼ਗਾਰੀ ਦੇ ਧੁੰਦਲਕੇ ਵਿਚ ਆਪਣਾ ਭਵਿੱਖ ਗੁਆਚਦਾ ਵੇਖ ਕੇ ਕਿਸੇ ਆਉਣ ਵਾਲੇ ਤੂਫਾਨੀ ਵਿਦਰੋਹ ਦਾ ਭਾਗੀਦਾਰ ਤਾਂ ਨਹੀਂ ਬਣ ਰਿਹਾ? ਇਥੇ ਮਹਾਨ ਰਬਿੰਦਰ ਨਾਥ ਟੈਗੋਰ ਦੀ ਵਿਦਿਆ ਪ੍ਰਣਾਲੀ ਪ੍ਰਤੀ ਕੀਤੀ ਪਿਛਲੀ ਸਦੀ ਦੀ ਟਿੱਪਣੀ ਬਹੁਤ ਢੁੱਕਦੀ ਹੈ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਵਿਦਿਆਰਥੀ ਨੂੰ ਵਿਦਿਆ ਦੇਣ ਦੇ ਨਾਮ 'ਤੇ ਹੀ ਉਸ ਦੀ ਕੁਦਰਤੀ ਤੇ ਬੁਨਿਆਦੀ ਸੋਹਣੀ ਸ਼ਖਸੀਅਤ ਨੂੰ ਵਿਗਾੜ ਰਹੇ ਹਾਂ?

ਇਹ ਆਪੋ-ਆਪਣਾ ਖਿਆਲ ਹੈ। ਮੈਂ ਤਾ ਸਮਝਦਾ ਹਾਂ ਕਿ ਸਾਡੇ ਵਿਦਿਅਕ ਢਾਂਚੇ ਵਿਚ ਇਖ਼ਲਾਕੀ ਆਧਾਰ ਦੀ ਕਮੀ ਹੋਣ ਕਰਕੇ ਇਉਂ ਲਗਦਾ ਹੈ ਕਿ ਇਕ ਪਾਸੇ ਜਿਥੇ ਚੰਗੇ ਨਾਗਰਿਕ ਬਣਨ ਦੀ ਸੰਵੇਦਨਾ ਤੇ ਤਾਂਘ ਹੀ ਖਤਮ ਹੋ ਰਹੀ ਹੈ। ਦੂਜੇ ਪਾਸੇ ਇਕ ਦੂਜੇ ਤੋਂ ਅੱਗੇ ਲੰਘਣ ਦੀ ਹੋੜ ਅਤੇ ਵੱਧ ਤੋਂ ਵੱਧ ਨੰਬਰ ਪ੍ਰਾਪਤ ਕਰਨ ਦੀ ਲੋੜ ਤੇ ਦੌੜ ਦੇ ਸਦਕਾ ਵਧਦੀ ਆਬਾਦੀ ਆਪੋ ਧਾਪੀ ਤੇ ਮਾਰਾ-ਮਾਰੀ ਦੀ ਲਾਲਸਾ ਪ੍ਰਚੰਡ ਹੋ ਰਹੀ ਹੈ। ਜਿਸ ਕਾਰਨ ਗ਼ੈਰ ਮਾਨਵੀ ਪ੍ਰਸਥਿਤੀਆਂ ਦਾ ਦਾਵਾਨਲ ਬਡਰੂਪ ਹੋ ਰਿਹਾ ਹੈ। ਭਾਈ ਨੂੰ ਭਾਈ ਮਾਰ ਰਿਹਾ ਹੈ। ਇਸ ਸਾਰੇ ਰੋਲ-ਗਦੋਲ ਵਿਚ ਚੁੱਲ੍ਹੇ ਨੂੰ ਚੁੱਲ੍ਹਾ ਢਾਹ ਰਿਹਾ ਹੈ ਅਤੇ ਮਨੁੱਖੀ ਕਦਰਾਂ-ਕੀਮਤਾਂ ਤੇ ਮਾਨਵੀ ਆਦਰਸ਼ਾਂ ਦਾ ਘਾਣ ਹੋ ਰਿਹਾ ਹੈ।

ਇਸ ਤੋਂ ਇਲਾਵਾ ਇਮਤਿਹਾਨਾਂ ਵਿਚ ਪ੍ਰਾਪਤ ਕੀਤੇ ਜਾਣ ਵਾਲੇ ਨੰਬਰਾਂ ਦੀ ਪ੍ਰਤੀਸ਼ੱਤਤਾ ਨੂੰ ਵੀ ਮੁੜ ਨਿਰਧਾਰਿਤ ਕਰਨ ਦੀ ਵੀ ਅਤਿਅੰਤ ਜ਼ਰੂਰਤ ਹੈ। ਅੱਜ-ਕੱਲ੍ਹ ਦੇਖਦੇ ਹਾਂ ਕਿ ਅੰਗਰੇਜ਼ੀ ਵਰਗੀ ਵਿਦੇਸ਼ੀ ਤੇ ਗ਼ੈਰ ਭਾਸ਼ਾ ਦੇ ਇਮਤਿਹਾਨ ਵਿਚ ਪਹਿਲੇ ਜਾਂ ਦੂਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀ 97% ਤੱਕ ਨੰਬਰ ਲੈ ਰਹੇ ਹਨ। ਜਦ ਕਿ ਇਹ ਗੱਲ ਮੰਨਣ ਵਾਲੀ ਨਹੀਂ ਲਗਦੀ ਕਿਉਂਕਿ ਸਾਡੀ ਮਾਤ-ਭਾਸ਼ਾ ਪੰਜਾਬੀ ਹੀ ਹੈ ਤੇ ਸਾਡਾ ਪੰਜਾਬੀ ਦਾ ਗਿਆਨ ਜਿੰਨਾ ਕੁ ਹੁਣ ਰਹਿ ਗਿਆ ਹੈ। ਉਸ ਦੇ ਮੁਤਾਬਿਕ ਪੰਜਾਬੀ ਦੇ ਇਮਤਿਹਾਨ ਵਿਚ ਹੀ 70% ਨੰਬਰ ਲੈਣੇ ਮੁਸ਼ਕਿਲ ਲਗਦੇ ਹਨ। ਫਿਰ ਵਿਦੇਸ਼ੀ ਭਾਸ਼ਾ ਵਿਚ ਸ਼ਤ-ਪ੍ਰਤੀਸ਼ਤ ਨੰਬਰ ਕਿਵੇਂ ਆ ਰਹੇ ਹਨ? ਕੀ

ਸਾਡੀ ਵਿਦਿਅਕ ਪ੍ਰਣਾਲੀ ਦੇ ਜੂਏ ਦੀ ਖੇਡ ਵਰਗੇ ਨਾਕਸ ਇਮਤਿਹਾਨੀ **ਢਾਂਚੇ** ਵਿਚ ਸ਼ਾਮਿਲ ਵਿਸ਼ੇ ਸਾਡੀਆਂ ਸਰਕਾਰੀ ਤੇ ਗ਼ੈਰ ਸਰਕਾਰੀ ਸੇਵਾਵਾਂ ਦੇ **ਲੰਬੇ ਅਰਸੇ** ਵਿਚ ਕਿਤੇ ਘੱਟ-ਵੱਧ ਹੀ ਪ੍ਰਯੋਗ ਵਿਚ ਆਉਂਦੇ ਨਹੀਂ ਦਿਸਦੇ।

ਸ਼ਾਇਦ ਇਹ ਦਲੀਲ ਵਿਦਵਾਨਾਂ ਨੂੰ ਬਹੁਤੀ ਨਾ ਜੱਚੇ। ਪਰ ਇਸ **ਵਿਸ਼ੇ** ਨੂੰ ਬਹਿਸ ਦਾ ਵਿਸ਼ਾ ਨਾ ਬਣਾ ਕੇ; ਇਹ ਗੱਲ ਸਮਝਣ ਦੀ ਕੋਸ਼ਿਸ਼ ਕਰਨੀ **ਚਾਹੀਦੀ** ਹੈ ਕਿ ਮੈਰਿਟ ਪ੍ਰਤੀਸ਼ੱਤਤਾ ਦਾ ਵੀ ਇਕ ਮੁਨਾਸਿਬ ਮੁਲਾਂਕਣ ਕੀਤਾ ਜਾਵੇ। ਫਿਰ ਇਮਤਿਹਾਨਾਂ ਵਿਚ ਵਿਸ਼ਿਆਂ ਦੀ ਉਪਯੋਗਤਾ ਅਤੇ ਪਾਸ ਹੋਣ ਵਾਸਤੇ ਨੰਬਰਾਂ ਨੂੰ ਇਕ ਸੀਮਾ ਨਿਸ਼ਚਿਤ ਕਰਦੇ ਹੋਏ ਮੈਰਿਟ ਨੂੰ ਮੁੜ ਨਿਰਧਾਰਿਤ ਕੀਤਾ ਜਾਵੇ। ਨਹੀਂ ਤਾਂ ਅੱਜ ਦੀ 97% ਮੈਰਿਟ ਹੁਣ 100% ਤੋਂ ਵੀ ਉਪਰ ਜਾਣ ਦੀ ਸੰਭਾਵਨਾ ਹੈ। ਜੋ ਕਿ ਆਪਣੇ ਆਪ ਵਿਚ ਇਕ ਹਾਸੋ ਹੀਣੀ ਸਥਿਤੀ ਬਣ ਕੇ ਸਾਡੀ ਸਮਾਜਿਕ ਵਿਵਸਥਾ ਦੇ ਸਨਮੁੱਖ ਮੌਜੂਦਾ ਵਿਦਿਅਕ ਪ੍ਰਣਾਲੀ, ਇਸ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਮੂੰਹ ਚਿੜ੍ਹਾ ਰਹੀ ਹੋਵੇਗੀ।

ਅਜਿਹੀ ਸਥਿਤੀ ਕੋਈ ਇਕ ਦੋ ਦਿਨਾਂ ਵਿਚ ਜਾਂ ਰਾਤੋ-ਰਾਤ ਨਾਜ਼ਲ ਨਹੀਂ ਹੋਈ। ਸਗੋਂ ਜੇ ਅਸੀਂ ਪਿਛਲੀ ਸਦੀ ਦੇ ਹਾਣੀ ਹੋਣ ਵਜੋਂ ਵਿਦਿਅਕ ਖੇਤਰ ਦੇ ਮੁਕਾਏ ਪੰਧ ਵਿਚ ਬੀਤੇ ਸਮੇਂ ਦੇ ਹਮਸਫ਼ਰ ਹੋਣ ਸਦਕਾ ਜੁਅੱਰਤ ਨਾਲ ਸੱਚਾਈ ਦੀ ਅੱਖ ਵਿਚ ਅੱਖ ਪਾ ਕੇ ਵੇਖਣ ਦੀ ਤਾਕਤ ਰੱਖਦੇ ਹੋਈਏ ਤਾਂ ਮੰਨਣਾ ਪਵੇਗਾ ਕਿ ਇਹ ਸਥਿਤੀ ਵਾਕਿਆ ਹੀ ਕਾਫੀ ਦੇਰ ਤੋਂ ਸਾਡੇ ਸਾਹਮਣੇ ਡਰਾਉਣਾ ਰੂਪ ਧਾਰਨ ਕਰਕੇ ਸਾਡਾ ਰਾਹ ਰੋਕੀ ਖੜ੍ਹੀ ਹੈ।

ਇਥੇ ਜਾਰਜ ਬਰਨਾਰਡ ਸ਼ਾਅ ਦਾ ਸੇਂਟ ਜੋਨ ਬਾਰੇ ਇਹ ਕਥਨ ਬਿਲਕੁਲ ਸੱਚਾ ਸਾਬਿਤ ਹੁੰਦਾ ਹੈ ਕਿ ਜਦੋਂ ਉਹ ਕਹਿੰਦੇ ਹਨ ਕਿ ਇਹ ਤਾਂ ਮੰਨਿਆ ਕਿ ਸੱਚ ਦੇ ਸੰਤਾਂ ਤੇ ਪੁਜਾਰੀਆਂ ਨੂੰ ਕਸ਼ਟ ਸਹਿਣੇ ਪੈਂਦੇ ਹਨ ਅਤੇ ਕਈ ਵਾਰ ਸੂਲੀ ਵੀ ਚੜ੍ਹਨਾ ਪੈਂਦਾ ਹੈ। ਓ ਮੇਰੇ ਰੱਬਾ! ਅਜਿਹਾ ਕਦੋਂ ਤੱਕ ਹੁੰਦਾ ਰਹੇਗਾ? ਉਨ੍ਹਾਂ ਦਾ ਇਹ ਸੁਆਲ ਅੱਜ ਤਕ ਵੀ ਜੁਆਬ ਵਿਹੂਣਾ ਹੈ। ਬਿਲਕੁਲ ਅੰਮ੍ਰਿਤਾ ਪ੍ਰੀਤਮ ਦੇ ਸੁਆਲ ਦੀ ਤਰ੍ਹਾਂ ਹੀ ਹੈ। ਬੇਸ਼ੱਕ ਪ੍ਰਸੰਗ ਵੱਖਰਾ ਸੀ। ਪਰ ਸੁਆਲ ਦੋਨਾਂ ਵਿਦਵਾਨਾਂ ਵੱਲੋਂ ਰੱਬ ਨੂੰ ਇਕ ਹੀ ਹੈ। ਜਿਸ ਨੂੰ ਅੰਮ੍ਰਿਤਾ ਪ੍ਰੀਤਮ ਨੇ ਇਨ੍ਹਾਂ ਸ਼ਬਦਾਂ ਵਿਚ ਪੁੱਛਿਆ, **"ਸੂਰਜ ਦੇਵਤਾ ਬੂਹੇ 'ਤੇ ਆਣ ਢੁੱਕਾ। ਕਿਸੇ ਕਿਰਨ ਨੇ ਨਾ ਉੱਠ ਕੇ ਤੇਲ ਚੋਇਆ। ਸਾਡੇ ਇਸ਼ਕ ਨੇ ਇਕ ਸੁਆਲ ਪਾਇਆ। ਉੱਤਰ ਕਿਸੇ ਨਾ ਰੱਬ ਦ ਤੋਂ ਦੇਣ ਹੋਇਆ।"** ਹੂ-ਬ-ਹੂ ਅੱਜ ਦੇ ਸਮੁੱਚੇ ਵਿਦਿਆਰਥੀ ਵਰਗ ਵੱਲੋਂ ਵੀ ਸਾਡੇ ਸਾਹਮਣੇ ਇਹ ਇਕ ਸਾਰਥਕ ਸੁਆਲ ਹੈ ਕਿ ਉਸ ਦੀ ਜ਼ਿੰਦਗੀ ਦੇ ਇਕ ਅਹਿਮ ਹਿੱਸੇ ਵਜੋਂ ਉਸ ਦੀ ਜੁਆਨੀ ਦੇ ਪਹਿਲੇ 20-25 ਸਾਲ ਵਿਚ ਕੀਤੀ; ਉਸ ਦੀ ਇਸ ਮਿਹਨਤ ਤੇ

ਮੁਸ਼ੱਕਤ ਦੀ ਉਸ ਦੇ ਗੁਜ਼ਰ ਬਸਰ ਵਾਸਤੇ ਸਮਾਜ ਦੇ ਖਰੀਦੋ ਫਰੋਖਤ ਦੇ ਭ੍ਰਿਸ਼ਟਾਚਾਰੀ ਬਾਜ਼ਾਰ ਵਿਚ ਕੀ ਕਦਰ-ਕੀਮਤ ਹੈ?

ਸੁਆਲ ਇਹ ਹੈ ਕਿ ਇਕ ਪਾਸੇ ਵਿਦਿਆਰਥੀ ਅਤੇ ਉਸ ਦੇ ਮਾਤਾ-ਪਿਤਾ ਪ੍ਰੇਸ਼ਾਨ ਹਨ। ਅਧਿਆਪਕ ਅਤੇ ਪ੍ਰਬੰਧਕ ਮੰਨ ਰਹੇ ਹਨ ਕਿ ਬੱਚਿਆਂ ਦੀਆਂ ਕਿਤਾਬਾਂ ਦਾ ਬੋਝ ਇਕ ਗਧੇ ਦੇ ਲੱਦੇ ਬਰਾਬਰ ਹੁੰਦਾ ਜਾ ਰਿਹਾ ਹੈ। ਦੂਜੇ ਪਾਸੇ ਪਾਸ ਪ੍ਰਤੀਸ਼ੱਤਤਾ ਅਤੇ ਅੱਗੇ ਮੈਰਿਟ ਪ੍ਰਤੀਸ਼ੱਤਤਾ ਦੇ ਨਵੇਂ ਰਿਕਾਰਡ ਕਾਇਮ ਕਰਨ ਦੀ ਦੌੜ ਦਿਨ-ਬ-ਦਿਨ ਇੰਨੀ ਵੱਧ ਰਹੀ ਹੈ ਕਿ ਵਿਦਿਆਰਥੀ ਦੀ ਸਮੁੱਚੀ ਸ਼ਖਸੀਅਤ ਹੀ ਚੂਰੂੰ-ਮੂਰੂੰ ਹੋ ਰਹੀ ਹੈ। ਵਿਦਿਆਰਥੀ ਨੂੰ ਸਪਸ਼ਟ ਤੌਰ 'ਤੇ ਅਨਿਸ਼ਚਿਤ ਭਵਿੱਖ ਤੇ ਬੇਰੋਜ਼ਗਾਰੀ ਦੀ ਡਰਾਉਣੀ ਭੂਤਨੀ "ਕਰੋ ਜਾਂ ਮਰੋ" ਦੀ ਮਾਰੂ ਚਿਤਾਵਨੀ ਦੇ ਰਹੀ ਹੈ। ਤੀਜੇ ਪਾਸੇ ਵਿਦਵਤਾ ਭਰਪੂਰ ਵਿਦਿਆਰਥੀ ਨੂੰ ਸਮਾਜ ਦੀ ਇਕ ਹੋਰ ਬਹੁਤ ਹੀ ਘਿਨਾਉਣੀ ਚੁਣੌਤੀ ਭ੍ਰਿਸ਼ਟਾਚਾਰ ਦੇ ਨਾਲ ਦੋ ਚਾਰ ਹੋਣ ਤੋਂ ਅੱਗੇ ਪਗੋ-ਲੱਥੀ ਹੋਣਾ ਪੈ ਰਿਹਾ ਹੈ।

ਇਸ ਤੋਂ ਇਲਾਵਾ ਅਜੋਕੇ ਸਮਾਜ ਦੀਆਂ ਹੋਰ ਕਈ ਭ੍ਰਿਸ਼ਟਾਚਾਰੀ ਬੁਰਾਈਆਂ ਡੈਣਾਂ-ਭੈਣਾਂ ਦੇ ਭੇਸ ਵਿਚ ਉਸ ਦੇ ਭਵਿੱਖ ਦਾ ਰਾਹ ਰੋਕਦੀਆਂ ਹਨ ਅਤੇ ਉਸ ਨਾਲ ਗਲੋ-ਗੀਰ ਹੁੰਦੀਆਂ ਹਨ। ਇਸ ਤਰ੍ਹਾਂ ਚੌਹਾਂ ਦਿਸ਼ਾਵਾਂ ਤੋਂ ਘਿਰਿਆ ਵਿਦਿਆਰਥੀ ਇਸ ਭ੍ਰਿਸ਼ਟਾਚਾਰੀ ਚੱਕਰਵਿਊ ਦੇ ਸਨਮੁੱਖ, ਇੰਨਾ ਬੌਂਦਲ ਜਾਂਦਾ ਹੈ ਕਿ ਉਸ ਦੀ ਅਵਸਥਾ ਘਾਊਂ-ਮਾਊਂ ਜਿਹੀ ਹੋ ਜਾਂਦੀ ਹੈ। ਇਸ ਘਾਚੇ-ਮਾਚੇ ਦਾ ਨਾ ਹੱਲ ਨਾ ਤਾਂ ਮਾਤਾ-ਪਿਤਾ ਕੋਲ ਹੁੰਦਾ ਹੈ। ਨਾ ਹੀ ਅਧਿਆਪਕਾਂ ਕੋਲ ਹੁੰਦਾ ਹੈ ਅਤੇ ਨਾ ਹੀ ਇਸ ਦਾ ਇਲਾਜ ਅੱਜ ਦੇ ਮਨੋਵਿਗਿਆਨੀ ਤੇ ਡਾਕਟਰਾਂ ਦੇ ਕੋਲ ਹੁੰਦਾ ਹੈ। ਖਾਸ ਤੌਰ 'ਤੇ ਉਦੋਂ ਜਦੋਂ ਕਿ ਉਹ ਆਪਣੇ ਵਿਦਿਅਕ ਜੀਵਨ ਵਿਚ ਇੰਨਾ ਲਾਇਕ ਗਰਦਾਨਿਆ ਗਿਆ ਹੁੰਦਾ ਹੈ ਕਿ ਉਸ ਦਾ ਚੈੱਕ-ਅਪ ਕਰਨ ਵਾਲਾ ਆਲਾ ਦੁਆਲਾ ਜਿਸ ਵਿਚ ਮਾਂ-ਬਾਪ, ਅਧਿਆਪਕ, ਮਨੋਵਿਗਿਆਨੀ ਤੇ ਡਾਕਟਰ ਹੁੰਦੇ ਹਨ। ਉਸ ਨੂੰ ਨਿਰਸੰਦੇਹ ਕਾਬਿਲ ਤੇ ਸਿਆਣਾ ਕਹਿਣ ਤੋਂ ਬਿਨਾਂ ਹੋਰ ਕੁੱਝ ਕਹਿ ਹੀ ਨਹੀਂ ਸਕਦੇ। ਪਰ ਵਿਦਿਆਰਥੀ ਦੀ ਸ਼ਕਲ-ਸੂਰਤ ਜ਼ਿੰਦਗੀ ਦੇ ਮੈਦਾਨ ਵਿੱਚ ਹਾਰ ਜਾਣ ਕਰਕੇ ਉਸ ਦੀ ਮਾਨਸਿਕਤਾ ਨੀਮ ਪਾਗਲਾਂ ਦੀ ਅਵਸਥਾ ਤੋਂ ਲੰਘ ਕੇ, ਕਈ ਵਾਰ ਪਾਗਲਾਂ ਵਰਗੀ ਹੋਈ ਹੁੰਦੀ ਹੈ।

ਮੁੱਕਦੀ ਗੱਲ ਕਿ ਸ਼ੈਕਸਪੀਅਰ ਦੇ ਇਕ ਹੀਰੋ ਹੈਮਲਟ ਵਾਂਗ ਉਸ ਵਿਦਿਆਰਥੀ ਦੀ ਸਮੁੱਚੀ ਹੋਂਦ ਤੇ ਸ਼ਖਸੀਅਤ "ਮੈਂ ਇਹ ਕਰਾਂ ਜਾਂ ਓਹ ਕਰਾਂ?" ਦੇ ਦਵੰਧ ਵਿਚ ਫੱਸ ਜਾਂਦੀ ਹੈ। ਕਾਰਨ ਹੋਇਆ ਸੀ। ਪਰ ਅਜੋਕੇ ਵਿਦਿਆਰਥੀ ਵਿਚ ਤਾਂ ਸ਼ਖਸੀਅਤੀ ਕਮਜ਼ੋਰੀ ਦੀ ਬਜਾਏ ਕਿਸਮਤ ਦੀ ਮਾਰ ਦਾ ਅੰਸ਼ ਉਸ 'ਤੇ ਭਾਰੂ ਜਾਪਦਾ ਹੈ। ਇਸ

ਸਥਿਤੀ ਵਿਚ ਉਸ ਦੀ ਹਾਲਤ ਤੇ ਉਸ ਦਾ ਵਜੂਦ ਹੂ-ਬ-ਹੂ ਮਹਾਂਭਾਰਤ ਦੇ ਮਹਾਨ ਨੌਜਵਾਨ ਯੋਧੇ ਵੀਰ ਅਭਿਮਨਯੂੰ ਦੇ ਸਮਰੂਪ ਹੋ ਜਾਂਦਾ ਹੈ।

ਅਸੀਂ ਜਾਣਦੇ ਹਾਂ ਕਿ ਅਭਿਮਨਯੂੰ ਬਹੁਤ ਹੀ ਬਹਾਦਰ ਤੇ ਨਿਡਰ ਯੋਧਾ ਸੀ, ਜਿਸ ਨੂੰ ਮਾਤਾ ਦਰੋਪਦੀ ਦੇ ਉਦਰ ਤੋਂ ਜਨਮ ਜਾਤ ਹੀ ਯੁੱਧ ਕਲਾ ਦੀ ਸਭ ਤੋਂ ਔਖੀ ਚਾਲ ਚੱਕਰਵਿਊ ਨੂੰ ਭੇਦਣ ਦਾ ਤਾਂ ਪਤਾ ਲਗ ਗਿਆ ਸੀ, ਪਰ ਉਹ ਉਸ ਚੱਕਰਵਿਊ ਵਿਚੋਂ ਨਿਕਲਣ ਦੇ ਰਾਹ ਤੋਂ ਅਣਜਾਣ ਸੀ। ਉਹ ਆਪਣੇ ਮਾਤਾ-ਪਿਤਾ ਦਾ ਆਗਿਆਕਾਰੀ ਪੁੱਤਰ ਸੀ ਅਤੇ ਦੇਸ਼, ਧਰਮ ਅਤੇ ਕੌਮ ਦਾ ਸੇਵਾਦਾਰ ਹੋਣ ਕਰਕੇ ਕੌਮ ਪ੍ਰਸਤ ਵੀ ਸੀ। ਗੱਲ ਕੀ ! ਉਹ ਸਰਬ ਗੁਣ ਸੰਪੰਨ ਸੀ। ਪਰ ਮਾਨਵਤਾ ਦੀਆਂ ਉੱਚੀਆਂ ਕਦਰਾਂ-ਕੀਮਤਾਂ ਦੀਆਂ ਦੁਸ਼ਮਣ ਅਮਾਨਵੀਂ ਤਾਕਤਾਂ ਨੇ ਉਸ ਨੂੰ ਚੱਕਰਵਿਊ ਵਿਚ ਫਸਾ ਲਿਆ। ਇਹ ਗੱਲ ਵੱਖਰੀ ਹੈ ਕਿ ਉਸ ਨੇ ਅੰਤਲੇ ਸਵਾਸਾਂ ਤੱਕ ਲੜਾਈ ਵਿਚ ਸੂਰਬੀਰਤਾ ਦੇ ਜੌਹਰ ਦਿਖਾਉਂਦੇ ਹੋਏ; ਅੰਤ ਨੂੰ ਵੀਰਗਤੀ ਪ੍ਰਾਪਤ ਕੀਤੀ। ਬਿਲਕੁਲ ਅਜਿਹੀ ਸਥਿਤੀ ਹੀ ਅਜੋਕੇ ਸਮਾਜ ਵਿਚ ਅੱਜ ਦੇ ਵਿਦਿਆਰਥੀ ਦੀ ਹੈ। ਜਿਸ ਵੱਲ ਸਮਾਜ ਵੱਲੋਂ ਤੁਰੰਤ ਪੂਰਨ ਧਿਆਨ ਦੇਣ ਦੀ ਅਤਿਅੰਤ ਲੋੜ ਹੈ; ਕਿਉਂਕਿ ਅੱਜ ਦੇ ਵਿਦਿਆਰਥੀ ਸਾਡੇ ਆਉਣ ਵਾਲੇ ਕੱਲ੍ਹ ਦੇ ਸਮਾਜ ਦੇ ਉਸਰੱਈਏ ਹਨ।

ਅਜ਼ਾਦੀ ਦੇ ਸੰਘਰਸ਼ ਵਿਚ ਨੌਜੁਆਨਾਂ ਦੀਆਂ ਕੁਰਬਾਨੀਆਂ ਦੀ ਦਾਸਤਾਨ ਪ੍ਰਤੱਖ ਤੌਰ 'ਤੇ ਦੇਸ਼ ਦੇ ਵਾਸੀਆਂ ਨੇ ਦੇਖੀ ਹੈ। ਇਹ ਜੱਗ-ਜ਼ਾਹਿਰ ਸੱਚਾਈ ਹੈ ਕਿ ਨੌਜਵਾਨ ਵਰਗ ਦਾ ਅਜ਼ਾਦੀ ਦੀ ਲੜਾਈ ਵਿਚ ਅਹਿਮ ਅਤੇ ਸ਼ਲਾਘਾਯੋਗ ਯੋਗਦਾਨ ਰਿਹਾ ਹੈ। ਜੇ ਇਕ-ਇਕ ਕੁਰਬਾਨੀ ਦੇ ਪੁੰਜ ਨੌਜਵਾਨ ਦਾ ਸਿਰਫ਼ ਨਾਮ ਹੀ ਲਿਖੀਏ ਤਾਂ ਵੀ ਇਕ ਗ੍ਰੰਥ ਬਣ ਸਕਦਾ ਹੈ। ਕੀ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਦਾ ਨਾਮ ਲਿਖਿਆ ਜਾਵੇ; ਸੁਖਦੇਵ ਤੇ ਰਾਜਗੁਰੂ ਜਾਂ ਗਦਰ ਪਾਰਟੀ ਦੇ ਕਰਤਾਰ ਸਿੰਘ ਸਰਾਭਾ ਦਾ ਨਾਮ ਲਿਖਿਆ ਜਾਵੇ ਅਤੇ ਕੀ ਚੰਦਰ ਸ਼ੇਖਰ ਅਜ਼ਾਦ, ਸ਼ਹੀਦ ਊਧਮ ਸਿੰਘ, ਸ੍ਰੀ.ਆਰ. ਦਾਸ, ਜਤਿੰਦਰ ਨਾਥ ਸਨਿਆਲ ਜਾਂ ਬਿਸਮਿਲ ਦਾ ਨਾਮ ਛੱਡਿਆ ਜਾਵੇ? ਮੁੱਕਦੀ ਗੱਲ ਇਹ ਸਾਰੀ ਦੀ ਸਾਰੀ ਉਨ੍ਹਾਂ ਸਮਿਆਂ ਦੇ ਨੌਜੁਆਨਾਂ ਦੀ ਪੀੜ੍ਹੀ ਸਾਡੇ ਵਰਤਮਾਨ ਲਈ ਆਪਣਾ ਵਰਤਮਾਨ ਤੇ ਭਵਿਖ ਵਾਰ ਗਈ ਸੀ।

ਅਜੋਕੇ ਸਮੇਂ ਵਿਚ ਸਮੁੱਚਾ ਵਿਦਿਆਰਥੀ ਵਰਗ ਚਾਰੇ ਪਾਸਿਆਂ ਤੋਂ ਭ੍ਰਿਸ਼ਟਾਚਾਰੀ ਤਾਕਤਾਂ ਨਾਲ ਘਿਰਿਆ ਹੋਇਆ; ਆਪਣੀ ਮੌਜੂਦਾ ਹੋਂਦ ਅਤੇ ਆਪਣੇ ਭਵਿੱਖ ਦੀ ਖਾਤਰ ਨੰਗੇ ਧੜ ਲੜ ਰਿਹਾ ਹੈ। ਨੇਕ ਸੁਝਾਅ ਹੈ ਕਿ ਡੁੱਲੇ ਬੇਰਾਂ ਦਾ ਅਜੇ ਵੀ ਕੁੱਝ ਨਹੀਂ ਵਿਗੜਿਆ। ਆਉ ! ਇਸ ਪੱਖੋਂ ਕੁੱਝ ਕਰ ਲਈਏ ਤਾਂ ਕਿ ਬਹੁਤ ਦੇਰ ਨਾ ਹੋ ਜਾਵੇ। ਬਹੁਤ ਦੇਰ ਹੋ ਜਾਣ ਤੋਂ ਪਹਿਲਾਂ; ਕ੍ਰਿਪਾ ਕਰਕੇ ਆਉ ! ਜਲਦੀ ਕੁੱਝ ਕਰੀਏ ਕਿਉਂਕਿ ਹੁਣ ਹੀ ਕੁੱਝ ਕਰ ਗੁਜ਼ਰਨ ਦਾ ਸਮਾਂ ਹੈ।

ਇਥੇ ਟੀ.ਐੱਸ. ਇਲੀਅਟ ਦੀ ਜਗਤ ਪ੍ਰਸਿੱਧ ਪੁਸਤਕ ਵੇਸਟ ਲੈਂਡ ਵਿਚ ਗਵਾਚੇ ਸਮੇਂ ਨੂੰ ਸੰਭਾਲਣ ਦੇ ਪ੍ਰਸੰਗ ਵਿਚ ਦਿੱਤੀ ਚਿਤਵਾਨੀ ਇਸ ਸਮੇਂ ਬੜੀ ਢੁੱਕਵੀਂ ਜਾਪਦੀ ਹੈ। ਜਦੋਂ ਉਹ ਕਹਿੰਦਾ ਹੈ, "ਜਲਦੀ ਕਰੋ ਹੁਣ ਹੀ ਸਮਾਂ ਹੈ। ਇਹੀ ਸਮਾਂ, ਆਉ! ਜਲਦੀ ਕੁੱਝ ਕਰੀਏ।" ਜੇ ਅਸੀਂ ਅੱਜ ਨੌਜੁਆਨ ਵਿਦਿਆਰਥੀ ਵਰਗ ਦੀ ਮਿਆਰੀ ਵਿਦਿਆ ਬਾਰੇ ਸੋਚ ਰਹੇ ਹਾਂ ਤਾਂ ਇਹ ਇਕ ਸ਼ਲਾਘਾਯੋਗ ਯਤਨ ਹੈ ਅਤੇ ਅਜਿਹੀ ਸੋਚ ਨੂੰ ਸਿਰਫ਼ ਸੋਚ ਵਿਚਾਰ ਦੇ ਪੱਧਰ 'ਤੇ ਹੀ ਸੀਮਤ ਨਾ ਰੱਖਿਆ ਜਾਏ। ਸਗੋਂ ਕਾਫੀ ਸਮੇਂ ਤੋਂ ਇਸ ਤੋਂ ਵੀ ਅੱਗੇ ਇਹ ਲੋੜ ਹੈ ਕਿ ਇਸ ਤੋਂ ਪਹਿਲਾਂ ਕਿ ਵਿਦਿਆਰਥੀ ਵਰਗ ਸ਼ਹੀਦੀ ਇਸ਼ਨਾਨ ਕਰ ਜਾਏ। ਸਾਡੀ ਅਜੋਕੀ ਸਿੱਖਿਆ ਪ੍ਰਣਾਲੀ ਦਾ ਤੁਰੰਤ ਮੁਲਾਂਕਣ ਕੀਤਾ ਜਾਵੇ ਤਾਂ ਕਿ ਇਸ ਪ੍ਰਣਾਲੀ ਨੂੰ ਅੱਜ ਦੇ ਸਮੇਂ ਦੀ ਲੋੜ ਮੁਤਾਬਿਕ ਇਕ ਨਵੀਂ ਸੇਧ ਦਿੱਤੀ ਜਾਵੇ। ਪਿਛਲੇ ਸਮੇਂ ਵਿਚ ਵਿਦਿਆ ਦੇ ਖੇਤਰ ਵਿਚ ਵਿਦਿਆਰਥੀ ਨਾਲ ਜੋ ਬੀਤਿਆ; ਸੋ ਬੀਤਿਆ।

ਸ਼ਾਲਾ! ਹੁਣ 21ਵੀਂ ਸਦੀ ਵਿਚ ਅਸੀਂ ਅੱਜ ਦੇ ਸਮਾਜ ਉਸਰੱਈਏ ਹੋਣ ਦੇ ਨਾਤੇ ਸਾਡੇ ਭਵਿੱਖ ਦੇ ਉਸਰੱਈਏ-ਵਿਦਿਆਰਥੀਆਂ ਨੂੰ ਸੁਗਾਤ ਵਜੋਂ ਇਕ ਨਵੀਂ ਸਿੱਖਿਆ ਪ੍ਰਣਾਲੀ ਦੇਈਏ ਤਾਂ ਕਿ ਇਹ ਵਿਦਿਆਰਥੀ ਕਿਸੇ ਸ਼ੰਕੇ-ਸੰਸੇ ਅਤੇ ਮਾਨਸਿਕ ਬੋਝ ਤੋਂ ਰਹਿਤ ਹੋ ਕੇ ਵਿਦਿਆ ਅਤੇ ਗਿਆਨ ਦੀਆਂ ਨਵੀਆਂ ਸਿਖਰਾਂ ਛੋਹ ਸਕਣ।

ਰੱਬ ਖ਼ੈਰ ਕਰੇ! 21ਵੀਂ ਸਦੀ ਦੇ ਵਿਦਿਆਰਥੀ ਨਾ ਸਿਰਫ਼ ਆਪਣਾ ਭਵਿੱਖ ਹੀ ਸਵਾਰ ਸਕਣ। ਸਗੋਂ ਨੇਕ ਤੇ ਨਰੋਏ ਨਾਗਰਿਕ ਹੋਣ ਦੇ ਨਾਤੇ, ਆਉਣ ਵਾਲੀਆਂ ਪੀੜ੍ਹੀਆਂ ਲਈ ਵੀ ਨਵਯੁੱਗ ਦੀ ਸਿਰਜਣਾ ਕਰ ਸਕਣ। ਸ਼ਾਲਾ! ਸਮੁੱਚਾ ਵਿਦਿਆਰਥੀ ਵਰਗ ਇਕ ਆਦਰਸ਼ ਸਮਾਜ ਦੇ ਉਸਰੱਈਏ ਵਜੋਂ ਬੁਲੰਦ ਇਖ਼ਲਾਕ ਤੇ ਇਨਸਾਨੀਅਤ ਦੀਆਂ ਨੇਕ ਪੈੜਾਂ ਇਤਿਹਾਸ ਦੇ ਸੁਨਹਿਰੀ ਪੰਨਿਆਂ ਦੀ ਹਿੱਕ 'ਤੇ ਛੱਡ ਸਕੇ। ਪੁੱਤਰੋ! ਸੋਹਣਾ ਭਵਿੱਖ ਤੁਹਾਡਾ ਨਿਗਾਹਬਾਨ ਹੋਵੇ।

ਅੱਛਾ ਰੱਬ ਰਾਖਾ। ਆਮੀਨ!



## 18

# ਪੰਜਾਬੀ ਦੀ ਦੁਰਦਸ਼ਾ




ਇਹ ਇਕ ਕਸੈਲੀ ਸੱਚਾਈ ਹੈ ਕਿ ਮਾਂ ਬੋਲੀ ਪੰਜਾਬੀ ਦੀ ਆਪਣੇ ਪੁੱਤਾਂ ਦੇ ਹੱਥੋਂ ਹੀ ਦੁਰਗਤੀ ਹੋ ਰਹੀ ਹੈ। ਸੱਚ ਅਕਸਰ ਕੌੜਾ ਹੁੰਦਾ ਹੈ ਤੇ ਇਸ ਨੂੰ ਕਹਿਣ-ਸੁਣਨ ਦੀ ਕੁੜੱਤਣ ਹੋਰ ਵੀ ਜ਼ਿਆਦਾ ਹੁੰਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਸੱਚ ਸਿਰ ਚੜ੍ਹ ਕੇ ਵੀ ਬੋਲਦਾ ਹੈ। ਇਸ ਲਈ ਬੱਲੇ ਓਏ; ਪੰਜਾਬੀ ਸ਼ੇਰੋ ! ਸੋਚ-ਵਿਚਾਰ ਕੇ ਵੇਖੋ ਕਿ ਇਸ ਤੋਂ ਵੱਧ ਪੰਜਾਬੀ ਮਾਂ ਬੋਲੀ ਦੀ ਦੁਰਗਤੀ ਹੋਰ ਕੀ ਹੋਵੇਗੀ ਕਿ ਸਾਨੂੰ ਪੰਜਾਬੀ ਸਮਝਣ ਲਈ ਅੰਗਰੇਜ਼ੀ ਦੀ ਮੁਥਾਜੀ ਝੱਲਣੀ ਜ਼ਰੂਰੀ ਹੋ ਗਈ ਹੈ।

ਜਦੋਂ ਕਿ ਬਾਕੀ ਸੰਸਾਰ ਦੀਆਂ ਭਾਸ਼ਾਵਾਂ ਤਾਂ ਪੰਜਾਬੀ ਭਾਸ਼ਾ ਨੂੰ ਸਾਕਾਚਾਰੀ ਵਿਚ ਭੂਆ ਦੇ ਪੂਜਨੀਕ ਰਿਸ਼ਤੇ ਵਾਂਗ ਮੰਨਦੀਆਂ ਹਨ। ਪਰ ਅਸੀਂ ਪੰਜਾਬੀ ਲੋਕ ਇਸ ਸੱਚਾਈ ਤੋਂ ਪਤਾ ਨਹੀਂ ਕਿਉਂ ਘੇਸਲ ਵੱਟ ਕੇ ਮਾਂ ਬੋਲੀ ਪੰਜਾਬੀ ਦੀ ਸੌਂਕਣ ਭਾਸ਼ਾ ਅੰਗਰੇਜ਼ੀ ਨੂੰ ਅੰਬੋ-ਅੰਬੋ ਕਹਿੰਦੇ ਫਿਰਦੇ ਹਾਂ। ਕਹਿਣ ਨੂੰ ਤਾਂ ਅਸੀਂ ਕਹਿੰਦੇ ਹਾਂ ਕਿ ਸਾਡੀ ਮਾਂ ਬੋਲੀ ਪੰਜਾਬੀ ਸਭ ਭਾਸ਼ਾਵਾਂ ਤੋਂ ਮਿੱਠੀ ਤੇ ਰਸੀਲੀ ਹੈ।

ਪਰ ਮੌਜੂਦਾ ਹਾਲਾਤਾਂ ਵਿਚ ਸਾਰੇ ਪੰਜਾਬੀਆਂ ਦਾ ਇਹ ਖੋਖਲਾ ਜਿਹਾ ਦਾਅਵਾ ਹੀ ਬਣ ਕੇ ਰਹਿ ਗਿਆ ਹੈ। ਖਾਸ ਤੌਰ 'ਤੇ ਕੌਮ ਦੇ ਆਗੂਆਂ ਦਾ ਤਾਂ ਇਹ ਹਰਮਨ ਪਿਆਰੇ ਦਮਗਜੇ ਵਰਗਾ ਬੇਅਰਥ ਜਿਹਾ ਨਾਅਰਾ ਬਣ ਚੁੱਕਾ ਹੈ। ਬੇਸ਼ੱਕ ਪੰਜਾਬੀ ਭਾਸ਼ਾ ਦੀ ਹੁੰਦੜਹੇਲਤਾ ਤੇ ਸਰਲਤਾ ਦੇ ਬੁੱਧੀਜੀਵੀ ਤੇ ਵਿਦਵਾਨ ਵੀ ਮੁਦੱਈ ਹਨ। ਪਰ ਜਦੋਂ ਇਸ ਪੱਖੋਂ ਸਾਡੇ ਕਾਰ-ਵਿਹਾਰ ਤੇ ਅਮਲਾਂ ਦੀ ਬੈਂਗਣੀ ਉਘੜਦੀ ਹੈ ਤਾਂ

ਸਾਡੇ ਘਰੋਂ ਤੋਂ ਦਫ਼ਤਰਾਂ ਤੱਕ ਤੇ ਅੱਗੇ ਸਰਕਾਰੇ-ਦਰਬਾਰੇ ਅਤੇ ਫਿਰ ਦੁਨੀਆਂ ਦੀਆਂ ਚਹੁੰਕੂਟਾਂ ਵਿਚ ਸਾਡੀ ਮਾਂ ਬੋਲੀ ਪੰਜਾਬੀ ਤਾਂ ਸਾਡੀ ਮਤਰੇਈ ਮਾਂ ਅੰਗਰੇਜ਼ੀ ਭਾਸ਼ਾ ਦੇ ਜੋੜੇ ਝਾੜਦੀ ਫਿਰਦੀ ਦਿਸਦੀ ਹੈ।

ਸਾਡੇ ਘਰਾਂ ਵਿਚ ਦਾਦਾ-ਦਾਦੀ, ਨਾਨਾ-ਨਾਨੀ, ਪਿਤਾ-ਮਾਤਾ, ਤਾਇਆ-ਤਾਈ, ਚਾਚਾ-ਚਾਚੀ, ਮਾਮਾ-ਮਾਮੀ, ਭੂਆ-ਫੁਫੜ, ਮਾਸੀ-ਮਾਸੜ ਤੇ ਭੈਣ-ਭਰਾ ਵਰਗੇ ਸਾਡੇ ਨਹੁੰ-ਮਾਸ ਦੇ ਅਨਿਖੜਵੇਂ ਸਾਰੇ ਦੇ ਸਾਰੇ ਰਿਸ਼ਤੇ ਕ੍ਰਮਵਾਰ ਗਰੈਂਡੀ-ਗਰੈਨੀ, ਪਾਪਾ-ਮਾਮਾ, ਅੰਕਲ-ਆਂਟੀ ਤੇ ਸਿਸਟਰ ਅਤੇ ਕਜ਼ਨ ਫਾਂਸੀ ਵਰਗੇ ਘਾਤਕ ਇਕੋ ਰੱਸੇ ਵਿਚ ਬੱਝ ਜਾਂਦੇ ਹਨ। ਅੱਜ ਦੇ ਨਿਆਣਿਆਂ ਨਿਆਣਿਆਂ ਨੂੰ ਕੀ ਸਿਆਣਿਆਂ ਨੂੰ 59-69 ਤੇ 79 ਜਾਂ 89 ਨੂੰ ਪੰਜਾਬੀ ਵਿਚ ਉਨਾਹਠ-ਉਨੱਤਰ ਤੇ ਉਨਾਸੀ-ਉਨਾਨਵੇਂ ਕਹਿ ਕੇ ਦੇਖ ਲਵੋ। ਜੇ ਫਿਫਟੀ ਨਾਈਨ-ਸਿਕਸਟੀ ਨਾਈਨ ਕਹਿਣ ਤੋਂ ਬਿਨਾਂ ਸਮਝ ਲੈਣ ਤਾਂ ਭਾਵੇਂ ਮੇਰਾ ਨਾਂ ਵੱਟਾ ਦੇਣਾ। ਸਕੂਲ ਦੇ ਅਧਿਆਪਕ ਤੋਂ ਲੈ ਕੇ ਦਫ਼ਤਰਾਂ ਅਤੇ ਕੌਮ ਦੇ ਆਲ੍ਹਾਤਰੀਨ ਰੁਤਬਿਆਂ ਦੇ ਮਾਲਕ ਰਾਸ਼ਟਰਪਤੀ ਤੇ ਪ੍ਰਧਾਨ ਮੰਤਰੀ ਤੱਕ ਅੰਗਰੇਜ਼ੀ ਨਾਮਕਰਣ ਅਧੀਨ ਇਕੋ ਹੀ ਲਕਬ 'ਸੱਰ' ਨਾਲ ਮੁਖਾਤਿਬ ਕੀਤੇ ਜਾਂਦੇ ਹਨ।

ਬੇਸ਼ੱਕ ਇਕ ਮਨ ਲਗਦੀ ਦਲੀਲ ਤਾਂ ਇਹ ਹੈ ਕਿ ਅੰਗਰੇਜ਼ੀ ਦੁਨੀਆ ਦੀ ਤਕਰੀਬਨ ਅੱਧੀ ਵਸੋਂ ਦੀ ਭਾਸ਼ਾ ਹੈ। ਇਸ ਲਈ ਬਿਨਾਂ ਸ਼ੱਕ ਇਸ ਸੰਦਰਭ ਵਿਚ ਆਪਾਂ ਭਾਵੇਂ ਜੰਮ-ਜੰਮ ਅੰਗਰੇਜ਼ੀ ਪੜ੍ਹੀਏ ਤੇ ਬੋਲੀਏ। ਭਾਵੇਂ ਅੰਗਰੇਜ਼ ਸਾਹਿਤਕਾਰ ਸੈਕਸਪੀਅਰ ਸ਼ੈਲੀ, ਕੀਟਸ ਜਾਂ ਬਰਨਾਰਡ ਸ਼ਾਅ ਆਦਿ ਤੋਂ ਉਨ੍ਹਾਂ ਦੇ ਸਾਹਿਤ ਭੰਡਾਰਾਂ ਦੀ ਜਾਣਕਾਰੀ ਹਾਸਿਲ ਕਰੀਏ। ਪਰ ਆਪਣੀ ਧਰਤੀ ਦੇ ਜੰਮਪਲ ਸਾਹਿਤਕਾਰਾਂ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋ: ਪੂਰਨ ਸਿੰਘ, ਤੇ ਪ੍ਰੋ: ਮੋਹਨ ਸਿੰਘ ਤੇ ਸ਼ਿਵ ਕੁਮਾਰ ਬਟਾਲਵੀ ਵਰਗੇ ਅਨੇਕਾਂ ਪੰਜਾਬੀ ਮਾਂ ਬੋਲੀ ਦੇ ਸਪੂਤਾਂ ਨੂੰ ਹਮੇਸ਼ਾਂ ਸਿਰ-ਮੱਥੇ ਰੱਖੀਏ ਤੇ ਉਨ੍ਹਾਂ ਨੂੰ ਭੁਲਾਉਣ ਦੀ ਕਦੇ ਵੀ ਆਤਮਘਾਤੀ ਭੁੱਲ ਨਾ ਕਰੀਏ। ਇਸ ਤਰ੍ਹਾਂ ਹੀ ਬੇਸ਼ੱਕ ਦੁਨੀਆ ਦਾ ਇਤਿਹਾਸ ਜਾਣੀਏ। ਪਰ ਪੰਜਾਬ ਦੇ ਸ਼ਾਨਾ-ਮੱਤੇ ਕੁਰਬਾਨੀਆਂ ਭਰਪੂਰ ਇਤਿਹਾਸਕ ਵਿਰਸੇ ਦਾ ਚਾਨਣ ਵੀ ਪ੍ਰਾਪਤ ਕਰੀਏ ਅਤੇ ਅੱਗੇ ਦੁਨੀਆ ਵਿਚ ਨਸ਼ਰ ਕਰੀਏ।

ਫੇਰ ਪੰਜਾਬੀ ਕੌਮ ਦੇ ਹੁੰਦੜਹੇਲ ਨਾਗਰਿਕਾਂ ਵਾਂਗ ਅੰਗਰੇਜ਼ਾਂ-ਅਮਰੀਕਨਾਂ ਨੂੰ ਉਨ੍ਹਾਂ ਦੇ ਕਾਰ-ਵਿਹਾਰ ਦੇ ਮੈਦਾਨਾਂ ਵਿਚ ਚੜ੍ਹਦੀ ਕੌਡੀ ਪਾ ਕੇ ਲਤਾੜੀਏ। ਇਸ ਗੱਲ ਵਿਚ ਕੋਈ ਹਰਜ ਨਹੀਂ ਕਿ ਆਪਾਂ ਉਦੋਂ ਅੰਗਰੇਜ਼ੀ ਦੇ ਫੱਟੇ ਚੱਕ ਦੇਈਏ। ਜਦੋਂ

ਸਾਡੇ ਹੱਥ ਕਿਸੇ ਵਲੈਤੀ ਮੇਮ ਜਾਂ ਸਾਹਿਬ ਨਾਲ ਜੁੜ ਜਾਣ। ਪਰ ਸੋਚੋ! ਸਾਡੇ ਦਫ਼ਤਰਾਂ ਵਿਚ ਕੰਮ-ਕਾਰ ਆਏ ਸਾਡੇ ਬਾਪੂ-ਬੇਬੇ ਜੇ ਸਾਡੇ ਮੂੰਹੋਂ ਸ਼ੈਕਸਪੀਅਰ ਦੀ ਨਾਟਕੀ ਭਾਸ਼ਾ ਸੁਨਣ ਤਾਂ ਤੁਸੀਂ ਆਪ ਹੀ ਦੱਸੋ ਕਿ ਇਹ ਸਾਡੇ ਲਈ ਵਿਦਵਤਾ ਤੇ ਫ਼ਖ਼ਰ ਦੀ ਗੱਲ ਹੈ ਕਿ ਜਾਂ ਡੁੱਬ ਮਰਨ ਦੀ?

ਸਮੇਂ-ਸਮੇਂ ਮੌਕੇ ਦੀਆਂ ਸਰਕਾਰਾਂ ਨੇ ਪੰਜਾਬੀ ਨੂੰ ਦਫ਼ਤਰੀ ਭਾਸ਼ਾ ਬਣਾਉਣ ਤੇ ਲਾਗੂ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ। ਸਭ ਤੋਂ ਪਹਿਲਾਂ ਭਲਾ ਹੋਵੇ ਸਾਬਕਾ ਮੁੱਖ ਮੰਤਰੀ ਪੰਜਾਬ ਸ੍ਰ: ਲਛਮਣ ਸਿੰਘ ਗਿੱਲ ਦਾ ਕਿ ਜਿਸ ਨੇ ਆਪਣੇ ਅਲਪ ਜਿਹੇ ਰਾਜ ਭਾਗ ਸਮੇਂ ਆਜ਼ਾਦੀ ਮਿਲਣ ਤੋਂ 22 ਸਾਲ ਬਾਅਦ ਤੱਕ ਵੀ ਚਲ ਰਹੀ ਦਫ਼ਤਰੀ ਪ੍ਰਧਾਨ ਭਾਸ਼ਾ ਅੰਗਰੇਜ਼ੀ ਦੀ ਥਾਂ ਪੰਜਾਬੀ ਭਾਸ਼ਾ ਨੂੰ ਲਾਗੂ ਕੀਤਾ। ਉਸ ਤੋਂ ਬਾਅਦ ਕਦੇ-ਕਦਾਈਂ ਬਸ ਵਕਤੀ ਤੌਰ 'ਤੇ ਪੰਜਾਬੀ ਭਾਸ਼ਾ ਤਕਰੀਬਨ ਹਰ ਸਰਕਾਰ ਨੇ ਲਾਗੂ ਕਰਨ ਦੀ ਅੱਧ-ਪਚੱਧੀ ਜਿਹੀ ਕੋਸ਼ਿਸ਼ ਕੀਤੀ ਹੈ।

ਇਕ ਵਾਰੀ 1990 ਦੇ ਕਰੀਬ ਤਾਂ ਗਵਰਨਰੀ ਰਾਜ ਦੇ ਸਮੇਂ ਸਾਰੇ ਸਰਕਾਰੀ ਅਫ਼ਸਰਾਂ ਤੇ ਕਰਮਚਾਰੀਆਂ ਨੇ ਫਾਈਲਾਂ 'ਤੇ ਆਪਣੇ ਅੰਗਰੇਜ਼ੀ ਦਸਤਖਤਾਂ ਦੀ ਥਾਂ ਪੰਜਾਬੀ ਦਸਤਖ਼ਤ ਵੀ ਕਰਨੇ ਸ਼ੁਰੂ ਕਰ ਦਿੱਤੇ ਸਨ। ਭਾਵੇਂ ਨਵੇਂ-ਨਵੇਂ ਸਿਖੇ ਪੰਜਾਬੀ ਦਸਤਖਤਾਂ ਨੇ ਕਈ ਹਮਾਤੜਾ-ਸਾਥੀਆਂ ਦੇ ਨਾਮ ਰੂਪ ਵੀ ਵਿਗਾੜ ਕੇ ਹਾਸੋ-ਹੀਣੇ ਬਣਾ ਦਿੱਤੇ ਸਨ। ਉਸ ਸਮੇਂ ਤਾਂ ਸਰਕਾਰੀ ਦਫ਼ਤਰਾਂ ਦੇ ਅੰਗਰੇਜ਼ੀ ਨਾਮ ਵਾਲੇ ਫੱਟੇ ਵੀ ਰਾਤੋ-ਰਾਤ ਹੀ ਚੁੱਕੇ ਗਏ। ਪਰ ਰੱਬ ਨੇੜੇ ਕਿ ਘਸੁੰਨ ਅਨੁਸਾਰ ਇਹ ਡਰ ਨਾ ਰੱਬ ਦਾ ਸੀ ਅਤੇ ਨਾ ਹੀ ਗਵਰਨਰੀ ਘਸੁੰਨ ਦਾ ਸੀ। ਉਦੋਂ ਅਸਲ ਵਿਚ ਡਰਦੀ ਹੱਰ-ਹੱਰ ਕਰਦੀ ਦੇ ਅਖਾਣ ਮੁਤਾਬਕ ਅਤਵਾਦ ਦੇ ਡਰ ਤੇ ਸਹਿਮ ਦਾ ਰਾਜ ਸੀ। ਇਹ ਭੈਅ ਮੌਤ ਦੇ ਤਾਂਡਵ ਨਾਚ ਵਰਗਾ ਸੀ। ਖ਼ੈਰ! ਰੱਬ ਮਿਹਰ ਹੀ ਰੱਖੇ, ਉਦੋਂ ਤਾਂ ਸਮਾਜਿਕ ਤੇ ਰਾਜਨੀਤਕ ਤੌਰ 'ਤੇ ਆਪਣੇ ਪੁੱਤਾਂ ਦੀ ਦੁਰਦਸ਼ਾ ਦੇਖ ਕੇ ਪੰਜਾਬੀ ਮਾਵਾਂ ਵੀ ਤ੍ਰਹਿ-ਤ੍ਰਹਿ ਕਰ ਉਠੀਆਂ ਸਨ।

ਤਕਰੀਬਨ ਉਸ ਤੋਂ ਕੁੱਝ ਕੁ ਸਮੇਂ ਬਾਅਦ ਦੀ ਗੱਲ ਹੈ ਕਿ ਜਦੋਂ ਕਿ ਮੈਂ ਡਿਪਟੀ ਕਮਿਸ਼ਨਰ ਰੋਪੜ ਸੀ ਤਾਂ ਉਦੋਂ ਮੇਰੇ ਪਿਤਾ ਜੀ ਨੇ ਮੈਨੂੰ ਪੱਛਿਆ ਕਿ ਬੇਟਾ ਤੇਰਾ ਆਪਣੇ ਤੋਂ ਵੱਡੇ ਅਫ਼ਸਰਾਂ ਨਾਲ ਅਤੇ ਲੋਕਾਂ ਨਾਲ ਜੋ ਸਬੰਧ ਹੈ। ਉਸ ਰਿਸ਼ਤੇ ਦੇ ਪ੍ਰਤੀਕ ਸ਼ਬਦ 'ਸੱਰ' ਦਾ ਮੈਨੂੰ ਅਰਥ ਤਾਂ ਸਮਝਾ? ਮੈਂ ਕਿਹਾ ਕਿ ਇਸ ਦਾ ਮਤਲਬ ਜਨਾਬ ਹੁੰਦਾ ਹੈ ਤੇ ਇਹ ਸ਼ਬਦ ਸੀਨੀਅਰ ਲਈ ਵਰਤਿਆ ਜਾਂਦਾ ਹੈ। ਮੇਰੇ ਪਿਤਾ ਜੀ ਕਹਿਣ ਲੱਗੇ ਬੱਸ ਮੈਂ ਵੀ ਤੈਨੂੰ ਇਹ ਹੀ ਪੁੱਛਣਾ ਸੀ ਕਿ ਤੁਹਾਡਾ ਸਾਡੇ ਅਫ਼ਸਰ

ਭਾਈਚਾਰੇ ਦਾ ਆਪਸੀ ਸਬੰਧ ਵੀ ਹਾਕਮਾਂ ਵਾਲਾ ਹੈ। ਤੁਸੀਂ ਸਾਰੇ ਦੇਸ਼ ਸੇਵਾ ਤੇ ਲੋਕ ਸੇਵਾ ਦੇ ਨਾਮ 'ਤੇ ਆਪਣੇ ਹੀ ਲੋਕਾਂ ਨਾਲ ਹਾਕਮਾਂ ਵਰਗਾ ਗ਼ੈਰ ਤੇ ਓਪਰਾ ਜਿਹਾ ਸਬੰਧ ਰੱਖਦੇ ਹੋ। ਉਸ ਦਿਨ ਤੋਂ ਬਾਅਦ ਮੈਂ ਉਨ੍ਹਾਂ ਦੀ ਨਸੀਹਤ ਅਨੁਸਾਰ ਲੋਕਾਂ ਵਿਚ 'ਬਾਈ ਜੀ' ਬਣ ਕੇ ਵਿਚਰਨ ਦੀ ਅਧੂਰੀ-ਸੱਧੂਰੀ ਜਿਹੀ ਕੋਸ਼ਿਸ਼ ਕੀਤੀ। ਪਰ ਜਿਥੇ ਆਵਾ ਹੀ ਊਤਿਆ ਪਿਆ ਹੋਵੇ ਉਥੇ ਨਗਾਰਖਾਨੇ ਵਿਚ ਤੂਤੀ ਦੀ ਕੌਣ ਸੁਣਦਾ ਹੈ?

ਇਹ ਸਾਡੀ ਆਮ ਜਾਣਕਾਰੀ ਦੀ ਗੱਲ ਹੈ ਕਿ ਸਾਡੇ ਵਿਦਵਾਨ ਬੁੱਧੀਜੀਵੀ ਵੀ ਆਪਣੇ ਪੰਜਾਬੀ ਵਿਸ਼ੇ 'ਤੇ ਲਿਖੇ ਸ਼ੋਧ ਪੱਤਰਾਂ ਨੂੰ ਅੰਗਰੇਜ਼ੀ ਵਿਚ ਪੇਸ਼ ਕਰਦੇ ਰਹੇ ਹਨ। ਇਸ ਤਰ੍ਹਾਂ ਹੀ ਸਾਡੇ ਪ੍ਰਸ਼ਾਸਨਿਕ ਅਧਿਕਾਰੀ ਤੇ ਰਾਜਨੀਤਿਕ ਆਗੂ ਲੋਕਾਂ 'ਤੇ ਇਹ ਪ੍ਰਭਾਵ ਪਾਉਣ ਲਈ ਕਿ ਉਹ ਬੜੇ ਪੜ੍ਹੇ ਲਿਖੇ ਹਨ, ਅੰਗਰੇਜ਼ੀ ਭਾਸ਼ਾ ਦਾ ਅਕਸਰ ਸਹਾਰਾ ਲੈਂਦੇ ਹਨ। ਇਥੋਂ ਤੱਕ ਕਿ ਆਮ ਲੋਕ ਵੀ ਭਾਵੇਂ 10-12 ਜਮਾਤਾਂ ਹੀ ਪੜ੍ਹੇ ਹੋਣ ਪਰ ਅੰਗਰੇਜ਼ੀ ਨੂੰ ਮੂੰਹ ਮਾਰਦੇ ਹਨ। ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਜਿਹੜੀ ਅੰਗਰੇਜ਼ੀ ਉਹ ਬੋਲਦੇ ਹਨ ਉਸ ਦਾ ਨਾਮ ਹੀ ਗੁਲਾਬੀ ਇੰਗਲਿਸ਼ ਪੈ ਗਿਆ ਹੈ। ਪੰਜਾਬੀ ਭਾਸ਼ਾ ਦੀ ਦੁਰਗਤੀ ਤੇ ਅੰਗਰੇਜ਼ੀ ਲਈ ਸਾਡੇ ਪਿਆਰ ਸਬੰਧੀ ਇਹ ਹੀ ਕਿਹਾ ਜਾ ਸਕਦਾ ਹੈ ਕਿ ਬੱਲੇ ਓਏ ਸ਼ੇਰੋ! ਇਉਂ ਹੀ ਧੂੜ ਵਿਚ ਟੱਟੂ ਭਜਾਈ ਚੱਲੋ। ਇਨ੍ਹਾਂ ਹਾਲਾਤਾਂ ਵਿਚ ਪੰਜਾਬੀ ਅਖਾਣ ਜੱਟ ਤਾਂ ਜੱਟ ਦਾ ਅਤੇ ਭੋਲੂ ਨਾਰਾਇਣ ਦਾ ਅਨੁਸਾਰ ਪੰਜਾਬੀ ਭਾਸ਼ਾ ਤੇ ਸਮੁੱਚੇ ਪੰਜਾਬੀਆਂ ਦਾ ਅੱਲ੍ਹਾ ਹੀ ਮਿਹਰਬਾਨ ਹੋਵੇ।

### ਪੰਜਾਬੀ ਦਾ ਆਧੁਨਿਕੀਕਰਨ ਤੇ ਸ਼ਹਿਰੀਕਰਣ

ਸਮਾਜ ਗਤੀਸ਼ੀਲ ਹੈ ਅਤੇ ਸਮਾਜ ਦਾ ਸਭਿਆਚਾਰ ਹਰ ਪੀੜ੍ਹੀ ਦੇ ਨਾਲ ਤਬਦੀਲ ਹੁੰਦਾ ਜਾਂਦਾ ਹੈ। ਇਥੇ ਮੈਂ ਸ਼ੁਰੂ ਵਿਚ ਹੀ ਇਕ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਕੋਈ ਵੀ ਨਹੀਂ ਚਾਹੇਗਾ ਕਿ ਅਸੀਂ ਹੁਣ ਕਾਰਟ ਯੁਗ ਤੋਂ ਕਾਰ ਤੇ ਅੱਗੇ ਐਰੋਪਲੇਨ ਯੁੱਗ ਵਿਚ ਪਹੁੰਚ ਕੇ ਹੁਣ ਵਾਪਸ ਜਹਾਜ਼ਾਂ ਤੇ ਰਾਕਟਾਂ ਤੋਂ ਗੱਡੇ ਦੇ ਯੁੱਗ ਵਿਚ ਜਾਈਏ। ਪਰ ਇਕ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਇਸ ਪਦਾਰਥਵਾਦੀ ਤੇ ਮਾਇਆਧਾਰੀ ਮਾਦਾਪ੍ਰਸਤੀ ਦੇ ਰੰਗੀਨ ਜਲਵਿਆਂ ਦੇ ਬਾਵਜੂਦ ਵੀ ਅੱਜ ਸਾਰੀ ਕੌਮ ਇਸ ਸ਼ਸ਼ੋਪੰਜ ਵਿਚ ਪਈ ਹੋਈ ਹੈ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਇੰਨੀਆਂ ਬੇਬਾਕ, ਮੂੰਹਫਟ ਤੇ ਪਿਆਰ ਵਿਹੂਣੀਆਂ ਕਿਉਂ ਹੋ ਰਹੀਆਂ ਹਨ? ਸਾਡੇ ਆਪਸੀ ਖ਼ੂਨ ਦੇ ਰਿਸ਼ਤੇ ਕਿਉਂ ਟੁੱਟ ਰਹੇ ਹਨ। ਜਵਾਬ ਸਿਰਫ਼ ਇਕੋ ਹੀ ਹੈ ਕਿ ਅਸੀਂ ਆਪਣੇ ਸੱਭਿਆਚਾਰ ਦੀਆਂ ਤਬਦੀਲੀਆਂ ਦੇ ਅਸਰ ਹੇਠ ਆਪਣੀਆਂ ਸ਼ਾਨਾਮਤੀਆਂ ਤੇ ਸਵੈਮਾਣਤਾ ਭਰਪੂਰ ਨੈਤਿਕ ਤੇ ਸਮਾਜਿਕ ਕਦਰਾਂ-

ਕੀਮਤਾਂ ਨੂੰ ਵੀ ਭੁੱਲ ਰਹੇ ਹਾਂ। ਜੋ ਕਿ ਹਰਗਿਜ਼ ਨਹੀਂ ਹੋਣਾ ਚਾਹੀਦਾ। ਨਹੀਂ ਤਾਂ ਮੱਕਿਓਂ ਪਰ੍ਹੇ ਤਾਂ ਉਜਾੜ ਹੀ ਦਿੱਸਦੇ ਹਨ।

ਆਧੁਨਿਕੀਕਰਣ ਦਾ ਪ੍ਰਭਾਵ ਸਾਡੀ ਜੀਵਨ ਸ਼ੈਲੀ 'ਤੇ ਪਿਆ ਹੈ। ਅਸੀਂ ਇਸ ਪ੍ਰਭਾਵ ਹੇਠ ਉਦਯੋਗੀਕਰਣ ਤੇ ਸ਼ਹਿਰੀਕਰਣ ਵੱਲ ਉਲਾਰ ਹੋ ਗਏ ਹਾਂ। ਜਿਸ ਸਦਕਾ ਸਾਡੇ ਸਮਾਜ ਦੀ ਹਾਲਤ ਉਨੀਵੀਂ ਸਦੀ ਦੇ ਥਾਮਸ ਹਾਰਡੀ ਤੇ ਚਾਰਲਸ ਡਿਕਨਜ਼ ਦੇ ਸਮਾਜ ਵਰਗੀ ਹੋ ਚੁੱਕੀ ਹੈ। ਉਹ ਵਿਦਵਾਨ ਸਾਹਿਤਕਾਰ ਵੀ 'ਟੈੱਸ' ਅਤੇ 'ਟੇਲ ਆਫ ਟੂ ਸਿਟੀਜ਼' ਵਿਚ ਪੇਂਡੂ ਸਮਾਜ ਦੇ ਉਤੇ ਉਦਯੋਗੀਕਰਣ ਦਾ ਦੁਸ਼ ਪ੍ਰਭਾਵ ਦੇ ਅਸਰ ਹੇਠ ਦੁਹੱਥੜ ਮਾਰਦੇ ਤੁਰ ਗਏ। ਬਿਲਕੁਲ ਉਸ ਤਰ੍ਹਾਂ ਹੀ ਅੱਜ ਵੀ ਪੰਜਾਬੀ ਪੇਂਡੂ ਸਮਾਜ ਦੀ ਮਾਸੂਮੀਅਤ ਨੂੰ ਸ਼ਹਿਰੀਕਰਣ ਦੀ ਚਲਾਕੀ ਤੇ ਜਾਲਸਾਜ਼ੀ ਵਰਗੀਆਂ ਮੁਲਾਮਤਾਂ ਬੁਰੀ ਤਰ੍ਹਾਂ ਗ੍ਰੱਸ ਰਹੀਆਂ ਹਨ। ਇਕ ਚੁੱਲ੍ਹਾ ਦੂਜੇ ਚੁੱਲ੍ਹੇ ਨੂੰ ਢਾਹ ਕੇ ਆਪਣੀਆਂ ਰੋਟੀਆਂ ਸੇਕਣ ਨੂੰ ਆਪਣੀ ਜ਼ਿੰਦਗੀ ਦਾ ਪਹਿਲਾ ਤੇ ਆਖਰੀ ਮੰਤਵ ਬਣਾ ਰਿਹਾ ਹੈ।

ਇਥੇ ਸਾਡੀ ਮਾਂ ਬੋਲੀ ਪੰਜਾਬੀ ਤੇ ਇਸ ਮਸ਼ੀਨੀਕਰਣ ਤੇ ਸ਼ਹਿਰੀਕਰਣ ਦੇ ਪ੍ਰਭਾਵ ਦੀ ਗੱਲ ਚੱਲ ਰਹੀ ਹੈ। ਅਸੀਂ ਆਪਣੇ-ਆਪ ਨੂੰ ਦਿਹਾਤੀ ਨਹੀਂ ਕਹਾਉਣਾ ਚਾਹੁੰਦੇ ਕਿਉਂਕਿ ਸਮਝਿਆ ਜਾਂਦਾ ਹੈ ਕਿ ਦਿਹਾਤੀ ਲੋਕ ਪਿਛੜੇ ਸਮਾਜ ਦਾ ਅਕਸ ਹੁੰਦੇ ਹਨ। ਇਸ ਲਈ ਅਸੀਂ ਆਪਣੀ ਖੁੱਲ੍ਹੀ-ਡੁੱਲ੍ਹੀ ਭਾਸ਼ਾ ਦੀ ਥਾਂ 'ਤੇ ਅੰਗਰੇਜ਼ੀ ਤੇ ਹਿੰਦੀ ਦੀ ਸ਼ਬਦਾਵਲੀ ਨੂੰ ਇਉਂ ਪੰਜਾਬੀ ਬੋਲੀ ਵਿਚ ਵਾੜ ਲਿਆ ਹੈ ਜਿਵੇਂ ਕੋਈ ਝੋਟਾ ਗਰੀਬ ਜੁਲਾਹੇ ਦੀ ਤਾਣੀ ਵਿਚ ਵੜ ਜਾਵੇ। ਇਸ ਤਰ੍ਹਾਂ ਸਾਡੀ ਗੁੱਡ ਮਾਰਨਿੰਗ ਤੋਂ ਗੁੱਡ ਨਾਈਟ ਤੋਂ ਅੱਗੇ ਫੇਰ ਸਾਡੇ ਸੁਫਨੇ ਵੀ ਅੰਗਰੇਜ਼ੀ ਫਿਲਮ ਵਾਂਗੂੰ ਹੋ ਗਏ ਹਨ। ਸੁਪਨਿਆਂ ਵਿਚ ਪਰੀਆਂ ਤੇ ਭੂਤ ਸਾਨੂੰ ਫੇਰੀਜ਼ ਤੇ ਘੋਸਟ ਬਣ ਕੇ ਦਿਸਦੇ ਹਨ। ਸਾਡੀ ਸਾਰਾ ਦਿਨ ਕਿਉਂਕਿ ਊਲ-ਜਲੂਲ ਜਿਹੀ ਸੋਚ-ਵਿਚਾਰ ਰਹਿੰਦੀ ਹੈ। ਇਸ ਲਈ ਰਾਤ ਨੂੰ ਮਾੜੇ-ਚੰਗੇ ਸੁਪਨਿਆਂ ਵਿਚ ਸਨੇਕ ਤੇ ਲੈਡਰ ਜਾਂ ਲੌਇਨ ਤੇ ਬੀਅਰ ਹੀ ਦਿਸਦੇ ਹਨ। ਸਾਨੂੰ ਬੀਅਰ ਹੀ ਦਿਸਣੇ ਹਨ ਜਦੋਂ ਕਿ ਅਸੀਂ ਸੁੱਤੇ ਵੀ ਤਾਂ ਲਿਕਰ ਤੇ ਬੀਅਰ ਪੀ ਕੇ ਹੀ ਹੁੰਦੇ ਹਾਂ।

ਜੇ ਅਸੀਂ ਅੰਮ੍ਰਿਤ ਵੇਲੇ ਦੀ ਗੱਲ ਕਰੀਏ ਤਾਂ ਗੁਰਬਾਣੀ ਵਿਚ ਅੰਮ੍ਰਿਤ ਵੇਲੇ ਦਾ ਬੇਅੰਤ ਮਹੱਤਵ ਲਿਖਿਆ ਹੈ। ਬੇਸ਼ਕ ਅਸੀਂ ਪੜ੍ਹਦੇ ਵਿਰਲੇ-ਵਿਰਲੇ ਹੀ ਹਾਂ। ਇਹ ਜ਼ਰੂਰ ਹੈ ਕਿ ਅਸੀਂ ਗੁਰਬਾਣੀ ਵਿਚੋਂ ਅਕਸਰ ਸੁਣਦੇ ਹਾਂ ਕਿ 'ਅੰਮ੍ਰਿਤ ਵੇਲਾ ਸੱਚ ਨਾਉ ਵਡਿਆਈ ਵਿਚਾਰ।'ਪਰ ਇਸ ਦੇ ਉਲਟ ਮੁੱਕਦੀ ਗੱਲ ਇਹ ਹੈ ਕਿ ਅੰਮ੍ਰਿਤ

ਵੇਲਾ ਅਤੇ ਸੂਰਜ ਦਾ ਚੜ੍ਹਣਾ ਤਾਂ ਸਾਡੇ ਲਈ ਉਲੂਆਂ ਦੇ ਸਮਾਨ ਹੈ ਕਿਉਂਕਿ ਅਸੀਂ ਜ਼ਿਆਦਾਤਰ ਅੱਠ-ਨੌਂ ਵਜੇ ਵੱਡੇ ਦਿਨ ਚੜ੍ਹੇ ਹੀ ਉਠਦੇ ਹਾਂ। ਅਧਿਆਤਮ ਜਗਤ ਵਿਚ ਗੁਰਬਾਣੀ ਤੇ ਕੀਰਤਨ ਦਾ ਭਾਵ ਮਨਾਂ ਵਿਚ ਵਸਾਉਣ ਦਾ ਮਹਾਤਮ ਸਮੁੱਚੀ ਲੋਕਾਈ ਲਈ ਲੋਕ-ਪ੍ਰਲੋਕ ਸਫਲਾ ਕਰਨ ਦੇ ਉਚਤਮ ਸਾਧਨ ਵਜੋਂ ਧਰਮਾਂ ਦੇ ਰਹਿਬਰਾਂ ਨੇ ਦੱਸਿਆ ਹੈ। ਪਰ ਇਕ ਅਣਹੋਣੀ ਗੱਲ ਇਹ ਹੋਈ ਹੈ ਕਿ ਗੁਰਬਾਣੀ ਸਮਝਣ ਲਈ ਸਾਨੂੰ ਗੁਰਮੁਖੀ ਪੜ੍ਹਣ ਦੀ ਜਾਚ ਹੀ ਨਹੀਂ ਹੈ।

ਇਸ ਲਈ ਸ਼੍ਰੋਮਣੀ ਸਿੱਖ ਸੰਸਥਾਵਾਂ ਤੇ ਵਿਦਵਾਨਾਂ ਨੇ ਗੁਰਬਾਣੀ ਪ੍ਰਚਾਰ ਦੇ ਪਰਉਕਾਰੀ ਉਦਮ ਵਜੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਅੰਗਰੇਜ਼ੀ ਵਿਚ ਕੀਤਾ। ਉਸ ਤੋਂ ਅੱਗੇ ਕੁੱਝ ਕੁ ਸੱਜਣਾਂ ਨੇ ਗੁਰਬਾਣੀ ਨੂੰ ਪੰਜਾਬੀ ਭਾਸ਼ਾ ਦੇ ਸਰਲ ਸ਼ਬਦ-ਅਰਥਾਂ ਵਿਚ ਵੀ ਲਿਖਣ ਦਾ ਅਹਿਸਾਨ ਕੀਤਾ ਹੈ। ਇਹ ਉਦਮ ਜੇ ਪੰਜਾਬੀ ਕੌਮ ਨੂੰ ਤੋਂ ਇਲਾਵਾ ਦੁਨੀਆ ਦੀਆਂ ਹੋਰ ਅੰਗਰੇਜ਼ੀ ਜਾਨਣ ਵਾਲੀਆਂ ਕੌਮਾਂ ਲਈ ਕੀਤਾ ਗਿਆ ਹੈ ਤਾਂ ਅਕਾਲ ਪੁਰਖ ਵਾਹਿਗੁਰੂ ਵੀ ਸਾਡੇ ਤੇ ਪ੍ਰਸੰਨ ਹੋਵੇਗਾ। ਪਰ ਜੇ ਇਸ ਉਪਰਾਲੇ ਦਾ ਮਤਲਬ ਇਹ ਹੈ ਕਿ ਸਾਨੂੰ ਧਾਰਮਿਕ ਸਾਹਿਤ ਤੇ ਗੁਰਬਾਣੀ ਪੜ੍ਹਣ-ਸਮਝਣ ਲਈ ਹੁਣ ਪੰਜਾਬੀ ਜਾਨਣ ਦੀ ਕੋਈ ਜ਼ਿਆਦਾ ਲੋੜ ਨਹੀਂ ਕਿਉਂਕਿ ਇਹ ਸਭ ਕੁੱਝ ਅੰਗਰੇਜ਼ੀ ਭਾਸ਼ਾ ਵਿਚ ਉਪਲਬਧ ਹੈ ਤੇ ਇਸ ਲਈ ਹੁਣ ਅੰਗਰੇਜ਼ੀ ਦਾ ਧੂੰਆਂ-ਧਾਰ ਗਿਆਨ ਹੋਣਾ ਹੀ ਜ਼ਰੂਰੀ ਹੈ। ਤਾਂ ਦੋਸਤੋ। ਰੱਬ ਖ਼ੈਰ ਕਰੇ।

ਇਥੇ ਇਹ ਸਮਝਣ ਦੀ ਬੇਹੱਦ ਲੋੜ ਹੈ ਕਿ ਜੇ ਮਾਂ ਬੋਲੀ ਹੀ ਨਾ ਰਹੀ ਤਾਂ ਪੰਜਾਬ ਤੇ ਪੰਜਾਬੀਅਤ ਦੀ ਹੋਂਦ ਅਤੇ ਵਿਕਾਸ ਵੀ ਖਤਰੇ ਵਿਚ ਹੈ। ਅੱਜ ਇਸ ਪੱਖੋਂ ਪੰਜਾਬੀ ਸੱਭਿਆਚਾਰ ਦਾ ਜੋ ਜਨਾਜ਼ਾ ਨਿਕਲ ਰਿਹਾ ਹੈ। ਉਸ ਦਾ ਅੰਜਾਮ ਤਾਂ ਬੱਸ ਕੌਮ ਲਈ ਪਰਲੋਕਾਰੀ ਹੀ ਜਾਪਦਾ ਹੈ। ਹੋਰ ਵੀ ਸ਼ਰਮਨਾਕ ਗੱਲ ਇਹ ਹੈ ਕਿ ਸਮਾਜ ਦੇ ਵਡੇਰੇ ਤੇ ਸਿਆਣੇ ਇਸ ਸਮਾਜਿਕ ਔਖੀ ਘੜੀ ਵਿਚ ਕੋਈ ਹੱਲ ਦੱਸਣ ਜਾਂ ਕੋਈ ਲੋੜੀਂਦਾ ਔਹੜ-ਪੌਹੜ ਕਰਨ ਦੀ ਬਜਾਏ ਆਪਣੀ ਵਿਦਵਤਾ ਦਾ ਸਟੇਜਾਂ ਤੋਂ ਵਖਿਆਨ ਇਉਂ ਜਿਹਾ ਕਰਦੇ ਜਾਪਦੇ ਹਨ ਕਿ ਜਿਵੇਂ ਕਹਿ ਰਹੇ ਹੋਣ ਕਿ ਫਿਕਰ ਨਾ ਕਰੋ "ਖ਼ੁੱਦ ਹੀ ਅਮਨ ਹੋ ਜਾਏਗਾ ਰਾਖ ਹੋਨੇ ਕੇ ਬਾਦ।"

ਸਾਡੀ ਬੋਲੀ ਵਿਚ ਅੰਗਰੇਜ਼ੀ ਦੀ ਸ਼ਬਦਾਵਲੀ ਦੇ ਟਰੈਕਟਰ, ਮਸ਼ੀਨ, ਕਲਟੀਵੇਟਰ, ਕੰਬਾਈਨ, ਫ਼ਰਟੇਲਾਈਜ਼ਰ, ਸੀਡ, ਸਕੂਲ, ਹੌਸਪੀਟਲ, ਮਾਰਕੀਟ, ਰੋਡ, ਹਾਊਸ, ਡੋਰ, ਵਿੰਡੋ, ਬਾਥਰੂਮ, ਕਿਚਨ, ਕੱਪ, ਪਲੇਟ, ਡੌਂਗਾ, ਵੈਜੀਟੇਬਲ, ਮੀਟ, ਕਸਟਰਡ, ਫ਼ਰੂਟ, ਫ਼ੈਨ, ਫ਼ਲਾਵਰ, ਲੈਟਰ, ਰੋਡ ਆਦਿ ਇੰਨੇ ਸ਼ਬਦ ਆ ਗਏ ਹਨ ਕਿ ਪੰਜਾਬੀ

ਦਾ ਮੂੰਹ-ਮੱਥਾ ਤਾਂ ਵਿਗੜਣਾ ਹੀ ਸੀ। ਅੰਗਰੇਜ਼ੀ ਭਾਸ਼ਾ ਵਾਲੇ ਵੀ ਰੋਂਦੇ ਫਿਰਦੇ ਹਨ ਕਿ ਉਨ੍ਹਾਂ ਦੀ ਅੰਗਰੇਜ਼ੀ ਨੂੰ ਹਿੰਦੋਸਤਾਨੀਆਂ ਨੇ ਗੁਲਾਬੀ ਅੰਗਰੇਜ਼ੀ ਬਣਾ ਦਿੱਤਾ ਹੈ।

ਫ਼ਾਰਸੀ ਤੇ ਉਰਦੂ ਦੇ ਪ੍ਰਭਾਵਾਂ ਹੇਠ ਪੰਜਾਬੀ ਜ਼ੁਬਾਨ ਵਿਚ ਅਮੀਰੀ ਤੇ ਕੋਮਲਤਾ ਆਈ ਸੀ। ਪਰ ਅਸੀਂ ਅਜ਼ਾਦੀ ਤੋਂ ਬਾਅਦ ਉਸ ਅਮੀਰੀ ਤੇ ਸੂਖਮਤਾ ਨੂੰ ਤਿਲਾਂਜਲੀ ਦੇ ਦਿੱਤੀ ਹੈ। ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਸ਼, ਖ਼, ਗ਼, ਜ਼, ਫ਼ ਦੀ ਤਾਂ ਤਮੀਜ਼ ਹੀ ਭੁੱਲ ਗਏ ਹਾਂ। ਹਰ ਕੋਈ ਜ਼ਿਲ੍ਹੇ ਨੂੰ ਜਿਲ੍ਹਾ ਲਿਖਦਾ ਤੇ ਪੜ੍ਹਦਾ ਹੈ। ਜ਼ਿਲ੍ਹਾ ਅਧਿਕਾਰੀਆਂ ਦੇ ਦਫ਼ਤਰਾਂ ਦੇ ਨਾਮ ਅਤੇ ਉਨ੍ਹਾਂ ਦੇ ਆਪਣੇ ਨਾਮ ਦੀਆਂ ਨੇਮ ਪਲੇਟਾਂ ਅਕਸਰ ਹੀ ਗਲਤ ਲਿਖੀਆਂ ਹੁੰਦੀਆਂ ਹਨ। ਇਕ ਵੰਨਗੀ ਵਜੋਂ ਇਥੇ ਦੱਸਿਆ ਜਾ ਸਕਦਾ ਹੈ ਕਿ ਤੁਸੀਂ ਕਿਤੇ ਵੀ ਨਹੀਂ ਵੇਖੋਗੇ ਕਿ '**ਜ਼ਿਲ੍ਹਾ ਖੇਤੀਬਾੜੀ ਅਫ਼ਸਰ**' ਲਿਖਿਆ ਹੋਵੇ। ਸਗੋਂ ਇਸ ਦੀ ਥਾਂ ਲਿਖਿਆ '**ਜਿਲ੍ਹਾ ਖੇਤੀਬਾੜੀ ਅਫਸਰ**' ਹੁੰਦਾ ਹੈ। ਜਦੋਂ ਕਿ 'ਜ਼ਿਲ੍ਹਾ' ਰਾਜ ਪ੍ਰਸ਼ਾਸਨ ਦੀ ਇਕ ਇਕਾਈ ਹੁੰਦਾ ਹੈ ਅਤੇ 'ਜਿਲ੍ਹਾ' ਸ਼ਬਦ ਸੁਸਤ ਬੰਦੇ ਵਾਸਤੇ ਵਰਤਿਆ ਜਾਂਦਾ ਹੈ। ਜਿਥੇ 'ਜ਼' ਦਾ ਪ੍ਰਯੋਗ ਨਹੀਂ ਹੋਣਾ ਹੁੰਦਾ ਹੈ, ਉਥੇ ਅਸੀਂ ਅਕਸਰ 'ਜ' ਦੇ ਪੈਰ ਵਿਚ ਬਿੰਦੀ ਪਾ ਦਿੰਦੇ ਹਾਂ; ਜਿਵੇਂ ਕਿ ਜਜ਼ਬੇ ਨੂੰ ਜ਼ਜ਼ਬਾ; ਰੀਤੀ-ਰਿਵਾਜ ਨੂੰ ਰੀਤੀ-ਰਿਵਾਜ਼ ਤੇ ਜਜਮਾਨ ਨੂੰ ਜ਼ਜਮਾਨ ਬੋਲਦੇ ਤੇ ਲਿਖਦੇ ਹਾਂ।

ਇਸ ਦੇ ਉਲਟ ਸਜ਼ਾ ਨੂੰ ਸਜਾ ਲਿਖਦੇ ਹਾਂ। ਹੋਰ ਵੀ ਬਹੁਤ ਉਦਾਹਰਣਾਂ ਹਨ; ਜਿਵੇਂ ਕਿ ਜ਼ਮੀਨ ਨੂੰ ਜਮੀਨ, ਜ਼ਮੀਰ ਨੂੰ ਜਮੀਰ, ਜ਼ਿੰਦਗੀ ਨੂੰ ਜਿੰਦਗੀ, ਬਜ਼ਾਰ ਨੂੰ ਬਜਾਰ, ਨਜ਼ਰ ਨੂੰ ਨਜਰ, ਅੰਗਰੇਜ਼ੀ ਨੂੰ ਅੰਗਰੇਜੀ, ਕਮੀਜ਼ ਨੂੰ ਕਮੀਜ ਲਿਖਦੇ ਹੋਏ ਅਸੀਂ 'ਜ' ਪੈਰ ਬਿੰਦੀ ਪਾਉਣ ਦੀ ਤਮੀਜ਼ ਤਾਂ ਬਿਲਕੁਲ ਹੀ ਭੁੱਲ ਗਏ ਹਾਂ। ਇਸ ਤਰ੍ਹਾਂ ਹੀ ਸ਼ਹਿਰ ਨੂੰ ਸਹਿਰ ਤੇ ਸ਼ਾਹ ਵੇਲੇ ਨੂੰ ਸਾਹ ਵੇਲਾ ਅਤੇ ਸ਼ਾਹ ਸਵਾਰ ਨੂੰ ਸਾਹ ਸਵਾਰ ਲਿਖਦੇ ਹੋਏ ਇਹ ਨਹੀਂ ਦੇਖਦੇ ਕਿ ਇਥੇ 'ਸ' ਪੈਰ ਬਿੰਦੀ ਪੈਣੀ ਕਿੰਨੀ ਜ਼ਰੂਰੀ ਹੈ।

ਹੋੜੇ ( ੋ ) ਤੇ ਕਨੌੜੇ ( ੌ ) ਦਾ ਪ੍ਰਯੋਗ ਵੀ ਅਸੀਂ ਸ਼ਹਿਰੀਕਰਣ ਦੇ ਤਹਿਤ ਗਲਤ ਕਰਦੇ ਹਾਂ; ਜਿਵੇਂ ਕਿ ਕੌਲੀ ਨੂੰ ਕੋਲੀ, ਚੌਲ ਨੂੰ ਚੋਲ, ਪੌੜੀ ਨੂੰ ਪੋੜੀ ਲਿਖਦੇ ਹਾਂ ਜਿਸ ਤੋਂ ਕਿ ਇਕ ਖਾਸ ਤਬਕੇ ਦੇ ਲੋਕਾਂ ਦੀ ਸ਼ੈਲੀ ਬਾਰੇ ਮਖੌਲ ਜਿਹਾ ਬਣ ਗਿਆ ਹੈ ਕਿ ਅਸੀਂ ਕੋਲੀ-ਕੋਲੀ ਚੋਲ ਖਾ ਕੇ ਪੋੜੀ ਚੜ੍ਹ ਗਏ। ਇਕ ਪੰਜਾਬੀ ਟੀ.ਵੀ. ਚੈਨਲ ਤੋਂ ਸ਼ੌਕ ਦੀ ਥਾਂ 'ਤੇ ਸ਼ੋਕ ਸ਼ਬਦ ਪੜ੍ਹਿਆ ਤੇ ਸੁਣਿਆ। ਸਮਝਣ ਵਾਲੀ ਗੱਲ ਹੈ ਕਿ ਸ਼ੌਕ ਸ਼ਬਦ ਖੁਸ਼ੀ ਤੇ ਮਨਪ੍ਰਚਾਵੇ ਦਾ ਪ੍ਰਤੀਕ ਹੈ। ਜਦੋਂ ਕਿ ਸ਼ੋਕ ਸ਼ਬਦ ਅਫ਼ਸੋਸ ਦਾ ਪ੍ਰਤੀਕ ਹੈ। ਹੈਰਾਨੀ ਦੀ ਗੱਲ ਹੈ ਕਿ ਕੀ ਵਾਕਿਆ ਹੀ ਟੀ.ਵੀ. ਵਾਲਿਆਂ ਨੂੰ ਭਾਸ਼ਾ ਦਾ

ਗਿਆਨ ਇੰਨਾ ਘੱਟ ਹੈ?

ਔਂਕੜ ( ੁ ) ਤੇ ਦੁਲੈਂਕੜ ( ੂ ) ਦੇ ਪ੍ਰਯੋਗ ਦਾ ਵੀ ਇਹ ਹੀ ਹਾਲ ਹੈ। ਗੁਰਪੁਰਬ ਨੂੰ ਗੁਰਪੂਰਬ, ਬਾਉਲੀ ਨੂੰ ਬਾਊਲੀ, ਧੁਰੇ ਨੂੰ ਧੂਰੇ, ਡੁੱਬਣਾ ਨੂੰ ਡੂੱਬਨਾ, ਗਾਊਨ ਨੂੰ ਗਾਉਨ, ਰਾਊਂਡ ਨੂੰ ਰਾਉਂਡ ਆਦਿ ਦਾ ਗਲਤ ਪ੍ਰਯੋਗ ਅਕਸਰ ਦੇਖਣ ਨੂੰ ਮਿਲਦਾ ਹੈ।

ਮਾਲਵੇ ਦੇ ਲੋਕ ਤੇ ਖਾਸ ਤੌਰ ’ਤੇ ਪਟਿਆਲੇ, ਰੋਪੜ ਤੇ ਅੰਬਾਲੇ ਦੀ ਪੁਆਧੀ ਵਸੋਂ ਜਦੋਂ ਖਰੜ ਨੂੰ ਖੈੜ, ਮਾਰ੍ਹਾ-ਥਾਰ੍ਹਾ, ਹਮੇਂ-ਥਮੇਂ, ਯੋਹ ਬਾਤ ਹੈ, ਇਥੈ ਗੋਹਰ ਹੋਵੇ ਥੀ, ਦੀ ਰੱਟ ਸੁਣਾਉਂਦੇ ਹਨ ਤਾਂ ਸੁਣ ਕੇ ਕੰਨ ਹੱਸਦੇ ਹਨ।

ਅਸੀਂ ਨਿਕੇ ਹੁੰਦੇ ਜਦੋਂ ਮਾਨਸਾ ਤੇ ਸੰਗਰੂਰ ਦੇ ਲੋਕਾਂ ਨੂੰ ‘ਮੇਰੇ ਆਰ! ਅਸੀਂ ਸੰਗਰੂਰਾਂ ਕੰਨੀ ਨੂੰ ਜਾਂਦੇ ਤੀ’ ਕਹਿੰਦੇ ਹੋਏ ਸੁਣਦੇ ਸੀ ਤਾਂ ਉਦੋਂ ਯਾਰ ਨੂੰ ਆਰ, ਸੰਗਰੂਰ ਨੂੰ ਸੰਗਰੂਰਾਂ ਤੇ ਸੀ ਨੂੰ ਤੀ ਸੁਣ ਕੇ ਹਾਸਾ ਆਉਂਦਾ ਸੀ।

‘ਤੀ’ ਤੋਂ ਯਾਦ ਆਇਆ ਕਿ ਜਦੋਂ 300 ਸਾਲਾ ਖਾਲਸਾ ਸਿਰਜਣਾ ਦਿਵਸ ਅਨੰਦਪੁਰ ਸਾਹਿਬ ਵਿਖੇ ਮਨਾਇਆ ਜਾ ਰਿਹਾ ਸੀ ਤਾਂ 10 ਦਿਨਾਂ ਦੇ ਦੌਰਾਨ ਇਕ ਕਰੋੜ ਲੋਕਾਂ ਦਾ ਇੰਨਾ ਵੱਡਾ ਇਕੱਠ ਸੀ ਕਿ ਤਿਲ ਸੁੱਟਣ ਨੂੰ ਵੀ ਜਗ੍ਹਾ ਨਹੀਂ ਸੀ ਮਿਲਦੀ। ਮੈਂ ਆਪਣੇ ਗੰਨਮੈਨਾਂ ਦੇ ਘੇਰੇ ਵਿਚ ਤਖਤ ਕੇਸਗੜ੍ਹ ਸਾਹਿਬ ਪਹੁੰਚਣ ਦੀ ਕੋਸ਼ਿਸ਼ ਵਿਚ ਸੀ। ਮੇਰੇ ਗੰਨਮੈਨ ਸੰਗਤਾਂ ਨਾਲ ਧੱਕਾ ਮੁੱਕੀ ਕਰ ਰਹੇ ਸਨ ਕਿ ਡੀ.ਸੀ. ਸਾਹਿਬ ਨੂੰ ਲੰਘ ਲੈਣ ਦਿਓ। ਇਕ ਮਾਈ ਨੂੰ ਮੈਂ ਕਹਿੰਦੇ ਸੁਣਿਆ “ਭਾਈ ਅਫਸਰਾ! ਸਾਰਿਆਂ ਨਾਲੋਂ ਬਾਹਲੇ ਧੱਕੇ ਤਾਂ ਤੂੰ ਮਾਰੀ ਜਾਂਦਾ ਤੀ।” ਮੈਂ ਸਮਝ ਲਿਆ ਕਿ ਮਾਈ ਬੋਹੇ-ਬੁਢਲਾਡੇ ਵੱਲ ਦੀ ਹੈ। ਮੈਂ ਉਸ ਨੂੰ ਜਵਾਬ ਦਿੱਤਾ ਕਿ “ਭੂਆ ਮੈਨੂੰ ਤਾਂ ਮੁੱਖ ਮੰਤਰੀ ਸੱਦੀ ਜਾਂਦਾ ਤੀ।” ਇਸ ਲਈ ਪਹੁੰਚਣਾ ਜ਼ਰੂਰੀ ਹੈ। ਦੋਨੋਂ ਪਾਸਿਓਂ ਬੱਸ ‘ਤੀ’ ਅਤੇ ‘ਤੀ’ ਦੀ ਲਗਮਾਤਰਾ ਵਾਲੀ ਐਸੀ ਰਮਜ਼ ਮਿਲੀ ਕਿ ਬੁੜ੍ਹੀ ਲਈ ਮੈਂ ਅਫ਼ਸਰ ਤੋਂ ਭਤੀਜਾ ਬਣ ਗਿਆ। ਹੁਣ ਮਾਈ ਕਹੀ ਜਾਵੇ ਕਿ ਭਾਈ ਵੀਰ ਮੇਰੇ ਭਤੀਜੇ ਨੂੰ ਟੱਪ ਜਾਣ ਦਿਓ। ਇਉਂ ਅਫ਼ਸਰ ਤੋਂ ਭਤੀਜਾ ਬਣ ਕੇ ਮੇਰਾ ਰਾਹ ਸੁਖਾਲਾ ਹੋ ਗਿਆ।

ਵੈਸੇ ਤਾਂ ਤਕਰੀਬਨ ਸਾਰੇ ਮਲਵਈ ਪਰ ਖਾਸ ਤੌਰ ’ਤੇ ਰੋਪੜ ਦੇ ਲੋਕ ਸਿਹਾਰੀ ( ਿ ) ਜਾਂ ਬਿਹਾਰੀ ( ੀ ) ਦੇ ਫਰਕ ਨੂੰ ਨਹੀਂ ਜਾਣਦੇ। ਇਹ ਬਾਈ ਤਾਂ ਮਾਇਕ ਔਕੜ ਨੂੰ ਮਾਈਕ ਔਕੜ, ਗਾਇਕੀ ਨੂੰ ਗਾਈਕੀ ਤੇ ਨਾਇਕ ਨੂੰ ਨਾਈਕ ਹੀ ਕਹਿਣਾ ਤੇ ਲਿਖਣਾ ਜਾਣਦੇ ਹਨ।

ਇਸ ਤਰ੍ਹਾਂ ਹੀ ਬਿਹਾਰੀ ਦੀ ਥਾਂ ਸਿਹਾਰੀ ਦੀ ਵਰਤੋਂ ਨਾਲ ਇਹ ਲੋਕ ਮੋਬਾਈਲ

ਨੂੰ ਮੋਬਾਇਲ, ਪੁਲੀਸ ਨੂੰ ਪੁਲਿਸ ਤੇ ਸਾਈਕਲ ਨੂੰ ਸਾਇਕਲ ਬਣਾ ਦਿੰਦੇ ਹਨ। ਬਠਿੰਡਾ ਤੇ ਫਿਰੋਜ਼ਪੁਰ ਦੇ ਇਲਾਕੇ ਦੇ ਬਾਈ ਤਾਂ ਸਿਹਾਰੀ ਤੇ ਬਿਹਾਰੀ ਦੀ ਲਗ ਮਾਤਰਾ ਨੂੰ ਦੁਲਾਵਾਂ ( ੈ ) ਨਾਲ ਹੀ ਤਬਦੀਲ ਕਰਕੇ ਮਾਇਕ, ਗਾਇਕ ਤੇ ਨਾਇਕ ਨੂੰ ਮੈਕ, ਗੈਕ ਤੇ ਨੈਕ ਅਤੇ ਫੇਰ ਮੁਬਾਈਲ ਨੂੰ ਮਬੈਲ ਤੇ ਸਾਈਕਲ ਨੂੰ ਸੈਕਲ ਕਹਿਣ ਦੀ ਵਿਦਵਤਾ ਨਾਲ ਹੀ ਆਪਣੀ ਗੱਲਬਾਤ ਦਾ ਬੁੱਤਾ ਸਾਰ ਲੈਂਦੇ ਹਨ।

ਪੰਜਾਬੀ ਭਾਸ਼ਾ ਦੇ ਅਭਰੰਸ਼ ਲਈ ਮਲਵਈ, ਦੁਆਬੀਏ ਤੇ ਮਝੈਲਾਂ ਨੇ ਸਥਾਨਿਕ ਬੋਲੀ ਦੇ ਨਾਮ ਨਾਲ ਆਪਣਾ-ਆਪਣਾ ਵਧ-ਚੜ੍ਹ ਕੇ ਯੋਗਦਾਨ ਪਾਇਆ ਹੈ। ਖ਼ੈਰ! ਮਲਵਈ ਤਾਂ ਆਲੂਆਂ ਦੀ ਸਬਜ਼ੀ ਨੂੰ ਵੀ 'ਆਲੂਆਂ ਦੀ ਦਾਲ' ਹੀ ਕਹਿੰਦੇ ਰਹੇ ਹਨ। ਸੋ ਇਨ੍ਹਾਂ ਦੇ ਕਿਥੇ ਜਾਨੈਂ, ਕੀ ਖਾਨੈਂ ਜਾਂ ਅਸੀਂ ਜਾਂਦੇ ਹਾਂਗੇ ਤੇ ਤੁਸੀਂ ਆਉਂਦੇ ਸੀਗੇ ਵਰਗੀ ਭਾਸ਼ਾ ਦੀ ਕੱਟ-ਵੱਢ ਦਾ ਤਾਂ ਬੁਰਾ ਮਨਾਉਣ ਵਾਲੀ ਤਾਂ ਕੋਈ ਗੱਲ ਹੀ ਨਹੀਂ।

ਦੁਆਬੇ ਦੇ ਲੋਕ ਤਾਂ 'ਵ' ਅੱਖਰ ਨੂੰ ਜਾਣਦੇ ਹੀ ਨਹੀਂ। ਸਗੋਂ 'ਵ' ਨੂੰ ਇਨ੍ਹਾਂ ਨੇ 'ਬ' ਨਾਲ ਵਟਾ ਲਿਆ ਹੈ। 'ਬੀਰੇ ਨੇ ਬੈਹੜਕੇ ਦੀ ਬੱਖੀ 'ਚ ਬੱਟਾ ਮਾਰਿਆ'। ਇਸ ਦੀ ਇਕ ਮਿਸਾਲ ਹੈ। ਦੁਆਬੀਏ ਅਗਾਂਹ ਜਾਂ ਅੱਗੇ ਨੂੰ 'ਮੋਹਰੇ' ਕਹਿਣ ਦੇ ਇੰਨੇ ਆਦੀ ਹਨ ਜਿੰਨੇ ਕਿ ਪਟਿਆਲੇ ਤੇ ਪੁਆਧ ਦੇ ਲੋਕ ਵਿਚਕਾਰ ਨੂੰ 'ਗੱਭੇ' ਕਹਿਣ ਦੇ ਸ਼ੌਕੀਨ ਹਨ।

ਬੇਸ਼ਕ ਮਝੈਲਾਂ ਨੇ ਪੰਜਾਬ ਦੀ ਧਰਤੀ 'ਤੇ ਮਾਝੇ ਭਾਵ ਅੱਧ-ਵਿਚਕਾਰ ਹੋਣ ਕਰਕੇ ਪੰਜਾਬੀ ਬੋਲੀ ਦਾ ਨਿਸਬਤਨ ਘੱਟ ਨੁਕਸਾਨ ਕੀਤਾ ਹੈ। ਪਰ ਫਿਰ ਵੀ ਗੁਰਬਾਣੀ ਦੇ ਧੁਰੇ ਅੰਮ੍ਰਿਤਸਰ ਦੀ ਵਸਨੀਕ ਭਾਊ ਵੀ ਜਦੋਂ ਕਹਾਣੀ ਨੂੰ ਘਾਣ੍ਹੀ, ਅੱਗੇ-ਪਿੱਛੇ ਨੂੰ ਅਗਾੜ੍ਹੀ-ਪਸ਼ਾੜ੍ਹੀ ਤੇ ਗੱਡੇ ਨੂੰ ਗੱਡ ਜਾਂ ਕੀ ਕਰਨ ਡਿਆਂ ਅਤੇ ਖਾਣ ਡਿਆਂ ਵਾਂ ਬੋਲਦੇ ਹਨ ਤਾਂ ਲੱਗਦਾ ਹੈ ਕਿ ਇਨ੍ਹਾਂ ਨੇ ਗੁਰਬਾਣੀ ਤੋਂ ਵੀ ਕੋਈ ਬਹੁਤਾ ਸ਼ੁੱਧ ਭਾਸ਼ਾ ਗਿਆਨ ਨਹੀਂ ਪ੍ਰਾਪਤ ਕੀਤਾ।

ਹਿੰਦੀਕਰਣ ਬਨਾਮ ਸ਼ਹਿਰੀਕਰਣ ਦੇ ਅਸਰ ਤਹਿਤ ਅਸੀਂ (ਣ) ਦੀ ਥਾਂ (ਨ) ਦਾ ਪ੍ਰਯੋਗ ਕਰਨ ਦੇ ਇਉਂ ਆਦਿ ਹੋ ਗਏ ਹਾਂ ਕਿ ਜਿਵੇਂ ਕਿ ਇਹ ਫੈਸ਼ਨ ਹੀ ਬਣ ਗਿਆ ਹੈ ਕਿ ਖਾਣਾ ਨੂੰ ਖਾਨਾ, ਪੀਣਾ ਨੂੰ ਪੀਨਾ, ਲੈਣਾ-ਦੇਣਾ ਨੂੰ ਲੈਨਾ-ਦੇਨਾ, ਬਾਲਣ ਨੂੰ ਬਾਲਨ ਤੇ ਚੋਣਾਂ ਨੂੰ ਚੋਨਾਂ ਕਹਿੰਦੇ ਹਾਂ।

ਸ਼ਹਿਰੀਕਰਣ ਦੀ ਹਨ੍ਹੇਰੀ ਤਹਿਤ ਰੋਟੀ ਨੂੰ ਚਪਾਤੀ, ਦਾਣਿਆਂ ਨੂੰ ਦਾਨੇ, ਭੈਣ ਨੂੰ ਭੈਨ ਤੇ ਮੱਕੀ ਦੇ ਦਾਣਿਆਂ ਨੂੰ ਪੌਪ ਕੌਰਨ, ਕਣਕ ਨੂੰ ਕਨਕ ਕਹਿ ਕੇ ਪੰਜਾਬੀ ਭਾਸ਼ਾ ਦਾ ਅਭ੍ਰੰਸ਼ ਕਰ ਰਹੇ ਹਾਂ।

ਪੰਜਾਬੀ ਭਾਸ਼ਾ ਦੇ ਸ਼ਹਿਰੀਕਰਣ ਵਜੋਂ ਮੇਰੇ ਨਾਲ ਆਪ ਬੀਤੀ ਇਕ ਮਿਸਾਲ ਹੈ ਕਿ ਸਾਨੂੰ ਸਿਹਾਰੀ (ਿ) ਤੇ ਬਿਹਾਰੀ ( ੀ ) ਦੇ ਫਰਕ ਦੀ ਬੜੀ ਘੱਟ ਸੋਝੀ ਰਹਿ ਗਈ ਹੈ। ਮਿਸਾਲ ਵਜੋਂ ਮਾਇਕ ਨੂੰ ਅਸੀਂ ਮਾਈਕ ਲਿਖਦੇ ਹਾਂ। ਮੈਂ ਜਿਸ ਵੀ ਜ਼ਿਲ੍ਹੇ ਵਿਚ ਡੀ.ਸੀ. ਰਿਹਾ। ਉਥੇ ਹਰ ਪਿੰਡ ਦੇ ਨਾਮ ਨੂੰ ਦਰਸਾਉਂਦੇ ਹੋਏ ਬੋਰਡ ਲਾਏ। ਜਿਨ੍ਹਾਂ ਉਤੇ ਉਥੋਂ ਦੀ ਪੰਚਾਇਤ ਵੱਲੋਂ 'ਜੀ ਆਇਆਂ ਨੂੰ' ਲਿਖਵਾਇਆ। ਮੈਂ ਵੇਖਿਆ ਕਿ ਪਠਾਨਕੋਟ ਦੇ ਸ਼ਾਹਪੁਰ ਕੰਢੀ ਇਲਾਕੇ ਵਿਚ ਤਕਰੀਬਨ 15-20 ਪਿੰਡਾਂ ਦੇ ਬੋਰਡਾਂ 'ਤੇ ਮੈਂ 'ਜੀ ਆਈਆਂ ਨੂੰ' ਲਿਖਿਆ ਹੋਇਆ ਸੀ। ਇਸ ਦਾ ਕਾਰਨ ਸਿਰਫ਼ ਇਹ ਹੀ ਸੀ ਕਿ ਸਾਨੂੰ ਸਿਹਾਰੀ ਤੇ ਬਿਹਾਰੀ ਦੀ ਪਹਿਚਾਣ ਨਹੀਂ ਰਹਿ ਗਈ।

ਇਸ ਤਰ੍ਹਾਂ ਹੀ ਜਿੰਨੀਆਂ ਵੀ ਪ੍ਰਸ਼ਾਸਨ ਦੇ ਵਿਚ ਲੋਕ ਸੇਵਾਵਾਂ ਹਨ। ਉਨ੍ਹਾਂ ਦੇ ਅਖੀਰ ਵਿਚ ਸੇਵਾਵਾਂ ਅਰਥਾਤ ਸਰਵਸਿਜ਼ ਦੇ ਪ੍ਰਤੀਕ ਵਜੋਂ ਐੱਸ ਸ਼ਬਦ ਆਉਂਦਾ ਹੈ ਜਿਵੇਂ ਕਿ ਆਈ.ਏ.ਐੱਸ., ਆਈ.ਪੀ.ਐੱਸ., ਪੀ.ਸੀ.ਐੱਸ., ਪੀ.ਪੀ.ਐੱਸ. ਅਤੇ ਹੋਰ ਕਿੰਨੀਆਂ ਹੀ ਸੇਵਾਵਾਂ ਦੇ ਮਗਰ 'S' ਸ਼ਬਦ ਦਾ ਪ੍ਰਯੋਗ ਹੁੰਦਾ ਹੈ। ਵੰਨਗੀ ਮਾਤਰ ਕਿਹਾ ਜਾ ਸਕਦਾ ਹੈ ਕਿ ਹਜ਼ਾਰਾਂ ਵਿਚੋਂ ਪੰਜ-ਚਾਰ ਅਫ਼ਸਰ ਹੀ (IAS) ਆਈ.ਏ.ਐੱਸ ਨੂੰ ਪੰਜਾਬੀ ਵਿਚ ਠੀਕ ਲਿਖਦੇ ਹਨ। ਬਾਕੀ ਸਾਰੇ ਆਈ.ਏ.ਐੱਸ. ਅਫ਼ਸਰ ਸਗੋਂ ਹੋਰ ਸੇਵਾਵਾਂ ਵਾਲੇ ਵੀ (ਐੱਸ) ਨੂੰ ਐਸ ਲਿਖਦ ਹਨ। ਹੁਣ ਵੀਰੋ! ਇਸ ਦਾ ਮਤਲਬ ਜਾਂ ਲਿਖਣ ਵਾਲੇ ਨੂੰ ਪੁੱਛੋ ਤੇ ਜਾਂ ਤੁਸੀਂ ਆਪ ਹੀ ਸਮਝ ਲਓ ਕਿ 'ਐਸ' ਦਾ ਮਤਲਬ ਕੀ ਹੁੰਦਾ ਹੈ?

ਇਸ ਪ੍ਰਸੰਗ ਵਿਚ ਮੈਂ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਮੈਂ ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜੀਵਨੀ ਤੇ ਫ਼ਲਸਫ਼ੇ ਸਬੰਧੀ ਕਿਤਾਬ 'ਮਾਨਵਤਾ ਦਾ ਪ੍ਰਣਾਮ ਸਰਬੰਸ ਦਾਨੀ ਦੇ ਨਾਮ' ਲਿਖੀ ਤਾਂ ਮੈਨੂੰ ਸੈਂਕੜੇ ਪ੍ਰਸ਼ਾਸਨਿਕ ਮਿੱਤਰਾਂ ਤੇ ਪਾਠਕਾਂ ਨੇ ਆਪਣੇ ਵੱਲੋਂ ਅਕਸਰ ਸਲਾਹ ਦਿੱਤੀ ਕਿ ਇਸ ਨਾਯਾਬ ਕਿਤਾਬ ਦਾ ਅਨੁਵਾਦ ਅੰਗਰੇਜ਼ੀ ਵਿਚ ਕੀਤਾ ਜਾਵੇ। ਪਰ ਜਦੋਂ ਮੈਂ ਉਨ੍ਹਾਂ ਨੂੰ ਕਿਹਾ ਕਿ ਇਕ ਤਾਂ ਮੇਰਾ ਅੰਗਰੇਜ਼ੀ ਭਾਸ਼ਾ ਵੱਲੋਂ ਹੱਥ ਤੰਗ ਹੈ। ਦੂਜਾ ਬਹੁਤੀਆਂ ਗੱਲਾਂ ਤਾਂ ਛੱਡੋ; ਮੈਨੂੰ ਘੱਟੋ ਘੱਟ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਮਾਛੀਵਾੜੇ ਦੇ ਜੰਗਲ ਵਿਚੋਂ ਅਕਾਲ ਪੁਰਖ ਨੂੰ ਦਿੱਤੀ ਸੱਦ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਵਾਸਾਂ ਦੇ ਰਹਿਣਾ......' ਦਾ ਅਨੁਵਾਦ ਹੀ ਕਰਕੇ ਦਿਖਾ ਦਿਓ। ਖ਼ੈਰ! ਮੇਰੀ ਇਸ ਦਲੀਲ ਨਾਲ ਉਹ ਵਕਤੀ ਤੌਰ 'ਤੇ ਤਾਂ ਬੇਸ਼ੱਕ ਸਹਿਮਤ ਹੋ ਗਏ। ਪਰ ਹੁਣ ਤਕ ਵੀ ਉਹ ਆਪ ਪੰਜਾਬੀ ਸਿੱਖਣ ਦੀ ਬਜਾਏ ਮੈਨੂੰ 'ਜ਼ਮੀਂ-ਜੁੰਬਦ ਨਾ ਜੁੰਬਦ ਗੁਲ ਮੁਹੰਮਦ' ਭਾਵ ਜ਼ਮੀਨ ਭਾਵੇਂ ਹਿੱਲਦੀ ਹੋਵੇ ਪਰ ਗੁਲ

ਮੁਹੰਮਦ ਨਹੀਂ ਹਿੱਲਦਾ ਅਨੁਸਾਰ ਅੰਗਰੇਜ਼ੀ ਵਿਚ ਲਿਖਣ ਦਾ ਹੀ ਸਬਕ ਦਿੰਦੇ ਰਹਿੰਦੇ ਹਨ।

ਵੀਰੋ! ਮੰਨਿਆ ਜਾ ਸਕਦਾ ਹੈ ਕਿ ਦੁਨੀਆ ਨੂੰ ਜਾਣਨ ਲਈ ਅਸੀਂ ਸੰਸਾਰ ਦਾ ਸਾਹਿਤ ਤੇ ਇਤਿਹਾਸ ਜ਼ਰੂਰ ਅੰਗਰੇਜ਼ੀ ਭਾਸ਼ਾ ਵਿਚ ਪੜ੍ਹੀਏ। ਪਰ ਜਦੋਂ ਆਪਣੇ ਸਾਹਿਤ, ਸੱਭਿਆਚਾਰ ਤੇ ਇਤਿਹਾਸ ਦੀ ਗੱਲ ਕਰੀਏ ਤਾਂ ਆਪਣੀ ਮਾਂ ਬੋਲੀ ਦਾ ਮਾਣ ਰੱਖੀਏ ਤੇ ਬੜੇ ਫ਼ਖਰ ਨਾਲ ਪੰਜਾਬੀ ਵਿਚ ਗੱਲ ਕਰੀਏ। ਜੇ ਰੂਸ, ਫਰਾਂਸ, ਜਰਮਨੀ ਤੇ ਇਸਰਾਈਲ ਵਰਗੇ ਹੋਰ ਵੀ ਛੋਟੇ ਦੇਸ਼ਾਂ ਦੇ ਆਗੂ ਤੇ ਨੁਮਾਇੰਦੇ ਯੂ.ਐਨ.ਓ. ਤੱਕ ਆਪਣੀ ਰਾਸ਼ਟਰੀ ਭਾਸ਼ਾ ਵਿਚ ਹੀ ਗੱਲ ਕਰਦੇ ਹਨ ਤਾਂ ਫਿਰ ਅਸੀਂ ਆਪਸ ਵਿਚ ਇਕ-ਦੂਜੇ ਨਾਲ ਅੰਗਰੇਜ਼ੀ ਬੋਲਣ ਤੇ ਸਮਝਣ-ਸਮਝਾਉਣ ਲਈ ਕਿਉਂ ਮੁੜ੍ਹਕੋ-ਮੁੜ੍ਹਕੀ ਹੋਏ ਫਿਰਦੇ ਹਾਂ? ਇਸ ਸੰਦਰਭ ਵਿਚ ਮਤਰੇਈ ਮਾਂ ਵਰਗੀ ਵਿਦੇਸ਼ੀ ਭਾਸ਼ਾ ਲਈ ਸਾਡਾ ਲੋੜ ਤੋਂ ਵੱਧ ਮੋਹ-ਪਿਆਰ ਤੇ ਸਾਡੀ ਗੁਲਾਮ ਜਿਹੀ ਮਾਨਸਿਕਤਾ ਵੇਖ ਕੇ ਸਾਡੀ ਮਾਂ ਬੋਲੀ ਪੰਜਾਬੀ; ਸਾਨੂੰ ਮਾਵਾਂ ਵਰਗਾ ਨਿਹੋਰਾ ਦਿੰਦੀ ਹੈ ਕਿ 'ਵਾਹ ਓਏ! ਪੰਜਾਬੀ ਮਾਂ ਦਿਉ ਸਪੂਤੋ; ਤੁਹਾਡਾ ਰੱਬ ਰਾਖਾ।

ਅੱਜ-ਕੱਲ੍ਹ ਲੇਖਕਾਂ, ਅਖ਼ਬਾਰਾਂ ਵਾਲਿਆਂ ਤੇ ਖਾਸ ਤੌਰ 'ਤੇ ਕੁੱਝ ਕੁ ਟੀ.ਵੀ. ਚੈਨਲਾਂ ਦੀ ਗੱਲ ਤਾਂ ਜੇ ਨਾ ਕਰੀਏ ਤਾਂ ਚੰਗਾ ਹੈ। ਬੇਸ਼ੱਕ ਅਸੀਂ ਸਾਰੇ ਟਾਹਰਾਂ ਤਾਂ ਇਹ ਮਾਰਦੇ ਹਾਂ ਕਿ ਅਸੀਂ ਪੰਜਾਬੀ ਤੇ ਪੰਜਾਬੀਅਤ ਨੂੰ ਫਿਰ ਤੋਂ ਸੁਰਜੀਤ ਕਰਨਾ ਹੈ। ਪਰ ਦੇਖਣ ਨੂੰ ਕੁੱਝ ਇਸ ਤਰ੍ਹਾਂ ਮਿਲਦਾ ਹੈ ਕਿ ਸ਼ਹੀਦ ਭਗਤ ਸਿੰਘ ਦਾ 23 ਮਾਰਚ ਨੂੰ ਸ਼ਹੀਦੀ ਦਿਹਾੜਾ ਸੀ। ਇਕ ਟੀ.ਵੀ. ਚੈਨਲ ਤੋਂ ਥੱਲੇ ਪੰਜਾਬੀ ਦੀ ਇਕ ਪੱਟੀ ਚੱਲ ਰਹੀ ਸੀ। ਜਿਸ ਵਿਚ ਲਿਖਿਆ ਸੀ '23 ਮਾਰਚ ਨੂੰ ਸ਼ਹਿਦਾਂ ਦਾ ਸ਼ਹੀਦੀ ਦਿਹਾੜਾ ਮਨਾਇਆ ਜਾ ਰਿਹਾ ਹੈ।' ਗੁਰੂ ਨਾਨਕ ਗੁਰਪੁਰਬ ਦੇ ਪਾਵਨ ਪੁਰਬ 'ਤੇ ਇਸੇ ਪੱਟੀ 'ਤੇ ਇਕ ਹੋਰ ਟੀ.ਵੀ. ਚੈਨਲ ਤੋਂ ਇਹ ਸ਼ਬਦ ਉਭਰ ਰਹੇ ਸਨ। 'ਗੁਰੂ ਪੂਰਬ ਧੂਮ ਧਾਮ ਨਾਲ ਮਨਾਇਆ ਗਿਆ।' ਇਕ ਹੋਰ ਟੀ.ਵੀ. ਚੈਨਲ ਤੋਂ ਕਿਸੇ ਕਵੀ ਦੇ ਚਲਾਣੇ ਦੀ ਖ਼ਬਰ ਸਬੰਧੀ ਚੱਲ ਰਹੀ, ਪੱਟੀ ਉਪਰ ਮੌਤ ਦੀ ਥਾਂ ਸ਼ਬਦ ਮੋਤ ਲਿਖਿਆ ਹੋਇਆ ਸੀ।

ਟੀ.ਵੀ. ਚੈਨਲਾਂ ਤੋਂ ਜੋ ਕਿ ਨਿਰੋਲ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਕਹਾਉਣਾ ਚਾਹੁੰਦੇ ਹਨ। ਉਨ੍ਹਾਂ ਵੱਲੋਂ ਜੋ ਗੀਤ-ਸੰਗੀਤ ਦੇ ਪ੍ਰੋਗਰਾਮ ਪੇਸ਼ ਕੀਤੇ ਜਾਂਦੇ ਹਨ। ਉਥੇ ਉਨ੍ਹਾਂ ਵਿਚ ਫੁਲਕਾਰੀਆਂ ਤੇ ਘੱਗਰਿਆਂ ਬਾਰੇ ਗੀਤ ਚੱਲਦੇ ਹਨ। ਪਰ ਬੈਕਗਰਾਉਂਡ ਵਿਚ ਜੋ ਕੁੜੀਆਂ ਨੇ ਪੁਸ਼ਾਕਾਂ ਪਹਿਨੀਆਂ ਹੁੰਦੀਆਂ ਹਨ; ਉਸ ਨੂੰ

ਪੰਜਾਬੀ ਸਭਿਆਚਾਰ ਨਾਲ ਇਕ ਬਹੁਤ ਹੀ ਘਟੀਆ ਮਜ਼ਾਕ ਕਿਹਾ ਜਾ ਸਕਦਾ ਹੈ।

ਪੱਛਮੀ ਸਭਿਅਤਾ ਦਾ ਪੰਜਾਬੀ ਸਭਿਆਚਾਰ 'ਤੇ ਇੰਨਾ ਗਲਬਾ ਪੈ ਚੁੱਕਾ ਹੈ ਕਿ ਹੁਣ ਪੰਜਾਬੀ ਗੀਤ-ਸੰਗੀਤ ਅੰਗਰੇਜ਼ੀ ਸੰਗੀਤ ਹੀ ਬਣ ਕੇ ਰਹਿ ਗਿਆ ਹੈ। ਹੁਣ ਇਹ ਸਥਿਤੀ ਨਯਾ ਦੌਰ ਫਿਲਮ ਦੇ ਇਕ ਗਾਣੇ ਵਰਗੀ ਬਣ ਗਈ ਹੈ। ਜਿਸ ਦੇ ਬੋਲ ਸਨ ਮੈਂ ਬੰਬਈ ਕਾ ਬਾਬੂ। ਨਾਮ ਮੇਰਾ ਮਸਤਾਨਾ ਇੰਗਲਿਸ਼ ਧੁੰਨ ਮੇਂ ਗਾਊਂ ਮੈਂ ਹਿੰਦੋਸਤਾਨੀ ਗਾਨਾ। ਸੋ ਬਿਲਕੁਲ ਇਸ ਤਰ੍ਹਾਂ ਹੀ ਸਾਡੇ ਪੰਜਾਬੀ ਗੀਤਾਂ ਤੇ ਗੀਤਕਾਰਾਂ ਦੇ ਨਵੇਂ ਪੌਪ ਸਭਿਆਚਾਰ ਦਾ ਨਵਾਂ ਦੌਰ ਅੱਜ ਟੀ.ਵੀ. ਚੈਨਲਾਂ 'ਤੇ ਹਾਵੀ ਹੈ।

ਰੇਡੀਓ ਅਤੇ ਖਾਸ ਤੌਰ 'ਤੇ ਟੀ.ਵੀ. ਚੈਨਲਾਂ ਤੋਂ ਪੰਜਾਬੀ ਦੇ ਅਨਾਊਂਸਰ ਉਪਰੋਕਤ ਬਿੰਦੀ, ਟਿੱਪੀ, ਔਂਕੜ, ਦੁਲੈਂਕੜ, ਣ, ਨ, ਹੋੜਾ ਤੇ ਕਨੌੜਾ ਦੇ ਗਲਤ ਪ੍ਰਯੋਗ ਕਾਰਨ ਇੰਨੀ ਹਾਸੋ-ਹੀਣੀ ਪੇਸ਼ਕਾਰੀ ਕਰਦੇ ਹਨ ਕਿ ਪੰਜਾਬੀ ਭਾਸ਼ਾ ਨੂੰ ਸੁਰਜੀਤ ਤਾਂ ਕੀ ਕਰਨਾ ਸੀ; ਸਗੋਂ ਇਉਂ ਜਾਪਦਾ ਹੈ ਕਿ ਅਸੀਂ ਪੰਜਾਬੀ ਮਾਂ ਬੋਲੀ ਨੂੰ ਕੁੱਟ ਮਾਰ ਰਹੇ ਹਾਂ। ਅਸੀਂ ਸਾਰੇ ਰਲ ਕੇ ਅਤੇ ਖਾਸ ਤੌਰ 'ਤੇ ਸਰਕਾਰ ਤੇ ਸਰਕਾਰ ਦਾ ਭਾਸ਼ਾ ਵਿਭਾਗ ਤੇ ਸਭਿਆਚਾਰ ਵਿਭਾਗ ਘਾਊਂ-ਘੱਪ ਜਿਹੀ ਅਵਸਥਾ ਵਿਚ ਇਸ ਅਫ਼ਸੋਸਨਾਕ ਵਰਤਾਰੇ ਦੇ ਚੁੱਪ-ਗੜੁੱਪ ਦਰਸ਼ਕ ਬਣੇ ਹੋਏ ਹਾਂ। ਆਪਣੀ ਮਾਂ ਬੋਲੀ ਅਤੇ ਆਪਣੀ ਸੰਸਕ੍ਰਿਤੀ ਸਬੰਧੀ ਆਪਣੀ ਇਸ ਘੋਗੜਕੰਨੀ ਘੇਸਲਵੱਟ ਦੇ ਮਾੜੇ ਨਤੀਜੇ ਪ੍ਰਤੱਖ ਹੋ ਰਹੇ ਹਨ। ਵਾਹ-ਬਈ-ਵਾਹ! ਪੰਜਾਬੀ ਦੁਲਾਰਿਓ।



19

# ਡਰਦੀ ਹਰਿ-ਹਰਿ ਕਰਦੀ



ਇਸ ਬ੍ਰਹਿਮੰਡ ਵਿਚ ਰੱਬੀ ਵਿਧਾਨ ਹੈ ਕਿ ਮਨੁੱਖਤਾ ਸਿੱਧੇ ਤੇ ਨੇਕ ਰਸਤੇ 'ਤੇ ਚੱਲੇ। ਇਸ ਲਈ ਮਨੁੱਖ ਤੇ ਉਸ ਦੇ ਸਮਾਜ ਨੂੰ ਕੁਦਰਤ ਅਕਸਰ ਪ੍ਰੇਰਦੀ ਹੈ ਤੇ ਗਲਤ ਰਾਹੇ-ਰਾਸਤ ਤੋਂ ਹੋੜਦੀ ਹੈ। ਸਾਡੇ ਵੇਦ ਤੇ ਗ੍ਰੰਥ ਸਦੀਆਂ ਦੀ ਵਿਦਵਤਾ ਤੇ ਤਜਰਬੇ ਦੇ ਅਧਾਰ 'ਤੇ ਮਨੁੱਖਤਾ ਨੂੰ ਮਾਨਵਤਾ ਦੇ ਨੇਕ ਰਾਹਾਂ ਦੀ ਸੋਝੀ ਦਿੰਦੇ ਹਨ। ਇਸ ਤੋਂ ਅੱਗੇ ਮਨੁੱਖੀ ਫ਼ਿਤਰਤ ਹੈ ਕਿ ਆਦਮੀ ਕੁਦਰਤ ਦੀਆਂ ਨੇਕ ਰਮਜ਼ਾਂ ਨੂੰ ਸੁਣਦਾ-ਸਮਝਦਾ ਤਾਂ ਹੈ। ਪਰ ਨੇਕੀ ਤੇ ਸੰਜਮੀ ਅਨੁਸ਼ਾਸਨ ਦੇ ਵਿਧਾਨ ਨੂੰ ਔਖਾ ਮਾਰਗ ਸਮਝ ਕੇ ਅੱਖ ਪ੍ਰੋਖੇ ਕਰ ਦਿੰਦਾ ਹੈ। ਦਰਅਸਲ ਇਹ ਇਸ ਤਰ੍ਹਾਂ ਹੈ ਕਿ ਜਿਵੇਂ ਕੁਦਰਤ ਦਾ ਨਿਯਮ ਹੈ ਕਿ ਮੱਛੀ ਨੂੰ ਪੱਥਰ ਦਿਸਦਾ ਤਾਂ ਹੈ, ਪਰ ਉਹ ਅਖੀਰ ਪੱਥਰ ਚੱਟ ਕੇ ਹੀ ਮੁੜਦੀ ਹੈ। ਮਨੁੱਖੀ ਵਰਤਾਰਾ ਵੀ ਬਿਲਕੁਲ ਇਸ ਤਰ੍ਹਾਂ ਹੀ ਹੈ ਕਿ ਆਦਮੀ ਨੂੰ ਉਸ ਦੀਆਂ ਗਲਤ ਮਨੋਬ੍ਰਿਤੀਆਂ ਦਾ ਨਤੀਜਾ ਤਾਂ ਪੱਥਰ ਵਾਂਗ ਪ੍ਰਤੱਖ ਦਿਸਦਾ ਹੈ। ਪ੍ਰੰਤੂ ਉਹ ਆਖਿਰਕਾਰ ਜੀਵਨ ਵਿਚ ਕੁਰਹਿਤਾਂ ਦੇ ਅਣਘੜਤ ਪੱਥਰਾਂ ਨਾਲ ਟੱਕਰਾਂ ਮਾਰ ਕੇ ਹੀ ਮੁੜਦਾ ਹੈ।

ਇਸ ਤਰ੍ਹਾਂ ਜਿਹੜਾ ਨੇਕ ਕੰਮ-ਵਿਹਾਰ ਬੰਦੇ ਨੇ ਹਰਿ-ਨਾਮ ਦੇ ਸਹਾਰੇ ਸਹਿਜੇ ਹੀ ਕਰ ਲੈਣਾ ਹੁੰਦਾ ਹੈ, ਉਹ ਹੀ ਕੰਮ ਜਦੋਂ 'ਵੇਲੇ ਦੀ ਨਮਾਜ਼, ਕੁਵੇਲੇ ਦੀਆਂ ਟੱਕਰਾਂ' ਵਾਂਗ ਕੰਮ ਤੋਂ ਘੜੰਮ ਬਣ ਜਾਂਦਾ ਹੈ ਤਾਂ ਫੇਰ ਬੰਦਾ ਡਰ ਦਾ ਮਾਰਿਆ, ਕੁਦਰਤ ਦੇ ਨਿਜ਼ਾਮ ਦੀ ਸੋਝੀ ਪਾਉਂਦਾ ਹੈ।

ਕਾਦਰ ਦੀ ਕਾਇਨਾਤ ਦਾ ਪੱਕਾ ਨਿਯਮ ਇਹ ਹੈ ਕਿ ਕੁਦਰਤ ਸਮੁੱਚੀ ਮਨੁੱਖਤਾ

ਨੂੰ ਗਲਤ ਤੇ ਠੀਕ ਰਸਤਿਆਂ ਦੀ ਰਮਜ਼ੀ ਜਾਣਕਾਰੀ ਦਿੰਦੀ ਹੈ। ਪਰ ਮਨੁੱਖ ਤੱਪ-ਸਾਧਨਾ ਦੇ ਮਾਰਗ ਨਾਲੋਂ ਦੁਨਿਆਵੀ ਐਸ਼ਪ੍ਰਸਤੀ ਦੇ ਰਾਹ ਨੂੰ ਵਧ ਤਰਜੀਹ ਦਿੰਦਾ ਹੈ। ਇਸ ਤਰ੍ਹਾਂ ਮਨੁੱਖੀ ਸਮਾਜ ਕੁਦਰਤ ਦੇ ਵਰਤਾਰੇ ਵਿਚ ਅਸੰਤੁਲਨ ਪੈਦਾ ਕਰਦਾ ਹੈ। ਇਸ ਸੂਰਤ ਵਿਚ ਕੁਦਰਤ ਦੀਆਂ ਗੈਬੀ ਤਾਕਤਾਂ ਮਹਾਨ ਅਰਥ ਸ਼ਾਸਤਰੀ ਮਾਲਥਸ ਦੇ ਅਨੁਸਾਰ ਉਸ ਅਸੰਤੁਲਨ ਨੂੰ ਫਿਰ ਤੋਂ ਸੰਤੁਲਿਤ ਕਰਨ ਲਈ ਪੁਰਜ਼ੋਰ ਤਰੀਕੇ ਨਾਲ ਅਸਰ-ਅੰਦਾਜ਼ ਹੁੰਦੀਆਂ ਹਨ।

ਸੋ ਮਨੁੱਖ ਜਦੋਂ ਆਪਣੀਆਂ ਭੈੜੀਆਂ ਕਰਤੂਤਾਂ ਦੇ ਕਾਰਨ ਆਪਣੀ ਹੀ ਸਹੇੜੀ 'ਜਗੋਂ ਤੇਰ੍ਹਵੀ' ਵਰਗੀ ਔਖੀ ਘੜੀ ਦੇ ਰੂ-ਬ-ਰੂ ਹੁੰਦਾ ਹੈ ਤਾਂ ਉਦੋਂ ਉਸ ਨੂੰ ਆਪਣੀ ਬੇਅਕਲੀ ਦੇ 'ਚੌਲ ਚਿੱਟੇ' ਹੁੰਦੇ ਦਿਸਦੇ ਹਨ। ਅਜਿਹੀ ਕੁਦਰਤ ਦੀ ਕਰੋਪੀ ਤੇ ਜਾਂ ਫਿਰ ਜੀਵਨ ਦੀ ਕਿਸੇ ਔਖੀ ਘੜੀ ਵਿਚੋਂ ਲੰਘਣ ਸਮੇਂ ਆਦਮੀ ਆਪਣੇ ਸੁੱਖ-ਸੁਆਰਥਾਂ ਤੋਂ ਤੌਬਾ-ਤੌਬਾ ਕਰਕੇ ਡਰਦਾ ਹਰਿ-ਹਰਿ ਕਰਦਾ ਹੈ। ਇਸ ਵਿਚ ਵੀ ਉਸ ਦਾ ਭਲਾ ਹੈ ਕਿ ਉਹ 'ਦੇਰ ਆਏ ਪਰ ਦਰੁਸਤ ਆਏ' ਦੀ ਲੋਕ ਸਿਆਣਪ ਅਨੁਸਾਰ ਸੋਝੀ ਦੇ ਘਰ ਆਉਂਦਾ ਹੈ। ਖ਼ੈਰ! ਮੁੱਢ ਕਦੀਮ ਤੋਂ ਹੀ ਇਨਸਾਨੀ ਫ਼ਿਤਰਤ ਰਹੀ ਹੈ ਕਿ ਹਰਿ-ਨਾਮ ਦੇ ਸਹਾਰੇ ਸਹਿਜੇ ਹੋਣ ਵਾਲੇ ਕੰਮ ਨੂੰ ਬੰਦਾ ਅਖੀਰ ਵਿਚ ਡਰ ਤੇ ਸਹਿਮ ਹੇਠ ਹੀ ਕਰਦਾ ਹੈ। ਇਸ ਲਈ ਤਾਂ 'ਡਰਦੀ ਹਰਿ-ਹਰਿ ਕਰਦੀ' ਵਰਗੀ ਲੋਕ ਸਿਆਣਪ ਦਾ ਜਨਮ ਹੋਇਆ ਹੈ।

ਨਤੀਜਾਤਨ ਕੁਦਰਤੀ ਨਿਜ਼ਾਮ ਦੀਆਂ ਦੋ ਹੀ ਵੱਡੀਆਂ ਸਿਮਤਾਂ ਹਨ। ਪਹਿਲੀ ਤਾਂ ਇਹ ਕਿ ਕੁਦਰਤ ਮਨੁੱਖਤਾ ਦੀ ਜਨਮਦਾਤਾ ਪਾਲਣਹਾਰੀ ਮਾਂ ਹੈ। ਸੋ ਮਨੁੱਖਤਾ ਲਈ ਮਾਨਵਤਾ ਦਾ ਮਾਰਗ ਹੀ ਉੱਤਮ ਹੈ। ਇਸ ਲਈ ਜ਼ਰੂਰੀ ਹੈ ਕਿ ਆਦਮੀ ਰੱਬ ਦੀ ਰਜ਼ਾ ਵਿਚ ਰਹੇ ਤੇ ਰੱਬ ਦਾ ਨਾਂ ਲੈ ਕੇ ਸਬਰ-ਸਬੂਰੀ ਦੇ ਜੀਵਨ ਅਨੁਸਾਰ ਨੇਕ ਰਾਹਾਂ ਦਾ ਪਾਂਧੀ ਬਣੇ। ਪਰ ਬੰਦਾ ਤੱਪ ਤੇ ਸਾਧਨਾ ਨੂੰ ਆਪਣੀ ਜੀਵਨ ਜਾਚ ਤੇ ਸੇਧ ਦਾ ਅਧਾਰ ਨਹੀਂ ਬਣਾਉਂਦਾ। ਇਸ ਤਰ੍ਹਾਂ ਕੁਦਰਤੀ ਨਿਯਮਾਂ ਦੀ ਅਣਸੁਣੀ ਕਰਕੇ ਜਦੋਂ ਕੋਈ ਸਮਾਜ ਕੁਦਰਤ ਦੀ ਬੇਅਦਬੀ ਕਰਦਾ ਹੈ ਤਾਂ ਕੁਦਰਤ ਦੀ ਦੂਜੀ ਸਿਮਤ ਇਕ ਵਿਕਰਾਲ ਰੂਪ ਧਾਰਨ ਕਰਕੇ ਨਾਜ਼ਲ ਹੋ ਜਾਂਦੀ ਹੈ।

ਇਸ ਸਥਿਤੀ ਵਿਚ ਜਦੋਂ ਕੁਦਰਤ ਆਪਣੀ ਕਰੋਪੀ ਦਿਖਾਉਂਦੀ ਹੈ ਤਾਂ ਬੰਦਾ ਅਕਸਰ ਆਫ਼ਤ ਦੇ ਵਡਰੂਪ ਨੂੰ ਸਾਹਮਣੇ ਦੇਖ ਕੇ ਡਰ ਦੀ ਭਾਵਨਾ ਤਹਿਤ ਆਪਣੇ ਮਾੜੇ ਕਰਮਾਂ ਤੋਂ ਤੌਬਾ-ਤੌਬਾ ਕਰਦਾ ਹੈ। ਅਜਿਹੀ ਘੜੀ ਵਿਚ ਮਨੁੱਖਤਾ ਤੋਂ ਮਾਨਵਤਾ ਦਾ ਸਫ਼ਰ ਸ਼ੁਰੂ ਹੁੰਦਾ ਹੈ ਤੇ ਬੰਦੇ ਨੂੰ ਆਦਮੀ ਤੋਂ ਇਨਸਾਨ ਬਣਨ ਦੀ ਸੋਝੀ ਮਿਲਦੀ

ਹੈ। ਪਰ ਅਫ਼ਸੋਸ ਇਹ ਹੈ ਕਿ ਮਨੁੱਖਤਾ ਦਾ ਇਹ ਪਸ਼ਚਾਤਾਪ ਛਿੰਨ-ਭੰਗਰ ਹੀ ਹੁੰਦਾ ਹੈ। ਬੰਦਾ ਫਿਰ ਥੋੜ੍ਹੀ ਦੇਰ ਬਾਅਦ ਹੀ ਪੰਜਾਬੀ ਦੇ ਅਖਾਣ 'ਮੁੜ-ਘਿੜ ਖੋਤੀ ਬੋਹੜ ਥੱਲੇ' ਅਨੁਸਾਰ ਐਸ਼ਪ੍ਰਸਤੀ ਵਿਚ ਗਲਤਾਨ ਹੋ ਜਾਂਦਾ ਹੈ।

ਉਪਰੋਕਤ ਪ੍ਰਸੰਗ ਵਿਚ ਸਿਰਫ਼ ਵੰਨਗੀ ਮਾਤਰ ਹੀ ਇਕ ਸਮਾਜਿਕ ਵਰਤਾਰਾ ਇਥੇ ਜ਼ਿਕਰਯੋਗ ਹੈ ਕਿ ਕਿਸ ਤਰ੍ਹਾਂ ਮਨੁੱਖੀ ਸਮਾਜ ਗੈਰ ਕੁਦਰਤੀ ਚਲਣ ਨੂੰ ਅਪਣਾ ਲੈਂਦਾ ਹੈ। ਉਸ ਉਪਰੰਤ ਜਦੋਂ ਕਿਸੇ ਸਮਾਜਿਕ ਅਸੰਤੁਲਨ ਦੀ ਬੈਂਗਣੀ ਉੱਘੜਦੀ ਹੈ ਤਾਂ ਰਾਤੋ-ਰਾਤ ਸਮਾਜ ਇਕ ਭੂਚਾਲੀ ਝਟਕੇ ਜਿਹੇ ਵਿਚੋਂ ਲੰਘਦਾ ਹੈ। ਪਰ ਅਫ਼ਸੋਸ ਕਿ ਫਿਰ ਜੁੰਮਾ-ਜੁੰਮਾ ਅੱਠ ਦੀ ਕਹਾਵਤ ਅਨੁਸਾਰ ਭਾਵ ਸ਼ੁੱਕਰਵਾਰ ਤੋਂ ਸ਼ੁੱਕਰਵਾਰ ਤੱਕ ਬੰਦਾ ਫਿਰ ਵਾਪਸ ਮਰਿਆਦਾ ਤੋਂ ਕੁਰਹਿਤ ਦੇ ਘਰ ਆ ਵੜਦਾ ਹੈ।

ਇਸ ਸੰਦਰਭ ਵਿਚ 20 ਕੁ ਸਾਲ ਪਹਿਲਾਂ ਦੀ ਗੱਲ ਹੈ ਕਿ ਪੰਜਾਬ ਵਿਚ ਮਾਤ-ਭਾਸ਼ਾ ਪੰਜਾਬੀ ਤੇ ਗੈਰ-ਮੁਲਕੀ ਭਾਸ਼ਾ ਅੰਗਰੇਜ਼ੀ ਦੇ ਆਪਸੀ ਸੰਤੁਲਨ ਵਿਗੜਣ ਦੇ ਕਾਰਨ ਪੈਦਾ ਹੋਈ ਸਥਿਤੀ ਸਬੰਧੀ ਕੁਝ ਕੁ ਦਿਨ ਇਕ ਜਲੌਅ ਮਾਤਰ ਜਲਵਾ ਹੋਇਆ ਸੀ। ਉਸ ਸਮੇਂ ਸਮਾਜ ਦੇ ਇਕ ਨੌਜਵਾਨ ਵਰਗ ਵੱਲੋਂ ਪੰਜਾਬੀ ਨੂੰ ਬਣਦਾ ਮਾਣ-ਆਦਰ ਤੇ ਮਾਨਤਾ ਦਿਵਾਉਣ ਦੀ ਇਕ ਕੋਸ਼ਿਸ਼ ਹੋਈ ਸੀ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਅਜ਼ਾਦੀ ਦੇ ਸਮੇਂ ਤੋਂ ਲੈ ਕੇ ਹੁਣ ਤਕ ਦਫ਼ਤਰਾਂ ਵਿਚ ਅੰਗਰੇਜ਼ੀ ਦਾ ਬੋਲਬਾਲਾ ਰਿਹਾ ਹੈ। ਇਸ ਦੇ ਉਲਟ ਸਾਡੀ ਮਾਂ ਬੋਲੀ ਪੰਜਾਬੀ ਨੂੰ ਪਹਿਲਾਂ ਤਾਂ ਰਾਜ-ਦਰਬਾਰੇ ਕਿਸੇ ਨੇ ਪੁੱਛਿਆ ਹੀ ਨਹੀਂ। ਫਿਰ ਇਸ ਤੋਂ ਵੀ ਮੰਦਭਾਗੀ ਗੱਲ ਇਹ ਹੋਈ ਹੈ ਕਿ ਮਾਂ ਬੋਲੀ ਤੋਂ ਸਾਡੀਆਂ ਅਣਜਾਣ ਪੀੜ੍ਹੀਆਂ ਪੰਜਾਬੀ ਲਿਖਣ ਤੇ ਬੋਲਣ ਸਮੇਂ ਪੰਜਾਬੀ ਬੋਲੀ ਦਾ ਨਿਰਾਦਰ ਕਰਦੀਆਂ ਜਾਪਦੀਆਂ ਹਨ।

ਮੁੱਕਦੀ ਗੱਲ ਇਹ ਹੈ ਕਿ ਭਾਵੇਂ ਕਿਸੇ ਨੂੰ ਅੰਗਰੇਜ਼ੀ ਆਉਂਦੀ ਹੋਵੇ ਜਾਂ ਨਾ, ਪਰ ਹਰ ਕੋਈ ਅੰਗਰੇਜ਼ੀ ਭਾਸ਼ਾ ਦੇ ਫੱਟੇ ਚੁੱਕੀ ਜਾਂਦਾ ਹੈ। ਜਦੋਂ ਦੀ ਇਹ ਗੱਲ ਹੈ, ਉਦੋਂ ਤਾਂ ਅੰਗਰੇਜ਼ੀ ਦੇ ਬਾਲ੍ਹੇ ਹੀ ਫੱਟੇ ਚੁੱਕੇ ਜਾਂਦੇ ਸਨ। ਖ਼ੈਰ! ਇਹ ਦੱਸਣ ਤੋਂ ਪਹਿਲਾਂ ਕਿ ਫੱਟੇ ਚੁੱਕਣ ਵਾਲੀ ਗੱਲ ਕੋਈ ਬਹੁਤੀ ਵਧੀਆ ਨਹੀਂ ਹੈ। ਇਹ ਦੱਸਣਾ ਵੀ ਜ਼ਰੂਰੀ ਹੈ ਕਿ ਪੰਜਾਬੀਆਂ ਦੀ ਫੱਟੇ ਚੁੱਕਣ ਦੀ ਗੱਲ ਸੰਸਾਰ ਪ੍ਰਸਿੱਧ ਕਿਵੇਂ ਹੋਈ। ਗੱਲ ਇਹ ਹੈ ਕਿ ਜਦੋਂ ਤਕਰੀਬਨ ਵੀਹਵੀਂ ਸਦੀ ਦੀ ਸ਼ੁਰੂਆਤ ਹੀ ਸੀ ਤਾਂ ਅਮਰੀਕਾ, ਕੈਨੇਡਾ, ਸਿੰਘਾਪੁਰ, ਮਲਾਇਆ ਤੇ ਯੂਰਪ ਦੇ ਕੁਝ ਕੁ ਮੁਲਕਾਂ ਵਿਚ ਹਿੰਦੋਸਤਾਨੀਆਂ ਨੇ ਰੋਟੀ-ਰੋਜ਼ੀ ਲਈ ਜਾਣਾ ਸ਼ੁਰੂ ਕੀਤਾ। ਉਦੋਂ ਇਨ੍ਹਾਂ ਮੁਲਕਾਂ ਵਿਚ ਵਿਕਾਸ ਤੇ ਉਸਾਰੀ ਦਾ ਦੌਰ ਸ਼ੁਰੂ ਹੋਇਆ ਸੀ। ਜੰਗਲਾਂ ਦੇ ਜੰਗਲ ਕੱਟ ਕੇ ਨਵੀਆਂ ਬਸਤੀਆਂ ਅਬਾਦ ਹੋ ਰਹੀਆਂ ਸਨ। ਇਸ ਲਈ ਖਾਸ ਤੌਰ 'ਤੇ ਲੱਕੜ ਦੀ ਕਟਾਈ ਦਾ ਕੰਮ ਬਹੁਤ ਜ਼ਿਆਦਾ ਸੀ।

ਹੁੰਦੜਹੇਲ ਪੰਜਾਬੀਆਂ ਦੀ ਮਿਹਨਤ-ਮੁਸ਼ੱਕਤ ਦਾ ਲੋਹਾ ਤਾਂ ਸੰਸਾਰ ਮੰਨਦਾ ਹੈ। ਇਸ ਲਈ ਪੰਜਾਬੀਆਂ ਨੇ ਉਥੇ ਲੱਕੜੀ ਦੀ ਕਟਾਈ, ਚਿਰਾਈ ਤੇ ਸ਼ਤੀਰੀਆਂ-ਫੱਟੇ ਚੁੱਕਣ ਦਾ ਬੀੜਾ ਚੁੱਕ ਲਿਆ। ਜਿਸ ਕਰਕੇ ਪੰਜਾਬੀਆਂ ਨਾਲ 'ਫੱਟੇ ਚੱਕ' ਦਾ ਲਕਬ ਜੁੜ ਗਿਆ ਅਤੇ ਪੰਜਾਬੀਆਂ ਨੇ ਵੀ ਸੰਸਾਰ ਨੂੰ 'ਚੱਕ ਦੇ ਫੱਟੇ' ਵਰਗੇ ਅਖਾਣ ਦਾ ਤੋਹਫ਼ਾ ਦਿੱਤਾ।

ਇਥੇ ਅੰਗਰੇਜ਼ੀ ਦੇ ਫੱਟੇ ਚੁੱਕਣ ਦੀ ਗੱਲ ਚੱਲ ਰਹੀ ਸੀ। ਖ਼ੈਰ! ਇਹ ਗੱਲ ਵੀ ਫੱਟੇ ਚੁੱਕਣ ਵਰਗੀ ਹੀ ਸੀ ਕਿਉਂਕਿ ਕਹਿੰਦੇ ਹਨ ਕਿ ਸ਼ੈਕਸਪੀਅਰ ਵਰਗਿਆਂ ਨੂੰ ਵੀ ਅੰਗਰੇਜ਼ੀ ਭਾਸ਼ਾ ਦੇ ਮਸਾਂ ਅੱਠ-ਦਸ ਹਜ਼ਾਰ ਸ਼ਬਦ ਆਉਂਦੇ ਸਨ। ਫਿਰ ਅਸੀਂ ਵਿਚਾਰੇ ਤਾਂ ਆਪਣੀ ਭਾਸ਼ਾ ਹੀ ਚੰਗੀ ਤਰ੍ਹਾਂ ਨਹੀਂ ਜਾਣਦੇ, ਫਿਰ ਅੰਗਰੇਜ਼ੀ ਭਾਸ਼ਾ ਦੇ ਗਿਆਨ ਬਾਰੇ ਤਾਂ ਸਾਡੀ 'ਅੱਲਾ-ਅੱਲਾ ਖ਼ੈਰ ਸੱਲਾ' ਵਾਲੀ ਗੱਲ ਹੈ। ਇਸ ਲਈ ਅਸੀਂ ਦੋ-ਚਾਰ ਸੌ ਸ਼ਬਦਾਂ ਦੇ ਸਰਮਾਏ ਨਾਲ ਅੰਗਰੇਜ਼ੀ ਲਿਖਣੀ-ਪੜ੍ਹਨੀ ਤਾਂ ਕੀ ਹੈ? ਬੱਸ ਇਹ ਤਾਂ 'ਖੋਤੀ ਦੁਆਰਾ ਥਾਣੇਦਾਰ ਦਾ ਬੋਝਾ ਢੋਣ' ਵਾਲੀ ਗੱਲ ਹੀ ਹੈ। ਚਲੋ ਉਦੋਂ ਦੀ ਗੱਲ ਕਰੀਏ ਕਿ ਇਕ ਹਵਾਈ ਫਾਇਰ ਵਰਗਾ ਰਾਤ-ਬਰਾਤੇ ਹੁਕਮ ਜਿਹਾ ਆਇਆ ਕਿ ਦਫ਼ਤਰਾਂ ਵਿਚ ਪੰਜਾਬੀ ਲਾਗੂ ਹੋ ਗਈ ਹੈ। ਇਸ ਲਈ ਸਾਰਾ ਦਫ਼ਤਰੀ ਕੰਮ-ਕਾਰ ਪੰਜਾਬੀ ਵਿਚ ਹੀ ਹੋਵੇ। ਦਫ਼ਤਰਾਂ ਦੇ ਸਾਈਨ ਬੋਰਡ ਤੇ ਇਥੋਂ ਤੱਕ ਨੇਮ ਪਲੇਟਾਂ ਅਤੇ ਨੋ ਸਮੋਕਿੰਗ ਦੀਆਂ ਫੱਟੀਆਂ ਵੀ ਪੰਜਾਬੀ ਵਿਚ ਕਰ ਦਿੱਤੀਆਂ ਜਾਣ। ਦਫ਼ਤਰ ਵਿਚ ਅੰਗਰੇਜ਼ੀ ਇਕ ਅੱਖਰ ਵੀ ਦੇਖਣ ਨੂੰ ਨਾ ਮਿਲੇ। ਖ਼ੈਰ! ਲੋਕਾਂ ਨੇ ਅੱਖੀਂ ਵੇਖਿਆ ਕਿ ਸੱਚੀ-ਮੁੱਚੀ ਹੀ ਅੰਗਰੇਜ਼ੀ ਦੇ ਬੋਰਡ ਤੇ ਫੱਟੇ ਰਾਤੋ-ਰਾਤ ਚੁੱਕੇ ਗਏ।

ਇਕ ਗੱਲ ਉਘੜ ਕੇ ਸਾਹਮਣੇ ਆਈ ਕਿ ਬੇਸ਼ੱਕ ਅੰਗਰੇਜ਼ੀ ਭਾਸ਼ਾ ਦੇ ਪੱਖੋਂ ਤਾਂ ਸਾਡਾ ਹੱਥ ਤੰਗ ਹੀ ਸੀ। ਪਰ ਇਹ ਸਚਾਈ ਵੀ ਪ੍ਰਤੱਖ ਹੋਈ ਕਿ ਆਪਣੀ ਮਾਂ ਤੋਂ ਪੰਜਾਬੀ ਬੋਲੀ ਸਿੱਖਣ ਤੋਂ ਬਾਅਦ ਅਸੀਂ ਪੰਜਾਬੀ ਪੜ੍ਹਨੀ-ਲਿਖਣੀ ਤਾਂ ਸਿੱਖੀ ਹੀ ਨਹੀਂ ਸੀ। ਕਹਿੰਦੇ ਹਨ ਕਿ ਲੋੜ ਕਾਢ ਦੀ ਮਾਂ ਹੈ। ਦਫ਼ਤਰਾਂ ਵਿਚ ਅੰਗਰੇਜ਼ੀ ਟਾਈਪ ਦੀਆਂ ਮਸ਼ੀਨਾਂ ਬਦਲੀਆਂ ਗਈਆਂ। ਹੋਰ ਕਈ ਉਪਰਾਲੇ ਕੀਤੇ ਗਏ। ਡਰਦੀ ਹਰਿ-ਹਰਿ ਕਰਦੀ ਅਨੁਸਾਰ ਹਮਾਤੜ ਸਾਥੀਆਂ ਨੇ ਤਾਂ ਦਸਤਖ਼ਤ ਵੀ ਅੰਗਰੇਜ਼ੀ ਦੀ ਥਾਂ ਪੰਜਾਬੀ ਵਿਚ ਕਰਨੇ ਸ਼ੁਰੂ ਕਰ ਦਿੱਤੇ। ਇਹ ਗੱਲ ਵੀ ਬੱਸ ਮੰਨਣ-ਸਮਝਣ ਵਾਲੀ ਹੀ ਹੈ ਕਿ ਦਫ਼ਤਰੀ ਜਨਾਬਾਂ ਦੇ ਦਸਤਖ਼ਤ ਪ੍ਰਾਇਮਰੀ ਵਿਚ ਪੜ੍ਹਦੇ ਨਿਆਣਿਆਂ ਦੀ ਲਿਖਾਈ ਵਰਗੇ ਦਿਸਦੇ ਸਨ। ਪੰਜਾਬੀ ਲਿਖਣ ਦੇ ਨਵੇਂ-ਨਵੇਂ ਤਜਰਬਿਆਂ ਨਾਲ ਹਮਾਤੜਾਂ ਨੇ ਸਿੱਧੂ ਨੂੰ ਸਿੰਧੂ, ਬਰਾੜ ਨੂੰ ਬਰਾੜ, ਚਹਿਲ ਨੂੰ ਚੈਲ, ਢਿੱਲੋਂ ਨੂੰ ਡਿੱਲੋਂ, ਢੀਂਡਸਾ ਨੂੰ ਡੀਂਡਸਾ ਤੇ ਬੈਂਸ ਨੂੰ ਭੈਂਸ ਬਣਾ ਦਿੱਤਾ। ਬਾਕੀ ਫਾਈਲਾਂ ਵਿਚ ਪੰਜਾਬੀ ਦੀ ਇਬਾਰਤ ਲਿਖਣ ਵੇਲੇ ਤਾਂ ਪੁੱਛੋ ਹੀ ਨਾ ਕਿ ਕੀ ਘਾਲੇ-ਮਾਲੇ ਹੋਏ?

ਇਥੋਂ ਤੱਕ ਕਿ ਦਫ਼ਤਰਾਂ ਦੀ ਸ਼ੈਲੀ ਵਿਚ ਇਹ ਹੈਰਾਨੀਜਨਕ ਤਬਦੀਲੀ ਦੇ ਬਾਰੇ ਦੂਰ-ਦੁਰਾਡੇ ਪਿੰਡਾਂ ਤੇ ਨਗਰਾਂ ਤੱਕ ਸੱਥਾਂ ਵਿਚ ਖ਼ੂੰਢ ਚਰਚਾ ਤੇ ਤਰ੍ਹਾਂ-ਤਰ੍ਹਾਂ ਦੇ ਤਫ਼ਸਰੇ ਹੋਏ। ਇਕ ਪਿੰਡ ਦੀ ਸੱਥ ਵਿਚ ਬਾਬਾ ਚੰਦ ਸਿੰਘ ਸੁਣਾ ਰਿਹਾ ਸੀ ਕਿ ਬੱਈ! ਇਨ੍ਹਾਂ ਦਫ਼ਤਰਾਂ ਦਾ ਜੇ ਹੁਣ ਕੰਮ-ਕਾਜ ਪੰਜਾਬੀ ਵਿਚ ਹੋ ਗਿਆ ਹੈ ਤਾਂ ਫਰਿਆਦੀਆਂ ਨੂੰ ਇਹ ਸਮਝਣਾ ਤਾਂ ਸੁਖਾਲਾ ਹੋ ਜਾਊ ਕਿ ਉਨ੍ਹਾਂ ਦੀ ਫਰਿਆਦ ਤੇ ਕੀ ਅਮਲ ਹੋ ਰਿਹਾ ਹੈ? ਉਸ ਨੇ ਇਕ ਬਾਬੇ ਦੀ ਵਿਥਿਆ ਸੁਣਾਈ ਕਿ ਪੰਜ-ਸੱਤ ਸਾਲ ਹੋਏ। ਉਸ ਨੂੰ ਜ਼ਿਲ੍ਹਾ ਦਫ਼ਤਰ ਮੁਤੱਲਕਾ ਕੋਈ ਔਕੜ ਆ ਗਈ। ਉਸ ਨੇ ਚਾਰ-ਪੰਜ ਵਾਰ ਸਾਹਿਬ ਦੇ ਅਰਜ਼ੀ ਪਾਈ। ਪਰ ਉਸ 'ਤੇ ਕੋਈ ਅਮਲ ਨਾ ਹੋਇਆ। ਫਿਰ ਸਾਹਿਬ ਦੀ ਬਦਲੀ ਹੋ ਗਈ ਅਤੇ ਨਵਾਂ ਸਾਹਿਬ ਆ ਗਿਆ। ਬਾਬੇ ਨੇ ਉਸ ਨੂੰ ਵੀ ਬੇਨਤੀ ਕੀਤੀ ਕਿ ਉਸ ਨੇ ਪਹਿਲਾਂ ਵੀ ਚਾਰ-ਪੰਜ ਅਰਜ਼ੀਆਂ ਦਿੱਤੀਆਂ ਹਨ। ਪਰ ਕੋਈ ਹੱਲ ਨਹੀਂ ਨਿਕਲਿਆ।

ਨਵੇਂ ਸਾਹਿਬ ਨੇ ਦਾਅਵੇ ਨਾਲ ਕਿਹਾ ਕਿ ਇਹ ਦਰਖਾਸਤ ਹੁਣ ਮੈਂ 'ਮਾਰਕ' ਕੀਤੀ ਹੈ। ਬਾਬਾ ਬੇਫਿਕਰ ਹੋ ਜਾ ਹੁਣ ਜਾਂ ਤਾਂ ਮੈਂ ਨਹੀਂ ਜਾਂ ਸਬੰਧਤ ਅਫ਼ਸਰ ਨਹੀਂ? ਤੇਰਾ ਕੰਮ ਹੋ ਜਾਊ। ਦੇਵਨੇਤ ਕੁੱਝ ਦਿਨਾਂ ਬਾਅਦ ਉਸ ਸਾਹਿਬ ਦੀ ਬਦਲੀ ਹੋ ਗਈ। ਉਹ ਬਾਬਾ ਉਸ ਦੀ ਥਾਂ ਆਉਣ ਵਾਲੇ ਨਵੇਂ ਅਫ਼ਸਰ ਕੋਲ ਵੀ ਪੇਸ਼ ਹੋਇਆ ਤੇ ਆਪਣੀ ਤਕਲੀਫ਼ ਦੱਸੀ। ਇਸ ਸਾਹਿਬ ਨੇ ਵੀ ਬਣੀ ਬਣਾਈ ਦਫ਼ਤਰੀ ਇਬਾਰਤ ਬਾਬੇ ਨੂੰ ਸੁਣਾ ਦਿੱਤੀ। ਜਿਸ ਦੀ ਕਿ ਬਾਬੇ ਨੂੰ ਇੰਨੀ ਹੀ ਸਮਝ ਆਈ ਕਿ ਇਸ ਸਾਹਿਬ ਨੇ ਵੀ ਬਾਕੀ ਸਾਹਿਬਾਂ ਵਾਂਗ ਅਰਜ਼ੀ ਕਿਸੇ ਹੋਰ ਅਫ਼ਸਰ ਨੂੰ 'ਮਾਰਕ' ਕਰ ਦਿੱਤੀ ਹੈ।

ਬਾਬੇ ਨੇ ਜਦੋਂ 'ਮਾਰਕ' ਅੱਖਰ ਸੁਣਿਆ ਤਾਂ ਕੁਰਲਾ ਉਠਿਆ ਤੇ ਕਹਿਣ ਲੱਗਾ ਕਿ ਸਾਹਿਬ; ਮੇਰਾ ਕੰਮ ਖਸਮਾਂ ਨੂੰ ਖਾਵੇ; ਹੋਵੇ ਜਾਂ ਨਾ ਹੋਵੇ। ਤੂੰ ਸਾਡੇ ਜ਼ਿਲੇ ਵਿਚ ਸੁੱਖੀ-ਸਾਂਦੀ ਸਮਾਂ ਕੱਟ ਤੇ ਤੈਨੂੰ ਕੋਈ ਮਾਰ੍ਹਕਾ ਮਾਰਨ ਦੀ ਲੋੜ ਨਹੀਂ। ਇਸ ਲਈ ਸਾਹਿਬ ਤੂੰ ਮਾਰ੍ਹਕਾ ਨਾ ਮਾਰੀਂ ਕਿਉਂਕਿ ਪਹਿਲਾਂ ਹੀ ਦੋ ਅਫ਼ਸਰ ਇਹ ਮਾਰ੍ਹਕਾ ਮਾਰਦੇ-ਮਾਰਦੇ ਕੂਚ ਕਰ ਗਏ ਹਨ। ਬਾਬਾ ਅਸਲ ਵਿਚ ਅਣਗਿਣਤ ਫਰਿਆਦੀਆਂ ਦੀ ਮੁਸ਼ਕਲ ਦੀ ਤਰਜਮਾਨੀ ਕਰ ਰਿਹਾ ਸੀ। ਇਸ ਦੇ ਨਾਲ ਹੀ ਉਹ ਆਪ ਖੁਦ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਸਬੰਧਤ ਅਧਿਕਾਰੀ ਕਿਉਂ ਤੇ ਕਿਵੇਂ ਉਨ੍ਹਾਂ ਦੇ ਮਸਲਿਆਂ 'ਤੇ ਅੰਗਰੇਜ਼ੀ ਵਿਚ ਵਿਚਾਰਾਂ ਕਰਦੇ ਹਨ? ਜਦੋਂ ਕਿ ਫਰਿਆਦੀ ਸਿਰਫ਼ ਅਫ਼ਸਰ ਦੇ ਹਾਵ-ਭਾਵ ਤੇ ਹੌਲੀ-ਉੱਚੀ ਬੋਲਣ ਤੋਂ ਹੀ ਅੰਦਾਜ਼ਾ ਲਾਉਂਦੇ ਹਨ ਕਿ ਉਨਾਂ ਦੇ ਕੰਮ ਦਾ ਕਈ ਮੂੰਹ-ਸਿਰ ਬਣੂੰਗਾ ਜਾਂ ਨਹੀਂ?

ਇਸ ਤਰ੍ਹਾਂ ਚੰਦ ਸਿੰਘ ਉਸ ਬਾਬੇ ਦੀ ਪਿੰਡ ਵਿਚ ਬੱਲੇ-ਬੱਲੇ ਕਰ ਰਿਹਾ ਸੀ ਕਿ ਬਾਬੇ ਨੇ ਤਾਂ ਭਾਈ ਵੱਡੇ ਸਾਹਿਬ ਨਾਲ ਪੇਚਾ ਪਾ ਕੇ 'ਲੰਗੜੇ ਬੋਕ' ਦੇ ਸਿੰਗਾਂ ਨੂੰ ਹੱਥ ਪਾ ਲਿਆ ਹੈ। ਇਸ 'ਤੇ ਚੁੰਝ ਚਰਚਾ ਦੇ ਪੁਰਾਣੇ ਖਿਡਾਰੀ; ਦਸ ਜਮਾਤਾਂ ਪਾਸ; ਭਾਨੇ ਅਮਲੀ ਨੇ ਗੱਲ ਤੋਰੀ ਕਿ ਭਾਵੇਂ ਜਿੰਨਾ ਜ਼ੋਰ ਮਰਜ਼ੀ ਲਾ ਲਓ, ਦਫ਼ਤਰਾਂ ਵਿਚ ਅੰਗਰੇਜ਼ੀ ਤੋਂ ਕਦੇ ਖਹਿੜਾ ਨਹੀਂ ਛੁੱਟਣਾ। ਭਾਨਾ ਆਪਣੇ ਅਕਲਦਾਨ ਦਾ ਭੰਡਾਰਾ ਖੋਲ੍ਹ ਕੇ ਦੱਸ ਰਿਹਾ ਸੀ ਕਿ ਅਜ਼ਾਦੀ ਤੋਂ ਪਹਿਲਾਂ ਜਿਹੜੇ ਸਾਹਿਬ ਹੁੰਦੇ ਸੀ, ਉਹ ਅੰਗਰੇਜ਼ੀ ਤੇ ਥੋੜ੍ਹਾ-ਬਹੁਤਾ ਉਰਦੂ ਵਿਚ ਕੰਮ-ਕਾਰ ਕਰਦੇ ਸੀ। ਪਰ ਆਜ਼ਾਦੀ ਤੋਂ ਬਾਅਦ ਤਾਂ ਸਾਡੇ ਆਪਣੇ ਅਫ਼ਸਰਾਂ ਨੇ ਅੰਗਰੇਜ਼ਾਂ ਨੂੰ ਵੀ ਮਾਤ ਪਾ ਦਿਤਾ ਹੈ। ਉਨ੍ਹਾਂ ਨੇ ਤਾਂ ਹੁਣ ਅੰਗਰੇਜ਼ੀ ਦੇ ਫੱਟੇ ਹੀ ਚੁੱਕ ਦਿੱਤੇ ਹਨ। ਜੇ ਕਿਤੇ ਉਨ੍ਹਾਂ ਨੂੰ ਅੰਗਰੇਜ਼ੀ ਦਾ ਕੋਈ ਅੱਖਰ ਨਾ ਆਵੇ ਤਾਂ ਉਹ ਪੰਜਾਬੀ ਦੇ ਅੱਖਰ ਲੱਭਣ ਦੀ ਬਜਾਏ ਰੋਮਨ ਜਾਂ ਯੂਨਾਨੀ ਭਾਸ਼ਾ ਦੇ ਅੱਖਰਾਂ ਨੂੰ ਭਾਲਦੇ ਫਿਰਦੇ ਹਨ।

ਭਾਨਾ ਕਹਿ ਰਿਹਾ ਸੀ; ਬੱਈ ਗੱਲ ਮੁੱਕੀ, ਪੰਜਾਬੀ ਵਿਚਾਰੀ ਤਾਂ ਹਮੇਸ਼ਾਂ ਐਉਂ ਹੀ ਕੁਰਲਾਂਦੀ ਰਹੀ ਹੈ ਕਿ "ਕੀ ਜ਼ੋਰ ਗਰੀਬਾਂ ਦਾ; ਜਿਹੜੇ ਰੋਗੋਂ ਬੱਕਰੀ ਮੋਈ ਓਹੀ ਰੋਗ ਪਠੋਰੇ ਨੂੰ" ਬਾਬਾ ਚੰਦ ਸਿੰਘ ਬੋਲਿਆ; ਲੈ ਅਮਲੀਆ; ਤੇਰੀ ਬੱਕਰੀ-ਪਠੋਰੇ ਵਾਲੀ ਗੱਲ ਦੀ ਕਿਸੇ ਨੂੰ ਸਮਝ ਨਹੀਂ ਆਈ।

ਭਾਨਾ ਕਹਿਣ ਲੱਗਾ ਕਿ ਤੂੰ ਮੈਨੂੰ ਐਵੇਂ ਨਾ ਵਿਚੋਂ ਟੋਕ; ਮੈਂ ਗੱਲ ਤਾਂ ਸਮਝਾ ਕੇ ਹੀ ਹਟੂੰਗਾ। ਅਮਲੀ ਨੇ ਫੇਰ ਗੱਲ ਤੋਰੀ ਕਿ ਦਫ਼ਤਰਾਂ ਦੇ ਕਰਮਚਾਰੀਆਂ ਦੀਆਂ ਪਹਿਲੀਆਂ ਪੀੜ੍ਹੀਆਂ ਵੀ ਪੰਜਾਬੀ ਦੀ ਵਰਤੋਂ ਨਹੀਂ ਕਰਦੀਆਂ ਸਨ। ਹੁਣ ਇਹ ਰੋਗ ਕਰਮਚਾਰੀਆਂ ਦੀਆਂ ਅਜੋਕੀਆਂ ਪੀੜ੍ਹੀਆਂ ਨੂੰ ਵੀ ਹੈ। ਉਹ ਭਾਵੇਂ ਅੰਗਰੇਜ਼ੀ ਗਲਤ ਲਿਖਣ ਅਤੇ ਗਲਤ ਬੋਲਣ; ਪਰ ਪੰਜਾਬੀ ਦੀ ਵਰਤੋਂ ਕਰਨ ਵਿਚ ਝਿਜਕ ਮਹਿਸੂਸ ਕਰਦੇ ਹਨ। ਉਨ੍ਹਾਂ ਨੂੰ ਆਪਣੀ ਮਾਤ ਭਾਸ਼ਾ ਦੀ ਥਾਂ ਤੇ 'ਗੁਲਾਬੀ ਇੰਗਲਿਸ਼' ਹੀ ਵਧੀਆ ਲਗਦੀ ਹੈ।

ਭਾਨਾ ਇਸ ਪ੍ਰਥਾਇ ਸਮਝਾ ਰਿਹਾ ਸੀ ਕਿ ਅੱਜ-ਕੱਲ੍ਹ ਦੇ ਮੇਮ-ਭਾਸ਼ਾ ਦੇ ਪ੍ਰੇਮੀ ਅੰਗਰੇਜ਼ੀ ਦੇ ਬਖੀਏ ਕਿਵੇਂ ਉਧੇੜਦੇ ਹਨ। ਉਹ ਕਹਿਣ ਲੱਗਾ ਕਿ ਇਕ ਕੰਪਨੀ ਵਾਲਿਆਂ ਨੇ ਦੂਜੇ ਅਦਾਰੇ ਨੂੰ ਇਕ ਚਿੱਠੀ ਲਿਖੀ। ਜਿਸ ਦੀਆਂ ਸ਼ੁਰੂ ਦੀਆਂ ਲਾਈਨਾਂ ਇਉਂ ਸਨ। "ਵ੍ਹਈ ਆਰ ਇੰਨ ਦੀ ਵੈੱਲ ਐਂਡ ਵਿਸ਼ ਯੂ ਇੰਨ ਦੀ ਸੇਮ ਵੈੱਲ"। ਪਰ ਵਾਰੇ-ਵਾਰ ਜਾਈਏ। ਦੂਜੇ ਦਫ਼ਤਰ ਵਾਲਿਆਂ ਦੇ; ਜਿਨ੍ਹਾਂ ਨੇ ਇਸ ਚਿੱਠੀ ਦਾ ਮਤਲਬ ਠੀਕ ਸਮਝਿਆ ਕਿ ਮੈਸਰਜ਼ ਰੰਧਾਵਾ ਐਂਡ ਕੰਪਨੀ ਸੁੱਖ-ਸਾਂਦ ਨਾਲ ਚੱਲ ਰਹੀ ਹੈ ਤੇ ਸਾਡੇ ਅਦਾਰੇ ਲਈ ਰੱਬ ਤੋਂ ਸੁੱਖ-ਸਾਂਦ ਮੰਗਦੀ ਹੈ।

ਚਰਚਾ ਗਹਿਰ-ਗੰਭੀਰ ਹੁੰਦੀ ਵੇਖ ਕੇ ਘੀਚਰ ਪੋਸਤੀ ਨੇ ਆਪਣੀ ਪੀਨਕ ਖੋਲ੍ਹੀ। ਉਹ ਕਹਿਣ ਲੱਗਾ ਕਿ ਬੱਈ ਰੱਬ ਦੀ ਇਕ ਮਿਹਰ ਹੈ। ਦਫ਼ਤਰੀ ਕਰਮਚਾਰੀਆਂ ਨੂੰ ਆਮ ਸਾਧਾਰਨ ਬੰਦੇ ਨਾਲੋਂ ਰੱਬੋਂ ਹੀ ਸੂਝ-ਬੂਝ ਜ਼ਿਆਦਾ ਹੁੰਦੀ ਹੈ। ਇਸ ਸਦਕਾ ਦਫ਼ਤਰਾਂ ਦੀਆਂ ਚਿੱਠੀਆਂ ਵਿਚ ਲਿਖੀ, ਹਰ ਗੱਲ ਦਾ ਮਤਲਬ ਇਹ ਆਪਣੀ ਸਮਝ ਅਤੇ ਲੋੜ ਅਨੁਸਾਰ ਠੀਕ ਕੱਢ ਲੈਂਦੇ ਹਨ। ਘੀਚਰ ਕਹਿ ਰਿਹਾ ਸੀ ਕਿ ਜੇ ਰੱਬ ਨੇ ਦਫ਼ਤਰੀ ਕਰਮਚਾਰੀਆਂ ਨੂੰ ਇਹ ਤੌਫੀਕ ਨਾ ਦਿੱਤੀ ਹੁੰਦੀ ਤਾਂ ਧਰਤੀ 'ਤੇ ਤਾਂ ਪਰਲੋ ਆ ਜਾਣੀ ਸੀ। ਬੇਸ਼ੱਕ ਇਨ੍ਹਾਂ ਦਫ਼ਤਰਾਂ ਵਾਲਿਆਂ ਨੇ ਫਰਿਆਦੀਆਂ ਨੂੰ ਗਧੀ-ਗੇੜ ਪਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਬੱਸ ਆ ਹੀ ਕੁਦਰਤੋਂ ਕਮੀ ਰਹਿ ਗਈ ਹੈ ਕਿ ਕਿਸੇ ਫਰਿਆਦੀ ਦੀ ਸਮੱਸਿਆ ਹੱਲ ਹੋਵੇ ਜਾਂ ਨਾ ਹੋਵੇ, ਚਿੱਠੀ ਪੱਤਰ ਜ਼ਰੂਰ ਜਾਰੀ ਰਹਿੰਦਾ ਹੈ। ਇਸ ਦੇ ਨਾਲ ਬੰਦੇ ਦੀ ਉਮੀਦ ਬੱਝੀ ਰਹਿੰਦੀ ਹੈ। ਇਹ ਗੱਲ ਅੱਡ ਹੈ ਕਿ ਚਿੱਠੀ-ਪੱਤਰ ਦੇ ਚਲਦੇ ਜਾਂ ਬੰਦੇ ਦੀ ਸ਼ਿਕਾਇਤ ਖ਼ਤਮ ਹੋ ਜਾਂਦੀ ਹੈ ਤੇ ਜਾਂ ਬੰਦਾ ਹੀ ਮੁੱਕ ਜਾਂਦਾ ਹੈ।

ਅਮਲੀ ਦੀ ਗੱਲ ਸੁਣ ਕੇ ਬਾਬਾ ਗੁਰਦਿੱਤਾ ਕਹਿਣ ਲੱਗਾ ਕਿ ਤੁਸੀਂ ਤਾਂ ਬੇਮਤਲਬ ਜਾਭਾਂ ਦਾ ਭੇੜ ਕਰੀ ਜਾਂਦੇ ਹੋ। ਮਸਲਾ ਤਾਂ ਸਿਰਫ਼ ਐਨਾ ਹੀ ਹੈ ਕਿ ਪੰਜਾਬੀ ਸੱਚੀ-ਮੁੱਚੀ ਲਾਗੂ ਹੋ ਗਈ ਕਿ ਨਹੀਂ? ਜੇ ਲਾਗੂ ਹੋਈ ਤਾਂ ਹੁਣ ਕਿੰਨੇ ਪਤੀਸ਼ਤ ਕੰਮ-ਕਾਰ ਪੰਜਾਬੀ ਵਿਚ ਹੋ ਰਿਹਾ ਹੈ? ਬਾਬੇ ਗੁਰਦਿੱਤੇ ਦੀ ਗੱਲ ਸੁਣ ਕੇ ਸੱਥ ਵਿਚ ਮਿੰਟ ਕੁ ਭਰ ਚੁੱਪ ਛਾ ਗਈ ਕਿ ਜਿਵੇਂ ਕੋਈ ਸ਼ਰਧਾਂਜਲੀ ਵਜੋਂ ਦੋ ਕੁ ਮਿੰਟ ਦਾ ਮੌਨ ਧਾਰਿਆ ਹੋਵੇ।

ਬਾਬਾ ਚੰਦ ਸਿੰਘ ਨੇ ਫਿਰ ਗੱਲ ਛੇੜੀ। ਬੱਈ! ਇਹ ਪ੍ਰਤੀਸ਼ਤਾਂ ਦੀਆਂ ਤਾਂ ਗੱਲਾਂ ਕੋਈ ਹਿਸਾਬਦਾਨ ਹੀ ਜਾਣੇ ਕਿ ਕਿੰਨੇ ਪ੍ਰਤੀਸ਼ਤ ਪੰਜਾਬੀ ਲਾਗੂ ਹੋਈ ਅਤੇ ਕਿੰਨੇ ਨਹੀਂ? ਪਰ ਇਕ ਗੱਲ ਉਦੋਂ ਜ਼ਰੂਰ ਹੋ ਗਈ ਸੀ ਕਿ ਆਮ ਲਿਖਣ ਤੇ ਬੋਲਣ ਵਿਚ ਪੰਜਾਬੀ ਭਾਸ਼ਾ ਨੇ ਅੰਗਰੇਜ਼ੀ ਨੂੰ ਇਕ ਵਾਰ ਤਾਂ ਮਾਤ ਦੇ ਦਿੱਤੀ ਜਾਪਦੀ ਸੀ।

ਬਾਬੇ ਗੁਰਦਿੱਤੇ ਨੇ ਫਿਰ ਆਪਣੀ ਗਰਦਾਨ ਦੋਹਰਾਈ ਕਿ ਹੁਣ ਵੱਡਾ ਸੁਆਲ ਇਹ ਹੈ ਕਿ ਇਹ ਜੋ ਤਬਦੀਲੀ ਕੁੱਝ ਕੁ ਦਫ਼ਤਰਾਂ, ਸਕੂਲਾਂ ਤੇ ਕਾਲਜਾਂ ਵਿਚ ਹੋਈ ਹੈ ਕਿ ਕੀ ਇਹ ਸਾਰੇ ਪੰਜਾਬ ਵਿਚ ਹੋਈ ਹੈ? ਫਿਰ ਇਹ ਵੀ ਵਿਚਾਰਨ ਵਾਲੀ ਗੱਲ ਹੈ ਕਿ ਕੀ ਇਹ ਬਦਲਾਅ ਵਿਦਿਆ ਸ਼ਾਸਤਰੀਆਂ ਤੇ ਵਿਦਿਆਰਥੀਆਂ ਦੇ ਅੰਗਰੇਜ਼ੀ ਦੇ ਗਿਆਨ ਪੱਖੋਂ ਹੱਥ ਤੰਗ ਹੋਣ ਦੇ ਕਾਰਨ ਹੋਇਆ ਹੈ ਜਾਂ ਫਿਰ ਇਹ ਭਾਣਾ ਕਿਸੇ ਅੰਦਰੂਨੀ ਡਰ-ਭੈਅ ਦੇ ਕਾਰਨ ਵਰਤਿਆ ਹੈ? ਸਭ ਤੋਂ ਵੱਡੀ ਗੱਲ ਤਾਂ ਇਹ ਵੇਖਣ ਵਾਲੀ ਹੈ ਕਿ ਇਸ ਤਬਦੀਲੀ ਦੇ ਪਿਛੇ ਸਮਾਜ ਦੇ ਆਗੂਆਂ ਤੇ ਵਿਦਿਆ ਸ਼ਾਸਤਰੀਆਂ ਦੀ ਦਿਲੀ ਭਾਵਨਾ ਕੀ ਹੈ?

ਕਿਸੇ ਨੂੰ ਕੋਈ ਜੁਆਬ ਨਾ ਆਉਂਦਾ ਦੇਖ ਕੇ ਬਾਬੇ ਗੁਰਦਿੱਤੇ ਨੇ ਗੱਲ ਨੂੰ ਸਿਰੇ ਲਾਉਣ ਵਜੋਂ ਕਿਹਾ ਕਿ ਭਾਈ! ਫੇਰ ਗੱਲ ਦਾ ਤੱਤ-ਸਾਰ ਤਾਂ ਇਹ ਹੀ ਨਿਕਲਿਆ ਨਾ ਕਿ ਬੱਸ ਆਪਾਂ ਰੱਬ ਦੇ ਬੰਦਿਆਂ ਦੀ ਕੋਈ ਵੀ ਵਧੀਆ ਗੱਲ ਸਿਰਫ਼ ਕਿਸੇ ਡਰ ਜਾਂ ਭੈਅ ਕਰਕੇ ਹੀ ਸੁਣਦੇ ਤੇ ਮੰਨਦੇ ਹਾਂ। ਇਸ ਲਈ ਹੀ ਤਾਂ ਸਿਆਣਿਆਂ ਨੇ ਆਪਣਿਆਂ ਵਰਗਿਆਂ ਦੇ ਇਲਾਜ ਵਾਸਤੇ 'ਵਿਗੜਿਆਂ-ਤਿਗੜਿਆਂ ਦਾ ਪੀਰ ਹੈ ਡੰਡਾ' ਦੀ ਰਾਮ ਬਾਣ ਵਰਗੀ ਦਵਾ-ਦਾਰੂ ਦੱਸੀ ਹੈ।

ਭਾਨੇ ਅਮਲੀ ਨੇ ਗੱਲ ਦੀ ਗੰਭੀਰਤਾ ਨੂੰ ਤੋੜਦੇ ਹੋਏ ਉਚਾਰਿਆ ਕਿ ਲੈ ਹੁਣ ਕਰ ਲਉ; ਕੜ੍ਹੀ ਨੂੰ ਭਾਂਡਾ, ਬਾਬੇ ਗੁਰਦਿੱਤੇ ਨੇ ਤਾਂ ਪੁੱਠਾ ਜਿਹਾ ਫਾਨਾ ਅੜਾ ਦਿੱਤਾ ਹੈ। ਹੁਣ ਦੱਸੋ, **ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ ਨੂੰ**? ਇਹ ਤਾਂ ਰੱਬ ਦੀਆਂ ਰੱਬ ਹੀ ਜਾਣੇ। ਭਾਈ ਆਪਾਂ ਨੂੰ ਕਾਹਦਾ ਫਿਕਰ ਹੈ; **'ਜਿਹੜੇ ਖਾਣਗੇ ਗਾਜਰਾਂ, ਢਿਡ ਉਨ੍ਹਾਂ ਦੇ ਪੀੜ'** ਪਈ ਹੋਊਗੀ। ਚਲੋ ਬਾਈ ਓ! ਆਪਣਾ ਤਾਂ ਹੁਣ ਫੀਮ ਦਾ ਕੰਡਾ ਛਕਣ ਦਾ ਵੀ ਟੈਮ ਹੋ ਗਿਆ ਹੈ; ਨਾਲੇ ਆਪਣੇ ਨਾਲ ਦੇ ਜੋਟੀਦਾਰ ਤਾਂ ਹੁਣ ਹਵਾ-ਪਿਆਜੀ ਹੋਏ ਫ਼ਿਰਦੇ ਹਨ। ਆਪਾਂ ਕਿੱਥੇ ਕੁਦਰਤ ਦੇ ਵੱਡੇ ਕਾਰਿਆਂ-ਵਰਤਾਰਿਆਂ ਅਤੇ 'ਡਰਦੀ ਹਰਿ-ਹਰਿ ਕਰਦੀ' ਵਰਗੇ ਮਸਲਿਆਂ ਦੀ ਗੱਲ ਕੁਵੇਲੇ ਛੇੜ ਬੈਠੇ ਹਾਂ। ਚਲੋ ਭਾਈ ਸੰਸਾਰ ਨੇ ਤਾਂ ਬੱਸ ਇਉਂ ਹੀ ਟੇਢਾ-ਵਿੰਗਾ ਚਲਦੇ ਰਹਿਣਾ ਹੈ।



20

# ਜਿਤੁ ਜੰਮਹਿ ਰਾਜਾਨ



*'ਮਦਰ ਮੇਰੀ' ਅਤੇ ਬਾਲ 'ਈਸਾ ਮਸੀਹ'*

ਇਸ ਵਿਚ ਰੱਤੀ ਭਰ ਵੀ ਸੰਦੇਹ ਨਹੀਂ ਕਿ ਵੇਦਾਂ ਤੇ ਗ੍ਰੰਥਾਂ ਵਿਚ ਇਸਤਰੀ ਜ਼ਾਤ ਨੂੰ ਸ਼ਕਤੀ ਤੇ ਜਗਤ ਜਨਨੀ ਦੇ ਰੂਪ ਵਿਚ ਸਵੀਕਾਰਿਆ ਗਿਆ ਹੈ। ਪਰ ਸਮੇਂ ਦੇ ਨਾਲ-ਨਾਲ ਬੰਦਾਜ਼ਾਤ ਨੇ ਔਰਤਜ਼ਾਤ ਨਾਲ ਧ੍ਰੋਹ ਹੀ ਕਮਾਇਆ ਹੈ। ਆਦਮੀ ਨੇ ਆਪਣੀ ਸਵਾਰਥ ਪੂਰਤੀ ਤੋਂ ਬਾਅਦ ਔਰਤ ਨਾਲ 'ਹਮ ਮੀਤ ਕਿਸ ਕੇ ਭਾਤ ਖਾਏ ਔਰ ਖਿਸਕੇ' ਵਰਗਾ ਵਰਤਾਉ ਹੀ ਕੀਤਾ ਹੈ। ਖ਼ੈਰ! ਸਮੇਂ-ਸਮੇਂ ਸਮਾਜ ਦੇ ਮਹਾਂ ਪੁਰਖਾਂ ਨੇ ਔਰਤ ਨਾਲ ਹੋ ਰਹੀ ਇਸ ਬਦਸਲੂਕੀ ਦੇ ਵਿਰੁਧ ਮਰਦ ਸਮਾਜ ਨੂੰ ਚੇਤੰਨ ਕੀਤਾ ਹੈ।

ਇਸ ਤਰ੍ਹਾਂ ਹੀ ਬਾਬਾ ਨਾਨਕ ਜੀ ਨੇ ਆਪਣੇ ਸਮੇਂ ਦੀਆਂ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਕੁਰੀਤੀਆਂ ਦਾ ਡੂੰਘਾ ਅਹਿਸਾਸ ਕਰਦੇ ਹੋਏ; ਸਮਾਜ ਨੂੰ ਇਕ ਉਸਾਰੂ ਸੋਚ ਦੇਣ ਦੀ ਕੋਸ਼ਿਸ਼ ਕੀਤੀ। ਇਸ ਸੰਦਰਭ ਵਿਚ ਉਨ੍ਹਾਂ ਨੇ ਸਮਾਜ ਵਿਚ ਇਸਤਰੀ ਸਮਾਜ ਦੀ ਹੋਰ ਰਹੀ ਦੁਰਗਤੀ ਦੇ ਵਿਰੁੱਧ ਆਵਾਜ਼ ਉਠਾਈ ਤੇ ਕਿਹਾ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।" ਔਰਤ ਦੀ ਦੁਰਦਸ਼ਾ ਦਾ ਸੁਆਲ ਸਦੀਆਂ-ਸਦੀਆਂ ਤੋਂ ਕੌਮ ਦੇ ਸਾਹਮਣੇ ਹੈ। ਸੁਆਲ ਇਹ ਹੈ ਕਿ ਕੀ ਆਦਮਜ਼ਾਤ ਪੁਰਸ਼ ਆਪਣੀ ਜਨਮ ਦਾਤਾ ਜਨਨੀ-ਮਾਂ ਨੂੰ ਮੰਦਾ ਗਰਦਾਨਣ ਦਾ ਕੋਈ ਜਨਮਜਾਤ ਇਲਾਹੀ ਹੱਕ ਰਖਦਾ ਹੈ? ਪਰ ਇਸ ਪਰਿਪੇਖ ਵਿਚ ਜਿਸ

ਸਮਾਜ ਵਿਚ 'ਰਾਜੇ ਸੀਂਹ ਮੁਕਦਮ ਕੁਤੇ' ਹੋਣ, ਉਸ ਰਾਜ ਵਿਚ ਤਕੜੇ ਦਾ ਰਾਜ ਹੁੰਦਾ ਹੈ। ਉਹ ਸਕਤਾ ਗਿਣਤੀ ਕਰਨ ਵੇਲੇ ਭਾਵੇਂ ਸਤੀਂ-ਵੀਹੀਂ ਸੌ ਆਖੇ ਭਾਵ ਕੋਈ ਧੱਕੜ ਸ਼ਾਹ ਵੀਹ ਦੀ ਗਿਣਤੀ ਨੂੰ ਸੱਤ ਵਾਰੀ ਗਿਣ ਕੇ ਵੀ ਇਕ ਸੌ ਚਾਲੀ ਕਹਿਣ ਦੀ ਥਾਂ ਇਕ ਸੌ ਹੀ ਮੰਨੇ, ਇਹ ਬਸ ਉਸ ਬਖ਼ਤਾਵਰ ਦੀ ਹੀ ਮਰਜ਼ੀ ਹੈ। ਤੂੰ ਆਪ ਹੀ ਵੇਖ ਓ ਮੇਰਿਆ ਰੱਬਾ ਕਿ ਇੰਝ ਹੀ ਔਰਤਜ਼ਾਤ ਨੂੰ ਪੁਰਸ਼ ਪ੍ਰਧਾਨ ਸਮਾਜ ਵਿਚ ਏਤੀ ਮਾਰ ਪੈਂਦੀ ਰਹੀ ਹੈ।

ਖ਼ੈਰ! ਮੁੱਕਦੀ ਗੱਲ ਇਹ ਹੈ ਕਿ ਮਨੁਖਤਾ ਦੇ ਜਨਮ ਤੋਂ ਲੈ ਕੇ ਹੁਣ ਤੱਕ ਔਰਤ ਦੀ ਲੋੜ ਘਰ-ਗ੍ਰਹਿਸਥੀ ਦਾ ਤਾਣਾ-ਬਾਣਾ ਬੁਨਣ ਖਾਤਿਰ ਹੀ ਰਹੀ ਹੈ। ਸਮਾਜ ਦੀ ਇਸ ਵੱਡੀ ਲੋੜ ਤੋਂ ਬਿਨਾਂ ਬੰਦੇ ਨੂੰ ਔਰਤ ਦੀ ਹੋਰ ਕੋਈ ਗਰਜ਼ ਹੀ ਨਹੀਂ। ਸਾਡੇ ਸਮਾਜ ਵਿਚ ਸਮਝਿਆ ਜਾਂਦਾ ਰਿਹਾ ਹੈ ਕਿ ਇਸ ਤੋਂ ਵੱਧ ਕੋਈ ਹੋਰ ਅਹਿਮੀਅਤ ਵਾਲੀ ਗੱਲ ਇਸਤਰੀ ਵਿਚ ਮੰਨੀ ਹੀ ਨਹੀਂ ਜਾ ਸਕਦੀ। ਸੋ ਬੇਸ਼ਕ ਕੋਈ ਇਸਤਰੀ ਭਾਵੇਂ 'ਰਾਣੀ ਝਾਂਸੀ' ਬਣ ਗਈ; ਪਰ ਸਮੁੱਚੇ ਤੌਰ 'ਤੇ ਨਾਰੀ ਪਰਦੇ ਦੀ ਅਧਿਕਾਰੀ ਤੇ ਜੁੱਤੀਆਂ ਦੀ ਮਾਰੀ ਹੀ ਰਹੀ ਹੈ। ਇਸ ਲਈ ਜੇ ਔਰਤ ਨੇ ਮਰਦ ਦੇ ਘਰ ਵਸਣਾ ਹੈ ਤਾਂ ਇਹ ਮਰਦ ਦੀ ਰਖੈਲ ਬਣ ਕੇ ਹੀ ਰਹਿ ਸਕਦੀ ਹੈ।

ਸਾਡੇ ਸਮਾਜ ਦੀ ਸੋਚ ਮੁਤਾਬਿਕ ਹੀਰ ਖ਼ੂਬਸੂਰਤੀ ਦੀ ਮੂਰਤ ਬਣ ਕੇ ਸਾਡਾ ਮਨ ਪ੍ਰਚਾਉਣ ਲਈ ਤਾਂ ਜ਼ਰੂਰ ਜੰਮੇ; ਪਰ ਇਹ ਗੁਆਂਢੀਆਂ ਦੇ ਘਰ ਹੀ ਜੰਮੇ। ਸੋ ਵੇਦਾਂ-ਗ੍ਰਥਾਂ ਵਿਚ ਅਰਧਾਂਗਣੀ ਕਹਾਉਣ ਵਾਲੀ ਮਹਾਨ ਇਸਤਰੀ ਦੀ ਸਾਡੇ ਸਮਾਜਿਕ ਜੀਵਨ ਵਿਚ ਬੜੀ ਸੰਖੇਪ ਜਿਹੀ ਭੂਮਿਕਾ ਰਹੀ ਹੈ। ਅਰਧਾਂਗਣੀ ਦਾ ਭਾਵ ਤਾਂ 'ਦੋ ਜਿਸਮ ਇਕ ਜਾਨ' ਹੁੰਦਾ ਹੈ। ਪਰ ਸਾਡੇ ਸਮਾਜਿਕ ਜੀਵਨ ਵਿਚ ਸਾਡੀ ਔਰਤ ਨੂੰ ਇਹ ਸਥਾਨ ਕਦੇ ਨਹੀਂ ਮਿਲ ਸਕਿਆ। ਬੰਦੇ ਨਾਲ ਵਿਆਹ ਕਰਵਾ ਕੇ 'ਘਰ ਵਾਲੀ' ਦੇ ਰੂਪ ਵਿਚ ਘਰ-ਗ੍ਰਹਿਸਥੀ ਚਲਾਉਣ ਲਈ ਬੱਸ ਔਰਤ ਦਾ ਲਿਮਟਡ ਕੰਪਨੀ ਵਰਗਾ ਹੀ ਰੋਲ ਮੰਨਿਆ ਗਿਆ ਹੈ।

ਨਿਰਸੰਦੇਹ ਔਰਤ ਦਾ ਜਨਮ ਲੈਣਾ ਤੇ ਧਰਤੀ 'ਤੇ ਵਿਚਰਨਾ ਤਾਂ ਅਸੀਂ ਔਖੇ-ਸੌਖੇ ਪ੍ਰਵਾਨ ਕਰ ਲਿਆ ਹੈ। ਪਰ ਇਸਤਰੀ ਸਮਾਜ ਦਾ ਬਹੁ ਗਿਣਤੀ ਵਿਚ ਹੋਣ ਕਰਕੇ ਇਨ੍ਹਾਂ ਵਲੋਂ ਆਪਣੀ ਇੱਜ਼ਤ ਤੇ ਹੱਕਾਂ ਦੀ ਗੱਲ ਕਰਨਾ, ਪੁਰਸ਼ ਸਮਾਜ ਲਈ ਬਿਲਕੁਲ ਬੇਮਾਅਨੇ ਜਿਹੀ ਗੱਲ ਰਹੀ ਹੈ। ਇਸ ਲਈ ਸਾਡਾ ਪੁਰਸ਼ ਪ੍ਰਧਾਨ ਸਮਾਜ ਅਕਸਰ ਨਾਰੀ ਸ਼ਕਤੀ ਤੋਂ ਤ੍ਰਹਿੰਦਾ ਹੋਇਆ, ਇਹੋ ਜਿਹੀ ਬਿੱਬ-ਵਿਚਾਰ ਕਰਨ ਤੋਂ ਤੋਬਾ-ਤੋਬਾ ਕਰਦਾ ਹੈ। ਅੱਗੇ ਉਹ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਸਗੋਂ ਨਸੀਹਤ ਕਰਦਾ ਜਾਪਦਾ ਹੈ ਕਿ ਅਜਿਹੀ ਭੁੱਲ ਉਹ ਵੀ ਭੁਲ ਕੇ ਨਾ ਕਰਨ।

ਸਾਡੇ ਸਮਾਜ ਵਿਚ ਜਨਮ ਤੋਂ ਲੈ ਕੇ ਹੀ ਇਸਤਰੀ ਨਾਲ ਭਿੰਨ-ਭੇਦ ਵਾਲਾ ਵਰਤਾਓ ਹੋਇਆ ਹੈ। ਮੈਂ ਕਦੇ ਕੋਈ ਬੰਦਾ ਸੰਤਾਨ ਪ੍ਰਾਪਤੀ ਸਬੰਧੀ ਅਰਦਾਸ ਕਰਨ ਸਮੇਂ ਲੜਕੇ ਦੀ ਥਾਂ ਲੜਕੀ ਦੀ ਮੰਗ ਕਰਦਾ ਨਹੀਂ ਦੇਖਿਆ। ਪਹਿਲਾਂ ਤਾਂ ਲੜਕੀ ਦੇ ਜਨਮ ਨੂੰ ਭਰੂਣ ਹੱਤਿਆ ਵਰਗੀ ਕੁਰਹਿਤ ਨਾਲ ਟਾਲਣ ਦੀ ਕੋਸ਼ਿਸ਼ ਹੁੰਦੀ ਹੈ। ਫਿਰ ਜੇ ਕੰਨਿਆ ਜਨਮ ਲੈ ਹੀ ਲਵੇ ਤਾਂ ਕੁਝ ਕੁ ਸਮਾਂ ਪਹਿਲਾਂ ਤੱਕ ਉਸ ਨੂੰ ਜਨਮ ਸਮੇਂ ਹੀ ਪਾਰ ਬੁਲਾ ਦਿੱਤਾ ਜਾਂਦਾ ਸੀ। ਇਸ ਤੋਂ ਅੱਗੇ ਪਾਲਣ-ਪੋਸਣ ਸਮੇਂ ਲੜਕਿਆਂ ਲਈ ਤਾਂ ਦੁੱਧ-ਮਲਾਈਆਂ ਹੁੰਦੀਆਂ ਹਨ ਤੇ ਲੜਕੀ ਲਈ ਚਾਹ-ਲੱਸੀ ਹੀ ਪੌਸ਼ਟਿਕ ਖੁਰਾਕ ਸਮਝੀ ਜਾਂਦੀ ਹੈ।

ਫਿਰ ਪੜ੍ਹਾਈ-ਲਿਖਾਈ ਦੇ ਪੱਖੋਂ ਵੀ ਇਹ ਵਿਤਕਰਾ ਬੇਹੱਦ ਹੁੰਦਾ ਰਿਹਾ ਹੈ। ਸਮੁੱਚੇ ਤੌਰ 'ਤੇ ਔਰਤਜ਼ਾਤ ਹਮੇਸ਼ਾਂ ਹੀ ਸਮਾਜ ਦੀ ਦੋਗਲੀ ਸੋਚ ਦਾ ਸ਼ਿਕਾਰ ਰਹੀ ਹੈ। ਇਸ ਭੈੜੇ ਸਮਾਜਿਕ ਚਲਣ ਨੂੰ 'ਚੋਬਰ ਰਾਂਝੇ ਤੇ ਮਿਰਜ਼ੇ ਅਤੇ ਨੱਢੀਆਂ ਬਦਕਾਰ' ਅਨੁਸਾਰ ਇਕ ਲਾਈਨ ਵਿਚ ਬਿਆਨ ਕੀਤਾ ਜਾ ਸਕਦਾ ਹੈ। ਇਹ ਪੱਖ ਤਾਂ ਜੱਗ ਜ਼ਾਹਿਰ ਹੈ ਕਿ ਜਿਨਸੀ ਪਿਆਰ ਮਰਦ ਤੇ ਔਰਤ ਵਿਚਕਾਰ ਦੁਵੱਲੀ ਉਪਜ ਹੈ, ਪਰ ਸਮਾਜ ਨੇ ਹਮੇਸ਼ਾਂ ਹੀ ਨੈਤਿਕ ਪੱਖੋਂ ਔਰਤ ਨੂੰ ਇਸ ਬੱਜਰ ਕੁਤਾਹੀ ਦਾ ਕਸੂਰਵਾਰ ਠਹਿਰਾਇਆ ਹੈ। ਪਿਆਰ ਭਾਵੇਂ ਜਵਾਨੀ ਪਹਿਰੇ ਦਾ ਹੋਵੇ ਜਾਂ ਵਿਆਹ ਤੋਂ ਬਾਅਦ ਅਧਖੜ੍ਹ ਉਮਰ ਦਾ ਹੋਵੇ। ਅਜਿਹੀ ਸਥਿਤੀ ਵਿਚ ਬੰਦੇ ਨੂੰ ਤਾਂ ਹਮੇਸ਼ਾਂ ਨਾਤ੍ਹਾ-ਧੋਤਾ ਘੋੜਾ ਤੇ ਔਰਤ ਨੂੰ ਹਮੇਸ਼ਾਂ ਪਾਪ ਦੀ ਭਾਗਣ ਮੰਨਿਆ ਜਾਂਦਾ ਹੈ। ਸਿੱਧੇ ਜਿਹੇ ਸ਼ਬਦਾਂ ਵਿਚ ਸੁੱਖ-ਅਨੰਦ ਤਾਂ ਬੰਦੇ ਦੇ ਭਾਗ ਤੇ ਦੁੱਖ-ਸੰਤਾਪ ਔਰਤ ਦੀ ਕਿਸਮਤ ਸਮਝਿਆ ਗਿਆ ਹੈ।

ਇਸ ਪ੍ਰਸੰਗ ਵਿਚ ਸਾਡੇ ਸਮਾਜ ਦੀ ਇਹ ਵੀ ਮਾਨਤਾ ਹੈ ਕਿ ਜਦੋਂ ਕਿਸੇ ਹੋਰ ਦੇ ਘਰ ਜੰਮੀ ਧੀ; ਸਾਡੇ ਘਰ ਵਿਆਹ ਦੇ ਸਮਾਜਿਕ ਬੰਧੇਜ ਵਜੋਂ ਆਏ ਤਾਂ ਆਪਣੇ ਨਾਲ ਸਾਡੇ ਖਾਨਦਾਨੀ ਦੁਖ-ਦਲਿਦਰ ਨੂੰ ਦੂਰ ਕਰਨ ਲਈ ਦਾਜ-ਦਹੇਜ ਦੀ ਸੰਜੀਵਨੀ ਬੂਟੀ ਲੈ ਕ ਆਵੇ। ਫੇਰ ਸਾਰੀ ਉਮਰ ਸਾਡੇ ਪਰਿਵਾਰ ਦੀਆਂ ਖੁਸ਼ੀਆਂ-ਗਮੀਆਂ ਵਿਚ ਆਪਣੇ ਪੇਕਿਆਂ ਤੋਂ "ਦਾਜ ਦੇ ਵਿਆਜ" ਵਜੋਂ ਸੰਧਾਰੇ ਦੇ ਪੱਤਲਾਂ ਦੇ ਰੂਪ ਵਿਚ ਰੁਪਈਏ-ਪੈਸੇ ਲੈ ਕੇ ਆਵੇ। ਵਾਹ ਬਈ! ਔਰਤ ਕਿਹੋ ਜਿਹੀ ਸਨਅੱਤ ਹੈ ਕਿ ਪੈਸਾ-ਧੇਲਾ ਲਾਏ ਬਿਨਾਂ ਸ਼ੁੱਧ ਧਨ-ਲਾਭ ਸਾਰੀ ਉਮਰ ਦੇਈ ਜਾਂਦੀ ਹੈ।

ਸਾਡੀ ਪੀੜ੍ਹੀ ਦੇ ਬੁਢੜੇ ਦਾਦੇ-ਨਾਨੇ ਅਗਲੀ ਦਰਗਾਹਿ ਜਾਣ ਜਾਂ ਸਾਡੇ ਮਾਂ-ਬਾਪ ਚਲਾਣਾ ਕਰਨ ਜਾਂ ਅਸੀਂ ਖ਼ੁਦ ਕੂਚ ਕਰੀਏ। ਇਨ੍ਹਾਂ ਸਾਰੀਆਂ ਹਾਲਤਾਂ ਵਿਚ ਬੱਸ ਸਾਡੀਆਂ ਨੂੰਹਾਂ ਲਈ ਤਾਂ ਬੁੜ੍ਹਿਆਂ ਨੂੰ ਵੱਡਾ ਕਰਨ ਲਈ; ਆਪਣੇ ਪੇਕੇ ਘਰ ਦੀ ਰਹਿੰਦ-ਖੂੰਹਦ 'ਤੇ ਧਾੜਾ ਮਾਰਨ ਤਕ ਦੀ ਨੌਬਤ ਆ ਜਾਂਦੀ ਹੈ। ਉਹ ਇਸ ਲਈ ਕਿ

ਅਸੀਂ ਔਰਤ ਵਲੋਂ ਆਪਣੇ ਸਹੁਰੇ ਘਰ ਦਾ ਨੱਕ-ਨਮੂਜ ਰੱਖਣ ਤੇ ਉਨ੍ਹਾਂ ਦੀ ਭੁੱਖ-ਨੰਗ ਢਕਣ ਦਾ ਸਦੀਆਂ ਤੋਂ ਸਮਾਜਿਕ ਰਿਵਾਜ ਤੇ ਵਿਹਾਰ ਬਣਾ ਰੱਖਿਆ ਹੈ।

ਇਸ ਤੋਂ ਅੱਗੇ ਇਹ ਵੀ ਇਕ ਰੀਤ ਹੀ ਬਣ ਗਈ ਹੈ ਕਿ ਔਰਤ ਜਦੋਂ ਤੱਕ ਪੁੱਤ ਪੈਦਾ ਕਰੇ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਤਾਂ ਰੱਬ ਦੀ ਦਾਤ ਹੈ। ਇਸ 'ਤੇ ਬੰਦਾ ਖੁਸ਼ ਹੁੰਦਾ ਹੈ। ਜੇ ਰੱਬ ਦੀ ਰਜ਼ਾ ਨਾਲ ਕੰਨਿਆ ਆ ਜਾਵੇ ਤਾਂ ਸਾਰੇ ਟੱਬਰ ਨੂੰ ਡੇਂਗੂ ਬੁਖਾਰ ਵਾਂਗ ਕਾਂਬਾ ਛਿੜ ਜਾਂਦਾ ਹੈ। ਜਿਸ ਦਾ ਇਲਾਜ ਸਾਡੇ ਬਜ਼ੁਰਗ ਤਾਂ ਜੰਮਦਿਆਂ ਹੀ ਕੁੜੀਆਂ ਨੂੰ ਮਾਰ ਕੇ ਕਰਦੇ ਰਹੇ ਹਨ। ਪਰ ਹੁਣ ਅਸੀਂ ਚੰਦ ਤੱਕ ਪੁੱਜੇ ਹੋਏ ਮਾਨਸ ਹੋਰ ਵੀ ਸਿਆਣੇ ਹੋ ਗਏ ਹਾਂ। ਇਸ ਲਈ ਕੁੜੀ ਦੇ ਕੰਨਿਆ ਸਰੂਪ ਧਾਰਨ ਤੋਂ ਪਹਿਲਾਂ ਹੀ ਭਰੂਣ ਹੱਤਿਆ ਜਿਹੀ ਕਾਰਵਾਈ ਵਰਗਾ ਸਾਇੰਸੀ ਯੁੱਗ ਦਾ ਜਲਵਾ ਕਰ ਲੈਂਦੇ ਹਾਂ। ਇਸ ਤਰ੍ਹਾਂ ਭਰੂਣ ਹੱਤਿਆ ਹੁਣ ਸਾਡੇ ਸਮਾਜ ਲਈ ਰਾਮ ਬਾਣ ਵਰਗੀ ਅਖੌਤੀ ਲਾਈਫ ਸੇਵਿੰਗ ਦਵਾ-ਦਾਰੂ ਬਣ ਚੁਕੀ ਹੈ।

ਸੋ ਬਾਬਾ ਨਾਨਕ ਤੇ ਗੁਰੂਆਂ ਪੀਰਾਂ ਦੀ ਧਾਰਮਿਕ ਤੇ ਸਮਾਜਿਕ ਸੰਥਾ ਸਾਡੇ ਲਈ ਹੁਣ ਕੋਈ ਜ਼ਿਆਦਾ ਅਹਿਮੀਅਤ ਨਹੀਂ ਰੱਖਦੀ। ਅਸੀਂ ਆਪਣੇ ਪਦਾਰਥਵਾਦੀ ਤੇ ਪ੍ਰਗਤੀਵਾਦੀ ਸਮਾਜ ਵਿਚ ਪਹਿਲੇ ਸਮੇਂ ਦੇ ਰਾਜੇ, ਮਹਾਰਾਜੇ ਤੇ ਜਗੀਰਦਾਰਾਂ ਨਾਲੋਂ ਕਿਹੜੀ ਗੱਲੋਂ ਘੱਟ ਹਾਂ? ਸੋ ਅਸੀਂ ਵੀ ਉਨ੍ਹਾਂ ਵਾਂਗ ਠਾਠ-ਬਾਠ ਤੇ ਐਸ਼ੋ-ਇਸ਼ਰਤ ਦੇ ਰੰਗ-ਰਾਗ ਕਿਉਂ ਨਾ ਮਾਣੀਏ? ਅਸੀਂ ਵੀ ਜ਼ਨਾਨੀ ਜ਼ਾਤ ਨੂੰ ਆਪਣੇ ਪੈਰ ਦੀ ਜੁੱਤੀ ਕਿਉਂ ਨਾ ਸਮਝੀਏ?

ਪਰ ਸੋਚਣ-ਵਿਚਾਰਨ ਵਾਲੀ ਗੱਲ ਇਹ ਹੈ ਕਿ ਇਹ ਜਨਨੀ ਭਗਤਾਂ ਤੇ ਸੂਰਬੀਰਾਂ ਦੀ ਜਨਮਦਾਤੀ ਹੈ। ਨਾਰੀ ਕਿਸੇ ਵੀ ਸਮਾਜ ਦੀ ਪਹਿਲੀ ਸਿਰਜਕ ਹੈ। ਇਸ ਲਈ ਹੀ ਤਾਂ ਨੈਪੋਲੀਅਨ ਬੋਨਾਪਾਰਟ ਵਰਗੇ ਸੰਸਾਰ ਦੇ ਮਹਾਨ ਜਰਨੈਲ ਨੇ ਕਿਹਾ ਸੀ ਕਿ ਜਿਹੜੇ ਹੱਥ ਝੂਲਾ ਝੁਲਾਉਂਦੇ ਹਨ। ਉਹ ਹੱਥ ਹੀ ਕੌਮਾਂ ਨੂੰ ਸਿਰਜਦੇ ਹਨ।

ਸਦੀਆਂ ਤੋਂ ਇਹ ਵੀ ਸਮਾਜਿਕ ਚਲਣ ਰਿਹਾ ਹੈ ਕਿ ਪੁੱਤਾਂ ਨਾਲੋਂ ਧੀ-ਧਿਆਣੀਆਂ ਕਿਤੇ ਵੱਧ ਮਾਪਿਆਂ ਦੀਆਂ ਸ਼ੁੱਭਚਿੰਤਕ ਹੁੰਦੀਆਂ ਹਨ। ਸਾਡੇ ਸਮਾਜ ਦੇ ਇਸ ਚਲਣ ਨੂੰ ਲੋਕ ਗੀਤ ਵਿਚ ਇਉਂ ਵਰਨਣ ਕੀਤਾ ਹੈ। "ਪੁੱਤ ਤਾਂ ਵੰਡਾਉਣ ਜਾਇਦਾਦਾਂ ਤੇ ਧੀਆਂ ਵੰਡਾਉਂਦੀਆਂ ਮਾਪਿਆਂ ਦੇ ਦੁੱਖ।" ਪੁੱਤ ਤਾਂ ਮਾਂ-ਪਿਓ ਨੂੰ ਕਤਲ ਕਰਦੇ ਸੁਣੇ ਹਨ, ਪਰ ਕਦੇ ਕਿਸੇ ਧੀ ਨੇ ਆਪਣੇ ਮਾਂ-ਪਿਓ ਨੂੰ ਮਾਰਿਆ ਹੋਵੇ ਇਹ ਕਦੇ ਨਹੀਂ ਸੁਣਿਆ।

ਔਰੰਗਜ਼ੇਬ ਨੇ ਆਪਣੇ ਭਰਾਵਾਂ ਨੂੰ ਮਾਰਨ ਤੋਂ ਪਹਿਲਾਂ ਆਪਣੇ ਬਾਪ ਸ਼ਾਹਜਹਾਨ ਨੂੰ ਸਾਰੀ ਉਮਰ ਬੰਦੀ ਬਣਾ ਕੇ ਰੱਖਿਆ। ਉਦੋਂ ਸ਼ਾਹਜਹਾਨ ਦਾ ਇਕੋ-ਇਕ ਸਹਾਰਾ

ਉਸ ਦੀਆਂ ਧੀਆਂ ਰੌਸ਼ਨ ਆਰਾ ਤੇ ਜਹਾਨ ਆਰਾ ਹੀ ਬਣੀਆਂ ਸਨ। ਇਸ ਤਰ੍ਹਾਂ ਹੀ ਜਦੋਂ ਪਟਿਆਲੇ ਦੇ ਮਹਾਰਾਜਾ ਸਾਹਿਬ ਸਿੰਘ 'ਤੇ ਕਟਕ ਚੜ੍ਹਿਆ ਤੇ ਰਾਜ ਭਾਗ ਗਵਾਉਣ ਦੀ ਸਥਿਤੀ ਬਣ ਗਈ ਤਾਂ ਉਸ ਸਮੇਂ ਉਸ ਦੀ ਭੈਣ ਬੀਬੀ ਸਾਹਿਬ ਕੌਰ ਹੀ ਸੀ। ਜੋ ਕਿ ਖ਼ੁਦ ਜੰਗ ਦੇ ਮੈਦਾਨ ਵਿਚ ਉਤਰੀ ਤੇ ਉਸ ਨੇ ਆਪਣੇ ਭਰਾ ਦਾ ਰਾਜ ਭਾਗ ਬਚਾਇਆ।

ਇਸ ਸਬੰਧੀ ਅਸੀਂ ਇਹ ਸਭ ਕੁੱਝ ਤੇ ਹੋਰ ਵੀ ਬਹੁਤ ਕੁੱਝ ਆਪਣੇ ਘਰ ਤੋਂ ਲੈ ਕੇ ਦੇਸ਼ ਦੀ ਤਵਾਰੀਖ ਤੱਕ ਜਾਣਦੇ ਹਾਂ। ਪਰ ਜਦੋਂ ਕੁੜੀਆਂ ਦੀ ਇੱਜ਼ਤ ਕਰਨ ਦੀ ਬਜਾਏ ਬੇਕਦਰੀ ਦਾ ਮੌਕਾ ਆਉਂਦਾ ਹੈ ਤਾਂ ਅਸੀਂ 'ਮਗਰ ਸ਼ਰਮ ਹਮ ਕੋ ਨਹੀਂ ਆਤੀ,' ਅਨੁਸਾਰ ਬੜੇ ਬੇਫਿਰਕ ਹੋ ਜਾਂਦੇ ਹਾਂ। ਪਰ ਕੀ ਕਦੇ ਆਪਣੇ ਇਸ ਮਾੜੇ ਸਮਾਜਿਕ ਵਰਤਾਰੇ ਲਈ ਆਦਮੀ ਪ੍ਰਧਾਨ ਸਮਾਜ ਨੂੰ ਕਦੇ ਸ਼ਰਮ ਆਏਗੀ ਵੀ ਕਿ ਨਹੀਂ? ਉਸ ਤੋਂ ਵੀ ਵੱਡੀ ਸ਼ਰਮਨਾਕ ਗੱਲ ਇਹ ਹੈ ਕਿ ਸ਼ਰਮ ਆਉਣ ਦੀ ਗੱਲ ਤਾਂ ਦੂਰ ਰਹੀ।

ਅੱਜ ਕੌਮ ਇਸ ਸਬੰਧ ਵਿਚ ਨਿਰਸੰਦੇਹ ਨਿਰ-ਉੱਤਰ ਹੈ ਕਿ ਕੀ ਕਦੇ ਸਾਨੂੰ ਆਪਣੀ ਇਸ ਗਲਤੀ ਦਾ ਅਹਿਸਾਸ ਵੀ ਹੋਵੇਗਾ ਜਾਂ ਨਹੀਂ? ਇਸ ਪੱਖੋਂ ਸਮੁੱਚੀ ਕੌਮ ਭੰਬਲਭੂਸੇ ਪਈ ਹੋਈ ਹੈ ਕਿ ਕੀ ਅਸੀਂ ਕਦੇ ਅਕਲ-ਹੋਸ਼ ਦੀ ਦਵਾਈ ਕਰ ਸਕਾਂਗੇ? ਕੀ ਅਸੀਂ ਨਾਰੀ ਸਮਾਜ ਦੀ ਠੀਕ ਅਨੁਪਾਤ ਬਾਝੋਂ ਕੁਦਰਤ ਦੀ ਕਰੋਪੀ ਸਹੇੜ ਕੇ ਅਣਿਆਈ ਮੌਤ ਮਰਦੇ ਰਹਾਂਗੇ? ਬੌੜੀ ਹੈ ਰੱਬਾ! ਸਾਨੂੰ ਕੋਈ ਚੂੰਢੀ ਭਰ ਅਕਲ ਦਾ ਦਾਨ ਬਖਸ਼ ਕਿਉਂਕਿ ਤੇਰਾ ਹੀ ਓਟ ਆਸਰਾ ਹੈ।



21

# ਕੌਮੀ ਆਚਰਣ ਇਕ ਟੇਢੀ ਖੀਰ



ਆਦਮੀ ਦੇ ਜੀਵਨ ਵਿੱਚ ਸਦਾਚਾਰ ਤੇ ਸ਼ਿਸ਼ਟਾਚਾਰ ਉਸਦੇ ਆਚਰਣ ਨੂੰ ਨਿਰਧਾਰਤ ਕਰਦਾ ਹੈ। ਸਮੁੱਚੇ ਤੌਰ 'ਤੇ ਸਾਡਾ ਆਚਰਣ ਹੀ ਕੌਮੀ ਇਖ਼ਲਾਕ ਬਣਦਾ ਹੈ। ਕੌਮੀ ਇਖ਼ਲਾਕ ਭਾਵ ਰਾਸ਼ਟਰੀ ਚਰਿਤਰ ਸਦਕਾ ਕੌਮਾਂ ਮਹਾਨ ਕਹਾਉਂਦੀਆਂ ਹਨ ਅਤੇ ਕੌਮੀ ਜਜ਼ਬੇ ਤੇ ਗੁਣਾਂ ਤੋਂ ਰਹਿਤ ਕੌਮਾਂ ਬਦਨਾਮ ਵੀ ਹੁੰਦੀਆਂ ਹਨ। ਭਾਰਤਵਾਸੀਆਂ ਦੇ ਜੀਵਨ ਦੀ ਇਹ ਵੱਡੀ ਵਿਡੰਬਣਾ ਭਰਪੂਰ ਤ੍ਰਾਸਦੀ ਰਹੀ ਹੈ ਕਿ ਸਾਡੀ ਮਹਾਨ ਸਭਿਅਤਾ ਤੇ ਸੰਸਕ੍ਰਿਤੀ ਦੇ ਬਾਵਜੂਦ ਵੀ ਅਸੀਂ ਕੁਲ ਮਿਲਾ ਕੇ 'ਕੌਮੀ ਇਖ਼ਲਾਕ' ਦੇ ਪੱਖੋਂ ਊਣੇ-ਬੌਣੇ ਹੀ ਰਹੇ ਹਾਂ। ਖਾਸ ਤੌਰ 'ਤੇ ਸੰਨ 1947 ਤੋਂ ਜਦੋਂ ਤੋਂ ਕਿ ਅਸੀਂ ਰਾਜਸੱਤਾ ਦੇ ਅਨੰਦਮਈ ਨਸ਼ੇ ਦਾ ਖ਼ੁਮਾਰ ਮਾਨਣ ਲਗੇ ਹਾਂ। ਉਦੋਂ ਤੋਂ ਹੀ ਅਸੀਂ 'ਆਚਰਣ ਨਾਮ ਦੀ ਅਤਿਅੰਤ ਇਨਸਾਨੀ ਜੀਵਨ ਦੀ ਸ਼ਕਤੀਸ਼ਾਲੀ ਅਧਾਰਸ਼ਿਲਾ ਨੂੰ ਵਿਸਾਰ ਚੁਕੇ ਹਾਂ।

ਕੌਮੀ ਆਚਰਣ ਅਰਥਾਤ ਨੈਸ਼ਨਲ ਚਰਿਤਰ ਸਾਡੇ ਲਈ 'ਸੋਨੇ ਦੀ ਚਿੜੀ' ਵਾਂਗ ਮਿਥਿਹਾਸਕ ਹੀ ਬਣ ਕੇ ਰਹਿ ਗਿਆ ਹੈ। ਸਾਡੇ ਤੋਂ ਪਹਿਲਾਂ ਹੋ ਚੁੱਕੀ ਪੀੜ੍ਹੀ ਦੇ ਅਜ਼ਾਦੀ ਦੇ ਪ੍ਰਵਾਨੇ ਦੇਸ਼ ਪ੍ਰਸਤਾਂ ਦੇ ਇਕ ਨੁਮਾਇੰਦੇ; ਮੇਰੇ ਪਿਤਾ ਜੀ ਸ੍ਰ: ਅਜਮੇਰ ਸਿੰਘ ਸਿੱਧੂ ਹਮੇਸ਼ਾ ਕਿਹਾ ਕਰਦੇ ਸਨ ਕਿ ਅਜ਼ਾਦੀ ਮਿਲਣ ਤੋਂ ਬਾਅਦ ਅਸੀਂ ਸਮੂਹਿਕ ਰੂਪ ਵਿਚ ਸਦਾਚਾਰਕ ਤੇ ਇਖ਼ਲਾਕ ਨੂੰ ਬਿਲਕੁਲ ਹੀ ਅੱਖੋਂ-ਪ੍ਰੋਖੇ ਕਰ ਦਿੱਤਾ ਹੈ।

ਸ਼ਾਇਦ ਅਸੀਂ ਸਭ ਨੇ ਇਹ ਇਸ ਲਈ ਕੀਤਾ ਹੈ ਤਾਂ ਕਿ ਅਸੀਂ ਆਪਣੀ ਭਾਰਤ ਮਾਂ ਦਾ ਦੁਸ਼ਾਸ਼ਨ ਵਾਂਗ ਚੀਰ ਹਰਨ ਕਰ ਸਕੀਏ। ਮੇਰੇ ਮਾਂ ਬਾਪ ਮੈਨੂੰ ਸਾਰੀ ਉਮਰ ਖਾਸ ਤੌਰ 'ਤੇ ਮੇਰੇ ਪ੍ਰਸ਼ਾਸਨਿਕ ਜੀਵਨ ਸਮੇਂ ਕੌਮੀ ਆਚਰਣ ਤੇ ਕੌਮ ਦੀ

ਤਾਮੀਰ ਦੀ ਅਹਿਮ ਜ਼ਰੂਰਤ ਵੱਲ ਮੇਰਾ ਧਿਆਨ ਇਕ ਘੜਿਆਲ ਵਜਾਉਣ ਵਾਲੇ ਵਾਂਗੂੰ ਹਰ ਸਮੇਂ ਦਿਵਾਉਂਦੇ ਰਹੇ। ਨਮਨ ਹੈ! ਅਜਿਹੇ ਮਾਪਿਆਂ ਨੂੰ ਜਿਹੜੇ ਆਪਣੇ ਬੱਚਿਆਂ ਨੂੰ ਦੇਸ਼-ਪ੍ਰੇਮ ਤੇ ਕੌਮੀ ਆਚਰਣ ਦੇ ਨਿਰਮਾਣ ਦਾ ਸਬਕ ਦਿੰਦੇ ਹਨ।

ਬੇਸ਼ੱਕ ਸਮੇਂ-ਸਮੇਂ ਸਾਡੀ ਭਾਰਤ ਮਾਂ ਦੇ ਅਜਿਹੇ ਮਹਾਨ ਸਪੂਤ ਵੀ ਹੋਏ ਹਨ। ਜਿਨ੍ਹਾਂ ਨੇ ਕਿ ਆਪਣੀ ਦੇਸ਼ ਭਗਤੀ ਤੇ ਕੁਰਬਾਨੀ ਸਦਕਾ ਦੁਨੀਆਂ ਦੇ ਇਤਿਹਾਸ ਵਿੱਚ ਬੇਮਿਸਾਲ ਨਾਮ ਪੈਦਾ ਕੀਤਾ ਹੈ। ਪਰ ਬਾਕੀ ਲੱਖਾਂ-ਕਰੋੜਾਂ ਹਮਾਤੜ ਸਾਥੀਆਂ ਲਈ ਤਾਂ ਇਖ਼ਲਾਕ ਤੇ ਕੌਮੀ ਇਖ਼ਲਾਕ ਇਕ ਉਸ ਮਿਥਿਹਾਸਕ ਪੰਛੀ 'ਹੁਮਾ' ਵਾਂਗ ਹੀ ਹੈ। ਜਿਸ ਬਾਰੇ ਧਾਰਣਾ ਹੈ ਕਿ ਉਹ ਰਾਤ ਨੂੰ ਜਿਸ ਦੇ ਸਿਰ ਉਪਰ ਦੀ ਲੰਘ ਜਾਏ। ਉਹ ਬੱਸ ਬਾਦਸ਼ਾਹ ਬਣ ਜਾਂਦਾ ਹੈ। ਸੋ ਇਹ ਪੰਛੀ ਅੱਜ ਤੱਕ ਕਿਸੇ ਰਾਜੇ-ਮਹਾਰਾਜੇ ਨੇ ਵੀ ਨਹੀਂ ਵੇਖਿਆ।

ਪਰ ਜਦੋਂ ਕੋਈ ਰਾਤ ਨੂੰ ਆਪਣੇ ਆਲ੍ਹਣੇ ਤੋਂ ਭਟਕਿਆਂ ਪੰਛੀ ਜਦੋਂ ਸੁੱਤੇ ਲੋਕਾਂ ਦੇ ਸਿਰਾਂ ਤੋਂ ਫੜ-ਫੜਾਉਂਦਾ ਲੰਘਦਾ ਹੈ ਤਾਂ ਲੋਕਾਈ ਹਨੇਰੇ ਵਿੱਚ ਅੱਖਾਂ ਪਾੜ ਕੇ ਉਸਦੇ ਦੀਦਾਰੇ ਕਰਨਾ ਲੋਚਦੀ ਹੈ। ਇਸ ਤਰ੍ਹਾਂ ਅਸੀਂ ਸਾਰੇ ਕੌਮੀ ਇਖ਼ਲਾਕ ਦੇ ਧਾਰਨੀ ਬਣਨਾ ਤਾਂ ਚਿਤਵਦੇ ਹਾਂ। ਪਰ ਪ੍ਰੈਕਟੀਕਲ ਤੌਰ 'ਤੇ ਹਵਾ ਵਿੱਚ ਹੀ ਡਾਂਗਾ ਮਾਰਨ ਵਰਗੀ ਬੇਮਾਇਨਾ ਰਸਮੀ ਜਿਹੀ ਕਾਰਵਾਈ ਕਰਦੇ ਹਾਂ। ਇਸ ਲਈ ਹੀ ਤਾਂ ਸਦੀਆਂ ਤੋਂ ਅਸੀਂ ਆਦਮੀ ਤੋਂ ਇਨਸਾਨ ਨਹੀਂ ਬਣ ਸਕੇ। ਇਸ ਲਈ ਮਹਾਨ ਦਾਨਿਸ਼ਮੰਦ ਸ਼ਾਇਰ ਗਾਲਿਬ ਨੂੰ ਕਹਿਣਾ ਪਿਆ : "ਬਸ ਕਿ ਦੁਸ਼ਵਾਰ ਹੈ ਹਰ ਕਾਮ ਕਾ ਆਸਾਂ ਹੋਨਾ, ਆਦਮੀ ਕੋ ਮੁਯੱਸਰ ਨਹੀਂ ਇਨਸਾਂ ਹੋਨਾ"।

ਇਹ ਵੀ ਠੀਕ ਹੈ ਕਿ ਕਿਸੇ ਵੀ ਕੌਮ ਦੀ ਸੰਸਕ੍ਰਿਤੀ ਤੇ ਸਭਿਆਚਾਰ ਵਿੱਚ ਸਮੇਂ-ਸਮੇਂ ਤਬਦੀਲੀ ਹੋਣੀ ਲਾਜ਼ਮੀ ਹੁੰਦੀ ਹੈ। ਇਸ ਤਬਦੀਲੀ ਅਨੁਸਾਰ ਉਥੋਂ ਦੇ ਲੋਕਾਂ ਦਾ ਜੀਵਨ, ਰਹਿਣ-ਸਹਿਣ ਤੇ ਸਮਾਜਿਕ ਕਦਰਾਂ-ਕੀਮਤਾਂ ਬਦਲਦੀਆਂ ਰਹਿੰਦੀਆਂ ਹਨ। ਪਰ ਦੁਨੀਆਂ ਦੀਆਂ ਸ਼੍ਰੋਮਣੀ ਕੌਮਾਂ ਉਹ ਹੀ ਕਹਾਉਂਦੀਆਂ ਹਨ ਜੋ ਯੁਗੋ-ਯੁਗ ਬਦਲਦੇ ਹਾਲਾਤਾਂ ਤੇ ਉਨ੍ਹਾਂ ਦੇ ਪ੍ਰਭਾਵਾਂ ਦੇ ਬਾਵਜੂਦ ਵੀ ਆਪਣੀਆਂ ਮਹਾਨ ਸਮਾਜਿਕ ਤੇ ਧਾਰਮਕ ਪ੍ਰੰਪਰਾਵਾਂ ਤੇ ਕਦਰਾਂ-ਕੀਮਤਾਂ ਬਰਕਰਾਰ ਰਖਦੀਆਂ ਹਨ। ਪੰਜਾਬ ਦਾ ਸਭਿਆਚਾਰ ਸਾਡੇ ਗੁਰੂਆਂ ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀ ਸਾਡੀ ਸ਼ਾਨਾ-ਮੱਤੀ ਵਿਰਾਸਤ 'ਤੇ ਆਧਾਰਿਤ ਹੈ। ਸੰਨ 1947 ਵਿੱਚ ਦੇਸ਼ ਦੀ ਵੰਡ ਤੋਂ ਬਾਅਦ ਪੰਜਾਬ ਜਿੱਥੇ ਦੋ ਹਿੱਸਿਆਂ ਵਿੱਚ ਵੰਡਿਆ ਗਿਆ, ਉਥੇ ਇਸ ਦਾ ਸਾਂਝਾ ਸਭਿਆਚਾਰ ਵੀ ਵੰਡਿਆ ਗਿਆ।

ਇਸ ਤੋਂ ਇਲਾਵਾ ਆਜ਼ਾਦੀ ਤੋਂ ਬਾਅਦ ਦੇਸ਼ ਵਿੱਚ ਜੋ ਭੌਤਿਕ ਤਰੱਕੀ ਹੋਈ। ਉਸ ਦੇ ਨਾਲ ਪਦਾਰਥਵਾਦੀ ਯੁੱਗ-ਪ੍ਰਧਾਨ ਹੋਇਆ ਹੈ। ਬਹੁ-ਪੱਖੀ ਵਿਕਾਸ ਦਾ

ਜਿੱਥੇ ਸਮਾਜ ਨੂੰ ਆਰਥਿਕ ਫਾਇਦਾ ਹੋਇਆ। ਉਸ ਦੇ ਨਾਲ-ਨਾਲ ਖਾਸ ਤੌਰ 'ਤੇ ਸਨਅਤੀ ਵਿਕਾਸ ਦੇ ਸਦਕਾ ਸ਼ਹਿਰੀਕਰਣ ਦਾ ਵੀ ਵਿਸਥਾਰ ਹੋਇਆ ਅਤੇ ਪੇਂਡੂ ਸਮਾਜ ਦੇ ਸਭ ਤੋਂ ਤਕੜੀ ਇਕਾਈ ਇਕ ਪ੍ਰੀਵਾਰ ਦਾ ਵੀ ਵਿਕੇਂਦਰੀਕਰਣ ਹੋਇਆ। ਜਿਸ ਕਾਰਣ ਸਾਂਝੇ ਪ੍ਰੀਵਾਰ ਜਿਹੀ ਮੁਢ-ਕਦੀਮੀ ਸੰਸਥਾ ਤਾਂ ਭੁਲੀ-ਵਿਸਰੀ ਪੁਰਾਣੀ ਕਹਾਣੀ ਵਾਂਗ ਹੀ ਬਣ ਗਈ ਹੈ।

ਛੋਟੇ ਪਰਿਵਾਰ ਜਿਸ ਵਿੱਚ ਕਿ ਸਿਰਫ਼ ਮਾਤਾ-ਪਿਤਾ ਤੇ ਬੱਚੇ ਹੀ ਸ਼ਾਮਲ ਹੁੰਦੇ ਹਨ। ਹੁਣ ਛੋਟੇ ਪ੍ਰੀਵਾਰ ਦੇ ਜੀਵਨ ਵਿੱਚ ਵੀ ਵੱਡੀ ਤਬਦੀਲੀ ਆਈ ਹੈ। ਇਹ ਤਬਦੀਲੀ ਇਹ ਹੈ ਕਿ ਰੋਟੀ-ਰੋਜ਼ੀ ਦੀ ਅਤੇ ਨੌਕਰੀਆਂ ਦੀ ਤਲਾਸ਼ ਵਿੱਚ ਬੱਚਿਆਂ ਨੂੰ ਆਪਣੇ ਮਾਤਾ-ਪਿਤਾ ਤੋਂ ਦੂਰ ਜਾਣਾ ਪਿਆ। ਬੇਸ਼ੱਕ ਉਹ ਪਿੰਡਾਂ ਵਿੱਚ ਰਹਿੰਦੇ ਹੋਣ ਜਾਂ ਸ਼ਹਿਰਾਂ ਵਿੱਚ ਰਹਿੰਦੇ ਹੋਣ। ਪੜ੍ਹਾਈ ਦੇ ਸਮੇਂ ਬਚਪਨ ਵਿੱਚ ਅਤੇ ਨੌਕਰੀਆਂ ਦੀ ਖਾਤਰ ਜੁਆਨੀ ਵਿੱਚ ਹੀ ਆਪਣੇ ਮਾਤਾ-ਪਿਤਾ ਤੋਂ ਅਲੱਗ ਹੋ ਜਾਣ ਨਾਲ ਮਾਂ-ਬਾਪ ਵੱਲੋਂ ਬੱਚਿਆਂ ਨੂੰ ਅਤਿਅੰਤ ਲੋੜੀਂਦੀ ਸੇਧ ਮਿਲਣ ਦੀ ਗੱਲ ਇਕ ਸੁਪਨਾ ਬਣ ਕੇ ਰਹਿ ਗਈ ਹੈ।

ਇਸ ਲਈ ਪਦਾਰਥਵਾਦ ਦਾ ਕੌਮ ਨੂੰ ਜਿਹੜਾ ਸਭ ਤੋਂ ਵੱਡਾ ਨੁਕਸਾਨ ਹੋਇਆ ਹੈ। ਉਹ ਇਹ ਹੈ ਕਿ ਪੈਸੇ ਦੀ ਦੌੜ ਵਿੱਚ ਸਮਾਜ ਦੇ ਆਦਰਸ਼ਾਂ ਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ 'ਤੇ ਅਧਾਰਿਤ ਆਚਰਣ ਨੂੰ ਬੜੀ ਵੱਡੀ ਢਾਹ ਲੱਗੀ ਹੈ। ਸਦਾਚਾਰਕ ਸਿਖਿਆ ਦੇਣ ਵਾਲੇ ਮਾਤਾ-ਪਿਤਾ, ਅਧਿਆਪਕ ਅਤੇ ਹੋਰ ਸਮਾਜ ਦੇ ਵਡਿਆਂ-ਵਡੇਰਿਆਂ ਦਾ ਜੋ ਸਨਮਾਨ 1950ਵਿਆਂ ਤੋਂ ਪਹਿਲਾਂ ਇਕ ਧਾਰਮਿਕ ਰਹੁ-ਰੀਤ ਵਾਂਗ ਹੁੰਦਾ ਸੀ। ਉਹ ਮੌਜੂਦਾ ਇਕ-ਦੋ ਪੀੜ੍ਹੀਆਂ ਦੇ ਸਮੇਂ ਵਿੱਚ ਇਕ ਰਸਮੀ ਜਿਹੀ ਕਾਰਵਾਈ ਬਣ ਗਿਆ। ਹੁਣ ਇਕੀਵੀਂ ਸਦੀ ਦੀ ਨਵੀਆਂ ਫ਼ਿਜ਼ਾਵਾਂ ਤੇ ਹਵਾਵਾਂ ਤਹਿਤ ਤਾਂ ਇਹ ਰਸਮੀ ਵਿਖਾਵਾ ਵੀ ਅਲੋਪ ਹੁੰਦਾ ਨਜ਼ਰ ਆਉਂਦਾ ਹੈ। ਸਗੋਂ ਪੱਛਮੀ ਸਭਿਆਚਾਰ ਦੇ ਪ੍ਰਭਾਵ ਹੇਠ ਇਨ੍ਹਾਂ ਸਮਾਜਿਕ ਕਦਰਾਂ-ਕੀਮਤਾਂ ਵਿੱਚ ਇੰਨੀ ਤਬਦੀਲੀ ਹੋ ਗਈ ਹੈ ਕਿ ਸਾਡੇ ਸਮਾਜ ਦੇ ਵਡੇਰੇ ਅਕਸਰ ਸ਼ਿਦਤ ਨਾਲ ਇਸ ਦੁਖਦਾਇਕ ਤਬਦੀਲੀ ਨੂੰ ਮਹਿਸੂਸ ਕਰਦੇ ਹੋਏ ਕਹਿੰਦੇ ਹਨ ਕਿ ਹੁਣ ਤਾਂ 'ਜੰਮਣ ਵਾਲੇ ਵੀ ਪਛਤਾਉਂਦੇ ਹਨ ਕਿ ਉਨ੍ਹਾਂ ਨੇ ਕਿਹੋ ਜਿਹੀ ਨਸਲ ਨੂੰ ਜਨਮ ਦੇ ਦਿੱਤਾ ਹੈ।

ਖ਼ੈਰ ! ਇਸ ਸਾਰੇ ਵਰਤਾਰੇ ਲਈ ਅਜੋਕੀਆਂ ਪੀੜ੍ਹੀਆਂ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ ਕਿਉਂਕਿ ਪਹਿਲਾਂ ਤਾਂ ਮਾਤਾ-ਪਿਤਾ ਤੇ ਫਿਰ ਅਧਿਆਪਕ ਆਪ ਖ਼ੁਦ ਪੰਜਾਬ ਦੀ ਵਡਮੁੱਲੀ ਸਭਿਅਤਾ ਤੇ ਸਭਿਆਚਾਰ ਦੀ ਵਿਰਸਾਤ ਤੋਂ ਕੋਰੇ ਅਤੇ ਸੱਖਣੇ ਹਨ। ਉਨ੍ਹਾਂ ਨੂੰ ਖ਼ੁਦ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ ਮੁਰੀਦਾਂ ਦੇ ਜੀਵਨ ਫ਼ਲਸਫੇ ਤੇ ਸਿੱਖਿਆ ਦੀ ਪੂਰੀ ਜਾਣਕਾਰੀ ਤੇ ਸਮਝ ਹੀ ਨਹੀਂ ਹੈ। ਇਸ ਸੂਰਤ ਵਿੱਚ ਉਹ ਅੱਗੇ

ਆਪਣੇ ਬੱਚਿਆਂ ਨੂੰ ਕੌਮ ਪ੍ਰਸਤੀ ਤੇ ਦੇਸ਼ ਭਗਤੀ ਜਾਂ ਆਦਰਸ਼ ਕੌਮੀ ਕਦਰਾਂ ਕੀਮਤਾਂ ਬਾਰੇ ਦੱਸਣ ਵੀ ਤਾਂ ਕੀ ਦੱਸਣ?

ਆਜ਼ਾਦੀ ਦੇ 60 ਸਾਲ ਬਾਅਦ ਵੀ ਸਾਡੇ ਸਾਹਿਤ ਤੇ ਇਤਿਹਾਸ ਵਿਚ ਮੁਗ਼ਲ ਸਮਰਾਟਾਂ ਤੇ ਅੰਗਰੇਜ਼ ਗਵਰਨਰ-ਜਨਰਲਾਂ ਬਾਰੇ ਜਿੱਥੇ ਬੇਅੰਤ ਗਿਆਨ ਭਰਿਆ ਪਿਆ ਹੈ। ਉਥੇ ਦੇਸ਼ ਤੇ ਧਰਮ ਦੀ ਰਖਿਆ ਖਾਤਰ ਆਪਣਾ ਸਭ ਕੁੱਝ ਨਿਛਾਵਰ ਕਰਨ ਵਾਲੇ ਦੇਸ਼ ਭਗਤ ਮਰਜੀਵੜਿਆਂ ਦਾ ਜ਼ਿਕਰ ਕਿਸੇ ਵਿਦਿਅਕ ਕੋਰਸ ਵਿੱਚ ਕਿਸੇ ਫੁੱਟ-ਨੋਟ ਵਾਂਗ ਨਾ-ਮਾਤਰ ਹੀ ਹੁੰਦਾ ਹੈ। ਜਿਹੋ ਜਿਹੇ ਸਾਡੇ ਵਿਦਿਅਕ ਕੋਰਸ ਹਨ, ਉਨ੍ਹਾਂ ਦੇ ਆਧਾਰ 'ਤੇ ਹੀ ਪੀੜ੍ਹੀ-ਦਰ-ਪੀੜ੍ਹੀ ਸਾਡੇ ਵਿਦਿਆਰਥੀਆਂ ਨੂੰ ਇਮਤਿਹਾਨਾਂ ਦੀ ਤਿਆਰੀ ਕਰਨੀ ਪੈਂਦੀ ਹੈ। ਅਖੀਰ ਨਤੀਜਾ ਇਹ ਨਿਕਲਦਾ ਹੈ ਕਿ ਅਸੀਂ ਪੜ੍ਹੇ-ਲਿਖੇ ਹੋਣ ਦੇ ਬਾਵਜੂਦ ਵੀ ਆਪਣੇ ਦੇਸ਼-ਭਗਤਾਂ ਤੇ ਕੁਰਬਾਨੀ ਦੇ ਪੁੰਜਾਂ ਬਾਰੇ ਲੋੜੀਂਦੇ ਗਿਆਨ ਤੋਂ ਅਣ-ਭਿੱਜ ਹੀ ਰਹਿੰਦੇ ਹਾਂ। ਸਾਡੇ ਨਾਲੋਂ ਤਾਂ ਸਾਡੀਆਂ ਪਹਿਲੀਆਂ ਤਕਰੀਬਨ ਅਨਪੜ੍ਹ ਪੀੜ੍ਹੀਆਂ ਹੀ ਚੰਗੀਆਂ ਸਨ। ਜੋ ਕਿ ਗਿਆਨ ਪੱਖੋਂ ਤਾਂ ਨਾਂ ਸਹੀ ਪਰ ਜਜ਼ਬਾਤ ਤੇ ਵਿਸ਼ਵਾਸ਼ ਦੇ ਪੱਖੋਂ ਕੌਮ ਦੇ ਰਹਿਬਰਾਂ, ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਦੇ ਕਿਤੇ ਨਜ਼ਦੀਕ ਸਨ।

ਇਸ ਲਈ ਹੀ ਉਨ੍ਹਾਂ ਵਿੱਚ ਦੇਸ਼ ਪ੍ਰੇਮ ਤੇ ਦੇਸ਼ ਭਗਤੀ ਦਾ ਕੌਮੀ ਜਜ਼ਬਾ ਸਾਡੇ ਨਾਲੋਂ ਕਿਤੇ ਵਧ ਸੀ। ਸੂਰਤੇ ਹਾਲ ਸਪੱਸ਼ਟ ਜਿਹਾ ਬਿਆਨ ਕਰਦੀ ਲੱਗਦੀ ਹੈ ਕਿ ਬੇਸ਼ੱਕ ਅਸੀਂ ਸੰਨ 1947 ਤੋਂ ਆਜ਼ਾਦ ਹੋ ਗਏ ਹਾਂ। ਪਰ ਮਾਨਸਿਕ ਤੇ ਬੌਧਿਕ ਤੌਰ ਤੇ ਅਸੀਂ ਅਜੇ ਵੀ ਇਕ ਗੁਲਾਮ ਜਿਹੀ ਸੋਚ ਤੋਂ ਉੱਭਰ ਨਹੀਂ ਸਕੇ। ਅਸੀਂ ਆਪਣੀਆਂ ਉੱਚੀਆਂ-ਸੁੱਚੀਆਂ ਸਮਾਜਿਕ ਕਦਰਾਂ-ਕੀਮਤਾਂ ਤੋਂ ਇਲਾਵਾ ਆਪਣੇ ਵਿੱਚ ਦੇਸ਼-ਭਗਤੀ, ਦੇਸ਼-ਪ੍ਰੇਮ ਕੌਮੀ ਸਵੈਮਾਣ ਜਿਹੇ ਰਾਸ਼ਟਰਵਾਦੀ ਜਜ਼ਬੇ ਦੀ ਭਾਵਨਾ ਨਹੀਂ ਉਭਾਰ ਸਕੇ।

ਇਸ ਸਾਰੇ ਪਰਿਕਰਣ ਵਿੱਚ ਸਭ ਤੋਂ ਵੱਡਾ ਨੁਕਸਾਨ ਸਾਡੀ ਕੌਮ-ਪ੍ਰਸਤੀ ਅਤੇ ਸਾਡੇ ਕੌਮੀ-ਇਖ਼ਲਾਕ ਨੂੰ ਹੋਇਆ ਹੈ। ਜਿਸ ਲਈ ਕਿ ਸਭ ਤੋਂ ਵੱਧ ਕਸੂਰਵਾਰ ਸਾਨੂੰ ਜੀਵਨ-ਜਾਚ ਤੇ ਜੀਵਨ ਸੇਧ ਦੇਣ ਵਾਲੇ ਸਾਡੇ ਸਮਾਜ ਦੇ ਉਸਰਈਏ ਮਾਤਾ-ਪਿਤਾ, ਅਧਿਆਪਕ ਤੇ ਨੇਤਾ ਹਨ। ਇਨ੍ਹਾਂ ਤੋਂ ਬਾਦ ਕਸੂਰਵਾਰ; ਸਾਡਾ ਵਿਦਿਅਕ-ਢਾਂਚਾ ਹੈ ਜੋ ਕਿ ਇਸ ਦ੍ਰਿਸ਼ਟੀਕੋਣ ਤੋਂ ਪੂਰੀ ਤਰ੍ਹਾਂ ਫੇਲ੍ਹ ਹੋ ਚੁੱਕਾ ਹੈ। ਸਾਡੀ ਵਿਦਿਅਕ-ਪ੍ਰਣਾਲੀ ਨੇ ਕੌਮੀ ਉਸਾਰੀ ਕਰਨ ਦੀ ਬਜਾਏ ਕੌਮ ਦੀ ਗਿਰਾਵਟੀ ਰਸਾਤਲ ਨੂੰ ਹੀ ਵਾਜਾਂ ਮਾਰੀਆਂ ਹਨ। ਇਸ ਪ੍ਰਸੰਗ ਵਿੱਚ ਇਹ ਜ਼ਿਕਰ ਕਰਨਾ ਯੋਗ ਹੋਵੇਗਾ ਕਿ ਕਿਸੇ ਸਮੇਂ ਮੁਲਾਜ਼ਮਤ ਸ਼ਾਨਾਮੱਤੀ ਹੁੰਦੀ ਸੀ ਅਤੇ ਮੁਲਾਜ਼ਮ ਵਰਗ ਮੁੱਖ ਤੌਰ 'ਤੇ ਆਪਣੇ ਦਫ਼ਤਰ ਤੇ ਔਹਦੇ ਦੀ ਸ਼ਾਨ ਬਰਕਰਾਰ ਰੱਖਣ ਲਈ ਕੰਮ ਕਰਦਾ ਸੀ।

ਅੱਜ ਉਹ ਅਧਿਕਾਰੀ ਤੇ ਕਰਮਚਾਰੀ ਵਰਗ ਸਮਾਜ ਦੇ ਹੋਰਨਾਂ ਧਨਵਾਨ ਵਰਗਾਂ ਵਾਂਗ ਸ਼ਾਨ ਦੀ ਥਾਂ ਆਪਣੇ ਅਹੁਦੇ ਨੂੰ ਦੁਕਾਨ ਬਣਾ ਕੇ ਵਰਤ ਰਿਹਾ ਹੈ। ਮੁਲਾਜ਼ਮਾਂ ਵਿੱਚ ਜੰਤਾ ਦੇ ਸੇਵਾਦਾਰ ਹੋਣ ਦਾ ਅੰਸ਼ ਘਟ ਗਿਆ ਹੈ ਅਤੇ ਸਰਮਾਏਦਾਰ ਹਾਕਮ ਹੋਣ ਦਾ ਅੰਸ਼ ਬਹੁਤ ਵਧ ਗਿਆ ਹੈ। ਜਿਸ ਦੇ ਨਤੀਜੇ ਵਜੋਂ ਬਾਬਾ ਨਾਨਕ ਵੱਲੋਂ ਕੌਮ ਦੇ ਆਗੂਆਂ ਸਬੰਧੀ ਕੀਤੇ ਫ਼ੁਰਮਾਨ; "ਰਾਜੇ ਸੀਂਹ ਮੁਕਦਮ ਕੁਤੇ" ਅਤੇ ਭਾਈ ਗੁਰਦਾਸ ਜੀ ਦੇ ਬਚਨ "ਉਲਟੀ ਵਾੜ ਖੇਤ ਕਉ ਖਾਈ" ਅੱਜ ਸੌ-ਫੀ ਸਦੀ ਸੱਚੇ ਸਿਧ ਹੋ ਰਹੇ ਹਨ।

ਹੁਣ ਜ਼ਰੂਰੀ ਇਹ ਗੱਲ ਕਿ ਕੀ ਅਸੀਂ ਅਜਿਹੇ ਭਿਆਨਕ ਦੇਸ਼ ਵਿਆਪੀ ਭ੍ਰਿਸ਼ਟਾਚਾਰ ਦੇ ਚਕਰਵਿਊ ਵਿੱਚੋਂ ਨਿਕਲ ਵੀ ਸਕਾਂਗੇ ਕਿ ਨਹੀਂ? ਅੱਗੇ ਸਿਤਮ ਇਹ ਹੈ ਕਿ ਅਜੋਕੀ ਸਾਇੰਸੀ ਤਰੱਕੀ ਦੇ ਅਜੋਕੇ ਕ੍ਰਿਸ਼ਮੇ ਇਲੈਕਟ੍ਰਾਨਿਕ ਮੀਡੀਆ ਤੇ ਪ੍ਰਿੰਟਿੰਗ ਮੀਡੀਆ ਨੇ ਨੈਤਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਸੁਰਜੀਤ ਕਰਨ ਦੀ ਬਜਾਏ ਸਦਾਚਾਰਿਕ ਜੀਵਨ ਤੇ ਆਚਾਰ-ਵਿਹਾਰ ਦੇ ਮੁਕਾਬਲੇ ਵਿਚ ਦੁਰਾਚਾਰ ਤੇ ਭ੍ਰਿਸ਼ਟਾਚਾਰ ਦੇ ਦਾਵਾਨਲ ਨੂੰ ਹੋਰ ਵੀ ਪ੍ਰਚੰਡ ਕੀਤਾ ਹੈ। ਜਿਸ ਦੇ ਨਤੀਜੇ ਵੱਜੋਂ ਸ਼ਿਸ਼ਟਾਚਾਰ ਦੀ ਥਾਂ ਭ੍ਰਿਸ਼ਟਾਚਾਰ ਅਤੇ ਦੇਸ਼-ਭਗਤੀ ਦੀ ਥਾਂ ਜੇਬ-ਭਗਤੀ ਨੇ ਲੈ ਲਈ ਹੈ।

ਕੀ ਸਾਡੀ ਕੌਮ ਇਸ ਕੌਮੀ ਤ੍ਰਾਸਦੀ ਦਾ ਅੰਮ੍ਰਿਤਅੰਜਣੀ-ਤੋੜ 'ਕੌਮੀ ਇਖ਼ਲਾਕ' ਆਪਣੇ ਵਿੱਚ ਪੈਦਾ ਕਰ ਸਕੇਗੀ? ਬੇਸ਼ੱਕ ਲੱਗਦਾ ਤਾਂ ਇਹ ਹੈ ਕਿ ਇਹ ਇਕ ਟੇਢੀ ਖੀਰ ਹੈ। ਕੌਮੀ ਇਖ਼ਲਾਕ ਪੈਦਾ ਕਰਨਾ ਟੇਢੀ ਖੀਰ ਵਾਂਗ ਕਿਉਂ ਹੈ ਅਤੇ ਟੇਢੀ ਖੀਰ ਕੀ ਹੁੰਦੀ ਹੈ? ਕਹਿੰਦੇ ਹਨ ਕਿ ਕਿਸੇ ਸੱਜਣ ਨੇ ਕਿਸੇ ਅੰਨ੍ਹੇ ਆਦਮੀ ਨੂੰ ਖੀਰ ਛਕਾਈ। ਅੰਨ੍ਹੇ ਨੂੰ ਖੀਰ ਬਹੁਤ ਸੁਆਦੀ ਲੱਗੀ। ਉਸ ਨੇ ਖੁਸ਼ ਹੋ ਕੇ ਪੁੱਛਿਆ ਕਿ ਜਜਮਾਨ ਇਹ ਖੀਰ ਕਿਹੋ ਜਿਹੀ ਹੁੰਦੀ ਹੈ, ਜਜਮਾਨ ਨੇ ਉੱਤਰ ਦਿੱਤਾ ਕਿ ਖੀਰ ਚਿੱਟੇ ਰੰਗ ਦੀ ਹੁੰਦੀ ਹੈ। ਫਿਰ ਅੰਨ੍ਹਾਂ ਪੁੱਛਣ ਲੱਗਾ ਕਿ ਚਿੱਟਾ ਰੰਗ ਕਿਹੋ ਜਿਹਾ ਹੁੰਦਾ ਹੈ? ਉਸ ਨੂੰ ਜੁਆਬ ਮਿਲਿਆ ਕਿ ਚਿੱਟਾ ਰੰਗ ਬਗਲੇ ਦੇ ਰੰਗ ਵਰਗਾ ਹੁੰਦਾ ਹੈ। ਅੰਨ੍ਹੇ ਅੱਗੋਂ ਫਿਰ ਸੁਆਲ ਕਰ ਦਿੱਤਾ ਕਿ ਬਗਲਾ ਕਿਹੋ ਜਿਹਾ ਹੁੰਦਾ ਹੈ? ਇਸ ਤੇ ਮੇਜ਼ਬਾਨ ਨੇ ਅੰਨ੍ਹੇ ਮਹਿਮਾਨ ਦੀ ਬੇਵਜ੍ਹਾ ਜਿਹੀ ਲੰਬੀ-ਚੌੜੀ ਪੁੱਛ ਗਿੱਛ ਤੋਂ ਬਚਣ ਲਈ ਆਪਣੇ ਹੱਥ ਤੇ ਉਂਗਲਾਂ ਨਾਲ ਬਗਲੇ ਦੀ ਚੁੰਝ ਤੇ ਸਿਰ ਜਿਹਾ ਬਣਾ ਕੇ ਉਸ ਉੱਤੇ ਅੰਨ੍ਹੇ ਦੇ ਹੱਥ ਫੇਰ ਕੇ ਦੱਸਿਆ ਕਿ ਬਗਲਾ ਇਹੋ ਜਿਹਾ ਵਿੰਗਾ-ਟੇਢਾ ਹੁੰਦਾ ਹੈ। ਇਸ 'ਤੇ ਅੰਨ੍ਹਾ ਬੜਾ ਖੁਸ਼ ਹੋਇਆ ਕਿ ਵਾਹ-ਬਈ ਵਾਹ! ਉਸ ਨੂੰ ਹੁਣ ਸਾਰੀ ਗੱਲ ਸਮਝ ਆ ਗਈ ਹੈ ਕਿ ਵਾਕਿਆ ਹੀ 'ਖੀਰ ਟੇਢੀ ਹੁੰਦੀ ਹੈ'।

ਅਜੋਕੇ ਹਾਲਾਤ ਵਿੱਚ ਕੌਮੀ ਇਖ਼ਲਾਕ ਤੇ ਉਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਗੱਲ ਕਰਨੀ ਅਤੇ ਸਮਾਜਿਕ ਆਦਰਸ਼ਾਂ ਨੂੰ ਆਪਣੇ ਜੀਵਨ ਵਿੱਚ ਅਪਣਾਉਣਾ ਸਾਡੇ ਲਈ ਉਸ ਅੰਨ੍ਹੇ ਦੀ ਟੇਢੀ ਖੀਰ ਵਰਗਾ ਮਸਲਾ ਬਣ ਗਿਆ ਹੈ। ਜਿਸ ਨੂੰ ਨਾ ਚਿੱਟੇ ਰੰਗ ਦਾ ਪਤਾ ਸੀ ਤੇ ਨਾ ਹੀ ਉਸ ਨੂੰ ਬਗਲੇ ਦਾ ਪਤਾ ਲਗਾ ਕਿ ਬਗਲਾ ਕਿਹੋ ਜਿਹਾ ਹੁੰਦਾ ਹੈ? ਖੀਰ ਸਬੰਧੀ ਵੀ ਉਸ ਨੂੰ ਪੁੱਠੀ ਗੱਲ ਹੀ ਸਮਝ ਆਈ ਉਹ ਇਹ ਕਿ ਖੀਰ ਬੜੀ ਟੇਢੀ ਹੁੰਦੀ ਹੈ। ਇਸ ਤਰ੍ਹਾਂ ਸਾਡੀ ਨਾਦਾਨੀ ਤੇ ਖਾਸ ਤੌਰ 'ਤੇ ਆਜ਼ਾਦੀ ਤੋਂ ਪਿਛੋਂ ਸ਼ੁਰੂ ਹੋਈ ਬੇਸਮਝੀ ਕਿ ਆਜ਼ਾਦੀ ਦਾ ਮਤਲਬ ਸਿਰਫ਼ ਸਾਡੇ ਅਧਿਕਾਰ ਹੀ ਹਨ ਅਤੇ ਦੇਸ਼ ਪ੍ਰਤੀ ਸਾਡਾ ਕੋਈ ਜ਼ਿਆਦਾ ਫਰਜ਼ ਨਹੀਂ ਹੈ। ਸਾਡੇ ਲਈ ਕੌਮੀ ਤੌਰ ਤੇ ਬਹੁਤ ਹੀ ਘਾਤਕ ਸਿੱਧ ਹੋਈ ਹੈ।

ਇਸ ਲਈ ਅਸੀਂ ਇਹ ਵੀ ਸਮਝ ਲਿਆ ਕਿ ਫਰਜ਼ ਤਾਂ ਬੱਸ ਗੁਲਾਮਾਂ ਲਈ ਹੀ ਹੁੰਦੇ ਹਨ। ਹੁਣ ਅਸੀਂ ਆਪਣੀ ਸੁਆਰਥੀ ਸੋਚ ਮੁਤਾਬਿਕ ਹੁਣ ਕੁੱਝ ਵੀ ਮਾੜੇ ਤੋਂ ਮਾੜਾ ਕਰਮ ਕਰਨ ਲਈ ਅਜ਼ਾਦ ਹਾਂ। ਸਾਡੀ ਇਹ ਗਲਤ ਤੇ ਆਪਾ ਮਾਰੂ ਧਾਰਣਾ ਸਾਡੀ ਸੁਆਰਥੀ ਕੌਮੀ ਸੋਚ ਸਾਡੇ ਕਿਰਦਾਰ ਦਾ ਆਧਾਰ ਬਣ ਗਈ ਹੈ। ਇਸ ਤਰ੍ਹਾਂ ਹੀ ਸਾਡੇ ਲਈ ਦੇਸ਼-ਪਿਆਰ, ਸਵੈਮਾਣ ਤੇ ਕੌਮੀ ਇਖ਼ਲਾਕ ਜਿਹੇ ਜਜ਼ਬੇ-ਜਜ਼ਬਾਤ ਵੀ ਇਕ ਟੇਢੀ ਖੀਰ ਹੀ ਬਣ ਕੇ ਰਹਿ ਗਏ ਹਨ। ਸ਼ਾਇਦ ਇਨ੍ਹਾਂ ਹਾਲਾਤਾਂ ਤੋਂ ਪ੍ਰੇਸ਼ਾਨ ਹੋ ਕੇ ਹੀ ਇਕ ਦਾਨਿਸ਼ਮੰਦ ਸ਼ਾਇਰ ਮਜਾਜ਼ ਲੱਖਨਵੀ ਨੇ ਕਿਹਾ ਸੀ "ਬਹੁਤ ਮੁਸ਼ਕਿਲ ਹੈ ਜ਼ਮਾਨੇ ਕਾ ਸੰਵਰਨਾ ਤੇਰੀ ਜੁਲਫੋਂ ਕਾ ਯੇ ਪੇਚੋਖ਼ਮ ਨਹੀਂ ਹੈ"।

ਪਰ ਇਸ ਪੱਖੋਂ ਨਾ-ਉਮੀਦ ਹੋਣ ਨਾਲ ਵੀ ਸਾਡਾ ਕੁੱਝ ਨਹੀਂ ਸੰਵਰਨਾ ਕਿਉਂਕਿ ਜੇ ਅਸੀਂ ਰਾਸ਼ਟਰਵਾਦੀ ਸੋਚ ਤੇ ਕੌਮੀ-ਇਖ਼ਲਾਕ ਜਿਹੇ ਜ਼ਰੂਰੀ ਤੇ ਅਹਿਮ ਜਜ਼ਬੇ ਨੂੰ ਆਪਣੀ ਸ਼ਖਸੀਅਤ ਵਿੱਚ ਨਾ ਉਭਾਰਿਆ ਤਾਂ ਸਾਡੇ ਵਿੱਚ ਕੌਮੀਅਤ ਦੀ ਭਾਵਨਾ ਦਾ ਪੂਰਨ ਸਤਿਆਨਾਸ ਹੋ ਜਾਵੇਗਾ। ਬਿਨਾਂ ਸ਼ੱਕ ਹੁਣ ਸਾਨੂੰ ਕੰਧ 'ਤੇ ਲਿਖੀ ਆਪਣੀ ਅਟੱਲ ਹੋਣੀ ਸਪਸ਼ਟ ਦਿੱਸਣ ਲੱਗ ਪਈ ਹੈ ਕਿ ਜੇ ਅਸੀਂ ਹੁਣ ਵੀ ਸਮਾਂ ਰਹਿੰਦੇ ਅਕਲ ਦੀ ਗਲ ਪੱਲੇ ਨਾ ਬੱਧੀ ਕਿ ਨਿੱਜ-ਸੁਆਰਥ ਨਾਲੋਂ ਦੇਸ਼-ਪ੍ਰੇਮ ਲੱਖਾਂ-ਕਰੋੜਾਂ ਦਰਜੇ ਉਪਰ ਹੁੰਦਾ ਹੈ। ਜੇ ਅਸੀਂ ਹੁਣ ਵੀ ਆਪਣੇ ਦੇਸ਼-ਵਿਰੋਧੀ ਸੁਆਰਥੀ ਸੋਚ ਦੇ ਘੋੜੇ ਭਜਾਉਣੇ ਬੰਦ ਨਾ ਕੀਤੇ ਤਾਂ ਰੱਬ ਖ਼ੈਰ ਕਰੇ! ਗੁਲਾਮੀ ਦੇ ਮਾੜੇ ਦਿਨ ਫਿਰ ਦੂਰ ਨਹੀਂ; ਜਦੋਂ ਕਿ ਕੌਮ ਦਾ ਸਵਾ-ਸਤਿਆਨਾਸ ਹੋ ਜਾਵੇਗਾ।

ਬਹੁਤ ਸਮਾਂ ਪਹਿਲਾਂ ਮੁਹੰਮਦ ਇਕਬਾਲ ਨੇ ਸਾਡੀ ਆਜ਼ਾਦੀ ਨੂੰ ਇਸ ਤਰ੍ਹਾਂ ਦੇ ਸੰਭਾਵਿਤ ਦਰਪੇਸ਼ ਮਸਲਿਆਂ ਬਾਰੇ ਆਪਣਾ ਫਿਕਰ ਤੇ ਖਦਸ਼ਾ ਇਨ੍ਹਾਂ ਸ਼ਬਦਾਂ ਰਾਹੀਂ ਬੜਾ ਸਪੱਸ਼ਟ ਬਿਆਨ ਕੀਤਾ ਸੀ: "ਪਹਿਲੇ ਤੋ ਗੁਲਾਮੀ ਕਾ ਗ਼ਮ ਥਾ, ਆਜ਼ਾਦ ਹੂਏ ਤੋ ਯੇ ਗ਼ਮ ਹੈ। ਹਰ ਸ਼ਾਖ ਪੇ ਉਲੂ ਕਾਬਿਜ਼ ਹੈ, ਅੰਜਾਮਿ ਗੁਲਸਿਤਾਂ ਕਿਆ ਹੋਗਾ।"

ਇਸ ਬਦਹਾਲੀ ਤੇ ਬਰਬਾਦੀ ਦੇ ਸੰਭਾਵਿਤ ਆਲਮ ਦਾ ਅੰਮ੍ਰਿਤ ਅੰਜਣੀ ਹੱਲ ਇਹ ਹੈ ਕਿ ਸਾਡੇ ਆਜ਼ਾਦ ਮੁਲਕ ਤੇ ਕੌਮ ਦੀ ਦਿਨ-ਬ-ਦਿਨ ਹੋ ਰਹੀ ਬਹੁ-ਪੱਖੀ ਤਰੱਕੀ ਦਾ ਅਸਲੀ ਲਾਭ ਦੇਸ਼ ਦੇ ਹਰ ਨਾਗਰਿਕ ਤੱਕ ਪਹੁੰਚੇ। ਇਸ ਲਈ ਬੇਹੱਦ ਜ਼ਰੂਰੀ ਹੈ ਕਿ ਦੇਸ਼ ਦਾ ਹਰ ਬਸ਼ਰ ਆਰਥਿਕ ਪੱਖ ਨਾਲੋਂ ਕਿਤੇ ਵੱਧ ਸਮਾਜਿਕ ਤੇ ਸਦਾਚਾਰਕ ਪੱਖੋਂ ਖੁਸ਼ਹਾਲ ਹੋਵੇ। ਨਹੀਂ ਤਾਂ! ਕੌਮ ਦੇ ਅਜਿਹੇ ਆਚਰਣ ਦੀ ਉਸਾਰੀ ਤੋਂ ਬਿਨਾਂ ਆਰਥਿਕ ਖੁਸ਼ਹਾਲੀ ਥੋੜੇ ਜਿਹੇ ਅਮੀਰ ਵਰਗ ਦੀ ਨਿੱਜੀ ਸੰਪਤੀ ਬਣ ਜਾਵੇਗੀ। ਜਿਸ ਦੇ ਕਿ ਨਤੀਜੇ ਕਦੇ ਵੀ ਚੰਗੇ ਨਹੀਂ ਹੋ ਸਕਦੇ। ਇਸ ਲਈ ਕੌਮੀ ਆਚਰਣ ਦੀ ਤਾਮੀਰ ਲਈ ਸਿਰਫ਼ ਤੇ ਸਿਰਫ਼ ਲੋੜ ਹੈ ਕਿ "ਆਦਮੀ ਕੁਛ ਨਾ ਬਨੇ, ਸਾਹਿਬੇ ਕਿਰਦਾਰ ਬਨੇ। ਯਾਨਿ ਦੁਨੀਆਂ ਕੇ ਲੀਏ, ਜੀਨੇ ਕਾ ਮਿਆਰ ਬਨੇ"। ਰੱਬ ਖ਼ੈਰ ਕਰੇ! ਜੇ ਅਸੀਂ ਇਸ ਤਰ੍ਹਾਂ ਦੇ ਕੌਮੀ ਇਖ਼ਲਾਕ ਦੇ ਧਾਰਣੀ ਹੋ ਜਾਈਏ ਤਾਂ ਕੌਮ ਦੀ ਚੜ੍ਹਦੀ ਕਲਾ ਤੇ ਖੁਸ਼ਹਾਲੀ ਨੂੰ ਸੱਤੇ-ਖੈਰਾਂ ਹਨ। ਰੱਬ ਖ਼ੈਰ ਮਿਹਰ ਰਖੇ।



*ਚਲ ਉੜ ਜਾ ਰੇ ਪੰਛੀ, ਦੇਸ਼ ਹੂਆ ਬੇਗਾਨਾ*

22

# ਜਿਨ੍ਹੇ ਨਾਜ਼ ਹੈ ਹਿੰਦ ਪਰ ਵੋਹ ਕਹਾਂ ਹੈਂ?




ਹੁਣ ਭਾਰਤ ਵਾਸੀਆਂ ਨੂੰ ਬੰਬਈ ਦੀ ਹੋਣੀ ਨੇ ਅੱਤਵਾਦ ਦਾ ਅਤਿ ਕਰੂਰ ਰੂਪ ਦਿਖਾ ਕੇ ਸਪੱਸ਼ਟ ਕਰ ਦਿਤਾ ਹੈ ਕਿ ਇਹ ਬੈਸੰਤਰ ਨਹੀਂ। ਸਗੋਂ ਦੇਸ਼ ਵਿਆਪੀ ਅੱਗ ਦਾ ਦਾਵਾਨਲ ਹੈ। ਸਾਨੂੰ ਕੌਮੀ ਤੌਰ 'ਤੇ 'ਦਿਨ ਲੰਘਾਊ ਤੇ ਡੰਗ ਟਪਾਊ' ਸੋਚ ਨੇ ਇਸ ਤਰਾਂ ਗਰੱਸਿਆ ਹੋਇਆ ਹੈ ਕਿ ਇਹ ਬੇਅਕਲੀ ਸਾਡੀ ਲੋਕ-ਸਿਆਣਪ (Folk Wisdom) ਹੀ ਬਣ ਕੇ ਰਹਿ ਗਈ ਹੈ ਕਿ ਜੇ ਅੱਗ ਗੁਆਂਢੀ ਦੇ ਘਰ ਲਗੀ ਹੈ ਤਾਂ ਇਸ ਨੂੰ ਲਛੇਦਾਰ ਬਿਆਨਬਾਜ਼ੀ ਨਾਲ ਬੈਸੰਤਰ ਕਿਹਾ ਜਾਵੇ। ਭਾਵ ਕੋਈ ਮਰੇ ਕੋਈ ਜੀਵੇ ਸੁਥਰਾ ਘੋਲ ਪਤਾਸੇ ਪੀਵੇ ਦੀ ਮਾੜੀ ਸਮਾਜਿਕ ਪ੍ਰਵਿਰਤੀ ਤਹਿਤ ਅਸੀਂ ਇਹ ਕਹਿਣ ਦੇ ਪੱਕੇ ਆਦੀ ਹੋ ਗਏ ਹਾਂ ਕਿ ਚੱਲ ਹੋਊ ਸਾਨੂੰ ਕੀ?

ਤਕਰੀਬਨ 500 ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਸਮੇਂ ਦੇ ਗੁਲਾਮੀ ਦੇ ਹਾਲਾਤਾਂ ਵਿਚ ਸਮਾਜ ਦੇ ਰਹਿਬਰਾਂ ਦੇ ਕਿਰਦਾਰ ਬਾਰੇ 'ਰਾਜੇ ਸੀਂਹ ਮੁਕਦਮ ਕੁੱਤੇ' ਕਿਹਾ ਸੀ। ਉਸ ਤੋਂ ਬਾਅਦ ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਤੋਂ ਸੇਧ ਲੈ ਕੇ ਆਪਣੀ 'ਪਹਿਲੀ ਵਾਰ' ਵਿਚ ਕਿਹਾ ਸੀ ਕਿ 'ਕਲਿ ਆਈ ਕੁਤੇ ਮੁਹੀ, ਖਾਜੁ ਹੋਇਆ ਮੁਰਦਾਰ ਗੁਸਾਈਂ। ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ।' ਸਮਾਜ ਦਾ ਉਦੋਂ ਇਹ ਹਾਲ ਉਸ ਸਮੇਂ ਦੇ ਸ਼ਾਸਕਾਂ ਤੇ ਖਾਸ ਤੌਰ 'ਤੇ ਬਾਬਰ ਵਰਗੇ ਵਿਦੇਸ਼ੀ ਧਾੜਵੀਆਂ ਨੇ ਕੀਤਾ ਸੀ।

ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜ਼ਾਦ ਭਾਰਤ ਦੇ ਅਵਾਮ ਵੱਲੋਂ ਅਜਿਹੀ ਹੀ ਦੁਹਾਈ ਅੱਜ ਵੀ ਪਾਈ ਜਾ ਰਹੀ ਹੈ। ਇਹ ਭਾਵੇਂ ਪੰਜਾਬ ਦੇ ਬੀਤੇ ਸਮੇਂ ਵਿਚ

ਅੱਤਵਾਦ ਦੀ ਤ੍ਰਾਸਦੀ ਸੀ ਜਾਂ ਗੁਜਰਾਤ, ਰਾਜਸਥਾਨ, ਨਾਰਥ ਈਸਟ ਤੇ ਫਿਰ ਦਿੱਲੀ ਜਾਂ ਬੰਬਈ ਵਿਚ ਜੋ ਹੁੱਲੜਬਾਜ਼ੀ ਤੇ ਅੱਤਵਾਦੀ ਘਟਨਾਵਾਂ ਦਾ ਚੱਕਰ ਚਲਦਾ ਹੈ। ਉਸ ਸਭ ਕੁੱਝ ਨੂੰ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ 'ਹਮ ਨਾ ਸੁਧਰੇ ਹੈਂ ਨਾ ਸੁਧਰੇਂਗੇ।' ਇਸ ਤੋਂ ਇਲਾਵਾ ਇਨ੍ਹਾਂ ਸਾਰੇ ਹਾਲਾਤਾਂ ਬਾਰੇ ਤਫਸਰੇ ਤੇ ਪੜਚੋਲ ਦਾ ਨਤੀਜਾ ਮੁੱਖ ਤੌਰ 'ਤੇ ਹਮੇਸ਼ਾਂ ਹੀ ਇਹ ਰਿਹਾ ਹੈ ਕਿ ਦੇਸ਼ ਤੇ ਕੌਮ ਦੀ ਇਸ ਬਦ-ਕਿਸਮਤੀ ਪਿੱਛੇ ਵਿਦੇਸ਼ੀ ਤਾਕਤਾਂ ਦਾ ਹੱਥ ਹੈ। ਇਸ ਪੜਚੋਲ ਦੇ ਨਤੀਜੇ ਸਬੰਧੀ ਸਮੁੱਚੀ ਸੂਰਤੇ ਹਾਲ ਇਉਂ ਹੈ ਕਿ ਜਿਵੇਂ ਕੋਈ ਵੱਡੀ ਚੋਰੀ ਦੀ ਵਾਰਦਾਤ ਹੋ ਜਾਵੇ ਅਤੇ ਪੁਲਿਸ ਦੀ ਛਾਣਬੀਣ ਸਿਰਫ਼ ਇਸ ਨਤੀਜੇ 'ਤੇ ਹੀ ਪੁਹੰਚ ਸਕੇ ਕਿ ਇਹ ਕੰਮ ਕਿਸੇ 'ਵੱਡੇ ਤੇ ਮਾਹਿਰ ਚੋਰ' ਦਾ ਹੈ।

ਰਾਸ਼ਟਰ ਪੱਧਰ 'ਤੇ ਇਸ ਤਰ੍ਹਾਂ ਦੀ ਮਾਨਸਿਕਤਾ ਅਤੇ ਸੋਚ ਤਹਿਤ ਹੁਣ ਸਾਡਾ ਕਿਰਦਾਰ ਇੰਨਾ ਸ਼ੱਕੀ ਤੇ ਮੌਕਾ ਪ੍ਰਸਤ ਜਿਹਾ ਬਣ ਗਿਆ ਹੈ ਕਿ ਅਸੀਂ ਕਿਸੇ ਵੱਡੇ ਦੁਖਾਂਤ ਵਿਚੋਂ ਵੀ ਕੋਈ ਅੰਦਰੂਨੀ ਸੁਖ-ਲਾਭ ਦੀ ਪ੍ਰਾਪਤੀ ਭਾਲਦੇ ਨਜ਼ਰ ਆਉਂਦੇ ਹਾਂ। ਜਿਸ ਕਰਕੇ ਸਾਡੀਆਂ ਦੁਆਵਾਂ ਤੇ ਨੇਕ ਖਹਾਇਸ਼ਾਂ ਵੀ ਝੂਠੀ-ਤਸੱਲੀ ਤੇ ਝੂਠੇ ਲਾਰੇ ਜਿਹੇ ਬਣ ਗਏ ਹਨ। ਸਪਸ਼ਟ ਹੈ ਸਾਡੀਆਂ ਦੇਸ਼ ਪਿਆਰ ਦੀਆਂ ਅਰਦਾਸਾਂ-ਦੁਆਵਾਂ ਵਾਂਗ ਹੋ ਗਈਆਂ ਹਨ "ਅਬ ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ।"

ਪਰ ਹੁਣ ਜਿਸ ਤਰ੍ਹਾਂ ਕੌਮ ਦੇ ਆਗੂਆਂ ਅਤੇ ਅਹੌਦੇਦਾਰਾਂ ਆਪਣੀ ਜ਼ਿਮੇਵਾਰੀ ਸਮਝਣ ਤੇ ਜੁਆਬ ਦੇਹ ਹੋਣ ਲਈ ਜੋ ਰਾਸ਼ਟਰੀ ਪੱਧਰ 'ਤੇ ਵਾਵੇਲਾ ਮੱਚਿਆ ਹੈ। ਉਹ ਚਿਰ ਸਮੇਂ ਤੋਂ ਆਵਾਮ ਦੀ ਮੰਗ ਤੇ ਜ਼ਰੂਰਤ ਰਹੀ ਹੈ। ਪਰ ਇਸ ਵਾਰ ਮਨੁਖੀ ਆਤਮਾ ਤੇ ਚੇਤਨਾ ਜ਼ਿਆਦਾ ਹੀ ਫੱਟੜ ਹੋਈ ਹੈ। ਹੋਵੇ ਵੀ ਕਿਉਂ ਨਾ? ਕੌਮ ਨੇ ਲੋਕਤੰਤਰ ਦੇ ਨਾਮ 'ਤੇ ਜਨ ਸਧਾਰਨ ਵਿਚੋਂ ਹੀ ਆਪਣੇ ਨੁਮਾਇੰਦੇ ਰਾਜਭਾਗ ਚਲਾਉਣ ਲਈ ਨੇਤਾ ਬਣਾਏ ਹਨ। ਉਨ੍ਹਾਂ ਲਈ ਬੇਇੰਤਹਾ ਸੁਖ-ਆਰਾਮ ਦੀ ਵਿਵਸਥਾ ਕੀਤੀ ਹੈ। ਪਰ ਜੇ ਇਸ ਦੇ ਬਾਵਜੂਦ ਕੌਮੀ ਦੁਖਾਂਤ ਵਿਚ ਸਪਸ਼ਟ ਤੌਰ 'ਤੇ ਉਨ੍ਹਾਂ ਦਾ ਕਿਰਦਾਰ ਇਹ ਦਿਸੇ ਕਿ ਜਿਵੇਂ ਉਹ ਅੱਤਵਾਦ ਦੇ ਹਮਲੇ ਨੂੰ ਦੋਸਤਾਨਾ ਮੈਚ ਸਮਝਦੇ ਹੋਏ ਨਜ਼ਾਰਾ ਲੈ ਰਹੇ ਹੋਣ। ਫੇਰ ਕੌਮ ਵੀ ਉਨ੍ਹਾਂ ਨੂੰ ਸੁੱਖ-ਸ਼ਾਂਤੀ ਨਾਲ ਕਿਵੇਂ ਸ਼ਾਨ ਤੇ ਮਾਣ ਭਰਪੂਰ ਅਹੁਦਿਆਂ 'ਤੇ ਡਟੇ ਰਹਿਣ ਦੇਵੇ?

ਪਰ ਕੀ ਇਹ ਇਕ ਨੇਤਾ ਦੀ ਦੂਜੇ ਨੇਤਾ ਨਾਲ ਤਬਦੀਲੀ ਕਿਸੇ ਸਥਾਈ ਹੱਲ ਦਾ ਸੂਚਕ ਹੈ? ਬੇਸ਼ਕ ਇਹ ਤਾਂ ਜ਼ਰੂਰ ਹੁੰਦਾ ਹੈ ਕਿ ਇਕ ਵਿਅਕਤੀ ਦੂਜੇ ਵਿਅਕਤੀ ਨਾਲੋਂ ਕਿਸੇ ਇੱਕ ਪਹਿਲੂ ਵਿਚ ਜ਼ਿਆਦਾ ਮਾਹਿਰ ਹੁੰਦਾ ਹੈ! ਪਰ ਅਹਿਮ ਮਸਲਾ ਇਹ ਹੈ ਕਿ ਕੀ ਸਾਡਾ ਕੌਮੀ ਇਖ਼ਲਾਕ ਤੇ ਕਿਰਦਾਰ ਸਾਡੇ ਦੇਸ਼ ਪ੍ਰੇਮ ਤੇ ਦੇਸ਼ ਭਗਤੀ ਦਾ ਪ੍ਰਤੀਕ ਹੈ ਕਿ ਨਹੀਂ? ਕੀ ਅਸੀਂ ਦੇਸ਼ ਦੀ ਖੁਸ਼ਹਾਲੀ ਤੇ ਬਦਹਾਲੀ ਦੋਵੇਂ ਸੂਰਤਾਂ

ਵਿਚ ਆਪਣੇ ਨਿੱਜ ਅਤੇ ਪਾਰਟੀ ਹਿੱਤਾਂ ਤੋਂ ਉਪਰ ਉਠ ਕੇ ਰਾਸ਼ਟਰਵਾਦੀ ਸੋਚ ਦੇ ਧਾਰਨੀ ਹੋ ਸਕਦੇ ਹਾਂ? ਜੇ ਨਹੀਂ ਤਾਂ ਨੇਤਾ ਬਦਲਣ ਜਾਂ ਕਿਸੇ ਪਾਰਟੀ ਦੀ ਰਾਜਸੱਤਾ ਬਦਲਣ ਦੀ ਕਾਰਵਾਈ ਨਾ ਤਾਂ ਪਹਿਲਾ ਕੋਈ ਜ਼ਿਆਦਾ ਕਾਰਗਾਰ ਸਿੱਧ ਹੋਈ ਹੈ ਅਤੇ ਨਾ ਹੀ ਅੱਗੇ ਰਾਮ ਰਾਜ ਜਿਹਾ ਕੋਈ ਕੌਮ ਦਾ ਸੁਪਨਾ ਪੂਰਾ ਹੁੰਦਾ ਨਜ਼ਰ ਆਉਂਦਾ ਹੈ। ਅਜਿਹੇ ਹਾਲਾਤਾਂ ਵਿਚ Disaster Management ਵਜੋਂ ਹੀ ਕੀ ਕੁੱਝ ਸਮੇਂ ਲਈ ਪ੍ਰੈਜ਼ੀਡੈਂਟ ਰੂਲ ਕਾਰਗਰ ਸਿੱਧ ਨਹੀਂ ਹੋ ਸਕਦਾ ਹੈ? ਪਰ ਇਸ ਲਈ ਵੀ ਤਾਂ ਕੌਮ ਦੇ ਆਗੂਆਂ ਨੂੰ ਹੀ ਵਿਅਕਤੀ ਵਿਸ਼ੇਸ਼ ਦੇ ਹਿਤਾਂ ਤੋਂ ਕਿਤੇ ਉਪਰ ਉਠ ਕੇ ਰਾਸ਼ਟਰੀ ਹਿੱਤਾਂ ਵਿਚ ਫੈਸਲਾ ਲੈਣਾ ਹੋਵੇਗਾ। ਹੋਰ ਦੇਰ ਹੋਣ ਤੋਂ ਪਹਿਲਾਂ ਇਹ ਫੈਸਲਾ ਜ਼ਰੂਰੀ ਹੋਵੇਗਾ ਕਿਤੇ ਇਹ ਨਾ ਹੋਵੇ ਕਿ "ਖ਼ੁਦ ਹੀ ਅਮਨ ਹੋ ਜਾਏਗਾ ਰਾਖ ਹੋਨੇ ਕੇ ਬਾਦ" ਵਰਗਾ ਕੋਈ ਕੁਦਰਤ ਦਾ ਭਾਣਾ ਵਰਤ ਜਾਵੇ ।

ਦੇਸ਼ ਤੇ ਕੌਮ ਦੇ ਨਿਰਮਾਣ ਵਿਚ ਹਰ ਭਾਰਤੀ ਨਾਗਰਿਕ ਵੀ ਉਨਾਂ ਹੀ ਜ਼ਿੰਮੇਵਾਰ ਹੈ, ਜਿੰਨਾ ਕਿ ਅਸੀਂ ਆਪਣੇ ਨੇਤਾ, ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਸਮਝਦੇ ਹਾਂ। ਬੇਸ਼ਕ ਇਸ ਲਈ ਜਨ-ਸਧਾਰਨ ਨੂੰ ਹੱਕ ਹੈ ਕਿ ਉਹ ਆਪਣੇ ਆਗੂਆਂ ਦੀ ਜਵਾਬ ਤਲਬੀ ਕਰੇ। ਪਰ ਉਸ ਤੋਂ ਪਹਿਲਾਂ ਹਰ ਨਾਗਰਿਕ ਆਪਣੇ-ਆਪ ਨੂੰ ਵੀ ਪੁਛੇ ਕਿ ਉਸ ਦਾ ਆਪਣਾ ਚਰਿੱਤਰ ਕੀ ਹੈ ਤੇ ਉਸ ਵਿਚ ਦੇਸ਼ ਪ੍ਰੇਮ ਦਾ ਜਜ਼ਬਾ ਕਿੰਨਾ ਹੈ? ਕੀ ਸਾਡੀ ਜਨਤਾ ਨੈਸ਼ਨਲ ਕਰੈਕਟਰ, ਰਾਸ਼ਟਰੀ ਸੋਚ ਤੇ ਰਾਸ਼ਟਰੀ ਹਿੱਤਾਂ ਦੀ ਧਾਰਨੀ ਹੈ ਕਿਉਂਕਿ ਸਾਡਾ ਭਾਰਤ ਦੇਸ਼ ਸਾਡੀ 110 ਕਰੋੜ ਤੋਂ ਉਪਰ ਦੀ ਅਬਾਦੀ ਦੇ ਹਰ ਇਕ ਨਾਗਰਿਕ ਤੋਂ ਕੂਕ-ਪੁਕਾਰ ਕੇ ਪੁਛ ਰਿਹਾ ਹੈ "ਜਿੰਨ੍ਹੇ ਨਾਜ਼ ਹੈ ਹਿੰਦ ਪਰ ਵੋਹ ਕਹਾਂ ਹੈ! ਕਹਾਂ ਹੈ?"



*ਹਮ ਬੁਲਬੁਲੇਂ ਹੈਂ ਇਸ ਕੀ ਯੇ ਦੇਸ਼ ਹੈ ਹਮਾਰਾ?*

23

# ਠਾਠਾਂ ਮਾਰਦਾ-ਨਸ਼ੇ-ਪੱਤੇ ਦਾ ਸੱਤਵਾਂ ਦਰਿਆ



ਪੰਜ ਦਰਿਆਵਾਂ ਦੇ ਪੰਜ-ਆਬਾਂ ਦੇ ਨਾਮ ਨਾਲ ਜਾਣੀ ਜਾਂਦੀ ਧਰਤੀ ਪੰਜਾਬ ਵਿਚ ਹੁਣ ਸੱਤਵਾਂ ਦਰਿਆ ਠਾਠਾਂ ਮਾਰ ਰਿਹਾ ਹੈ। ਇਸ ਤੋਂ ਕੁੱਝ ਕੁ ਪਹਿਲਾਂ ਖੇਤੀਬਾੜੀ ਦੀ ਹਰੀ ਕ੍ਰਾਂਤੀ ਦੇ ਨਾਲ ਦੁੱਧ-ਦਹੀਂ ਦੀਆਂ ਲਹਿਰਾਂ-ਬਹਿਰਾਂ ਦੇ ਰੂਪ ਵਿਚ ਚਿੱਟੀ ਕ੍ਰਾਂਤੀ ਦਾ ਛੇਵਾਂ ਦਰਿਆ ਵਗਿਆ ਸੀ। ਇਹ ਗੱਲ ਵੱਖਰੀ ਹੈ ਕਿ ਪਹਿਲਾਂ ਸਾਥੋਂ ਕਾਦਰ ਦੀ ਬਖਸ਼ਿਸ਼ ਪੰਜ ਦਰਿਆਵਾਂ ਦੇ ਪਾਣੀ ਨਹੀਂ ਸਾਂਭੇ ਗਏ। ਫੇਰ ਛੇਵੇਂ ਦੁੱਧ ਦੇ ਦਰਿਆ ਨੂੰ ਅਸੀਂ ਸਾਂਭ ਨਹੀਂ ਸਕੇ।

ਅਫ਼ਸੋਸ ਦੀ ਗੱਲ ਇਹ ਹੈ ਕਿ ਬੇਸ਼ੱਕ ਸਮੁੱਚੇ ਤੌਰ ’ਤੇ ਇਸ ਦਾ ਸਾਨੂੰ ਨੁਕਸਾਨ ਤਾਂ ਬੇਅੰਤ ਹੋਇਆ ਹੈ। ਪਰ ਪਤਾ ਨਹੀਂ ਇਸ ਦਾ ਸਾਨੂੰ ਇੰਨਾ ਫਿਕਰ ਕਿਉਂ ਨਹੀਂ ਹੋਇਆ? ਇਹ ਸ਼ਾਇਦ ਇਸ ਲਈ ਹੈ ਕਿ ਸਾਡੀ ਸੋਚ ਤੇ ਸਾਡੀ ਜੀਵਨ ਸ਼ੈਲੀ ਬੜੀ ਸੁਆਰਥੀ ਤੇ ਆਪਣੇ ਆਪ ’ਤੇ ਹੀ ਕੇਂਦਰਿਤ ਹੋ ਕੇ ਰਹਿ ਗਈ ਹੈ। ਜਿਸ ਕਰਕੇ ਸਾਡੇ ਲੋੜੀਂਦੇ ਸਮੂਹਿਕ ਯਤਨਾਂ ਤੋਂ ਬਿਨਾਂ ਸਮੁੱਚੇ ਤੌਰ ’ਤੇ ਪੰਜਾਬ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਇਹ ਪਿਆ ਹੈ ਕਿ ਕਾਦਰ ਦੀ ਕੁਦਰਤ ਦੇ ਇਲਾਹੀ ਵਰਦਾਨਾਂ ਵਰਗੇ ਸਾਡੇ ਅੰਮ੍ਰਿਤ ਰੂਪੀ ਪਾਣੀਆਂ ਤੇ ਸੰਜੀਵਨੀ ਬੂਟੀ ਵਰਗੇ ਜੀਵਨਦਾਇਕ ਦੁੱਧ-ਦਹੀਂ ਤੇ ਲੱਸੀ ਦੇ ਸੋਮੇ ਅਜਾਈਂ ਹੀ ਸੁੱਕਦੇ-ਮੁੱਕਦੇ ਜਾ ਰਹੇ ਹਨ।

ਕੁਲ ਮਿਲਾ ਕੇ ਇਹ ਸਥਿਤੀ ਕੌਮ ’ਤੇ ਆਈ ਸਾੜ੍ਹਸੱਤੀ ਦੇ ਰੂਪ ਵਿਚ ਅੱਠ ਦਾ ਅੰਕੜਾ ਬਣ ਗਈ ਹੈ। ਜਿਸ ਦੇ ਸ਼ੁਰੂ ਤੇ ਅਖੀਰ ਦਾ ਪਤਾ ਨਹੀਂ ਲਗਦਾ ਹੈ ਕਿ ਇਹ ਕਿਸ ਬਿੰਦੂ ਤੋਂ ਸ਼ੁਰੂ ਹੋਇਆ ਤੇ ਇਹ ਕਿੱਥੇ ਕੁ ਜਾ ਕੇ ਮੁੱਕਦਾ ਹੈ? ਸਮਾਜਿਕ ਤੌਰ ’ਤੇ ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਇਹ ਸਾਰਾ ਵਰਤਾਰਾ: ‘ਦਿਲ ਕੇ ਫਫੋਲੇ ਜਲ ਉਠੇ ਸੀਨੇ ਕੀ ਆਗ ਸੇ; ਇਸ ਘਰ ਕੋ ਆਗ ਲਗ ਗਈ ਘਰ ਕੇ ਚਿਰਾਗ ਸੇ’ ਵਾਂਗ

ਜਾਪਦਾ ਹੈ। ਇਸ ਘਰੇਲੂ ਦਾਵਾਨਲ ਦਾ ਅੰਤ ਕੁੱਝ ਕੁ ਵਿਦਵਾਨਾਂ ਅਨੁਸਾਰ ਖ਼ੁਦ ਹੀ ਅਮਨ ਹੋ ਜਾਏਗਾ; ਰਾਖ ਹੋਨੇ ਕੇ ਬਾਦ ਹੋਣ ਵਰਗਾ ਦੱਸਿਆ ਜਾਂਦਾ ਹੈ ਜੋ ਕਿ ਪਰਲੋਕਾਰੀ ਹੋਣ ਕਰਕੇ ਕਿਸੇ ਸੂਰਤ ਵਿਚ ਵੀ ਕਿਸੇ ਨੂੰ ਵੀ ਚੰਗਾ ਨਹੀਂ ਲੱਗ ਸਕਦਾ।

ਪੁਰਾਣੀ ਪੀੜ੍ਹੀ ਦੇ ਸੂਝਵਾਨ ਲੋਕ ਦਸਦੇ ਹਨ ਕਿ ਸਾਡੀ ਕੌਮ ਅਜ਼ਾਦੀ ਤੋਂ ਬਾਅਦ ਅਜ਼ਾਦ ਫਿਜ਼ਾਵਾਂ ਦੇ ਬੁਲ੍ਹੇ ਮਾਣਦੀ ਹੋਈ ਆਪਣੇ ਕੌਮੀ ਫਰਜ਼ਾਂ ਨੂੰ ਅੱਖ-ਪ੍ਰੋਖੇ ਕਰਕੇ ਆਪਣੇ ਹੱਕਾਂ ਦੀ ਡੁਗਡੁਗੀ ਵਜਾਉਣ ਲੱਗ ਪਈ ਹੈ। ਹਰ ਕੋਈ ਸਾਡੇ ਬਜ਼ੁਰਗਾਂ ਵੱਲੋਂ ਅਜ਼ਾਦੀ ਪ੍ਰਾਪਤ ਕਰਨ ਲਈ ਕੀਤੇ ਤਿਆਗ ਤੇ ਕੁਰਬਾਨੀਆਂ ਦੀ ਭਾਵਨਾ ਨੂੰ ਭੁਲਾ ਕੇ ਆਪਣੇ ਸੁੱਖ-ਆਰਾਮ ਤੇ ਐਸ਼ੋ-ਇਸ਼ਰਤ ਦੇ ਸਾਧਨਾਂ ਦੀ ਪ੍ਰਾਪਤੀ ਲਈ ਖੋਹਾ-ਖਿੰਝੀ ਦੀ ਹੱਦ ਤਕ ਪਹੁੰਚ ਗਿਆ। ਇਸ ਤਰ੍ਹਾਂ ਸਮੁੱਚੀ ਕੌਮ; ਆਪਣੇ ਕੌਮੀ ਆਚਰਣ ਤੇ ਇਖ਼ਲਾਕ ਦੇ ਧੁਰੇ ਨੂੰ ਛੱਡ ਬੈਠੀ ਹੈ। ਫਿਰ ਇਸ ਖਾਨਾਜੰਗੀ ਜਿਹੀ ਆਪੋ-ਧਾਪੀ ਵਿਚ ਨਾ ਕੋਈ ਆਦਰਸ਼ ਰਹਿਬਰ ਰਿਹਾ ਹੈ ਤੇ ਨਾ ਹੀ ਕੌਮੀ ਸੇਧ ਵਜੋਂ ਕੌਮੀ ਏਕਤਾ ਤੇ ਦੇਸ਼ ਪ੍ਰੇਮ ਦੀ ਭਾਵਨਾ ਰਹੀ ਹੈ।

ਹੁਣ ਅਜ਼ਾਦੀ ਤੋਂ ਬਾਅਦ ਆਦਰਸ਼ ਮਾਰਗ ਦਰਸ਼ਨ ਦੀ ਅਣਹੋਂਦ ਵਿਚ ਸਾਡੇ ਸਾਹਮਣੇ ਸਮਾਜਿਕ, ਧਾਰਮਿਕ, ਰਾਜਨੀਤਿਕ ਤੇ ਆਰਥਿਕ ਖੇਤਰਾਂ ਵਿਚ ਸਾਡੇ ਸਾਹਮਣੇ ਮਾੜੇ ਨਤੀਜੇ ਆ ਰਹੇ ਹਨ। ਆਰਥਿਕ ਤੌਰ 'ਤੇ ਬਾਹਰੀ ਪੱਧਰ 'ਤੇ ਖ਼ੁਸ਼ਹਾਲੀ ਤੇ ਤਰੱਕੀ ਦਾ ਆਲਮ ਤਾਂ ਜ਼ਰੂਰ ਦਿਸੱਦਾ ਹੈ। ਪਰ ਕੌਮੀ ਏਕਤਾ, ਦੇਸ਼-ਪਿਆਰ, ਅਸੂਲ ਪ੍ਰਸਤੀ, ਕੌਮੀ ਆਚਰਣ ਤੇ ਨਿਯਮਬੱਧਤਾ ਦੀ ਘਾਟ ਕਰਕੇ ਕੌਮ ਦੀ ਸਾਰੀ ਸੁੱਖ-ਸਮਰਿਧੀ 'ਖ਼ੂਹ ਦੀ ਮਿੱਟੀ ਖ਼ੂਹ ਨੇ ਖਾਈ' ਦੇ ਅਖਾਣ ਮੁਤਾਬਿਕ ਗੈਰ-ਸਮਾਜਿਕ ਤੇ ਭ੍ਰਿਸ਼ਟਾਚਾਰੀ ਦਾਵਾਨਲ ਦਾ ਖਾਜਾ ਬਣ ਰਹੀ ਹੈ।

ਇਸ ਦਾ ਸਭ ਤੋਂ ਵੱਡਾ ਖਮਿਆਜ਼ਾ ਸਾਡੀ ਅਜੋਕੀ ਨੌਜੁਆਨ ਪੀੜ੍ਹੀ ਭੁਗਤ ਰਹੀ ਹੈ। ਸਾਡਾ ਦੇਸ਼ ਖੇਤੀ ਪ੍ਰਧਾਨ ਹੋਣ ਕਰਕੇ ਆਜ਼ਾਦੀ ਤੋਂ ਥੋੜਾ ਸਮਾਂ ਬਾਅਦ ਤੱਕ ਵੀ ਖੇਤੀ ਨੂੰ ਸਭ ਤੋਂ ਉਤਮ ਕਿੱਤਾ ਮੰਨਦਾ ਸੀ। ਇਸ ਬਾਰੇ ਲੋਕ-ਸਿਆਣਪ ਉਤਮ ਖੇਤੀ, ਮਧਮ ਵਪਾਰ ਤੇ ਨਿਖਿੱਧ ਚਾਕਰੀ ਪ੍ਰਸਿੱਧ ਸੀ। ਅੱਜ ਇਹ ਲੋਕ ਸਿਆਣਪ ਪਿੱਛੇ ਲੁਕਿਆ ਆਦਰਸ਼ ਵਰਤਾਰਾ ਹੁਣ 180 ਡਿਗਰੀ ਉਲਟਾ ਹੋ ਗਿਆ ਹੈ। ਪਹਿਲਾਂ ਲੋਕ ਆਪ ਆਪਣੇ ਹੱਥੀਂ ਖੇਤੀ ਕਰਦੇ ਸਨ ਤੇ ਧੀ-ਪੁੱਤਾਂ ਨੂੰ ਵੀ ਖੇਤੀ ਕਰਨ ਲਈ ਪ੍ਰੇਰਦੇ ਸਨ। ਕੁੱਝ ਕੁ ਪਰਿਵਾਰ ਆਪਣੇ ਪੁੱਤਾਂ ਨੂੰ ਖਾਨਦਾਨੀ ਰਵਾਇਤ ਅਨੁਸਾਰ ਫੌਜ ਵਿਚ ਵੀ ਭੇਜਦੇ ਸਨ। ਪਰ ਤਕਰੀਬਨ ਸੰਨ 1970 ਤੋਂ ਬਾਅਦ ਨੌਕਰੀ-ਪੇਸ਼ੇ ਦੀ ਚੌਧਰ ਤੇ ਸੁੱਖ ਆਰਾਮ ਨੂੰ ਵੇਖਦੇ ਹੋਏ ਸਾਰੇ ਪੰਜਾਬੀ ਸਮਾਜ ਵਿਚ ਸਰਕਾਰੀ ਨੌਕਰੀ ਕਰਨ ਦੀ ਹੋੜ ਜਿਹੀ ਸ਼ੁਰੂ ਹੋ ਗਈ। ਜਿਸ ਕਰਕੇ ਇਕ ਪਾਸੇ ਤਾਂ ਹਰ ਕਿਸੇ ਵੱਲੋਂ

ਸਰਕਾਰੀ ਨੌਕਰੀ ਦੀ ਮੰਗ ਤੇ ਦੂਜਾ ਵਧਦੀ ਆਬਾਦੀ ਨੇ ਸੂਰਤ ਹਾਲ ਇਕ ਅਨਾਰ ਸੌ ਬਿਮਾਰ ਵਾਲੀ ਬਣਾ ਦਿੱਤੀ।

ਇਥੋਂ ਤੱਕ ਕਿ ਹੁਣ ਤਾਂ ਸਰਕਾਰੀ ਅਦਾਰੇ ਖਾਲੀ ਆਸਾਮੀਆਂ ਭਰਨ ਦੀ ਜੁਅੱਰਤ ਤੇ ਸਮਰਥਾ ਹੀ ਗੁਆ ਬੈਠੇ ਹਨ ਕਿਉਂਕਿ ਪਿਛਲੇ ਕੁੱਝ ਸਾਲਾਂ ਵਿਚ ਖਾਲੀ ਆਸਾਮੀਆਂ ਭਰਨ ਦੀ ਕਵਾਇਦ ਅਤੇ ਆਸਾਮੀਆਂ ਦੀ ਭ੍ਰਿਸ਼ਟਾਚਾਰੀ ਨਿਲਾਮੀ ਨੇ ਸਾਡੀ ਸਭ ਦੀ ਤੋਬਾ-ਤੋਬ ਕਰਾ ਦਿੱਤੀ ਹੈ।

ਹੁਣ ਨੌਜੁਆਨ ਪੀੜ੍ਹੀ ਲਈ ਜ਼ਿੰਦਗੀ ਦਾ ਸਭ ਤੋਂ ਵੱਡਾ ਕੋਹੜ ਸਾਡੀ ਮੌਜੂਦਾ ਪੀੜ੍ਹੀ ਦਾ ਬੱਚਿਆਂ ਦੇ ਭਵਿੱਖ ਪ੍ਰਤੀ ਸਾਡੇ ਵਲੋਂ ਉਨ੍ਹਾਂ ਦੇ ਲਈ ਪੈਦਾ ਕੀਤੀਆਂ ਉਲਝਣਾਂ ਬਣ ਗਈਆਂ ਹਨ। ਉਹ ਕਰਨ ਵੀ ਤਾਂ ਕੀ ਕਰਨ? ਦੂਜੇ ਪਾਸੇ ਮਾਤਾ-ਪਿਤਾ ਤੇ ਅਧਿਆਪਕਾਂ ਦੀ ਸਾਡੀ ਹੁਣ ਵਾਲੀ ਪੀੜ੍ਹੀ ਨਾ ਤਾਂ ਨਵੀਂ ਵਿਗਿਆਨਕ ਤਕਨੀਕ ਸਬੰਧੀ ਉਨ੍ਹਾਂ ਨੂੰ ਕੋਈ ਸੇਧ ਦੇਣ ਜੋਗੀ ਹੈ। ਤੇ ਨਾ ਹੀ ਸਮਾਜ ਦੇ ਬਦਲਦੇ ਸਮਾਜਿਕ ਤੇ ਆਰਥਿਕ ਢਾਂਚੇ ਅਨੁਸਾਰ ਆਪਣੀ ਮਿਸਾਲ ਰਾਹੀਂ ਵਧੀਆ ਪ੍ਰੇਰਨਾ ਜਾਂ ਮਾਰਗ ਦਰਸ਼ਨ ਕਰ ਰਹੀ ਹੈ।

ਸੋ ਅੱਜ ਦਾ ਨੌਜੁਆਨ ਸੰਸਾਰ-ਸਮੁੰਦਰ ਵਿਚ ਫਸਿਆ ਹੋਇਆ ਹੈ ਉਹ ਸਮਾਜਿਕ ਜੀਵਨ ਦੇ ਗੰਧਲੇ ਸਾਗਰ ਦਾ ਤਾਰੂ ਨਾ ਹੋਣ ਕਰਕੇ ਡੁਬਕਣੀਏਂ ਹੱਥ-ਪੈਰ ਮਾਰ ਰਿਹਾ ਹੈ। ਉਸ ਨੂੰ ਇਜੇਹੀ ਦਿਸ਼ਾਹੀਣਤਾ ਦੀ ਹਾਲਤ ਵਿਚ ਉਸ ਦਾ ਕੋਈ ਵਾਲੀ-ਵਾਰਸ ਨਹੀਂ ਦਿਸਦਾ। ਇਸ ਸੂਰਤ ਵਿਚ ਉਹ ਆਪਣੇ ਮਾਤਾ-ਪਿਤਾ ਦੀ ਕਮਾਈ ਤੇ ਖਾਸ ਕਰ ਵਿਸ਼ਵ ਵਿਆਪੀ ਮਹਿੰਗਾਈ ਸਦਕਾ ਮਹਿੰਗੇ ਭਾਅ ਲੱਖਾਂ-ਕਰੋੜਾਂ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਵੇਚੀਆਂ ਮਾਵਾਂ-ਵਰਗੀਆਂ ਜ਼ਮੀਨਾਂ ਨਾਲ ਨਵੇਂ-ਨਵੇਂ ਅਮੀਰ ਬਣੇ ਬਾਪ ਦੇ ਬੈਂਕ ਬੈਲੈਂਸ ਨੂੰ ਮਾਨਣ ਦੇ ਨਾਮ 'ਤੇ ਉਜਾੜ ਰਿਹਾ ਹੈ।

ਇਸ ਵਿਚ ਨੌਜੁਆਨ ਪੀੜ੍ਹੀ ਨਾਲੋਂ ਸਾਡੀ ਆਪਣੀ ਪੀੜ੍ਹੀ ਦਾ ਜ਼ਿਆਦਾ ਕਸੂਰ ਹੈ ਕਿ ਅਸੀਂ ਆਪਣੀ ਔਲਾਦ ਨੂੰ ਪਿਛਲੇ ਚਾਲੀ ਕੁ ਸਾਲਾਂ ਤੋਂ ਨਾ ਤਾਂ ਕੋਈ ਧਰਮੀ ਜਾਂ ਆਦਰਸ਼ ਕਦਰਾਂ-ਕੀਮਤਾਂ ਵਾਲਾ ਮਾਰਗ ਦਰਸ਼ਨ ਦੇ ਰਹੇ ਹਾਂ ਨਾ ਹੀ ਨੌਜੁਆਨ ਪੀੜ੍ਹੀ ਦੀ ਅਥਾਹ ਦਿਮਾਗੀ ਜਨ ਸ਼ਕਤੀ ਦਾ ਸਦਉਪਯੋਗ ਕਰ ਰਹੇ ਹਾਂ। ਕੌਮ ਦੇ ਚੰਗੇ ਭਵਿੱਖ ਲਈ ਸਾਡੇ ਦਮਗਜਿਆਂ ਤੇ ਨਾਅਰਿਆਂ ਦੇ ਬਾਵਜੂਦ ਵੀ ਕੌਮੀ ਭਾਵਨਾ ਤੇ ਕੌਮੀ ਆਚਰਣ ਦੀ ਗੱਲਬਾਤ ਤਾਂ ਬੀਤੀਆਂ ਸਦੀਆਂ ਤੇ ਸਮਿਆਂ ਦੀ ਬੁਝਾਰਤ ਬਣ ਗਈ ਹੈ।

ਸੋ ਅੱਜ ਦਾ ਦਿਸ਼ਾਹੀਣ ਤੇ ਭਮਤੱਰਿਆ ਜਿਹਾ ਨੌਜੁਆਨ ਵਰਗ ਜੇ ਆਪਣੇ ਵਡੇਰਿਆਂ ਤੇ ਮਾਤਾ-ਪਿਤਾ ਨੂੰ ਆਪ-ਮੁਹਾਰਾ ਜਿਹਾ ਹੋ ਕੇ ਆਪਣੇ ਚੰਗੇ-ਮਾੜੇ ਮਸਲਿਆਂ ਬਾਰੇ ਇਹ ਕਹਿੰਦਾ ਹੈ ਕਿ ਇਹ ਮੇਰੀ ਜ਼ਿੰਦਗੀ ਹੈ। ਇਸ ਵਿਚ ਕਿਸੇ ਨੂੰ ਵੀ ਦਖਲ ਅੰਦਾਜ਼ੀ ਕਰਨ ਦਾ ਕੋਈ ਹੱਕ ਨਹੀਂ ਹੈ ਤਾਂ ਇਸ ਵਿਚ ਸਾਨੂੰ ਕੋਈ

ਅਲੋਕਾਰੀ ਤੇ ਹੈਰਾਨੀ ਵਾਲੀ ਗੱਲ ਨਹੀਂ ਦਿਸਣੀ ਚਾਹੀਦੀ। ਹਾਂ; ਜੇ ਸਾਨੂੰ ਉਸ ਦੀ ਇਹ ਗੱਲ ਬਰਖੁਰਦਾਰੀ ਦੇ ਤਕਾਜ਼ੇ ਤੋਂ ਬਾਹਰੀ ਲਗਦੀ ਹੈ ਤਾਂ ਸਾਨੂੰ ਆਪਣੇ ਆਪ ਤੋਂ ਹੀ ਪਹਿਲਾਂ ਇਹ ਪੁੱਛ ਲੈਣਾ ਚਾਹੀਦਾ ਹੈ। ਕੀ ਅਸੀਂ ਉਸ ਨੂੰ ਚੰਗੀ ਧਾਰਮਿਕ ਤੇ ਸਮਾਜਿਕ ਜੀਵਨ ਜਾਚ ਤੋਂ ਜਾਣੂੰ ਕਰਵਾਇਆ ਹੈ? ਕੀ ਅਸੀਂ ਕਿਤੇ ਆਪਣੇ ਬੱਚਿਆਂ ਨੂੰ ਸ਼ਿਸ਼ਟਾਚਾਰ ਦੀ ਥਾਂ ਭ੍ਰਿਸ਼ਟਾਚਾਰ ਅਤੇ ਲੋਕ ਸੇਵਾ ਦੇ ਨਾਮ 'ਤੇ ਜੇਬ-ਸੇਵਾ ਜਿਹੇ ਲੋਟੂ-ਖਸੋਟੂ ਸ਼ੋਸ਼ਣ ਦੇ ਸਬਕ ਹੀ ਤਾਂ ਨਹੀਂ ਪੜ੍ਹਾਉਂਦੇ ਰਹੇ?

ਖ਼ੈਰ! ਅੱਜ ਸਾਡਾ ਸਾਰਾ ਸਮਾਜ ਬੱਚਿਆਂ ਦੇ ਭਵਿੱਖ ਅਤੇ ਉਨ੍ਹਾਂ ਦੀ ਨਸ਼ਾਖੋਰੀ ਦੀ ਇਲਤ ਬਾਰੇ ਮਹਾਂ-ਚਿੰਤਤ ਹੈ। ਇਸ ਸੰਦਰਭ ਵਿਚ ਜ਼ਿਕਰਯੋਗ ਹੈ ਕਿ ਅਸੀਂ ਪੱਛਮੀ ਸੱਭਿਅਤਾ ਵਾਲਿਆਂ ਤੋਂ ਉਨ੍ਹਾਂ ਦੀਆਂ ਕਾਮ-ਉਤੇਜਕ ਅਤੇ ਹੋਰ ਕਈ ਮਾੜੀਆਂ ਪ੍ਰਵਿਰਤੀਆਂ ਦੀ ਨਕਲ ਕਰਨੀ ਤਾਂ ਸਿੱਖ ਲਈ ਹੈ। ਪਰ ਉਨ੍ਹਾਂ ਦੀਆਂ ਖ਼ੂਬੀਆਂ ਜਿਵੇਂ ਕਿ ਰਾਸ਼ਟਰਵਾਦ ਦੀ ਭਾਵਨਾ, ਕੌਮੀ ਅਨੁਸ਼ਾਸ਼ਨ ਤੇ ਮਿਹਨਤ ਦੀ ਕਦਰ ਆਦਿ ਜਿਹੇ ਕਈ ਚੰਗੇ ਗੁਣ ਨਾ ਖ਼ੁਦ ਆਪ ਹੀ ਗ੍ਰਹਿਣ ਕੀਤੇ ਹਨ ਅਤੇ ਅੱਗੇ ਨਾ ਹੀ ਆਪਣੇ ਬੱਚਿਆਂ ਨੂੰ ਸਿਖਾਏ ਹਨ।

ਇਸ ਲਈ ਸਾਡੀ ਨਵੀਂ ਪੀੜ੍ਹੀ ਨੇ ਜੇ ਸਮੈਕ-ਹੈਰੋਇਨ ਤੇ ਹੋਰ ਲੱਖਾਂ ਰੁਪਈਆਂ ਦੇ ਭਾਅ ਗ੍ਰਾਮਾਂ-ਤੋਲਿਆਂ ਵਿਚ ਵਿਕਦੇ ਨਸ਼ੇ-ਪੱਤਿਆਂ ਦੇ ਆਤਮਘਾਤੀ ਖਜ਼ਾਨੇ ਹੁਣ ਪੱਛਮੀ ਸੱਭਿਆਚਾਰ ਵਿਚੋਂ ਆਪਣੀ ਸਮਾਜਿਕ ਤੇ ਆਰਥਿਕ ਬੇਚੈਨੀ ਨੂੰ ਦੂਰ ਕਰਨ ਦੇ ਬਦਲ ਵਜੋਂ ਲੱਭ ਲਏ ਹਨ ਤਾਂ ਸਾਡੀਆਂ ਅਜੋਕੀਆਂ ਵਡੇਰੀਆਂ ਪੀੜ੍ਹੀਆਂ ਨੂੰ ਆਪਣੇ ਅੰਦਰ ਹੀ ਝਾਤ ਮਾਰਨ ਅਤੇ ਆਪਣੇ ਕੌਮ ਪ੍ਰਤੀ ਸਹੀ ਫਰਜ਼ਾਂ ਬਾਰੇ ਜਾਗਰੂਕ ਹੋਣ ਦੀ ਲੋੜ ਹੈ। ਜੇ ਅਸੀਂ ਇਸ ਸਬੰਧ ਵਿਚ ਕੋਈ ਲੋੜੀਂਦਾ ਉਪਾਅ ਫੌਰੀ ਤੌਰ 'ਤੇ ਨਹੀਂ ਕਰਦੇ ਤਾਂ ਸਾਡੇ ਕੋਲ ਆਪੇ ਫਾਥੜੀਏ ਤੈਨੂੰ ਕੌਣ ਛੁਡਾਏ ਵਰਗੀ ਮਨ ਪ੍ਰਚਾਊ ਸਮਝੌਤੀ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਦਿਸਦਾ।

ਸਾਡੇ ਨੌਜੁਆਨ ਬੱਚੇ ਅੱਜ ਲੱਖਾਂ ਰੁਪਏ ਨਸ਼ਿਆਂ ਅਤੇ ਵਿਖਾਵੇ ਦੀਆਂ ਫੈਲਸੂਫੀਆਂ ਕਰਕੇ ਧੂੰਏ ਵਾਂਗ ਉਡਾ ਰਹੇ ਹਨ। ਉਹ ਆਪਣੀਆਂ ਜੱਦੀ ਜ਼ਮੀਨਾਂ-ਜਾਇਦਦਾਂ ਦੀ ਧੂੜ ਬਣਾ ਕੇ ਸਮਾਜਿਕ ਬਦੀਆਂ ਦੇ ਦੈਤਾਂ ਦੀ ਆਰਤੀ ਉਤਾਰ ਰਹੇ ਹਨ। ਫਿਰ ਸਿਤਮ ਦੀ ਗੱਲ ਇਹ ਹੈ ਕਿ ਹੁਣ ਇਸ ਰਸਾਤਲ ਦੇ ਧੁਰ ਹੇਠਲੇ ਮੁਕਾਮ 'ਤੇ ਪਹੁੰਚੇ ਸਾਡੇ ਇਹ ਜੁਆਨ ਧੀ-ਪੁੱਤ ਕਿਸੇ ਨੇਕ ਕੰਮ ਜਾਂ ਰਸਤੇ ਬਾਰੇ ਕੋਈ ਸਲਾਹ ਜਾਂ ਗੱਲਬਾਤ ਸੁਨਣ ਲਈ ਵੀ ਤਿਆਰ ਨਹੀਂ।

ਬੱਸ ਖਾਓ-ਪੀਓ ਕਰੋ ਅਨੰਦ ਤੇ ਕੱਲ੍ਹ ਦੀ ਫ਼ਿਕਰ ਆਪੇ ਕਰੂ ਬਾਈ ਪਰਮਾਨੰਦ ਵਰਗੀ ਮਨੋ-ਸਮਝੌਤੀ ਤਹਿਤ ਉਹ ਨਸ਼ੱਈ-ਨਸ਼ੇੜੀ ਤੇ ਆਪਣੀ ਬਿਮਾਰ ਜਿਹੀ ਸੋਚ-ਸਮਝ ਅਨੁਸਾਰ ਉਨ੍ਹਾਂ ਨੂੰ ਦਰਪੇਸ਼ ਹਾਲਾਤਾਂ ਮੁਤਾਬਿਕ ਉਹ ਆਪਣੇ ਵੱਲੋਂ

ਵਧੀਆ ਦਿਨ ਕਟੀ ਕਰ ਰਹੇ ਹਨ। ਭਵਿੱਖ ਵਿਚ ਉਨ੍ਹਾਂ ਦਾ ਆਪਣਾ ਤੇ ਅੱਗੇ ਉਨ੍ਹਾਂ ਦੀਆਂ ਆਉਣ ਵਾਲੀ ਪੀੜ੍ਹੀਆਂ ਦਾ ਕੀ ਹਸ਼ਰ ਹੋਊ? ਇਸ ਬਾਰੇ ਤਾਂ ਉਨ੍ਹਾਂ ਦੇ ਫਰਿਸ਼ਤਿਆਂ ਨੂੰ ਵੀ ਸ਼ਾਇਦ ਖ਼ਬਰ ਨਹੀਂ।

ਅਫ਼ਸੋਸ ਦੀ ਗੱਲ ਇਹ ਹੈ ਕਿ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਪੱਖੋਂ ਅੱਜ ਸਾਡਾ ਸਮਾਜ ਗਿਰਾਵਟ ਦੀ ਰਸਾਤਲ ਤੱਕ ਪਹੁੰਚ ਚੁੱਕਾ ਹੈ। ਹੁਣ ਹਰ ਕੋਈ ਬੱਚਾ-ਬੁੱਢਾ ਅਨੈਤਿਕਤਾ, ਸਮਾਜਿਕ ਭ੍ਰਿਸ਼ਟਾਚਾਰ ਤੇ ਆਰਥਿਕ ਸ਼ੋਸ਼ਣ ਦੇ ਪੱਖੋਂ ਮਹਿਸੂਸ ਕਰ ਰਿਹਾ ਹੈ ਕਿ ਹੁਣ ਪਾਣੀ ਸਿਰ ਤੋਂ ਉਪਰ ਲੰਘ ਗਿਆ ਹੈ। ਹਰ ਮਾਂ-ਬਾਪ, ਧਾਰਮਿਕ ਤੇ ਰਾਜਨੀਤਿਕ ਆਗੂ ਵਧ ਰਹੇ ਭ੍ਰਿਸ਼ਟਾਚਾਰ, ਨਸ਼ਾਖੋਰੀ ਤੇ ਸਮਾਜਿਕ ਤੇ ਆਰਥਿਕ ਸ਼ੋਸ਼ਣ ਦਾ ਇਕ ਪਾਸੇ ਤਾਂ ਜ਼ਿੰਮੇਵਾਰ ਹੈ। ਅਤੇ ਦੂਜੇ ਪਾਸੇ ਉਹ ਇਨ੍ਹਾਂ ਮਾੜੀਆਂ ਸਮਾਜਿਕ ਲਾਅਨਤਾਂ ਦੇ ਮੁਕਾਬਲੇ ਵਿਚ ਆਪਣੇ ਆਪ ਨੂੰ ਨਿਤਾਣਾ ਤੇ ਅਸਮਰਥ ਮਹਿਸੂਸ ਕਰ ਰਿਹਾ ਹੈ। ਇਸ ਸੂਰਤ ਵਿਚ ਅਸੀਂ ਸਾਰੇ ਮਹਾਂਭਾਰਤ ਦੇ ਹਾਰੇ-ਜੁਆਰੀਆਂ ਵਾਂਗ ਆਪਣੇ ਮਨ ਨੂੰ ਨਿੱਕੇ ਹੁੰਦਿਆਂ ਸੁਣੀ ਇਕ ਕਹਾਣੀ ਵਾਲਾ ਆਪਣੇ ਆਪ ਨੂੰ ਇਕ ਦਿਲਾਸਾ ਜਿਹਾ ਦੇ ਰਹੇ ਹਾਂ ਕਿ 'ਚਿੜੀ ਵਿਚਾਰੀ ਕੀ ਕਰੇ ਬੱਸ ਠੰਡਾ ਪੀਣਾ ਪੀ ਮਰੇ।'

ਬੇਸ਼ਕ ਸਮਾਜ ਤੇ ਸਮੇਂ-ਸਮੇਂ ਦੀ ਸਰਕਾਰ ਵੱਲੋਂ ਨਸ਼ੇਖੋਰੀ ਵਿਰੁੱਧ ਮੁਹਿੰਮ ਰੂਪੀ ਭੱਜ-ਨੱਠ ਹੋ ਰਹੀ ਹੈ। ਪਰ ਇਸ ਨਸ਼ਾਖੋਰੀ ਦੀ ਵਿਆਪਕਤਾ ਤੇ ਵਿਕਰਾਲਤਾ ਦੇ ਸਾਹਮਣੇ ਸਾਡੇ ਇਹ ਯਤਨ-ਪ੍ਰਯਤਨ ਨਾਮ ਮਾਤਰ ਹੀ ਸਾਬਿਤ ਹੋ ਰਹੇ ਹਨ। ਸਗੋਂ ਇਸ ਦੇ ਉਲਟ 'ਮਰਜ਼ ਬੜ੍ਹਤਾ ਗਿਆ ਜਿਉਂ-ਜਿਉਂ ਦਵਾ ਕੀ' ਦਾ ਸੁਖਨ ਸੱਚਾ ਸਿੱਧ ਹੋ ਰਿਹਾ ਹੈ। ਇਕ ਨਿਗੂਣੀ ਜਿਹੀ ਰਾਇ ਅਨੁਸਾਰ ਕਿੰਨਾ ਹੀ ਚੰਗਾ ਹੋਵੇ ਜੇ ਕਿਤੇ ਅਸੀਂ ਆਪਣੇ ਬੱਚਿਆਂ ਵਾਸਤੇ ਉਨ੍ਹਾਂ ਦੀ ਛੋਟੀ ਉਮਰ ਤੋਂ ਹੀ ਨੇਕ ਤੇ ਸਦਾਚਾਰੀ ਪਰਿਵਾਰਾਂ ਦੀ ਰਚਨਾ ਕਰੀਏ।

ਬੱਚਿਆਂ ਨੂੰ ਜਦੋਂ ਮੁਢਲੇ ਸਾਲਾਂ ਵਿਚ ਸਹੀ ਗਿਆਨ, ਸਹੀ ਉਤਸ਼ਾਹ ਤੇ ਸਹੀ ਸੇਧ ਦੀ ਲੋੜ ਹੁੰਦੀ ਹੈ। ਜੇ ਅਸੀਂ ਉਨ੍ਹਾਂ ਨੂੰ ਇਸ ਸ਼ਖਸੀਅਤੀ ਉਸਾਰੀ ਕਾਲ ਵਿਚ ਹੀ ਸੰਭਾਲ ਲਵਾਂਗੇ ਤਾਂ ਸਾਨੂੰ ਬਾਅਦ ਵਿਚ ਉਨ੍ਹਾਂ ਨੂੰ ਲੱਗੀਆਂ ਇਲਤਾਂ ਤੇ ਦਰਪੇਸ਼ ਔਕੜਾਂ ਦੇ ਵਿਰੁੱਧ ਮੁਹਿੰਮਾਂ ਛੇੜਣ ਦੀ ਲੋੜ ਹੀ ਨਹੀਂ ਰਹੇਗੀ। ਜੇ ਅਸੀਂ ਕੌਮ ਵਿਚ ਦੇਸ਼ ਪ੍ਰੇਮ ਤੇ ਕੌਮੀਅਤ ਦੀ ਭਾਵਨਾ ਜਗਾਉਣ ਲਈ ਆਪਣੇ ਵਿਦਿਅਕ ਕੋਰਸਾਂ ਰਾਹੀਂ ਸ਼ੁਰੂ ਤੋਂ ਹੀ ਆਪਣੇ ਸ਼ਹੀਦਾਂ-ਮੁਰੀਦਾਂ ਦੀ ਘਾਲਣਾ, ਤਿਆਗ ਤੇ ਕੁਰਬਾਨੀਆਂ ਦੀ ਗੱਲ-ਕੱਥ ਆਪਣੀ ਤਾਲੀਮ ਦਾ ਜ਼ਰੂਰੀ ਹਿੱਸਾ ਬਣਾ ਲਈਏ ਤਾਂ ਇਸ ਨਾਲ ਇਕ ਨਰੋਏ ਸਮਾਜ ਤੇ ਕੌਮ ਦੀ ਉਸਾਰੀ ਸੰਭਵ ਹੋ ਸਕਦੀ ਹੈ।

ਇਸ ਦੇ ਨਾਲ ਹੀ ਜ਼ਰੂਰੀ ਹੋਵੇਗਾ ਕਿ ਅਸੀਂ ਆਪਣੀ ਸੱਭਿਅਤਾ, ਸੰਸਕ੍ਰਿਤੀ, ਸੱਭਿਆਚਾਰ ਤੇ ਸਦਾਚਾਰ ਦੀ ਗੁੜ੍ਹਤੀ ਮੁੱਢ ਤੋਂ ਹੀ ਆਪਣੇ ਬੱਚਿਆਂ ਨੂੰ ਦੇਣ ਲਈ ਆਪਣੀਆਂ ਜ਼ਿੰਦਗੀਆਂ ਵਿਚ ਵੀ ਰਤਾ-ਮਾਸਾ ਸੁਧਾਰ ਕਰ ਲਈਏ। ਇਸ ਲਈ ਇਹ ਲੋੜੀਂਦੇ ਔਹੜ-ਪੌਹੜ ਕਰਨ ਵਜੋਂ ਬੇਸ਼ੱਕ ਇਹ ਨੁਸਖਾ ਲਗਦਾ ਤਾਂ ਖਾਸਾ ਔਖਾ ਹੈ। ਪਰ ਮਿੱਤਰੋ ! ਦੇਰ-ਸਵੇਰ ਤਾਂ ਇਹ ਦੁਆ ਤੇ ਦਵਾ ਕਰਨੀ ਹੀ ਪਊ। ਭਲਾ ਸੋਚੀਏ ਕਿ ਇਹ ਕਿੰਨੀ ਕੁ ਔਖੀ ਗੱਲ ਹੈ?



ਆ ਜਾ ਨੱਚ ਲੈ !

24

# ਸਾਡੇ ਚੋਣ ਮੈਨੀਫੈਸਟੋ




ਪਹਿਲੀ ਗੱਲ ਤਾਂ ਇਹ ਹੈ ਕਿ ਸਮਾਜ ਦੇ ਸਾਹਮਣੇ ਦਰਪੇਸ਼ ਗੰਭੀਰ ਮਸਲਿਆਂ ਤੇ ਔਕੜਾਂ ਦੀ ਗੱਲਬਾਤ ਮੁੱਖ ਤੌਰ 'ਤੇ ਚੋਣਾਂ ਦੇ ਦੌਰਾਨ ਚੋਣ ਮੈਨੀਫੈਸਟੋ ਦੇ ਰੂਪ ਵਿਚ ਹੀ ਤੂਲ ਫੜਦੀ ਹੈ। ਜਦੋਂ ਚੋਣਾਂ ਆਉਂਦੀਆਂ ਹਨ ਉਦੋਂ ਸਮਾਜ ਦੇ ਵਿਕਾਸ ਲਈ ਨਵੀਆਂ ਸਕੀਮਾਂ ਤੇ ਨਵੇਂ ਵਲਵਲਿਆਂ ਦੀ ਅਸੀਂ ਖੀਰ ਪਕਾਉਂਦੇ ਹਾਂ। ਆਮ ਜਨਤਾ ਨੂੰ ਅਸੀਂ ਇਹ ਵਿਸ਼ਵਾਸ ਦਿਵਾਉਂਦੇ ਹਾਂ ਕਿ ਜੇ ਉਹ ਕਿਸੇ ਨਾ ਕਿਸੇ ਤਰ੍ਹਾਂ ਸਾਨੂੰ ਰਾਜ-ਸੱਤਾ ਦਿਵਾ ਦੇਣ ਤਾਂ ਅਸੀਂ ਉਨ੍ਹਾਂ ਦੀ ਹਰ ਮੁਸ਼ਕਿਲ ਹੱਲ ਕਰ ਦੇਵਾਂਗੇ।

ਪਰ ਦੇਖਣ ਵਾਲੀ ਗੱਲ ਇਹ ਹੈ ਕਿ ਸਮਾਜਿਕ ਤੇ ਆਰਥਿਕ ਮਸਲੇ ਤਾਂ ਹਰ ਰੋਜ਼ ਨਵੀਂ ਜੰਗ ਵਾਂਗ ਸਾਡੇ ਰੂ-ਬ-ਰੂ ਹੁੰਦੇ ਰਹਿੰਦੇ ਹਨ। ਫਿਰ ਕਿਉਂ ਅਸੀਂ ਸਿਰਫ਼ ਇਲੈਕਸ਼ਨ ਸਮੇਂ ਹੀ ਆਪਣੀਆਂ ਰਿੱਧੀਆਂ-ਸਿੱਧੀਆਂ ਦਾ ਪਟਾਰਾ ਜਨਤਾ ਨੂੰ ਦਿਖਾਉਂਦੇ ਹਾਂ। ਸਿਰਫ਼ ਪੰਜਾਬ ਹੀ ਨਹੀਂ ਸਗੋਂ ਸਮੁੱਚੇ ਦੇਸ਼ ਸ਼ਾਹਮਣੇ ਵਧਦੀ ਅਬਾਦੀ, ਭ੍ਰਿਸ਼ਟਾਚਾਰ ਤੇ ਨਸ਼ਾਖੋਰੀ ਜਿਹੇ ਕੁੱਝ ਕੁ ਮਸਲੇ ਅਜ਼ਾਦੀ ਤੋਂ ਹੀ ਸਾਡੇ ਅੰਗ-ਸੰਗ ਹਨ। ਸਗੋਂ ਹੁਣ ਸਮਾਂ ਬੀਤਣ ਨਾਲ ਨਰੋਏ ਤੇ ਨਿੱਗਰ ਸਮਾਜ ਦੀ ਉਸਾਰੀ ਦੀ ਬਜਾਏ ਪੱਛਮੀ ਸੱਭਿਆਤਾਵਾਂ ਦੀ ਪਦਾਰਥਵਾਦੀ ਤੇ ਉਲਾਰ ਮਾਨਸਿਕਤਾ ਦੇ ਮਾੜੇ ਅਸਰ ਤਹਿਤ ਸਰਵਵਿਆਪੀ ਕੌਮੀ ਨਿਘਾਰ ਇਕ ਗੰਭੀਰ ਸਮੱਸਿਆ ਬਣ ਗਈ ਹੈ।

ਅੱਜ ਹਰ ਦੇਸ਼ ਵਾਸੀ ਇਨ੍ਹਾਂ ਵਿਕਰਾਲ ਮਸਲਿਆਂ ਦੀ ਮਾਰ ਮਹਿਸੂਸ ਕਰ ਰਿਹਾ ਹੈ। ਹਰ ਕੋਈ ਇਕ-ਦੂਜੇ ਨੂੰ ਇਕ ਸੁਆਲ ਜਿਹਾ ਪੁੱਛਦਾ ਹੈ ਕਿ ਕੌਮੀ ਪੱਧਰ ਦੇ ਇਨ੍ਹਾਂ ਮਸਲਿਆਂ ਦਾ ਡਾਇਗਨੋਜ਼ ਕੀ ਹੈ? ਇਨ੍ਹਾਂ ਦਾ ਇਲਾਜ ਕਿਸ ਕੋਲ ਹੈ? ਇਹ ਗੱਲ ਵੀ ਨਹੀਂ ਕਿ ਲੋਕਾਂ ਤੋਂ ਲੈ ਕੇ ਸਾਡੇ ਆਗੂਆਂ ਤੱਕ ਇਨ੍ਹਾਂ ਮਸਲਿਆਂ ਦਾ ਅਹਿਸਾਸ ਨਾ ਹੋਵੇ। ਅਹਿਸਾਸ ਤਾਂ ਸਾਨੂੰ ਸਭ ਨੂੰ ਹੈ ਤੇ ਇਸ ਦੀ ਪੀੜ ਵੀ ਦੇਸ਼

ਵਿਆਪੀ ਹੈ। ਪਰ ਜਦੋਂ ਇਨ੍ਹਾਂ ਮਸਲਿਆਂ ਦਾ ਹੱਲ ਕਰਨ ਦੀ ਗੱਲ ਆਉਂਦੀ ਹੈ ਤਾਂ ਇਲਾਜ ਵਜੋਂ ਜਿਹੜੇ ਪ੍ਰਹੇਜ਼ ਤੇ ਦਵਾਈ ਦੀ ਲੋੜ ਪੈਂਦੀ ਹੈ। ਉਹ ਸਾਨੂੰ ਬਹੁਤ ਕੌੜੀ ਲਗਦੀ ਹੈ। ਜਿਵੇਂ ਕਿ ਵਧਦੀ ਅਬਾਦੀ ਨੂੰ ਰੋਕਣ ਲਈ ਛੋਟਾ ਪਰਿਵਾਰ-ਸੁਖੀ ਪਰਿਵਾਰ ਦੀ ਬਹੁਤ ਵਧੀਆ ਦਵਾਈ ਇਸ ਲਈ ਫੇਲ੍ਹ ਹੋ ਗਈ ਕਿ ਪੁਰਖ ਪ੍ਰਧਾਨ ਸਮਾਜ ਵਿਚ ਜਿੰਨੀ ਦੇਰ ਘਰ ਵਿਚ ਮੁੰਡਾ ਨਾ ਜੰਮੇ ਉਨੀ ਦੇਰ ਪਰਿਵਾਰ ਸੁਖੀ ਨਹੀਂ ਮੰਨਿਆ ਜਾਂਦਾ। ਅਸੀਂ ਇਸ ਆਸ ਉਮੀਦ ਵਿਚ ਪ੍ਰੀਵਾਰ ਵਡਾ ਕਰੀ ਜਾ ਰਹੇ ਹਾਂ।

ਜਦੋਂ ਕਿਤੇ ਕਿਸੇ ਸਰਕਾਰ ਨੇ ਇਸ ਪਾਸੇ ਪਹਿਲ ਕਦਮੀ ਕੀਤੀ ਤਾਂ ਰਾਜ ਸੱਤਾ ਗਵਾਉਣ ਤੱਕ ਦਾ ਖਮਿਆਜ਼ਾ ਭੁਗਤਣਾ ਪਿਆ। ਖ਼ੈਰ! ਮੁੱਕਦੀ ਗੱਲ ਹੁਣ ਇਹ ਮਸਲਾ ਨਾ ਸਾਡੀ ਕੌਮ ਦਾ ਮੈਨੀਫੈਸਟੋ ਹੈ ਤੇ ਨਾ ਹੀ ਕਿਸੇ ਪਾਰਟੀ ਦੇ ਚੋਣ ਮੈਨੀਫੈਸਟ ਹੁੰਦਾ ਹੈ।

ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਦੇ ਦਰਪਣ ਵਜੋਂ ਸਾਡੀ ਜੀਵਨ ਜਾਚ ਵਿਚ ਸ਼ਿਸ਼ਟਾਚਾਰ ਹਮੇਸ਼ਾ ਪ੍ਰਧਾਨ ਰਿਹਾ ਹੈ। ਕਿਸੇ ਵੀ ਤਹਿਜ਼ੀਬ ਯਾਫਤਾ ਸਮਾਜ ਦੀ ਵੱਡੀ ਪਛਾਣ ਉਥੋਂ ਦੇ ਨਾਗਰਿਕਾਂ ਦਾ ਸਦਾਚਾਰਕ ਜੀਵਨ ਤੇ ਸਮਾਜਿਕ ਸ਼ਿਸ਼ਟਾਚਾਰ ਹੁੰਦਾ ਹੈ। ਪਰ ਸਾਡੀ ਮਾਦਾਪ੍ਰਸਤੀ ਤੇ ਮਤਲਬਪ੍ਰਸਤੀ ਸੋਚ ਨੇ ਭ੍ਰਿਸ਼ਟਾਚਾਰ ਨੂੰ ਸ਼ਿਸ਼ਟਾਚਾਰ ਬਣਾ ਦਿੱਤਾ ਹੈ। ਭ੍ਰਿਸ਼ਟਾਚਾਰ ਤੋਂ ਹਰ ਛੋਟਾ-ਵੱਡਾ ਦੁਖੀ ਤਾਂ ਜ਼ਰੂਰ ਹੈ ਕਿਉਂਕਿ ਜੇਬ ਕਤਰਿਆਂ ਵਾਂਗੂ ਇਕ-ਦੂਜੇ ਦਾ ਹੱਥ ਨਾਲ ਖੜ੍ਹੇ ਭਾਈ ਦੇ ਖੀਸੇ ਵਿਚ ਹੈ। ਪਰ ਜਦੋਂ ਇਸ ਨੂੰ ਹੱਲ ਕਰਨ ਦੀ ਗੱਲ ਆਉਂਦੀ ਹੈ ਤਾਂ ਸਭ ਤੋਂ ਪਹਿਲਾਂ ਜਿਨ੍ਹਾਂ ਕੋਲ ਅਕਾਲ ਪੁਰਖ ਦੀ ਮਿਹਰ ਸਦਕਾ ਇਸ ਸਮੱਸਿਆ ਨਾਲ ਦੋ-ਚਾਰ ਹੋਣ ਦੀ ਮੋਹਲਤ ਤੇ ਸਮਰਥਾ ਮਿਲਦੀ ਹੈ। ਉਹ ਆਪ ਹੀ ਸਭ ਤੋਂ ਪਹਿਲਾਂ ਭ੍ਰਿਸ਼ਟਾਚਾਰੀ ਦਵਾ-ਦਾਰੂ ਦਾ ਸਹਾਰਾ ਲੈਂਦੇ ਹਨ। ਹੁਣ ਤਾਂ ਸਧਾਰਨ ਬੰਦਾ ਆਰਥਿਕ ਤੌਰ 'ਤੇ ਜਿੰਨਾ ਮਰਜ਼ੀ ਔਖਾ ਹੋਵੇ ਉਹ ਵੀ ਮਾਨਸਿਕ ਤੌਰ 'ਤੇ ਰਿਸ਼ਵਤ ਖੋਰੀ ਨਾਲ ਸਮਝੌਤਾ ਕਰ ਚੁੱਕਾ ਹੈ।

ਸ਼ਾਇਦ ਇਹੀ ਕਾਰਨ ਹੈ ਕਿ ਸਮਾਜਿਕ ਭ੍ਰਿਸ਼ਟਾਚਾਰ ਤੇ ਘੱਟੋ ਘੱਟ ਰਿਸ਼ਵਤਖੋਰੀ ਵਿਰੁੱਧ ਤਕੜੀ ਮੁਹਿੰਮ ਵਿਢਣ ਦਾ ਸਾਡਾ ਕੋਈ ਮੈਨੀਫੈਸਟੋ ਨਹੀਂ ਹੈ। ਹਾਂ ਜੇ ਕੋਈ ਇਸ ਬਾਰੇ ਲੜਾਈ ਛੇੜਨ ਦੀ ਗੱਲ ਕਰਦਾ ਵੀ ਹੈ ਤਾਂ ਇਹ ਸਭ ਨੂੰ ਪਤਾ ਹੈ ਕਿ ਇਹ ਸਭ ਕੁੱਝ ਵਕਤੀ ਤੇ ਡੰਗ ਟਪਾਊ ਔਹੜ-ਪੌਹੜ ਹੀ ਹੈ। ਆਪਣਾ ਉੱਲੂ ਸਿੱਧਾ ਕਰਨ ਜਿਹੀ ਮੰਤਵ ਸਿੱਧੀ ਤੋਂ ਬਾਅਦ ਚਲ ਹੋਊ ਤੂੰ ਕੌਣ ਤੇ ਮੈਂ ਕੌਣ ਦੀ ਪ੍ਰਵਿਰਤੀ ਤਕਰੀਬਨ ਸਾਡੀ ਸਭ ਦੀ ਸ਼ਖਸੀਅਤ ਦਾ ਹਿੱਸਾ ਬਣ ਜਾਂਦੀ ਹੈ।

ਦੇਸ਼ ਤੇ ਕੌਮ ਦੇ ਸਾਹਮਣੇ ਤੀਜੀ ਮੁਲਾਮਤ ਨਸ਼ਾਖੋਰੀ ਦੀ ਹੈ। ਜੋ ਕਿ ਹੁਣ ਵਧਦੀ-ਵਧਦੀ ਇੰਨੀ ਵਧ ਗਈ ਹੈ ਕਿ ਸਾਡੀ ਧਾਰਮਿਕ ਤੇ ਸਦਾਚਾਰਕ ਹੋਂਦ ਵੀ

ਬੇਪਛਾਣ ਜਿਹੀ ਹੋਈ ਲਗਦੀ ਹੈ। ਸਗੋਂ ਨਸ਼ਾਖੋਰੀ ਦੇ ਪੈਰੋਕਾਰ ਬੇਮਤਲਬੀ ਕਿੰਤੂ-ਪ੍ਰੰਤ ਕਰਦੇ ਦਿਸਦੇ ਹਨ ਕਿ ਉਨ੍ਹਾਂ ਨੂੰ ਦੱਸਿਆ ਜਾਵੇ ਕਿ ਕਿਹੜੇ ਧਰਮ ਵਿਚ ਲਿਖਿਆ ਹੈ ਕਿ ਨਸ਼ੇ-ਪੱਤੇ ਦਾ ਸੇਵਨ ਨਾ ਕੀਤਾ ਜਾਵੇ। ਪੱਛਮੀ ਸੱਭਿਅਤਾ ਦੇ ਨਸ਼ਾਖੋਰੀ ਰੁਝਾਨ ਦਾ ਜਲਵਾ ਤਾਂ ਅਸੀਂ ਕਾਫੀ ਚਿਰ ਤੋਂ ਦੇਖਦੇ ਆ ਰਹੇ ਹਾਂ। ਅੱਜ ਪੱਛਮ ਵਾਲੇ ਲੋਕਾਂ ਨੇ ਤਾਂ ਸ਼ਾਇਦ ਇਸ ਦਾ ਹੱਲ ਸਾਡੀ ਅਮੀਰ ਪੂਰਬੀ ਸੱਭਿਅਤਾ ਵਿਚੋਂ ਲੱਭਣ ਲਈ ਭਾਰਤ ਵੱਲ ਨੂੰ ਰੁਖ਼ ਕੀਤਾ ਹੈ। ਪਰ ਸਾਡੀ ਆਪਣੀ ਹਾਲਤ ਹੁਣ ਕੁੱਝ ਇਸ ਤਰ੍ਹਾਂ ਬਣੀ ਹੋਈ ਹੈ ਕਿ 'ਔਰੋਂ ਕੋ ਨਸੀਹਤ ਖ਼ੁਦ ਮੀਆਂ ਫਜ਼ੀਅਤ।'

ਅਖੀਰ ਗੱਲ ਸਪਸ਼ਟ ਇਹ ਹੈ ਕਿ ਅਸੀਂ ਵਿਦਵਾਨ ਸ਼ਾਇਰ ਮੁਹੰਮਦ ਇਕਬਾਲ ਅਨੁਸਾਰ ਅਸੀਂ ਗੱਲਬਾਤ ਦੇ ਗਾਜ਼ੀ ਤਾਂ ਬਣ ਗਏ ਹਾਂ ਪਰ ਕਿਰਦਾਰ ਦੇ ਗਾਜ਼ੀ ਨਹੀਂ ਬਣ ਸਕੇ। ਇਸ ਲਈ ਇਸ ਕੁਤਾਹੀ ਲਈ ਸਿਰਫ਼ ਰਾਜ ਸੱਤਾ ਹੀ ਨਹੀਂ ਸਗੋਂ ਹਰ ਬਸ਼ਰ ਜ਼ਿੰਮੇਵਾਰ ਹੈ। ਇਹ ਠੀਕ ਹੈ ਕਿ ਜਿਨ੍ਹਾਂ ਕੋਲ ਸਮਾਜ ਨੂੰ ਸੇਧ ਦੇਣ ਅਤੇ ਕੁੱਝ ਸੰਵਿਧਾਨਿਕ ਤੇ ਕਾਨੂੰਨੀ ਸਮਰਥਾ ਹੁੰਦੀ ਹੈ ਜੇ ਉਹ ਆਪਣਾ ਫਰਜ਼ ਅਦਾ ਨਾ ਕਰਨ ਤਾਂ ਉਹ ਵੱਡੇ ਕਸੂਰਵਾਰ ਹੁੰਦੇ ਹਨ।

ਮੁੱਕਦੀ ਗੱਲ! ਸਾਨੂੰ ਇਨ੍ਹਾਂ ਵਿਕਰਾਲ ਸਮੱਸਿਆਵਾਂ ਦਾ ਹੱਲ ਸਿਰਫ਼ ਚੋਣ ਮੈਨੀਫੈਸਟਾਂ ਵਿਚੋਂ ਜ਼ਬਾਨੀ-ਕਲਾਮੀ ਹੀ ਨਹੀਂ ਲੱਭਣਾ ਚਾਹੀਦਾ। ਸਗੋਂ ਦੇਸ਼ ਤੇ ਕੌਮ ਨੂੰ ਕੌਮੀ ਪੱਧਰ 'ਤੇ ਇਕ ਨਿਯਮ-ਬੱਧ ਤੇ ਸਮੇਂ-ਬੱਧ ਏਜੰਡੇ ਰਾਹੀਂ ਲਾਮਬੰਦ ਕਰਨਾ ਚਾਹੀਦਾ ਹੈ। ਮੁਹੰਮਦ ਇਕਬਾਲ ਨੇ ਵੀ ਚਿਤਾਵਨੀ ਦਿੱਤੀ ਹੈ ਕਿ 'ਵਤਨ ਕੀ ਫ਼ਿਕਰ ਕਰ ਨਾਦਾਂ! ਮੁਸੀਬਤ ਆਨੇ ਵਾਲੀ ਹੈ ਤੇਰੀ ਬਰਬਾਦੀਓਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ'। ਸੋ ਇਸ ਸੰਦਰਭ ਵਿਚ ਦੁਨੀਆਂ ਦੇ ਮਹਾਨ ਕਵੀ ਟੀ.ਐੱਸ. ਐਲੀਏਟ ਦੀ ਨੋਬੇਲ ਪੁਰਸਕਾਰ ਜੇਤੂ ਰਚਨਾ 'ਵੇਸਟਲੈਂਡ' ਦੀ ਨਸੀਅਤ ਸੁਣਨ ਤੇ ਸਮਝਣ ਦੀ ਲੋੜ ਹੈ; ਉਨ੍ਹਾਂ ਨੇ ਕਿਹਾ ਸੀ ਕਿ "ਆਓ, ਹੁਣ ਹੀ ਕੁੱਝ ਕਰੀਏ; ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵੇ।"



*ਕੌਮ ਦੇ ਫਿਕਰ ਵਿਚ ਸਮਾਧੀ ਮਗਨ ਨੇਤਾ*

# ਅਜ਼ਾਦ ਕੌਣ ਕਾਂ, ਕੁੱਤਾ ਜਾਂ ਆਦਮੀ?



ਅਜ਼ਾਦੀ ਮਨੁੱਖ ਦਾ ਜਨਮ ਸਿੱਧ ਅਧਿਕਾਰ ਹੈ। ਪਰ ਅਜ਼ਾਦ ਕੌਣ ਹੈ? ਇਹ ਇਕ ਅਹਿਮ ਸਵਾਲ ਹੈ। ਮਹਾਨ ਫਿਲਾਸਫ਼ਰ ਰੂਸੋ ਦਾ ਕਹਿਣਾ ਹੈ ਕਿ ਆਦਮੀ ਜੰਮਦਾ ਤਾਂ ਅਜ਼ਾਦ ਹੈ ਪਰ ਜਨਮ ਤੋਂ ਬਾਅਦ ਗੁਲਾਮ ਹੋ ਜਾਂਦਾ ਹੈ। ਉਸ ਦਾ ਕਥਨ ਬਿਲਕੁਲ ਠੀਕ ਹੈ ਕਿਉਂਕਿ ਇਨਸਾਨ ਆਪਣੀਆਂ ਖ਼ਾਹਿਸ਼ਾਂ ਤੋਂ ਲੈ ਕੇ ਆਪਣੀਆਂ ਕਾਰਗੁਜ਼ਾਰੀਆਂ ਤੱਕ ਇਕ ਗੁਲਾਮ ਜ਼ਹਿਨੀਅਤ ਦਾ ਹੀ ਪੁਤਲਾ ਜਾਪਦਾ ਹੈ। ਇਸ ਸੰਦਰਭ ਵਿਚ ਅਸੀਂ ਹਰ ਰੋਜ਼ ਆਪਣੇ ਜੀਵਨਾਂ ਵਿਚ ਲੋੜਾਂ-ਥੁੜਾਂ, ਵੱਧ-ਘੱਟ ਤੇ ਵੱਡੇ-ਛੋਟੇ ਦੀ ਮੁਥਾਜੀ ਦੇ ਬੇਅੰਤ ਮੰਜ਼ਿਰ ਦੇਖਦੇ ਹਾਂ।

ਇਸ ਤਰ੍ਹਾਂ ਜਿਹੇ ਦਾ ਵਰਤਾਰਾ ਹਰ ਬੰਦੇ ਦੀ ਜ਼ਿੰਦਗੀ ਵਿਚ ਹੋ ਰਿਹਾ ਹੈ। ਪਰ ਅਸੀਂ ਇਸ ਸਭ ਕੁੱਝ ਚੰਗੇ-ਮਾੜੇ ਮਾਹੌਲ ਦੇ ਇੰਨੇ ਆਦੀ ਹੋ ਗਏ ਹਾਂ ਕਿ ਸਾਨੂੰ ਪਤਾ ਹੀ ਨਹੀਂ ਲੱਗਦਾ ਕਿ ਠੀਕ ਕੀ ਹੈ ਤੇ ਗਲਤ ਕੀ ਹੈ? ਸਾਨੂੰ ਚੰਗੇ-ਮਾੜੇ ਕਰਮ ਦੀ ਤਮੀਜ਼ ਵੀ ਨਹੀਂ ਰਹੀ।

ਇਕ ਵਾਰ ਸੰਨ 2001 ਦੀ ਗੱਲ ਹੈ ਕਿ ਜਦੋਂ ਕਿਹਾ ਗਿਆ ਕਿ ਹੁਣ ਸਦੀ ਪਲਟੀ ਹੈ। ਪੰਜਾਬੀ ਸਭਿਆਚਾਰ ਵਿਚ ਸਦੀ ਪਲਟਣ ਦਾ ਮਤਲਬ ਇਹ ਹੁੰਦਾ ਹੈ ਕਿ ਜਦੋਂ ਸੌ ਸਾਲ ਬਾਅਦ ਯੁਗ ਬਦਲਦਾ ਹੈ ਤਾਂ ਦੁਨੀਆਂ ਨੂੰ ਬਹੁਤ ਵੱਡੀਆਂ-ਵੱਡੀਆਂ ਤਬਦੀਲੀਆਂ ਦੀ ਉਮੀਦ ਹੁੰਦੀ ਹੈ। ਖ਼ੈਰ! ਇਥੇ ਇਕ ਆਪ ਬੀਤੀ ਘਟਨਾ ਦਾ ਜ਼ਿਕਰ ਹੈ। ਜਿਸ ਤੋਂ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਕੀ ਵਾਕਿਆ ਹੀ ਸਦੀ

ਪਲਟਣ ਨਾਲ ਸਾਡੀ ਮਾਨਸਿਕਤਾ ਵੀ ਬਦਲਦੀ ਹੈ ਜਾਂ ਨਹੀਂ? ਮਿਸਾਲ ਦੇ ਤੌਰ 'ਤੇ ਹਰ ਆਦਮੀ ਅਜ਼ਾਦ ਰਹਿਣਾ ਚਾਹੁੰਦਾ ਹੈ।

ਇਸ ਪ੍ਰਸੰਗ ਵਿਚ ਸਾਡੇ ਸ਼ਹੀਦਾਂ ਤੇ ਅਜ਼ਾਦੀ ਦੇ ਸੰਘਰਸ਼ੀ ਯੋਧਿਆਂ ਦੀਆਂ ਕੁਰਬਾਨੀਆਂ ਸਦਕਾ ਸਦੀਆਂ ਤੋਂ ਬਾਅਦ ਸਾਨੂੰ ਵੀ 1947 ਵਿਚ ਅਜ਼ਾਦੀ ਮਿਲ ਗਈ। ਇਸ ਨਾਲ ਬੇਸ਼ੱਕ ਦੋ ਮੁਲਕਾਂ ਦੀ ਕਾਣੀ ਵੰਡ ਵੀ ਹੋਈ। ਪਰ ਦੋਨੋਂ ਪਾਸੇ ਹਿੰਦੋਸਤਾਨ ਤੇ ਪਾਕਿਸਤਾਨ ਦੇ ਲੋਕਾਂ ਨੂੰ ਚਿਰ ਬਾਅਦ ਅਜ਼ਾਦ ਕਹਾਉਣ ਦਾ ਮਾਣ ਵਰਦਾਨ ਵਜੋਂ ਮਿਲਿਆ। ਪਰ ਇਥੇ ਸੋਚਣ ਵਾਲੀ ਗੱਲ ਇਹ ਹੈ ਕਿ ਇਸ ਅਜ਼ਾਦੀ ਸਦਕਾ ਆਪਣੇ ਆਪ ਨੂੰ ਅਜ਼ਾਦ ਸਮਝਣ ਵਾਲਾ ਬੰਦਾ ਕੀ ਕੁਦਰਤ ਦੇ ਹੋਰ ਜੀਆਂ-ਜੰਤਾਂ ਨਾਲੋਂ ਵਧੇਰੇ ਅਜ਼ਾਦ ਹੈ? ਸੋ ਇਹ ਇਕ ਸੱਚ-ਮੁੱਚ ਵਾਪਰੀ ਘਟਨਾ ਹੈ; ਜਿਸ ਦਾ ਕਿ ਵਿਚਾਰ-ਵਿਸਥਾਰ ਆਪਣੇ ਆਪ ਵਿਚ ਸਵੈ ਸਪਸ਼ਟ ਹੈ।

ਉਸ ਸਾਲ ਹੁਸੈਨੀਵਾਲਾ ਬਾਰਡਰ 'ਤੇ ਹਿੰਦੋਸਤਾਨ ਤੇ ਪਾਕਿਸਤਾਨ ਦੇ ਸਿਵਲ ਤੇ ਸਰਹੱਦੀ ਅਫ਼ਸਰਾਂ ਦੇ ਦਰਮਿਆਨ ਸਰਹੱਦ 'ਤੇ ਲੱਗੇ ਮੀਲ ਪੱਥਰਾਂ ਦੀ ਸਾਂਭ-ਸੰਭਾਲ ਬਾਰੇ ਵਿਚਾਰ-ਵਟਾਂਦਰਾ ਹੋਇਆ। ਉਸ ਸਮੇਂ ਬਾਰਡਰ 'ਤੇ ਲੱਗੇ ਕੁੱਝ ਸਰਹਦੀ ਪੱਥਰਾਂ ਦੀ ਪੜਤਾਲ ਵੀ ਹੋਈ। ਚੱਲਦੇ-ਚੱਲਦੇ ਐਵੇਂ ਸਰਸਰੀ ਜਿਹੀ ਗੱਲਬਾਤ ਦੌਰਾਨ ਮੈਂ ਜ਼ਿਲ੍ਹਾ ਕਸੂਰ ਦੇ ਡਿਪਟੀ ਕਮਿਸ਼ਨਰ ਸਾਹਿਬ ਨਾਲ ਇਹ ਭਾਵਨਾ ਸਾਂਝੀ ਕੀਤੀ ਕਿ ਇਥੇ ਦੋਨਾਂ ਦੇਸ਼ਾਂ ਦੇ ਦਰਮਿਆਨ ਸਰਹੱਦ 'ਤੇ ਲੱਗੇ ਇਕੋ ਜਿਹੇ ਦਰਖਤ ਹਨ। ਇਕੋ ਜਿਹੀਆਂ ਕਣਕਾਂ ਤੇ ਹੋਰ ਫਸਲਾਂ ਹਨ। ਮੈਂ ਇਹ ਵੀ ਕਿਹਾ ਕਿ ਇਥੇ ਰੈੱਡਕਲਿੱਫ ਵੱਲੋਂ ਖਿੱਚੀ ਗਈ ਸਰਹੱਦੀ ਲਕੀਰ ਜੋ ਕਿ ਲਾਈਨ ਆਫ ਕੰਟਰੋਲ ਦੇ ਨਾਮ ਨਾਲ ਜਾਣੀ ਜਾਂਦੀ ਹੈ। ਉਹ ਲਕੀਰ ਵੀ ਜ਼ਮੀਨ ਉਪਰ ਕਿਤੇ ਵੀ ਨਹੀਂ ਹੈ। ਜਿਸ ਦੇ ਕਾਰਨ ਜਿਵੇਂ ਕਿ ਅਕਸਰ ਹੁੰਦਾ ਹੈ ਕਿ ਦੋਨੋਂ ਪਾਸੇ ਦੇ ਕਾਸ਼ਤਕਾਰ ਅਕਸਰ ਇਕ-ਦੂਜੇ ਦੇਸ਼ ਦੀ ਸੀਮਾ ਵਿਚ ਗਲਤਫਹਿਮੀ ਨਾਲ ਚਲੇ ਜਾਂਦੇ ਹਨ।

ਉੱਧਰ ਦੇ ਡੀ.ਸੀ. ਸਾਹਿਬ ਦਾ ਸਰਸਰੀ ਜਿਹਾ ਜੁਆਬੀ ਪ੍ਰਤੀਕਰਮ ਇਹ ਸੀ ਕਿ ਉਹ ਫਿਰ ਫੜੇ ਵੀ ਤਾਂ ਜਾਂਦੇ ਹਨ। ਮੈਂ ਇਸ ਪ੍ਰਸੰਗ ਦਾ ਥੋੜਾ ਜਿਹਾ ਬੋਝਲਪਣ ਘਟਾਉਣ ਲਈ ਐਵੇਂ ਜਿਹੇ ਕਿਹਾ ਕਿ ਮੈਂ ਲਾਈਨ ਪਾਰ ਕਰਨ ਲਗਾ ਹਾਂ ਤਾਂ ਬੇਸ਼ੱਕ ਮੈਨੂੰ ਫੜ ਲਉ। ਪਰ ਇਸ ਸਬੱਬ ਨਾਲ ਮੈਂ ਆਪਣਾ ਨਾਨਕਾ ਪਿੰਡ ਤਾਂ ਦੇਖ ਹੀ ਆਵਾਂਗਾ ਨਾ? ਬੇਸ਼ੱਕ ਇਸ ਗੱਲਬਾਤ ਸਮੇਂ ਉਥੋਂ ਦੇ ਡੀ.ਸੀ. ਸਾਹਿਬ ਖ਼ੁਦ ਇਨਸਾਨੀ ਤੌਰ 'ਤੇ ਭਾਵੁਕ ਹੋ ਗਏ ਸਨ। ਪਰ ਉਨ੍ਹਾਂ ਦਾ ਸਰਸਰੀ ਜਿਹਾ ਪ੍ਰਤੀਕਰਮ ਇਹ ਸੀ ਕਿ ਤੁਸੀਂ ਆਪ ਹੀ ਸਿਆਣੇ ਹੋ ਕਿ ਵੀਜ਼ੇ ਤੋਂ ਬਗ਼ੈਰ ਉੱਧਰ ਤੁਹਾਨੂੰ ਨਾਨਕੇ ਵਿਖਾਵਾਂਗੇ ਜਾਂ ਕੋਈ ਹੋਰ ਘਰ ਦਿਖਾਵਾਂਗੇ।

ਉਪਰੰਤ ਦੁਵੱਲਿਓਂ ਇਸ ਕਲਪਨਾ ਮਾਤਰ ਗੱਲਬਾਤ ਦੀ ਥਾਂ ਪ੍ਰੋਫੈਸ਼ਨਲ ਵਿਚਾਰ-

ਵਟਾਂਦਰਾ ਸ਼ੁਰੂ ਹੋ ਗਿਆ। ਇੰਨੇ ਨੂੰ ਸ਼ਾਮ ਢਲ ਆਈ। ਹਿੰਦੋਸਤਾਨ ਦੀ ਤਰਫੋਂ ਹਜ਼ਾਰਾਂ ਦੀ ਗਿਣਤੀ ਵਿਚ ਕਾਂ ਪਾਕਿਸਤਾਨ ਵੱਲ ਨੂੰ ਜਾ ਰਹੇ ਸਨ। ਮੈਂ ਉੱਧਰ ਦੇ ਡੀ.ਸੀ. ਸਾਹਿਬ ਦਾ ਧਿਆਨ ਦਿਵਾਇਆ ਕਿ ਸਾਹਿਬ ਤੁਸੀਂ ਇਨ੍ਹਾਂ ਪੰਛੀਆਂ ਦੇ ਵੀਜ਼ੇ ਚੈੱਕ ਕਰ ਲਏ ਹਨ ਕਿ ਨਹੀਂ? ਖ਼ੈਰ! ਉਹ ਮੁਸਕਰਾ ਕੇ ਰਹਿ ਗਏ। ਮੈਂ ਸੋਚ ਹੀ ਰਿਹਾ ਸੀ ਕਿ ਇੰਨੀ ਵੱਡੀ ਗਿਣਤੀ ਵਿਚ ਕਾਂ ਉੱਧਰ ਕਿਉਂ ਜਾ ਰਹੇ ਸਨ? ਉਸ ਸਮੇਂ ਮੈਨੂੰ ਕੁਦਰਤ ਪ੍ਰੇਮੀ ਡਾ. ਸਲੀਮ ਅਲੀ ਦੀ ਗੱਲ ਯਾਦ ਆਈ ਕਿ ਉਨ੍ਹਾਂ ਨੇ ਪੰਛੀਆਂ ਬਾਰੇ ਆਪਣੀ ਕਿਤਾਬ ਵਿਚ ਲਿਖਿਆ ਹੈ ਕਿ ਪੰਛੀ ਸੂਰਜ ਦੀ ਰੌਸ਼ਨੀ ਵੱਲ ਨੂੰ ਉੱਡਦੇ ਹਨ। ਸਵੇਰੇ ਉਹ ਪੂਰਬ ਵੱਲ ਨੂੰ ਦਾਣੇ-ਦੁਣਕੇ ਦੀ ਭਾਲ ਵਿਚ ਉਡਾਣ ਭਰਦੇ ਹਨ ਅਤੇ ਸ਼ਾਮ ਨੂੰ ਜਦੋਂ ਸੂਰਜ ਪੱਛਮ ਵੱਲ ਦਿਸਦਾ ਹੈ ਤਾਂ ਉਹ ਉੱਧਰ ਨੂੰ ਆਪਣੇ ਬਣਾਏ ਆਲ੍ਹਣਿਆਂ ਵੱਲ ਵਹੀਰਾਂ ਘੱਤ ਦਿੰਦੇ ਹਨ।

ਮੈਂ ਇਹ ਸੋਚ ਹੀ ਰਿਹਾ ਸੀ ਕਿ ਇੰਨੇ ਨੂੰ ਇਕ ਕੁੱਤਾ ਆਇਆ ਤੇ ਆਪਣੀ ਆਦਤ ਅਨੁਸਾਰ ਉਸ ਨੇ ਲੱਤ ਚੁੱਕੀ ਤੇ ਸਰਹੱਦੀ ਪੱਥਰ 'ਤੇ ਆਪਣੀ ਕਾਰਗੁਜ਼ਾਰੀ ਪਾ ਦਿੱਤੀ। ਮੈਂ ਜੰਜੂਆ ਸਾਹਿਬ ਨੂੰ ਫਿਰ ਆਪਣੇ ਮਲਵਈ ਸਭਿਆਚਾਰ ਦੇ ਅੰਦਾਜ਼ ਵਿਚ ਪੁੱਛਿਆ ਕਿ ਤੁਸੀਂ ਕੀ ਹੁਣ ਇਸ ਨੂੰ ਕੈਦ ਕਰੋਂਗੇ? ਉਹ ਮੈਨੂੰ ਕਹਿਣ ਲੱਗੇ ਜਨਾਬ ਸਾਡੇ ਦੋਨੋਂ ਪਾਸੇ ਦੇ ਅਵਾਮ ਦੀਆਂ ਸਾਂਝੀਆਂ ਭਾਵਨਾਵਾਂ ਦਾ ਜਵਾਬ ਤਾਂ ਕਿਸੇ ਕੋਲ ਵੀ ਨਹੀਂ ਹੈ। ਪਰ ਤੁਹਾਡਾ ਪਿਆਰ ਤੇ ਖਲੂਸ ਦੇਖ ਕੇ ਮੈਂ ਆਪਣੇ ਸ਼ਬਦ ਵਾਪਸ ਲੈਂਦਾ ਹਾਂ। ਮੈਂ ਤੁਹਾਨੂੰ ਤੁਹਾਡੇ ਨਾਨਕੇ ਪਿੰਡ ਆਉਣ ਦੀ ਦਾਅਵਤ ਵੀ ਦੇਵਾਂਗਾ ਤੇ ਤੁਹਾਨੂੰ ਆਉਣ 'ਤੇ ਖੁਸ਼ਆਮਦੀਦ ਵੀ ਕਹਾਂਗਾ।

ਖ਼ੈਰ! ਇਸ ਨਾਲ ਦੋਨੋਂ ਪਾਸਿਆਂ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਦੀ ਅਹਿਮ ਤੇ ਬੋਝਲ ਜ਼ਿੰਮੇਵਾਰੀ ਦੇ ਤਹਿਤ ਪੈਦਾ ਹੋਏ ਮਾਨਸਿਕ ਦਬਾਅ ਵਾਲਾ ਮਾਹੌਲ ਬਹੁਤ ਹੀ ਖੁਸ਼ਗਵਾਰ ਬਣ ਗਿਆ। ਮੈਂ ਦੋਨੋਂ ਪਾਸਿਆਂ ਤੋਂ ਪੁਰ-ਖਲੂਸ ਜਜ਼ਬਾਤਾਂ ਦੀ ਕਦਰਦਾਨੀ ਵਜੋਂ ਉਨ੍ਹਾਂ ਨਾਲ ਅਲਾਮਾ ਇਕਬਾਲ ਦਾ ਇਹ ਸ਼ਿਅਰ ਸਾਂਝਾ ਕੀਤਾ।

'ਏਕ ਹੀ ਸਫ਼ ਮੇਂ ਇਕੱਠੇ ਹੋ ਗਏ ਮਹਿਮੂਦ-ਓ-ਇਜਾਜ਼।  
ਫਿਰ ਕੋਈ ਬੰਦਾ ਰਹਾ ਨਾ ਬੰਦਾ ਨਿਵਾਜ਼'।  
ਬੰਦਾ ਓ, ਸਾਹਿਬੋ, ਮੁਹਤਾਜੋ ਗ਼ਨੀ, ਸਭ ਏਕ ਹੂਏ।  
ਤੇਰੀ ਦਰਗਾਹ ਮੇਂ ਪਹੁੰਚੇ ਤੋ ਸਭੀ ਏਕ ਹੂਏ।

ਇਸ ਨਾਲ ਦੋਹਾਂ ਦੇਸ਼ਾਂ ਦੇ ਨੁਮਾਇੰਦਿਆਂ ਦੀ ਇਹ ਸਾਡੀ ਮਿਲਣੀ ਹੋਰ ਵੀ ਆਪਸੀ ਸਾਂਝ ਤੇ ਪਿਆਰ ਭਰਪੂਰ ਹੋ ਗਈ। ਪਰ ਮੈਂ ਸਮਝਦਾ ਹਾਂ ਕਿ ਦਰਅਸਲ ਉਹ ਵੀ ਉਸ ਸਮੇਂ ਮੇਰੇ ਵਾਂਗੂੰ ਹੀ ਸੋਚ ਰਹੇ ਸਨ ਕਿ ਅੱਜ ਸਦੀ ਪਲਟਣ ਤੋਂ ਬਾਅਦ ਵੀ ਸਹੀ ਅਰਥਾਂ ਵਿਚ ਅਜ਼ਾਦ ਕੌਣ ਹੈ ਕਾਂ, ਕੁੱਤਾ ਜਾਂ ਆਦਮੀ?

# ਸਲਾਮ ਤੋਂ ਸਿਜਦੇ ਤੱਕ



ਬਾਬਾ ਫ਼ਰੀਦ

"ਕਹਿਕਸ਼ਾਂ ਭੀ ਤੂ ਹੈ ਆਸਮਾਂ ਭੀ ਤੂ ਹੈ
ਰਾਹਗੁਜ਼ਰ ਭੀ ਤੂ ਹੈ ਕਾਰਵਾਂ ਭੀ ਤੂ ਹੈ"

ਇਕ ਵਾਰ ਫੇਰ ਰੱਬੀ ਰਹਿਮਤ ਸਦਕਾ ਬਾਬਾ ਫ਼ਰੀਦ ਦੇ ਇਲਾਹੀ ਵਰਦਾਨਾਂ ਨਾਲ ਵਰੋਸਾਏ ਫਰੀਦਕੋਟ ਨਗਰ ਨੂੰ ਸਲਾਮ ਤੋਂ ਸਿਜਦੇ ਤੱਕ ਦਾ ਸਫ਼ਰ ਤਹਿ ਕਰਦੇ ਹੋਏ; ਖਿਰਾਜੇ-ਅਕੀਦਤ ਪੇਸ਼ ਕਰਨ ਦਾ ਸੁਨਹਿਰੀ ਮੌਕਾ ਮਿਲ ਰਿਹਾ ਹੈ। ਅਕਾਲ ਪੁਰਖ ਵਾਹਿਗੁਰੂ ਦੀ ਮਿਹਰ ਨਾਲ ਹੀ ਅੱਜ ਤੋਂ 31 ਸਾਲ 4 ਮਹੀਨੇ ਪਹਿਲਾਂ ਕਾਲਜ ਲੈਕਚਰਾਰ ਦੇ ਕਲਬੂਤ ਨੂੰ ਛੱਡ ਕੇ ਐਗਜ਼ੈਕਟਿਵ ਮੈਜਿਸਟਰੇਟ ਦੇ ਨਵੇਂ-ਨਵੇਲੇ ਰੂਪ ਵਿਚ 24 ਮਈ, 1974 ਨੂੰ ਰੱਬੀ ਨੂਰ ਦੇ ਸ਼ਹਿਰ ਫਰੀਦਕੋਟ ਵਿਖੇ ਆਇਆ ਸੀ। ਚੰਡੀਗੜ੍ਹ ਤੋਂ ਚੱਲੀ ਅਖੀਰਲੀ ਬੱਸ ਵਿਚ ਨਾਲ ਬੈਠੇ ਇਕ ਹਮਸਫ਼ਰ ਨੇ ਮੈਨੂੰ ਗੱਲਾਂ-ਗੱਲਾਂ ਵਿਚ ਦੱਸਿਆ ਕਿ ਫਰੀਦਕੋਟ ਵਿਚ ਹੋਟਲ ਨਹੀਂ ਸਿਰਫ਼ ਢਾਬੇ ਹੀ ਹਨ। ਇਸ ਲਈ ਉਨ੍ਹਾਂ ਨੇ ਪੇਸ਼ਕਸ਼ ਕੀਤੀ ਕਿ ਜਾਂ ਤਾਂ ਮੈਨੂੰ ਉਸ ਦੇ ਘਰ ਦੀ ਮਹਿਮਾਨ-ਨਿਵਾਜ਼ੀ ਪ੍ਰਵਾਨ ਕਰ ਲਵਾਂ। ਪਰ ਜੇ ਮੈਨੂੰ ਇਹ ਮਨਜ਼ੂਰ ਨਾ ਹੋਵੇ ਤਾਂ ਮੈਨੂੰ ਉਸ ਦੇ ਢਾਬਾਨੁਮਾ ਹੋਟਲ ਵਿਚ ਹੀ ਰੈਣ ਬਸੇਰਾ ਕਰ ਲਵਾਂ ਕਿਉਂਕਿ ਸਾਡੀ ਬੱਸ ਅੱਧੀ ਰਾਤ ਦੇ ਕਰੀਬ ਫਰੀਦਕੋਟ ਪਹੁੰਚਣੀ ਸੀ।

ਉਸ ਨੇ ਮੈਨੂੰ ਇਕ ਅਹਿਮ ਜਾਣਕਾਰੀ ਵੀ ਦਿੱਤੀ ਕਿ ਉਸ ਵੇਲੇ ਦਰਬਾਰ ਗੰਜ ਰੈਸਟ ਹਾਊਸ ਦਾ ਸੇਵਾਦਾਰ ਖਾਉ-ਪੀਉ ਕਰਕੇ ਅਨੰਦ-ਪ੍ਰਸੰਨ ਅਵਸਥਾ ਵਿਚ ਹੋਵੇਗਾ। ਇਸ ਲਈ ਬਹੁਤ ਘੱਟ ਸੰਭਾਵਨਾ ਸੀ ਕਿ ਮੈਨੂੰ ਰੈਸਟ ਹਾਊਸ ਵਿਚ ਠਹਿਰ ਮਿਲ ਸਕਦੀ। ਬੇਸ਼ੱਕ ਉਸ ਦੀ ਪੇਸ਼ੀਨਗੋਈ ਸੱਚ ਸਾਬਿਤ ਹੋਈ। ਪਰ ਮੈਂ ਕੁੱਝ ਆਪਣੀ

ਖੁਦਪ੍ਰਸਤੀ ਕਰਕੇ ਅਤੇ ਕੁੱਝ ਕੁ ਨਵੀਂ-ਨਵੀਂ ਮਿਲੀ ਮੈਜਿਸਟ੍ਰੇਟੀ ਦੇ ਅਸਰ ਹੇਠ ਅਹਤਿਆਤ ਰੱਖ ਰਿਹਾ ਸੀ ਕਿ ਮੈਂਸਫ਼ਰ ਵਿਚ ਪਹਿਲੀ ਵਾਰ ਮਿਲੇ ਕਿਸੇ ਆਦਮੀ ਦਾ ਮਹਿਮਾਨ ਨਾ ਹੀ ਬਣਾਂ। ਇਸ ਲਈ ਮੈਂ ਉਸ ਦੀ ਪੇਸ਼ਕਸ਼ ਦਾ ਰਸਮੀ ਜਿਹਾ ਧੰਨਵਾਦ ਕਰਦੇ ਹੋਏ ਕਿਹਾ ਕਿ ਮੈਂ ਪਹਿਲਾਂ ਰੈਸਟ ਹਾਊਸ ਹੀ ਜਾਣਾ ਚਾਹਾਂਗਾ।

ਇਹ ਸਭ ਕੁੱਝ ਮੈਨੂੰ ਬੀਤੇ ਹੋਏ ਕੱਲ੍ਹ ਵਾਂਗ ਯਾਦ ਹੈ। ਰੈਸਟ ਹਾਊਸ ਪਹੁੰਚਣ 'ਤੇ ਮੇਰੀ ਸੇਵਾਦਾਰ ਜੋਗਿੰਦਰ ਸਿੰਘ ਨਾਲ ਪਹਿਲੀ ਭੇਂਟ ਵਾਰਤਾ ਹੋਈ। ਜੋ ਕਿ ਰਿਆਸਤੀ ਸ਼ਹਿਰ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਦੀ ਤਰਜ਼ 'ਤੇ ਸ਼ਾਮ ਨੂੰ ਬੋਤਲ-ਗਲਾਸੀ ਖੜ੍ਹਕਾ ਕੇ ਹਵਾ-ਪਿਆਜ਼ੀ ਹੋਇਆ ਫਿਰਦਾ ਸੀ। ਉਦੋਂ ਤੱਕ ਮੈਂ ਦਾਰੂ ਤਾਂ ਕੀ ਵਾਈਨ ਤੇ ਬੀਅਰ ਦਾ ਸਵਾਦ ਵੀ ਨਹੀਂ ਦੇਖਿਆ ਸੀ।

ਖ਼ੈਰ! ਮਤਲਬ ਇਹ ਹੈ ਕਿ ਮੇਰੀ ਜੋ ਗੱਲਬਾਤ ਸੇਵਾਦਾਰ ਜੋਗਿੰਦਰ ਸਿੰਘ ਨਾਲ ਹੋਈ ਬੇਸ਼ੱਕ ਦੋਨੋਂ ਪਾਸੇ ਰੁਤਬੇ ਦੇ ਵੱਡੇ ਫਰਕ ਕਰਕੇ ਹਮ ਕੋ-ਤੁਮ ਕੋ ਵਰਗੀ ਹੀ ਸੀ। ਪਰ ਇਸ ਤੋਂ ਵੀ ਵੱਧ ਇਸ ਵਿਚ ਸਮਝਣ-ਸਮਝਾਉਣ ਦਾ ਵੱਡਾ ਪਾੜਾ ਸੀ। ਇਸ ਕਰਕੇ ਸਾਡੀ ਊਆਂ-ਬਾਈ ਜਿਹੀ ਗੱਲਬਾਤ ਵਿਅਰਥ ਹੀ ਰਹੀ। ਜੋਗਿੰਦਰ ਸਿੰਘ ਜਾਂ ਤਾਂ ਬੋਲਦਾ ਹੀ ਨਹੀਂ ਸੀ ਤੇ ਜੇ ਮੇਰੀ ਪੁੱਛ-ਗਿੱਛ ਦਾ ਕੁੱਝ ਕੁ ਜੁਆਬ ਦੇ ਰਿਹਾ ਸੀ ਤਾਂ ਉਸ ਦੇ ਡਾਇਲਾਗ ਤਾਰ ਘਰ ਦੇ ਮੋਰਿਸ ਕੋਡ ਵਰਗੇ ਸਨ। ਜੋ ਮੈਂ ਪੁੱਛ ਰਿਹਾ ਸੀ ਉਹ ਉਸ ਦੀ ਸਮਝ ਤੋਂ ਬਾਹਰ ਸੀ ਤੇ ਸ਼ਰਾਬ ਦੇ ਨਸ਼ੇ ਵਿਚ ਜੋ ਉਹ ਬੋਲ ਰਿਹਾ ਸੀ ਉਹ ਮੇਰੀ ਸਮਝ ਤੋਂ ਬਾਹਰ ਸੀ। ਮੈਂ ਉਸ ਨੂੰ ਕਹਿ ਰਿਹਾ ਸੀ ਕਿ ਮੈਂ ਫਰੀਦਕੋਟ ਦਾ ਨਵਾਂ ਮੈਜਿਸਟ੍ਰੇਟ ਬਣ ਕੇ ਆਇਆ ਹਾਂ ਤੇ ਮੈਨੂੰ ਠਹਿਰਣ ਲਈ ਕਮਰਾ ਚਾਹੀਦਾ ਹੈ। ਉਹ ਸ਼ਾਰਟਕਟ ਜਿਹਾ ਜਵਾਬ ਦੇ ਰਿਹਾ ਸੀ 'ਪਰਮਿਟ ਐਕਸੀਅਨ ਤੇ ਕੱਲ੍ਹ ਨੂੰ ਮੈਜਿਸਟ੍ਰੇਟ'। ਮੈਨੂੰ ਜਾਪਿਆ ਕਿ ਉਹ ਕਹਿਣਾ ਚਾਹੁੰਦਾ ਸੀ ਕਿ ਮੇਰੇ ਕੋਲ ਐਕਸੀਅਨ ਦਾ ਪਰਮਿਟ ਨਹੀਂ ਹੈ, ਜਦੋਂ ਕਿ ਮੈਜਿਸਟ੍ਰੇਟ ਤਾਂ ਮੈਂ ਇਕ ਦਿਨ ਬਾਅਦ ਜੁਆਇਨ ਕਰਨ 'ਤੇ ਹੀ ਬਣਨਾ ਹੈ।

ਖ਼ੈਰ! ਮੇਰਾ ਹਮਸਫ਼ਰ ਸ੍ਰ: ਨੈਬ ਸਿੰਘ ਗਿੱਲ ਦੁਨਿਆਵੀ ਪੱਖੋਂ ਸਿਆਣਾ ਹੋਣ ਕਰਕੇ ਰਾਇ ਦੇ ਰਿਹਾ ਸੀ ਕਿ ਇਸ ਸ਼ਰਾਬੀ ਨਾਲ ਮੱਥਾ-ਪੱਚੀ ਕਰਨ ਦੀ ਲੋੜ ਨਹੀਂ। ਉਸ ਨੇ ਮੈਨੂੰ ਬਹੁਤ ਹੀ ਨਿਮਰਤਾ ਸਹਿਤ ਕਿਹਾ ਕਿ ਸਾਹਿਬ ਤੁਸੀਂ ਮੇਰੇ ਹੋਟਲ ਵਿਚ ਹੀ ਰਾਤ ਬਿਤਾ ਲਵੋ। ਉਸ ਸਮੇਂ ਅੱਧੀ ਰਾਤ ਪਹਿਰ ਦਾ ਤੜਕਾ ਵਰਗਾ ਸਮਾਂ ਦੇਖਦੇ ਹੋਏ ਮੇਰੇ ਕੋਲ ਕੋਈ ਚਾਰਾ ਨਹੀਂ ਸੀ ਕਿ ਮੈਂ ਉਸ ਦੀ ਪੇਸ਼ਕਸ਼ ਕਬੂਲ ਨਾ ਕਰਾਂ। ਇਸ ਦੇ ਨਾਲ ਹੀ ਮੈਨੂੰ ਲੈਕਚਰਾਰ ਬਣਨ ਤੋਂ ਪਹਿਲਾਂ ਆਪਣੀ ਬੇਰੁਜ਼ਗਾਰੀ ਦੀ ਬੇਚੈਨੀ ਦਾ ਸਮਾਂ ਯਾਦ ਆਇਆ ਕਿ ਜਦੋਂ ਰੁਜ਼ਗਾਰ ਲੱਭਦੇ ਸਮੇਂ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਚੱਕਰ ਕੱਢਦੇ ਹੋਏ ਕਦੇ ਰੈਸਟ ਹਾਊਸ ਵੱਲ ਮੂੰਹ ਕਰਨ ਦਾ ਖਿਆਲ ਹੀ ਨਹੀਂ ਸੀ

ਪਦਾ ਹੁੰਦਾ। ਸਗੋਂ ਆਲਮ ਇਹ ਸੀ ਕਿ ਨੌਕਰੀ ਦੀ ਤਲਾਸ਼ ਵਿਚ ਚੱਕਰ ਕੱਟਦੇ-ਕੱਟਦੇ ਪੈਰ ਤਾਂ ਘਸਦੇ ਹੀ ਸਨ। ਸਗੋਂ ਝੋਲਿਆਂ ਵਿਚ ਪਏ ਸਰਟੀਫਿਕੇਟ ਤੇ ਗਲ ਵਿਚ ਪਾਏ ਝੋਲੇ ਵੀ ਘਸਦੇ ਰਹੇ ਸਨ। ਇਸ ਲਈ ਮੈਨੂੰ ਤੁਰੰਤ ਸਮਝ ਆਈ ਕਿ ਭਲਿਆ ਮਾਣਸਾ ਬੇਰੁਜ਼ਗਾਰੀ ਦੇ ਸਮੇਂ ਤਾਂ ਮਾਸੀ-ਭੂਆ ਦਾ ਘਰ ਤੈਨੂੰ ਰਹਿਣ ਲਈ ਚੰਗਾ ਲੱਗਦਾ ਸੀ ਤੇ ਅੱਜ ਜਨਾਬੀ ਦੇ ਪਹਿਲੇ ਹੱਲੇ ਹੀ ਤੂੰ ਰੈਸਟ ਹਾਊਸ ਭਾਲਦਾ ਫਿਰਦਾ ਹੈਂ।

ਖ਼ੈਰ! ਮੈਂ ਅਗਲੇ ਦਿਨ 24 ਮਈ, 1974 ਨੂੰ ਬਾਬਾ ਫ਼ਰੀਦ ਦੀ ਵਰੋਸਾਈ ਧਰਤੀ ਫਰੀਦਕੋਟ 'ਤੇ ਬਤੌਰ ਐਗਜ਼ੈਕਟਿਵ ਮੈਜਿਸਟ੍ਰੇਟ ਜੁਆਇਨ ਕਰ ਲਿਆ। ਉਪਰੰਤ ਛੇ ਸਾਲ ਤਕ ਇਥੇ ਹੀ ਐੱਸ.ਡੀ.ਐੱਮ. ਤੋਂ ਏ.ਡੀ.ਸੀ. ਤੱਕ ਦੇ ਸਾਰੇ ਅਹੁਦਿਆਂ 'ਤੇ ਅਕਾਲ ਪੁਰਖ ਦੀ ਕ੍ਰਿਪਾ ਨਾਲ ਜਨਾਬੀ ਮਾਣੀ।

ਹੁਣ 31 ਸਾਲ 4 ਮਹੀਨੇ ਬਾਅਦ ਠੀਕ 24 ਮਈ 2005 ਨੂੰ ਮੈਂ ਫਿਰ ਇਲਾਹੀ ਰਹਿਮਤ ਸਦਕਾ ਇਕ ਨਹੀਂ; ਦੋ ਡਵੀਜ਼ਨਾਂ ਭਾਵ ਫਿਰੋਜ਼ਪੁਰ ਤੇ ਫਰੀਦਕੋਟ ਦਾ ਕਮਿਸ਼ਨਰ ਬਣ ਕੇ ਫਰੀਦਕੋਟ ਦੀ ਧਰਤੀ 'ਤੇ ਆਇਆ ਸੀ। ਪੀ.ਸੀ.ਐੱਸ. ਤੋਂ ਤਰੱਕੀ ਕਰਕੇ ਮੇਰੇ ਕਮਿਸ਼ਨਰ ਬਣਨ ਦਾ ਪੰਜਾਬ ਪ੍ਰਸ਼ਾਸਨ ਵਿਚ ਮਹਾਂਪੁਰਖਾਂ ਦੀ ਬਖਸ਼ਿਸ਼ ਸਦਕਾ ਇਹ ਪਹਿਲਾ ਮੰਜ਼ਰ ਤੇ ਮੀਲ ਪੱਥਰ ਬਣਿਆ। ਇਸ ਤੋਂ ਪਹਿਲਾਂ ਜਿਥੋਂ ਤੱਕ ਮੈਨੂੰ ਪਤਾ ਹੈ 1947 ਤੋਂ ਬਾਅਦ ਪੀ.ਸੀ.ਐੱਸ. ਤੋਂ ਕਮਿਸ਼ਨਰ ਕੋਈ ਨਹੀਂ ਬਣਿਆ ਸੀ।

ਖ਼ੈਰ! ਜਦੋਂ ਮੈਂ ਇਸ ਵਾਰ ਫਰੀਦਕੋਟ ਆਇਆ ਤਾਂ ਸੇਵਾਦਾਰ ਜੋਗਿੰਦਰ ਸਿੰਘ ਸਵਰਗਵਾਸ ਹੋ ਚੁੱਕਾ ਸੀ। ਪਰ ਜੇ ਉਹ ਸਾਦ-ਮੁਰਾਦਾ ਇਨਸਾਨ ਜਿਊਂਦਾ ਵੀ ਹੁੰਦਾ ਤਾਂ ਉਸ ਨੇ 31 ਸਾਲ 4 ਮਹੀਨੇ ਪਹਿਲਾਂ ਵਾਲੀ ਗੱਲ "ਪਰਮਿਟ ਐਕਸੀਅਨ, ਕੱਲ; ਨੂੰ ਮੈਜਿਸਟ੍ਰੇਟ" ਇਸ ਵਾਰ ਨਹੀਂ ਕਹਿਣੀ ਸੀ। ਇਕ ਤਾਂ ਉਹ ਮੇਰਾ ਬਾਅਦ ਵਿਚ ਬਹੁਤ ਅਜੀਜ਼ ਸੇਵਾਦਾਰ ਬਣ ਗਿਆ ਸੀ ਤੇ ਦੂਜਾ ਇਸ ਵਾਰ ਡੀ.ਸੀ. ਤੇ ਐੱਸ.ਐੱਸ.ਪੀ. ਫਰੀਦਕੋਟ ਸਨਮਾਨ ਵਜੋਂ ਮੈਨੂੰ ਉਡੀਕ ਰਹੇ ਸਨ ਅਤੇ 'ਗਾਰਡ ਆਫ ਆਨਰ' ਪੇਸ਼ ਕਰ ਰਹੇ ਸਨ। ਪਰ ਅੱਜ ਇਸ ਬਹਾਨੇ ਮੈਨੂੰ ਉਸ ਸਮੇਂ ਰੈਸਟ ਹਾਊਸ ਵਿਚ ਬਿਤਾਏ ਤਕਰੀਬਨ ਦੋ-ਤਿੰਨ ਮਹੀਨੇ ਦੀ ਸੇਵਾਦਾਰ ਜੋਗਿੰਦਰ ਸਿੰਘ ਵੱਲੋਂ ਕੀਤੀ ਸੇਵਾ ਯਾਦ ਆ ਰਹੀ ਸੀ। ਇਹ ਵੀ ਅਜੀਬ ਇਤਫਾਕ ਹੈ ਕਿ ਫਰੀਦਕੋਟ ਵਿਖੇ ਹੀ ਮੈਨੂੰ ਉਸ ਤੋਂ ਇਲਾਵਾ ਤਿੰਨ ਹੋਰ ਜੋਗਿੰਦਰ ਸਿੰਘ ਨਾਮ ਦੇ ਇਨਸਾਨਾਂ ਨਾਲ ਵਾਹ ਪਿਆ।

ਇਕ ਦੂਜਾ ਨੇਕ ਇਨਸਾਨ ਜੋਗਿੰਦਰ ਸਿੰਘ ਡੀ.ਸੀ. ਦਫ਼ਤਰ ਦੇ ਰੈਵੀਨਿਊ ਅਸਿਸਟੈਂਟ ਦੇ ਰੂਪ ਵਿਚ ਮਿਲਿਆ। ਜਿਸ ਨੇ ਕਿ ਮੈਨੂੰ ਰੈਵੀਨਿਊ ਸਬੰਧੀ ਪ੍ਰੈਕਟੀਕਲ ਰੂਪ ਵਿਚ ਪ੍ਰਪੱਕ ਕਰਨ ਦੀ ਮੇਰੇ ਕੈਰੀਅਰ ਦੀ ਬੁਨਿਆਦ ਰੱਖੀ। ਇਸ ਨਾਮ ਦਾ ਹੀ

ਤੀਜਾ ਸੱਜਣ ਮਿਸਤਰੀ ਜੋਗਿੰਦਰ ਸਿੰਘ ਮਿਲਿਆ। ਜਿਸ ਨੇ ਕਿ ਮੇਰੇ ਸਭ ਤੋਂ ਪਹਿਲੇ ਖਰੀਦੇ ਰਾਇਲ-ਇਨ-ਫੀਲਡ ਮੋਟਰ ਸਾਈਕਲ ਦਾ ਇੰਨਾ ਵਧੀਆ ਰੱਖ-ਰਖਾਅ ਕੀਤਾ ਕਿ ਮੇਰੇ ਬਾਰੇ ਉਦੋਂ ਫਰੀਦਕੋਟ ਦੇ ਲੋਕਾਂ ਨੂੰ ਇਹ ਪੱਕਾ ਖਦਸ਼ਾ ਬਣ ਗਿਆ ਸੀ ਕਿ ਰੱਬ ਖ਼ੈਰ ਕਰੇ ਕਿ ਕਿਤੇ ਇਹ ਭਾਣਾ ਨਾ ਵਰਤ ਜਾਵੇ ਕਿ ਜੁਆਨੀ ਅਤੇ ਰੁਤਬੇ ਦੀ ਖੁਮਾਰੀ ਵਿਚ ਮਿਸਤਰੀ ਜੋਗਿੰਦਰ ਸਿੰਘ ਦੀ ਹੱਥ-ਫੇਰੀ ਕੀਤੇ ਮੋਟਰ ਸਾਈਕਲ 'ਤੇ ਸਵਾਰ; ਮੈਜਿਸਟ੍ਰੇਟ ਸਾਹਿਬ ਕਿਤੇ 90-100 ਕਿਲੋਮੀਟਰ ਦੀ ਰਫਤਾਰ ਨਾਲ ਮੋਟਰ ਸਾਈਕਲ ਭਜਾਉਂਦੇ; ਧਰਤੀ ਤੋਂ ਅਕਾਸ਼ ਵੱਲ ਉਡਾਰੀ ਹੀ ਨਾ ਮਾਰ ਜਾਣ।

ਮਿਸਤਰੀ ਜੋਗਿੰਦਰ ਸਿੰਘ ਬਾਰੇ ਮੈਂ ਦੋ ਬੜੇ ਹੀ ਹੈਰਾਨੀਜਨਕ ਸਵਾਲਾਂ ਦਾ ਉੱਤਰ ਨਹੀਂ ਲੱਭ ਸਕਿਆ ਕਿ ਇਹ ਹਮੇਸ਼ਾਂ ਸ਼ਰਾਬ ਦੇ ਨਸ਼ੇ ਵਿਚ ਰਹਿਣ ਵਾਲਾ ਬੰਦਾ ਇੰਨਾ ਮਾਹਿਰ ਮਕੈਨਿਕ ਕਿਵੇਂ ਸੀ ਅਤੇ ਦੂਜਾ ਸਵਾਲ ਇਹ ਹੈ ਕਿ ਉਹ ਨਸ਼ੇ ਵਿਚ ਟੁੰਨ ਹੋਣ ਦੇ ਬਾਵਜੂਦ ਵੀ ਆਪਣੇ ਘਰ ਕਿਵੇਂ ਪਹੁੰਚ ਜਾਂਦਾ ਸੀ? ਇਸ ਦਾ ਜਵਾਬ ਮੈਨੂੰ ਇਹ ਹੀ ਮਿਲਦਾ ਹੈ ਕਿ ਉਸ ਦਾ ਅਕਾਲ ਪੁਰਖ ਦੀ ਕ੍ਰਿਪਾ ਵਿਚ ਬਹੁਤ ਹੀ ਪ੍ਰਪੱਕ ਵਿਸ਼ਵਾਸ ਸੀ। ਇਸ ਲਈ ਉਹ ਹਮੇਸ਼ਾਂ ਗੁਰਬਾਣੀ ਦੀਆਂ ਇਹ ਦੋ ਤੁਕਾਂ ਹੀ ਬੋਲਦਾ ਰਹਿੰਦਾ ਸੀ "ਜਾ ਤੂ ਮੇਰੇ ਵਲਿ ਹੈ ਤਾ ਕਿਆ ਮੁਹਛੰਦਾ" ਅਤੇ ਦੂਜੀ "ਲੇਖਾ ਕੋਇ ਨ ਪੁਛਇ ਜਾ ਹਰਿ ਬਖਸੰਦਾ।" ਜਦੋਂ ਵੀ ਉਹ ਮੈਨੂੰ ਮਿਲਿਆ ਤਾਂ ਉਸ ਦੀ ਗੱਲਬਾਤ ਇਸ ਸ਼ਬਦ ਦੇ ਉਚਾਰਨ ਤੋਂ ਬਿਨਾਂ ਕਦੇ ਪੂਰੀ ਨਹੀਂ ਹੋਈ ਸੀ।

ਉਸ ਦੇ ਇਸ ਪ੍ਰਪੱਕ ਵਿਸ਼ਵਾਸ ਤੋਂ ਮੈਨੂੰ ਵਾਹਿਗੁਰੂ ਵਿਚ ਅਕਸਰ ਆਪਣੇ ਡੋਲਦੇ-ਢਹਿੰਦੇ ਵਿਸ਼ਵਾਸ ਦੀ ਕਾਇਮੀ ਵਾਸਤੇ ਹੌਸਲਾ ਮਿਲਦਾ ਸੀ। ਮੈਂ ਇਸ ਸੰਦਰਭ ਵਿਚ ਮੰਨਦਾ ਹਾਂ ਕਿ ਮੈਥੋਂ ਵੀ ਕਿਸੇ ਦੁਨੀਆਂਦਾਰ ਵਾਂਗ ਰੱਬ ਅਤੇ ਰੱਬ ਦੇ ਬੰਦਿਆਂ ਦੀ ਇਲਾਹੀ ਰਹਿਮਤ "ਯੇ ਨੂਰ ਉਸ ਕਾ ਯੇ ਜ਼ਹੂਰ ਉਸ ਕਾ/ ਗ਼ਰ ਤੂ ਨ ਦੇਖੇ ਤੋ ਕਸੂਰ ਕਿਸ ਕਾ" ਜਿਹੀ ਸ਼ਫਕਤ ਨੂੰ ਨਾ ਸਮਝਣ ਦੀ ਬੇਸਮਝ ਨਾਦਾਨੀ ਅਕਸਰ ਹੁੰਦੀ ਰਹੀ ਹੈ।

ਇਥੇ ਜਦੋਂ ਆਪਣੀਆਂ ਨਾਦਾਨੀਆਂ ਦੀ ਗੱਲ ਛਿੜੀ ਹੈ ਤਾਂ ਹੁਣ ਤੱਕ ਵੀ ਜ਼ਿੰਦਗੀ ਵਿਚ ਬੇਸਮਝੀਆਂ ਤੇ ਨਾਦਾਨੀਆਂ ਦੀ ਭਰਮਾਰ ਸਾਹਮਣੇ ਆਉਂਦੀ ਹੈ। ਸਰਵਿਸ ਜੁਆਇਨ ਹੀ ਕੀਤੀ ਸੀ ਤਾਂ ਸਭ ਤੋਂ ਵੱਡੇ ਸ: ਜੋਗਿੰਦਰ ਸਿੰਘ ਕਮਿਸ਼ਨਰ ਫਿਰੋਜ਼ਪੁਰ ਨਾਲ ਵਾਹ ਪਿਆ। ਵਾਹ ਵੀ ਕੀ ਪਿਆ ਬੁਰਾ ਵਾਹ ਹੀ ਪਿਆ। ਮੈਂ ਉਨ੍ਹਾਂ ਨੂੰ ਕਾਲ-ਆਨ ਕਰਨ ਗਿਆ ਭਾਵ ਦਸਤੂਰ ਵਜੋਂ ਰਸਮੀਂ ਤੌਰ 'ਤੇ ਆਦਰ-ਮਾਣ ਦੇਣ ਗਿਆ। ਗੱਲਬਾਤ ਤਾਂ ਲੰਬੀ-ਚੌੜੀ ਹੋਈ। ਪਰ ਸੰਖੇਪ ਵਿਚ ਹੀ ਇਥੇ ਗੱਲ ਮੁਕਾਉਣੀ ਯੋਗ ਹੋਵੇਗੀ। ਉਨ੍ਹਾਂ ਨੇ ਮੈਨੂੰ ਗੱਲਾਂ-ਗੱਲਾਂ ਵਿਚ ਬਹੁਤ ਸਾਰੇ ਸਵਾਲ ਪੁੱਛੇ। ਇਕ ਸਵਾਲ ਇਹ ਸੀ ਕਿ ਮੈਂ ਪ੍ਰੋਫੈਸਰੀ ਛੱਡ ਕੇ ਮੈਜਿਸਟ੍ਰੇਟੀ ਵੱਲ ਕਿਉਂ ਆਇਆ ਹਾਂ?

ਦੂਜਾ ਸਵਾਲ ਇਹ ਸੀ ਕਿ ਕੀ ਮੈਨੂੰ ਨਹੀਂ ਲੱਗਦਾ ਕਿ ਪ੍ਰਸ਼ਾਸਨ ਭ੍ਰਿਸ਼ਟਾਚਾਰ ਵੱਲ ਜ਼ੋਰੋ-ਜ਼ੋਰ ਵੱਧ ਰਿਹਾ ਹੈ? ਮੈਨੂੰ ਚਾਹੀਦਾ ਤਾਂ ਇਹ ਸੀ ਕਿ ਮੈਂ ਚੁੱਪ ਕਰ ਰਹਿੰਦਾ ਕਿ ਜਨਾਬ ਮੈਨੂੰ ਹਾਲੇ ਇਸ ਦਾ ਤਜਰਬਾ ਨਹੀਂ ਹੈ। ਪਰ ਮੈਂ ਪਬਲਿਕ ਸਰਵਿਸ ਕਮਿਸ਼ਨ ਦੇ ਸਾਹਮਣੇ ਹਰ ਸਵਾਲ ਦਾ ਜਵਾਬ ਦੇਣ ਵਾਂਗੂੰ ਇਥੇ ਇਹ ਜਵਾਬ ਦਿੱਤਾ ਕਿ ਸਰ ਜਿਥੇ ਤੁਹਾਡੇ-ਮੇਰੇ ਵਰਗੇ ਅਫ਼ਸਰ ਹਨ। ਉਨ੍ਹਾਂ ਦੇ ਕਾਰਨ ਹੀ ਭ੍ਰਿਸ਼ਟਾਚਾਰ ਵਧ ਰਿਹਾ ਹੈ। ਇਸ ਲਈ ਪਬਲਿਕ ਦਾ ਤਾਂ ਕੋਈ ਬੰਦਾ ਇਸ ਦਾ ਜ਼ਿੰਮੇਵਾਰ ਨਹੀਂ ਹੈ। ਬਸ ਫਿਰ ਕੀ ਸੀ ਸ੍ਰ: ਜੋਗਿੰਦਰ ਸਿੰਘ ਨੇ ਮੁਲਾਕਾਤ ਦਾ ਸਮਾਂ ਖਤਮ ਕਰ ਦਿੱਤਾ ਤੇ ਜਿਹੜੀ ਚਾਹ ਦੇ ਦੋ ਪਿਆਲੇ ਮੇਜ਼ 'ਤੇ ਆਏ ਹੀ ਸਨ; ਉਥੇ ਧਰੇ-ਧਰਾਏ ਹੀ ਰਹਿ ਗਏ। ਮੈਂ ਵਾਪਸ ਫਰੀਦਕੋਟ ਪਹੁੰਚਿਆ ਵੀ ਨਹੀਂ ਸੀ ਕਿ ਡੀ.ਸੀ. ਸ੍ਰ: ਗੁਰਨਾਮ ਸਿੰਘ ਤੇ ਏ.ਡੀ.ਸੀ. ਸ੍ਰ: ਰਣਧੀਰ ਸਿੰਘ ਦੇ ਮੇਰੇ ਘਰ ਟੈਲੀਫੋਨ ਖੜ੍ਹਕਣੇ ਸ਼ੁਰੂ ਹੋ ਗਏ ਕਿ ਜਦੋਂ ਮੈਂ ਫਿਰੋਜ਼ਪੁਰ ਤੋਂ ਵਾਪਸ ਆਵਾਂ ਤਾਂ ਫੌਰਨ ਡੀ.ਸੀ. ਸਾਹਿਬ ਨੂੰ ਮਿਲਾਂ।

ਖ਼ੈਰ! ਮੁੱਕਦੀ ਗੱਲ ਅਗਲੇ ਦਿਨ ਅਸੀਂ ਤਿੰਨੋਂ ਅਫ਼ਸਰ ਫਿਰੋਜ਼ਪੁਰ ਕਮਿਸ਼ਨਰ ਸਾਹਿਬ ਦੇ ਪੇਸ਼ ਹੋਏ ਤੇ ਉਨ੍ਹਾਂ ਨੇ ਮੁਆਫੀ ਮੰਗ ਕੇ ਮੇਰੀ ਜਾਨ-ਖੁਲਾਸੀ ਕਰਵਾਈ। ਇਹ ਗੱਲ ਵੀ ਇਥੇ ਜ਼ਿਕਰਯੋਗ ਹੈ ਕਿ ਬਾਅਦ ਵਿਚ ਮੈਂ ਤਕਰੀਬਨ 20 ਸਾਲ ਉਨ੍ਹਾਂ ਦੀ ਸਰਵਿਸ ਦੇ ਦੌਰਾਨ ਸ੍ਰ: ਜੋਗਿੰਦਰ ਸਿੰਘ ਦਾ ਬਹੁਤ ਹੀ ਅਜੀਜ਼ ਅਫ਼ਸਰ ਰਿਹਾ। ਪਰ ਫਿਰ ਵੀ ਇਹੋ ਜਿਹਾ ਕੁੱਝ ਨਾ ਕੁੱਝ ਜ਼ਿੰਦਗੀ ਵਿਚ ਹੁੰਦਾ ਰਿਹਾ ਕਿਉਂਕਿ ਬੰਦਾ ਸਿਆਣਾ ਘੱਟ ਤੇ ਬੇਅਕਲ ਬਹੁਤਾ ਹੁੰਦਾ ਹੈ।

ਪਰ ਅਕਾਲ ਪੁਰਖ ਦੀ ਬਖਸ਼ਿਸ਼ ਅਪਰ-ਅਪਾਰ ਹੈ। ਜਦੋਂ ਮੈਂ ਕਮਿਸ਼ਨਰ ਬਣ ਕੇ 24 ਮਈ 2005 ਨੂੰ ਕਮਿਸ਼ਨਰ ਹਾਊਸ ਫਿਰੋਜ਼ਪੁਰ ਆਪਣੇ ਪਰਿਵਾਰ ਸਹਿਤ ਪਹੁੰਚਿਆ ਤਾਂ ਮੈਨੂੰ ਡਰਾਇੰਗ ਰੂਮ ਦਾ ਉਹ ਕੋਨਾ ਤੇ ਉਹ ਨਜ਼ਾਰਾ ਬੀਤੇ ਕੱਲ੍ਹ ਵਾਂਗੂੰ ਯਾਦ ਆਇਆ ਕਿ ਇਥੋਂ ਮੈਂ ਇਕ ਦਿਨ ਕੱਢਿਆ ਗਿਆ ਸੀ ਤੇ ਨੌਕਰੀ ਦੇ ਵੀ ਲਾਲੇ ਪੈ ਗਏ ਸਨ। ਇਹ ਕੌੜੀ ਯਾਦ ਮੈਨੂੰ ਆਪਣੀ ਰਿਟਾਇਰਮੈਂਟ ਤੱਕ ਫਿਰੋਜ਼ਪੁਰ ਰਹਿਣ ਦੇ ਸਮੇਂ ਵਿਚ ਜਦੋਂ ਵੀ ਆਉਂਦੀ, ਉਦੋਂ ਹੀ ਮੈਨੂੰ ਬਾਬਾ ਫ਼ਰੀਦ ਵਰਗੇ ਅਨੇਕਾਂ ਮਹਾਂਪੁਰਖਾਂ ਦੀ ਰਹਿਮਤ ਬਾਰੇ 'ਲੱਲੂ ਕਰੇ ਕਵੱਲੀਆਂ ਸਾਹਿਬ ਸਿੱਧੀਆਂ ਪਾਵੇ' ਦਾ ਖਿਆਲ ਅਕਸਰ ਆਉਂਦਾ ਰਹਿੰਦਾ ਸੀ ਕਿ ਮੇਰੇ ਵਰਗਾ ਦੁਨੀਆਂਦਾਰੀ ਦੇ ਪੱਖੋਂ ਕੋਰਾ ਇਨਸਾਨ ਪੀ.ਸੀ.ਐੱਸ. ਤੋਂ ਕਮਿਸ਼ਨਰ ਦੇ ਰੁਤਬੇ ਨੂੰ ਪਹੁੰਚਣ ਵਾਲਾ ਸ਼ਾਇਦ ਪੰਜਾਬ ਦਾ ਪਹਿਲਾ ਅਫ਼ਸਰ ਸੀ। ਇਸ ਤੋਂ ਵੀ ਵੱਧ ਰੱਬੀ ਮਿਹਰ ਇਸ ਗੱਲ ਵਿਚ ਦਿਸਦੀ ਸੀ ਕਿ ਮੈਂ ਕਮਿਸ਼ਨਰ ਵੀ ਫਿਰੋਜ਼ਪੁਰ ਦਾ ਹੀ ਬਣਿਆ ਤੇ ਫਿਰ ਘਰ ਵੀ ਉਹ ਹੀ ਸੀ ਕਿ ਜਿਥੋਂ ਮੈਂ ਇਕ ਮਾਸੂਮ ਜਿਹੇ ਕਸੂਰ ਕਾਰਨ ਧਿਰਕਾਰਿਆ ਗਿਆ ਸੀ। ਖ਼ੈਰ! ਇਲਾਹੀ ਰੂਹਾਂ ਆਪਣੀ ਗਤਿ-ਮਿੱਤ ਆਪ ਹੀ ਜਾਣਦੀਆਂ ਹਨ।

ਮੈਨੂੰ ਅੱਜ ਇਕ ਡੂੰਘੀ ਸ਼ਿਦਤ ਨਾਲ ਇਹ ਵੀ ਖਿਆਲ ਆ ਰਿਹਾ ਹੈ ਕਿ ਜਦੋਂ ਮੈਂ ਪਹਿਲੀ ਵਾਰ 24 ਮਈ, 1974 ਨੂੰ ਫਰੀਦਕੋਟ ਵਿਖੇ ਆਇਆ ਸੀ ਤਾਂ ਬਾਬਾ ਫ਼ਰੀਦ ਜੀ ਨਾਲ ਮੈਨੂੰ ਬਸ ਸੁਣੀ-ਸੁਣਾਈ ਜਿਹੀ ਜਾਣ-ਪਹਿਚਾਣ ਜ਼ਰੂਰ ਸੀ। ਪਰ ਬਾਬਾ ਜੀ ਨਾਲ ਕੋਈ ਦਿਲੀ ਤੇ ਨਿੱਜੀ ਨੇੜਤਾ ਨਹੀਂ ਸੀ। ਇਸ ਲਈ ਉਦੋਂ ਮੈਂ ਬਾਬਾ ਫ਼ਰੀਦ ਦੇ ਦਰ 'ਤੇ ਜੁਆਇਨ ਕਰਨ ਤੋਂ ਕੁੱਝ ਸਮਾਂ ਬਾਅਦ ਹੀ ਹਾਜ਼ਰੀ ਭਰਨ ਗਿਆ ਸੀ। ਪਰ ਇਸ ਵਾਰ ਬਾਬਾ ਫ਼ਰੀਦ ਦੀ ਖ਼ੈਰ-ਮਿਹਰ ਸਦਕਾ ਬਾਬਾ ਜੀ ਦੇ ਦਰ 'ਤੇ ਜਾਣ ਦੀ ਖਿੱਚ ਇਸ ਤਰ੍ਹਾਂ ਬਣੀ ਹੋਈ ਸੀ ਕਿ "ਇਸ ਕਦਰ ਤੇਰਾ ਤਸੱਵਰ ਕਭੀ ਬੜ ਜਾਤਾ ਹੈ/ਆਈਨਾਂ ਭੀ ਦੇਖੂੰ ਤੋ ਚਿਹਰਾ ਤੇਰਾ ਨਜ਼ਰ ਆਤਾ ਹੈ।"

ਇਸ ਲਈ ਮੈਂ ਡੀ.ਸੀ. ਤੇ ਐੱਸ.ਐੱਸ.ਪੀ. ਫਰੀਦਕੋਟ ਨੂੰ ਪਹਿਲਾਂ ਹੀ ਟੈਲੀਫੋਨ 'ਤੇ ਦੱਸ ਦਿੱਤਾ ਸੀ ਕਿ ਮੇਰੇ ਲਈ ਬਤੌਰ ਕਮਿਸ਼ਨਰ 'ਗਾਰਡ ਆਫ ਆਨਰ' ਲੈਣਾ ਇੰਨਾ ਅਹਿਮ ਨਹੀਂ ਜਿੰਨਾ ਕਿ ਬਾਬਾ ਫ਼ਰੀਦ ਜੀ ਦੇ ਦਰ 'ਤੇ ਜਾ ਕੇ ਧੁਰ ਦਿਲ-ਆਤਮਾ ਤੋਂ ਸ਼ੁਕਰਾਨੇ ਦੇ ਅਹਿਸਾਸ ਵਜੋਂ ਸਿਜਦਾ ਕਰਨਾ ਜ਼ਰੂਰੀ ਸੀ। ਇਸ ਲਈ ਮੈਂ ਸਿੱਧਾ ਬਾਬਾ ਫ਼ਰੀਦ ਦੇ ਦਰ 'ਤੇ ਗਿਆ ਅਤੇ ਇਬਾਦਤ ਤੇ ਸ਼ੁਕਰਾਨੇ ਵਜੋਂ ਬਾਬਾ ਜੀ ਦੇ ਚਰਨ ਪਰਸੇ।

ਫਿਰ ਇਕ ਵਾਰ ਮੈਨੂੰ ਮੇਰੇ ਅਤੀਤ ਦਾ ਇਕ ਪਲਕ-ਝਲਕ ਦਾ ਨਜ਼ਾਰਾ ਹੋਇਆ ਕਿ ਮੇਰੇ ਦਾਦਾ ਜੀ ਸ੍ਰ: ਜਗਤ ਸਿੰਘ ਨੇ ਫਰਾਂਸਿਸ ਨਿਊਟਨ ਮਿਸ਼ਨ ਹਸਪਤਾਲ ਫਿਰੋਜ਼ਪੁਰ ਵਿਖੇ ਜ਼ਿੰਦਗੀ ਦੇ ਆਖਰੀ ਦੋ-ਚਾਰ ਦਿਨਾਂ ਦੇ ਦੌਰਾਨ ਮੇਰੇ ਪਿਤਾ ਸ੍ਰ: ਅਜਮੇਰ ਸਿੰਘ ਜੀ ਨੂੰ ਇਕ-ਦੋ ਵਾਰ ਪੁੱਛਿਆ ਸੀ ਕਿ ਕੁਲਬੀਰਾ ਕਿੱਥੇ ਹੈ? ਉਦੋਂ ਬਾਬਾ ਜੀ ਅੰਤਮ ਸੁਆਸਾਂ ਦੀ ਆਖਰੀ ਮੰਜ਼ਿਲ ਤੋਂ ਥੋੜ੍ਹਾ ਕੁ ਉਰ੍ਹਾਂ ਸਨ ਤੇ ਬੇਹੋਸ਼ੀ ਦੀ ਹਾਲਤ ਵਿਚ ਜਾ ਰਹੇ ਸਨ। ਪਾਪਾ ਜੀ ਨੇ ਉਨ੍ਹਾਂ ਨੂੰ ਦੱਸਿਆ ਕਿ ਮੈਂ ਪਟਿਆਲੇ ਮਾਲ ਅਫ਼ਸਰੀਦਾ ਇਮਤਿਹਾਨ ਦੇ ਰਿਹਾ ਹਾਂ। ਇਹ ਸੁਣ ਕੇ ਬਾਬਾ ਜੀ ਨੇ ਕਿਹਾ ਕਿ ਜੇ ਪ੍ਰਮਾਤਮਾ ਨੇ ਚਾਹਿਆ ਤਾਂ ਕੁਲਬੀਰੇ ਨਾਲ ਜ਼ਰੂਰ ਮੇਲੇ ਹੋਣਗੇ। ਉਸ ਨੂੰ ਮਾਲ ਅਫ਼ਸਰੀਦਾ ਇਮਤਿਹਾਨ ਨਿਸ਼ੰਗ ਦੇਣ ਦਿਉ। ਹੁਣ ਉਸ ਨੂੰ ਸੱਦਣ ਦੀ ਲੋੜ ਨਹੀਂ ਹੈ। ਬਾਬਾ ਜੀ ਨੇ ਮੈਨੂੰ ਆਪਣਾ ਪਿਆਰਾ ਪੋਤਾ ਹੋਣ ਕਰਕੇ ਮੇਰੇ ਪਿਤਾ ਜੀ ਰਾਹੀਂ ਇਹ ਅਖੀਰਲਾ ਅਸ਼ੀਰਵਾਦ ਦਿੱਤਾ ਕਿ ਉਸ ਨੇ ਇਥੇ ਆ ਕੇ ਵੱਡਾ ਅਫ਼ਸਰ ਬਣਨਾ ਹੈ।

ਨਵੰਬਰ 1999 ਵਿਚ ਰੋਪੜ ਜ਼ਿਲ੍ਹੇ ਤੋਂ ਬਾਅਦ ਜਦੋਂ ਮੈਂ ਡੀ.ਸੀ. ਫਿਰੋਜ਼ਪੁਰ ਲੱਗਾ ਤਾਂ ਮੈਨੂੰ ਅਤੇ ਮੇਰੇ ਪਰਿਵਾਰ ਨੂੰ ਡੂੰਘੀ ਸ਼ਰਧਾ ਸਹਿਤ ਇਹ ਅਹਿਸਾਸ ਹਮੇਸ਼ਾਂ ਰਿਹਾ ਕਿ ਮੇਰੀ ਇਹ ਪੁਜੀਸ਼ਨ ਤੇ ਪੋਸਟਿੰਗ 27 ਸਾਲ ਪਹਿਲਾਂ ਮੇਰੇ ਦਾਦਾ ਜੀ ਦੇ ਵੱਲੋਂ ਮਿਲੇ ਅਖੀਰਲੇ ਅਸ਼ੀਰਵਾਦ ਸਦਕਾ ਹੀ ਸੀ। ਇਥੇ ਅੱਜ ਇਹ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਕੋਈ ਇਸ ਗੱਲ ਨੂੰ ਸਮਝ ਸਕੇ ਜਾਂ ਨਾਂ? ਪਰ ਬਜ਼ੁਰਗਾਂ ਦੇ ਅਸ਼ੀਰਵਾਦ ਬੰਦੇ

ਦੀ ਜ਼ਿੰਦਗੀ ਵਿਚ ਬਹੁਤ ਸਹਾਈ ਹੁੰਦੇ ਹਨ। ਇਸ ਅਸ਼ੀਰਵਾਦ ਤੋਂ ਇਲਾਵਾ ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਜੇ ਪਰਮਾਤਮਾ ਨੇ ਚਾਹਿਆ ਤਾਂ ਮੇਲੇ ਜ਼ਰੂਰ ਹੋਣਗੇ।

ਇਸ ਸਬੰਧੀ ਇਹ ਹਕੀਕਤ ਹੈ ਕਿ ਉਨ੍ਹਾਂ ਦੇ ਗੁਜ਼ਰਨ ਤੋਂ ਕੋਈ ਚਾਰ-ਪੰਜ ਘੰਟੇ ਪਹਿਲਾਂ ਮੈਂ ਪੀ.ਸੀ.ਐੱਸ. ਦਾ ਅਖੀਰਲਾ ਪੇਪਰ ਦੇ ਕੇ ਜਦੋਂ ਪਿੰਡ ਪਹੁੰਚਿਆ ਤਾਂ ਮੇਰੇ ਮਾਤਾ-ਪਿਤਾ ਨੇ ਅੱਖਾਂ ਭਰ ਕੇ ਭਰੇ ਗਲੇ ਨਾਲ ਮੈਨੂੰ ਕਿਹਾ ਕਿ ਬੇਟਾ ਤੂੰ ਥੋੜਾ ਜਿਹਾ ਲੇਟ ਹੋ ਗਿਆ ਹੈ। ਬਾਪੂ ਜੀ ਨੇ ਤੈਨੂੰ ਇਹ ਅਸ਼ੀਰਵਾਦ ਦਿੱਤਾ ਹੈ। ਜਦੋਂ ਮੈਂ ਰੋਂਦੇ ਹੋਏ ਨੇ ਬਾਬਾ ਜੀ ਦੇ ਗੋਦੀ ਵਿਚ ਸਿਰ ਰੱਖਿਆ ਤਾਂ ਸਾਰੇ ਹੈਰਾਨ ਰਹਿ ਗਏ ਕਿ ਉਨ੍ਹਾਂ ਨੇ ਬੱਸ ਇਕ-ਦੋ ਪਲ ਲਈ ਅੱਖਾਂ ਖੋਲ੍ਹੀਆਂ ਤੇ ਮੁਸ਼ਕਿਲ ਨਾਲ ਮੇਰੇ ਸਿਰ 'ਤੇ ਹੱਥ ਰੱਖਿਆ। ਮੈਨੂੰ ਹੁਣ ਵੀ ਇਉਂ ਮਹਿਸੂਸ ਹੋ ਰਿਹਾ ਹੈ ਕਿ ਉਨ੍ਹਾਂ ਅਸ਼ੀਰਵਾਦੀ ਬਚਨਾਂ ਦੀ ਪ੍ਰਿਧੀ ਤੇ ਸੀਮਾ ਇਸ ਤੋਂ ਵੀ ਅੱਗੇ ਮੇਰੇ ਕਮਿਸ਼ਨਰ ਬਣਨ ਅਤੇ ਹੋਰ ਖੁਸ਼ੀਆਂ ਤੱਕ ਹੈ ਕਿਉਂਕਿ ਕਮਿਸ਼ਨਰ ਬਣਨਾ ਤਾਂ ਮੈਂ ਕਦੇ ਮਨ-ਚਿੱਤ ਵਿਚ ਵੀ ਨਹੀਂ ਚਿਤਵਿਆ ਸੀ।

ਖ਼ੈਰ! ਅਕਾਲ ਪੁਰਖ ਦੀ ਮਿਹਰ ਅਤੇ ਵਡੇਰਿਆਂ ਦੇ ਅਸ਼ੀਰਵਾਦ ਸਦਕਾ ਮੈਂ ਫਰੀਦਕੋਟ ਪਹੁੰਚ ਕੇ ਸਭ ਤੋਂ ਪਹਿਲਾਂ ਬਾਬਾ ਫ਼ਰੀਦ ਦੀ ਦਰਗਾਹ 'ਤੇ ਸ਼ੁਕਰਾਨੇ ਦਾ ਪਹਿਲਾ ਕਲਾਮ ਪੜ੍ਹਿਆ। ਇਸ ਤੋਂ ਅੱਗੇ ਬਾਬਾ ਫ਼ਰੀਦ ਦੀ ਕ੍ਰਿਪਾ-ਦ੍ਰਿਸ਼ਟੀ ਸਦਕਾ ਹੋਰ ਕਿਹੜੀ ਬੁਲੰਦੀ ਮਿਲਣੀ ਹੈ; ਇਹ ਤਾਂ ਉਸ ਦੀਆਂ ਰਮਜ਼ਾਂ ਓਹ ਹੀ ਜਾਣੈ? ਮੇਰੇ ਲਈ ਤਾਂ ਇਹ ਚਾਨਣਾ ਹੀ ਕਾਫੀ ਹੈ ਕਿ ਮਹਾਂਪੁਰਖਾਂ ਦੀ ਜੋ ਮਿਹਰ-ਬਖਸ਼ਿਸ਼ ਹੁਣ ਤੱਕ ਮਾਣੀ ਹੈ। ਉਸ ਦੀ ਬਨਿਸਬਤ ਮੇਰੀ ਕਿਸਮਤ ਤੇ ਕਾਬਲੀਅਤ ਕਿਸੇ ਗਿਣਤੀ-ਮਿਣਤੀ ਵਿਚ ਨਹੀਂ ਆਉਂਦੀ।

ਬਸ ਉਦੋਂ ਤੋਂ ਹੁਣ ਤੱਕ ਅਕਾਲ ਪੁਰਖ ਦੇ ਅਸ਼ੀਰਵਾਦੀ ਮੰਡਲ ਦੀ ਸ਼ਹਿਬਰ ਲੱਗੀ ਹੋਈ ਹੈ ਅਤੇ ਮਹਾਂਪੁਰਖ ਬਾਬਿਆਂ ਦੀ ਕ੍ਰਿਪਾ ਸਦਕਾ ਲਹਿਰਾਂ-ਬਹਿਰਾਂ ਹਨ। ਇਹ ਵੀ ਨਹੀਂ ਹੈ ਕਿ ਇਨ੍ਹਾਂ ਅਸ਼ੀਰਵਾਦਾਂ ਪਿੱਛੇ ਮੇਰੀ ਕੋਈ ਜ਼ਿਆਦਾ ਸੇਵਾ ਜਾਂ ਘਾਲ ਕਮਾਈ ਹੈ। ਸਗੋਂ ਮੈਂ ਤਾਂ ਸਮਝਦਾਂ ਹਾਂ ਕਿ ਇਹ ਕੋਈ ਪਿਛਲੇ ਜਨਮ ਦੇ ਹੀ ਚਗੇ ਕਰਮ ਹਨ। ਨਹੀਂ ਤਾਂ! ਇਸ ਜਾਮੇ ਵਿਚ ਬਹੁਤ ਵਾਰੀ ਮੈਂ ਆਪਾ-ਚੀਨ ਕੇ ਵੇਖਿਆ ਹੈ ਕਿ ਮੇਰਾ ਇਕ ਵੀ ਕਰਮ ਅਜਿਹਾ ਨਹੀਂ ਹੈ ਕਿ ਜੋ ਮਹਾਂਪੁਰਖਾਂ ਦੇ ਦਰ ਪ੍ਰਵਾਨ ਹੋ ਜਾਵੇ। ਇਹ ਸਭ ਕੁੱਝ ਮੇਰੇ ਪੁਰਖਿਆਂ ਦੀਆਂ ਅਸੀਸਾਂ ਦਾ ਫਲ ਹੀ ਹੈ ਕਿ ਬਹੁਤ ਪਿਆਰੇ ਸੱਜਣਾਂ-ਸਨੇਹੀਆਂ ਦੀਆਂ ਗੁਰੂ ਘਰ ਜਾ ਕੇ ਮੇਰੇ ਲਈ ਕੀਤੀਆਂ ਅਰਦਾਸਾਂ ਤੇ ਸੁੱਖੀਆਂ ਸੁੱਖਾਂ ਦੀ ਪੂਰਤੀ ਲਈ ਜਗਾਈਆਂ ਜੋਤਾਂ ਸਦਕਾ ਮੈਨੂੰ ਮਨ ਮੰਗੀਆਂ ਮੁਰਾਦਾਂ ਮਿਲ ਰਹੀਆਂ ਹਨ।

ਮੈਨੂੰ ਤਹਿ ਦਿਲ ਤੋਂ ਅਹਿਸਾਸ ਹੈ ਕਿ ਉਸ ਪਹਿਲੀ ਸ਼ੁਰੂਆਤ ਸਮੇਂ ਕੁਛ

ਪਿਆਰੀਆਂ ਰੂਹਾਂ ਨੇ ਨੰਗੇ ਪੈਰੀਂ ਬਾਬਾ ਫ਼ਰੀਦ ਦੇ ਦਰ-ਘਰ 'ਤੇ ਜਾ ਕੇ ਹਰ ਵੀਰਵਾਰ ਨੂੰ ਚਿਰਾਗ ਰੌਸ਼ਨ ਕੀਤੇ ਤੇ ਬਾਬਾ ਜੀ ਦੀ ਹਾਜ਼ਰੀ ਭਰੀ। ਬੇਸ਼ੱਕ ਮੈਨੂੰ ਇਸ ਇਲਾਹੀ ਰਮਜ਼ ਦੀ ਬਹੁਤ ਦੇਰ ਬਾਅਦ ਸਮਝ ਆਈ ਕਿ "ਜੋ ਨੇਕ ਦੁਆ ਦੇਤਾ ਹੈ ਆ ਕਰ ਤੇਰੇ ਦਰ ਪਰ। ਵੋ ਕੋਈ ਸਖੀ ਹੋਤਾ ਹੈ ਸਾਇਲ ਨਹੀ ਹੋਤਾ।" ਮੈਂ ਸਮਝਦਾ ਹਾਂ ਕਿ ਕੁਦਰਤ ਦੇ ਇਸ ਨੇਮ ਪਿੱਛੇ ਛਿਪੇ ਗੁੱਝੇ ਭੇਦ ਨੂੰ ਹਰ ਬੰਦੇ ਨੂੰ ਸਮਝਣ ਦੀ ਲੋੜ ਹੈ ਅਤੇ ਖਾਸ ਤੌਰ 'ਤੇ ਦੁਨਿਆਵੀ ਰੁਤਬੇ-ਮਰਾਤਬਿਆਂ ਵਾਲਿਆਂ ਨੂੰ ਤਾਂ ਇਸ ਦੀ ਸੋਝੀ ਹੋਰ ਵੀ ਜ਼ਰੂਰੀ ਹੈ ਜੋ ਕਿ ਆਪਣੇ ਤੋਂ ਨੀਵਿਆਂ ਨੂੰ ਕਿਸੇ ਗਿਣਤੀ ਵਿਚ ਨਹੀਂ ਰੱਖਦੇ। ਇਸ ਲਈ ਇਸ ਵਾਰ ਮੈਂ ਵੀ ਨੇਕ ਸੀਰਤ ਸੱਜਣਾਂ ਦੇ ਸਨੇਹ-ਪਿਆਰ ਪ੍ਰਤੀ ਸ਼ੁਕਰਾਨੇ ਵਜੋਂ ਉਨ੍ਹਾਂ ਦੇ ਭਲੇ ਤੇ ਖੁਸ਼ਹਾਲੀ ਲਈ ਦੁਆ ਕੀਤੀ।

ਅੱਜ ਮੈਂ ਉਨ੍ਹਾਂ ਸਭ ਨੇਕ ਸੀਰਤ ਤੇ ਮੋਹਮੱਤੇ ਸੱਜਣਾਂ ਦਾ ਅਹਿਸਾਨਮੰਦ ਹਾਂ ਕਿ ਜਿਨ੍ਹਾਂ ਦੇ ਪਿਆਰ ਸਦਕਾ ਮੈਂ ਕਿਸੇ ਅਸਾਧਾਰਣ ਕਾਬਲੀਅਤ ਜਾਂ ਕਿਸੇ ਖਾਸ ਪ੍ਰਸ਼ਾਸਨਿਕ ਕੁਸ਼ਲਤਾ ਦਾ ਦਾਅਵੇਦਾਰ ਨਾ ਹੁੰਦਾ ਹੋਇਆ ਵੀ ਮੈਜਿਸਟ੍ਰੇਟ ਤੋਂ ਕਮਿਸ਼ਨਰ ਬਣਨ ਦੇ ਮਾਣ ਨਾਲ ਨਿਵਾਜਿਆ ਗਿਆ ਹਾਂ। ਸ਼ੁਕਰ ਹੈ! ਉਸ ਪਰਮ ਕ੍ਰਿਪਾਲੂ ਅਕਾਲ ਪੁਰਖ ਅਤ ਉਸ ਦੇ ਬਾਬਾ ਫ਼ਰੀਦ ਜਿਹੇ ਮਹਿਰਮਾਂ ਦਾ ਕਿ ਉਹ ਦਿੰਦੇ ਦੇ ਰਹੇ ਹਨ ਅਤੇ ਮੈਂ ਕਿਸੇ ਕਰਮ ਦਾ ਨਾ ਹੋ ਕੇ ਵੀ ਲੈਂਦਾ ਲੈ ਰਿਹਾ ਹਾਂ।

ਮੈਨੂੰ ਬੀਤੇ ਕੱਲ੍ਹ ਵਾਂਗ ਉਹ ਦਿਨ ਵੀ ਯਾਦ ਹਨ ਕਿ ਜਦੋਂ ਮੈਂ ਫਰੀਦਕੋਟ ਵਿਖੇ ਪ੍ਰਸ਼ਾਸਨਿਕ ਸੇਵਾ ਦੀ ਟ੍ਰੇਨਿੰਗ ਲੈ ਰਿਹਾ ਸੀ ਤਾਂ ਉਦੋਂ ਮੈਨੂੰ ਪ੍ਰਸ਼ਾਸਨ ਦੀ ਇਲੋ-ਕੋਕੋ ਦਾ ਵੀ ਪਤਾ ਨਹੀਂ ਸੀ। ਪਰ ਹੁਣ ਜਦੋਂ ਮੈਂ ਪ੍ਰਸ਼ਾਸਨਿਕ ਪੱਧਰ 'ਤੇ ਬਹੁਤ ਹੀ ਪੁਰਾਣੀ ਤੇ ਅਹਿਮ ਸੰਸਥਾ ਡਿਪਟੀ ਕਮਿਸ਼ਨਰ ਦੇ ਅਹੁਦੇ 'ਤੇ ਪਹੁੰਚੇ ਅਧਿਕਾਰੀਆਂ ਨੂੰ ਕੋਈ ਅਗਵਾਈ ਦੇ ਰਿਹਾ ਹੁੰਦਾ ਹਾਂ ਤਾਂ ਮੈਨੂੰ ਇਕ ਪਾਸੇ ਆਪਣੀਆਂ ਕਮਜ਼ੋਰੀਆਂ ਅਤੇ ਦੂਜੇ ਪਾਸੇ ਰੱਬੀ ਰਹਿਮਤਾਂ ਦਾ ਅਹਿਸਾਸ ਇਸ ਤਰ੍ਹਾਂ ਹੁੰਦਾ ਹੈ ਕਿ "ਨਾ ਆਰਜ਼ੂ ਕਾ ਕੋਈ ਸਲੀਕਾ ਨਾ ਬੰਦਗੀ ਹੀ ਕੋਈ ਬੰਦਗੀ ਹੈ। ਯੇ ਤੋ ਤੇਰਾ ਕਰਮ ਹੈ ਮੇਰੇ ਮੌਲਾ ਕਿ ਬਾਤ ਬਨ ਹੁਈ ਹੈ।"

ਬੇਸ਼ਕ ਪ੍ਰਸ਼ਾਸਨਿਕ ਜੀਵਨ ਦੇ ਮੋੜਾਂ-ਘੋੜਾਂ ਵਿਚ ਕਿੰਨੀ ਵਾਰ ਬੇ-ਇੰਤਹਾ ਗੁੰਝਲਾਂ-ਮੁਸ਼ਕਲਾਂ ਪੈਦਾ ਹੋਈਆਂ ਕਿ ਕਈ ਵਾਰ ਮਾਨਸਿਕ ਪ੍ਰੇਸ਼ਾਨੀ ਅਤੇ ਤਣਾਅ ਦੇ ਹੱਦ ਬੰਨ੍ਹੇ ਹੀ ਟੁੱਟ ਗਏ। ਕਦੇ-ਕਦੇ ਤਾਂ ਅੱਜ ਦੇ ਸਮਾਜਿਕ ਤੇ ਪ੍ਰਸ਼ਾਸਨਿਕ ਚਲਣ ਦੇ ਤਹਿਤ ਕੋਈ ਕੰਮ ਨੀਅਤਨ ਗਲਤ ਨਾ ਕਰਨ ਦੇ ਬਾਵਜੂਦ ਵੀ ਆਪਣਾ ਵਜੂਦ ਧੁਰ ਅੰਦਰੋਂ ਟੁੱਟਦਾ ਤੇ ਖੁਸਦਾ ਜਾਪਿਆ। ਜਦੋਂ ਮੇਰੀ ਸਮਾਜ ਦੇ ਆਦਰਸ਼ਵਾਦ ਪ੍ਰਤੀ ਮਾੜੀ-ਮੋਟੀ ਸੋਚ-ਸਮਝ ਵੀ ਕਫ਼ੂਰ ਹੁੰਦੀ ਪ੍ਰਤੱਖ ਦਿਸੀ। ਅਜਿਹੀਆਂ ਅਣਸੁਖਾਵੀਆਂ ਸਥਿਤੀਆਂ ਵਿਚ ਅਕਸਰ ਮਨ ਨੇ ਸਮਝੌਤੀ ਦਿੱਤੀ ਕਿ ਮੈਂ ਵੀ ਹਜ਼ੂਰਾ ਸਿੰਘ ਵਾਂਗੂੰ ਮੰਨ ਲਵਾਂ ਕਿ ਹਾਂ ਭਾਈ! ਹਜ਼ੂਰਾ ਸਿੰਘ ਕਾਂ ਖਾ ਗਿਆ ਹੈ।

ਪਰ ਹੁਣ ਜਦੋਂ ਮੈਂ ਸਲਾਮ ਤੋਂ ਸਿਜਦੇ ਤੱਕ ਦੇ ਸਫਰੀ ਰਾਹ 'ਤੇ ਪਿਛਾਂਹ ਨੂੰ ਨਜ਼ਰ ਮਾਰਦਾ ਹਾਂ ਤਾਂ ਮੈਨੂੰ ਦਰਪੇਸ਼ ਆਈਆਂ ਮੁਸ਼ਕਿਲਾਂ ਇਸ ਹੀ ਰਸਤੇ 'ਤੇ ਮਿਲੀਆਂ ਬੇਬਹਾ ਬਖਸ਼ਿਸ਼ਾਂ ਦੇ ਸਾਹਮਣੇ ਨਿਗੂਣੀਆਂ ਜਿਹੀਆਂ ਲਗਦੀਆਂ ਹਨ। ਕਦੇ-ਕਦੇ ਤਾਂ ਇਉਂ ਵੀ ਲਗਦਾ ਹੈ ਕਿ ਜਿਵੇਂ ਬਾਬਿਆਂ ਦੇ ਅਸ਼ੀਰਵਾਦੀ ਜਲੌਅ ਸਦਕਾ ਪਿਛਲੇ ਜਨਮਾਂ ਦਾ ਇਹ ਭੁਗਤਾਨ ਸੁਪਨੇ ਮਾਤਰ ਹੀ ਹੋ ਗਿਆ ਹੋਵੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਜਿਹੀਆਂ ਨਾ ਖੁਸ਼ਗਵਾਰ ਘੜੀਆਂ ਸਮੇਂ ਮੈਨੂੰ ਹਮੇਸ਼ਾਂ ਮਹਾਂਪੁਰਖਾਂ ਵੱਲੋਂ ਮਿਲੀ ਦਿਲਬਰੀ ਸਦਕਾ ਇਕ ਦਿਲੀ ਸਕੂਲ ਮਿਲਿਆ ਹੈ ਕਿ "ਤੇਰੀ ਬੰਦਾ ਪਰਵਰੀ ਸੇ ਮੇਰੇ ਦਿਨ ਗੁਜ਼ਰ ਰਹੇ ਹੈਂ। ਨਾ ਗਿਲਾ ਹੈ ਦੋਸਤੋਂ ਕਾ ਨਾ ਸ਼ਿਕਾਇਤ-ਏ-ਜ਼ਮਾਨਾ।"

ਜਿਥੋਂ ਤੱਕ ਇਲਾਹੀ ਬਖਸ਼ਿਸ਼ਾਂ ਦਾ ਤੁਅੱਲਕ ਹੈ ਇਸ ਜੀਵਨ ਦੇ ਗਾਡੀ ਰਾਹ ਦੀ ਸ਼ੁਰੂਆਤ ਬਾਬਾ ਫ਼ਰੀਦ ਦੇ ਦਰ ਤੋਂ ਹੀ ਹੋਈ। ਇਥੋਂ ਬਤੌਰ ਐੱਸ.ਡੀ.ਐੱਮ. ਬਾਬਾ ਬਕਾਲਾ ਦੀ ਸੇਵਾ ਸਦਕਾ ਵੱਡੇ ਪੁੱਤਰ ਦਮਨਬੀਰ ਸਿੰਘ ਅਤੇ ਤਖਤ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਛੋਟੇ ਪੁੱਤਰ ਅਮਨਬੀਰ ਸਿੰਘ ਦੀ ਦਾਤ ਮਿਲੀ। ਅੰਮ੍ਰਿਤਸਰ ਵਿਖੇ ਬਖਸ਼ਿਸ਼ਾਂ ਦੀ ਝੜੀ ਦੌਰਾਨ ਪ੍ਰਸ਼ਾਸਨਿਕ ਜੀਵਨ ਦੀ ਬੁਲੰਦੀ ਆਈ.ਏ.ਐੱਸ. ਦੀ ਪ੍ਰਾਪਤੀ ਹੋਈ।

ਗੁਰੂ ਰਾਮਦਾਸ ਦੀ ਪਾਵਨ ਨਗਰੀ ਸਿਫ਼ਤੀ ਦੇ ਘਰ ਅੰਮ੍ਰਿਤਸਰ ਵਿਖੇ ਬਤੌਰ ਕਮਿਸ਼ਨਰ ਮਿਉਂਸਪਲ ਕਾਰਪੋਰੇਸ਼ਨ ਸੇਵਾ ਕਰਦੇ ਹੋਏ; ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਹਿੱਤ ਸ਼ਹਿਰ ਦੀਆਂ ਸੜਕਾਂ ਤੇ ਚੌਕਾਂ ਨੂੰ ਸੰਸਕ੍ਰਿਤੀ ਤੇ ਸਭਿਆਚਾਰ ਦੇ ਧਰੋਹਰ ਸਮਝ ਕੇ ਗੁਰੂ ਸਾਹਿਬਾਨ ਦੀ ਚਰਨ ਛੋਹ ਨਾਲ ਸਰਸ਼ਾਰ ਹਰਿਮੰਦਰ ਸਾਹਿਬ ਦੀ ਸਰਜ਼ਮੀਨ ਦੇ ਅਮੀਰ ਵਿਰਸੇ-ਵਿਰਾਸਤ ਨੂੰ ਤਿੱਲ-ਫੁੱਲ ਸਜਾਉਣ ਤੇ ਸ਼ਿੰਗਾਰਨ ਦੀ ਸੇਵਾ ਦਾ ਸੁਨਹਿਰੀ ਮੌਕਾ ਮਿਲਿਆ। ਪਰ ਥੋੜ੍ਹੀ ਜਿਹੀ ਸੇਵਾ ਨਾਲ ਹੀ ਗੁਰੂ ਪਾਤਿਸ਼ਾਹ ਇੰਨੇ ਤੁਠੇ ਕਿ ਆਪ ਕ੍ਰਿਪਾ ਧਾਰ ਕੇ ਮੇਰੇ ਜਨਮ-ਜਨਮਾਂਤਰਾਂ ਦੇ ਸਹੇੜੇ ਇਕ ਭਿਆਨਕ ਹਾਦਸੇ ਵਿਚੋਂ ਮੇਰੇ ਬੇਟਿਆਂ ਨੂੰ ਦੂਜਾ ਜਨਮ ਬਖਸ਼ ਕੇ ਇਸ ਹਾਦਸੇ ਦੇ ਦਾਵਾਨਲੀ ਸੇਕ ਤੋਂ ਮੈਨੂੰ ਤੇ ਮੇਰੇ ਸਾਰੇ ਪਰਿਵਾਰ ਨੂੰ ਸੁਰਖਰੂ ਕਰ ਦਿੱਤਾ।

ਉਪਰੰਤ ਜਨਵਰੀ 1996 ਤੋਂ ਜੂਨ 1997 ਤੱਕ ਮੈਂ ਬਤੌਰ ਕਮਿਸ਼ਨਰ ਮਿਊਂਸਪਲ ਕਾਰਪੋਰੇਸ਼ਨ ਲੁਧਿਆਣਾ ਦੀ ਸੇਵਾ ਨਿਭਾਈ। ਇਥੇ ਸੰਨ 1897 ਵਿਚ ਬਣੇ ਜਗਰਾਵਾਂ ਪੁੱਲ ਨੂੰ 16 ਫੁੱਟ ਤੋਂ 25 ਫੁੱਟ ਤੱਕ ਉਚਾ ਕਰਨ ਦੀ ਜ਼ਰੂਰਤ ਇਸ ਲਈ ਬਣੀ ਕਿ ਅੰਬਾਲੇ ਤੋਂ ਲੁਧਿਆਣੇ ਤੱਕ ਬਿਜਲੀ ਨਾਲ ਚੱਲਣ ਵਾਲੀ ਰੇਲ ਗੱਡੀ ਲਈ ਕਿਸੇ ਵੀ ਪੁੱਲ ਦੀ ਉਚਾਈ ਦਾ ਘੱਟੋ-ਘੱਟ 25 ਫੁੱਟ ਹੋਣਾ ਜ਼ਰੂਰੀ ਸੀ। ਜੇ ਇਹ ਨਾ ਕੀਤਾ ਜਾਂਦਾ ਤਾਂ ਬਿਜਲੀ ਨਾਲ ਚੱਲਣ ਵਾਲੀ ਰੇਲ ਗੱਡੀ ਲੁਧਿਆਣੇ ਤੱਕ ਨਹੀਂ ਆ ਸਕਦੀ ਸੀ। ਮੈਨੂੰ ਇਹ ਵੀ ਯਾਦ ਹੈ ਕਿ ਜਗਰਾਵਾਂ ਵਾਲੇ ਪੁੱਲ ਦੇ ਨਾਮ ਨਾਲ ਜਾਣੇ ਜਾਂਦੇ ਇਸ

ਪੁਲ ਨੂੰ ਉੱਚਾ ਚੁੱਕਣ ਦੀ ਵਿਰੋਧਤਾ ਬਹੁਤ ਸਾਰੇ ਲੁਧਿਆਣਾ ਵਾਸੀਆਂ ਵੱਲੋਂ ਹੋਈ ਸੀ।

ਇਹ ਵਿਰੋਧਤਾ ਦੂਰਅੰਦੇਸ਼ੀ ਤੋਂ ਸੱਖਣੇ ਲੋਕਾਂ ਵੱਲੋਂ ਕੀਤੀ ਗਈ। ਜਿਸ ਕਰਕੇ ਹਰ ਰੋਜ਼ ਵਿਦਰੋਹਕਾਰੀ ਮੁਜ਼ਾਹਰਿਆਂ ਨਾਲ ਦਰਪੇਸ਼ ਹੋਣਾ ਪਿਆ। ਪਰ ਮਹਾਂਪੁਰਖਾਂ ਦੇ ਅਸ਼ੀਰਵਾਦੀ ਮੰਡਲ ਸਦਕਾ ਮੈਂ ਇਨ੍ਹਾਂ ਮੁਜ਼ਾਹਰਿਆਂ ਦਾ ਮੁਕਾਬਲਾ ਇਸ ਆਸਾ-ਮਨਸ਼ਾ ਨਾਲ ਕੀਤਾ ਕਿ 'ਜ਼ਿੰਦਗੀ ਹਰ ਰੋਜ਼ ਇਕ ਨਈ ਜੰਗ ਹੈ।' ਨਤੀਜੇ ਵਜੋਂ 70 ਦਿਨ ਦੇ ਮਿੱਥੇ ਸਮੇਂ ਦੇ ਉਲਟ ਜਨ ਸੇਵਾ ਦਾ ਇਹ ਮਿਸ਼ਨ 40 ਦਿਨਾਂ ਦੇ ਰਿਕਾਰਡ ਸਮੇਂ ਵਿਚ ਨੇਪਰੇ ਚੜ੍ਹਿਆ ਅਤੇ ਅੱਜ ਸਿਫ਼ਤੀ ਦੇ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਤੱਕ ਫਰਾਟੇ ਭਰਦੀਆਂ ਬਿਜਲਈ ਰੇਲ ਗੱਡੀਆਂ ਸੰਗਤਾਂ ਨੂੰ ਅੰਮ੍ਰਿਤਸਰ ਜੀ ਦੇ ਦਰਸ਼ਨ-ਇਸ਼ਨਾਨ ਕਰਵਾ ਰਹੀਆਂ ਹਨ।

ਇਸ ਤਰ੍ਹਾਂ ਹੀ ਦਮੋਰੀਆ ਪੁਲ 'ਤੇ ਲਗਦੇ ਟਰੈਫਿਕ ਜਾਮਾਂ ਤੋਂ ਨਿਜਾਤ ਪਾਉਣ ਲਈ ਵੀ 100 ਸਾਲ ਪਹਿਲਾਂ ਸੰਨ 1897 ਵਿਚ ਹੀ ਬਣੇ ਦਮੋਰੀਆ ਪੁਲ ਨੂੰ ਦੁੱਗਣਾ ਚੌੜਾ ਕਰਨ ਦੀ ਸੇਵਾ ਸਰਅੰਜਾਮ ਦਿੱਤੀ। ਇਸ ਦੌਰਾਨ ਹੀ ਲੁਧਿਆਣੇ ਦੀ ਉਦਯੋਗਿਕ ਪ੍ਰਗਤੀ ਦੀ ਇਕ ਮਾੜੀ ਤੇ ਅਣਚਾਹੀ ਸੌਗਾਤ 'ਪ੍ਰਦੂਸ਼ਣ' ਦੇ ਬੱਦਲਾਂ ਨੂੰ ਘਟਾਉਣ ਲਈ ਸ਼ਹਿਰ ਦੀਆਂ ਵੱਡੀਆਂ ਸੜਕਾਂ 'ਤੇ ਖ਼ੂਬਸੂਰਤ ਫੁੱਲਦਾਰ ਬੂਟੇ ਲਾਉਣ ਦੀ ਸੇਵਾ ਨਿਭਾਈ। ਇਥੇ ਹੀ ਪੁਰਾਣੇ ਬਜ਼ਾਰ ਦੀ ਭਿਆਨਕ ਅੱਗ ਨਾਲ ਕੌਡੀ ਬਾਡੀ ਖੇਡੀ ਤੇ ਆਪਣੇ ਫਾਇਰ ਬ੍ਰਿਗੇਡ ਦੇ ਸਾਥੀਆਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਮੌਤ ਨੂੰ ਮਾਸੀ ਕਹਿੰਦੇ ਹੋਏ; ਲੋਕ ਸੇਵਾ ਹਿੱਤ ਮੌਤ ਦੀ ਲਕੀਰ ਨੂੰ ਹੱਥ ਲਾ ਕੇ ਮੁੜਨ ਦਾ ਜਲਵਾ ਵੀ ਵੇਖਿਆ। ਇਸ ਤਰ੍ਹਾਂ ਜਿਥੇ ਲੁਧਿਆਣਾ ਵਾਸੀਆਂ ਦੇ ਮੁਜ਼ਾਹਰਿਆਂ ਦਾ ਨਜ਼ਾਰਾ ਵੇਖਿਆ; ਉਸ ਤੋਂ ਕਿਤੇ ਵੱਧ ਬਾਅਦ ਵਿਚ ਸ਼ਹਿਰ ਨੂੰ ਸੁੰਦਰ ਬਣਾਉਣ ਤੇ ਅੱਗ ਦੇ ਦਾਵਾਨਲ ਨਾਲ ਜੂਝਣ ਕਰਕੇ ਹੁਣ ਤੱਕ ਵੀ ਉਨ੍ਹਾਂ ਲੋਕਾਂ ਦਾ ਦਿਲੀ ਪਿਆਰ ਤੇ ਸਤਿਕਾਰ ਮਾਣਦਾ ਆ ਰਿਹਾ ਹਾਂ।

ਮੈਂ ਸਮਝਦਾ ਹਾਂ ਕਿ ਅਕਾਲ ਪੁਰਖ ਵੱਲੋਂ ਮੈਨੂੰ ਜੀਵਨ ਵਿਚ ਸਭ ਤੋਂ ਵੱਧ ਵਡਿਆਈ ਬਤੌਰ ਡਿਪਟੀ ਕਮਿਸ਼ਨਰ ਰੂਪਨਗਰ ਮਿਲੀ ਹੈ। ਲੁਧਿਆਣੇ ਦੀ ਸੇਵਾ ਉਪਰੰਤ 300 ਸਾਲਾ ਖਾਲਸਾ ਸਿਰਜਣਾ ਸਮੇਂ ਅਨੰਦਪੁਰ ਸਾਹਿਬ ਵਿਖੇ ਗੁਰੂ ਘਰ ਦੀ ਅਤੇ ਗੁਰੂ ਘਰ ਦੀਆਂ ਸੰਗਤਾਂ ਦੀ ਤਨੋਂ-ਮਨੋਂ ਪੁਰ-ਸਕੂਨ ਸੇਵਾ ਕਰਨ ਦਾ ਭਾਗਸ਼ਾਲੀ ਮੌਕਾ ਮਿਲਿਆ। ਇਸ ਲੜੀ ਵਿਚ ਜ਼ਿਲ੍ਹਾ ਫਿਰੋਜ਼ਪੁਰ ਤੇ ਜ਼ਿਲ੍ਹਾ ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਹੋਣ ਵਜੋਂ ਆਪਣੇ ਮਾਤਾ-ਪਿਤਾ ਦੀ ਖ਼ਾਹਿਸ਼ ਮੁਤਾਬਿਕ ਮਨ ਦੀਆਂ ਛੱਕਾਂ ਲਾਹ ਕੇ ਆਪਣੇ ਕਿਰਸਾਣ ਵੀਰਾਂ ਦੇ ਨਾਲ ਪ੍ਰਸ਼ਾਸਨਿਕ ਖੇਤੀ ਦੇ ਪੁੱਠੇ-ਸਿੱਧੇ ਹਾਲਾਤਾਂ ਵਿਚ ਹਲ੍ਹਾਂ ਦੇ ਡੂੰਘੇ ਜੋਤੇ ਲਾਉਣ ਅਤੇ ਪ੍ਰਸ਼ਾਸਨ ਦੇ ਓਬੜ-ਖਾਬੜ ਖੇਤਾਂ-ਵਾਹਣਾਂ ਵਿਚ ਤਕੜਾ ਸੁਹਾਗਾ ਫੇਰਨ ਦਾ ਮੌਕਾ ਮਿਲਿਆ।

ਇਸ ਲਗਾਤਾਰਤਾ ਵਿਚ ਆਰਥਿਕ ਪੱਖੋਂ ਡੁੱਬਦੀ ਜਾ ਰਹੀ ਸਹਿਕਾਰੀ ਖੇਤਰ ਵਿਚ ਕਿਰਸਾਣੀ ਦੀ ਧਰੋਹਰ ਸ਼ੂਗਰਫੈੱਡ ਨੂੰ ਪੰਜਾਬ ਸਰਕਾਰ ਦੀ ਮਦਦ ਨਾਲ ਤਕਰੀਬਨ ਦੋ ਸਾਲ ਬੀਂਡੀ ਪਾ ਕੇ ਖੁਭੇ ਗੱਡੇ ਨੂੰ ਖਿੱਚਣ ਤੁੱਲ ਯਤਨਸ਼ੀਲ ਰਿਹਾ। ਸ਼ਾਇਦ ਇਸ ਸੇਵਾ ਵਜੋਂ ਹੀ ਸਰਕਾਰ ਨੇ ਮੈਨੂੰ ਕਮਿਸ਼ਨਰੀ ਦੇ ਅਹੁਦੇ ਦੀ ਜ਼ਿੰਮੇਵਾਰੀ ਸੌਂਪੀ ਹੈ। ਜਿਸ ਨੂੰ ਕਿ ਮੈਂ ਅਕਾਲ ਪੁਰਖ ਦੀ ਮਿਹਰ ਤੇ ਸਰਕਾਰ ਦੀ ਅਮਾਨਤ ਸਮਝਦਾ ਹਾਂ। ਦੈਵੀ ਸ਼ਕਤੀਆਂ, ਗੁਰੂ ਸਾਹਿਬਾਨ ਤੇ ਪੀਰ-ਪੈਗੰਬਰਾਂ ਦੇ ਦਰ ਤੋਂ ਮੈਨੂੰ ਲੋਕ ਸੇਵਾ ਲਈ ਮਿਲੀ ਮੋਹਲਤ ਤੇ ਸਮਰੱਥਾ ਸਦਕਾ; ਮੈਂ ਜੀਵਨ ਚੰਗਿਆੜੀ ਨੂੰ ਮਘਾ ਕੇ ਰੱਖਣ ਦੀ ਤਾਂਘ ਤੇ ਉਮਾਹ ਨਾਲ ਆਪਣੇ-ਆਪ ਨੂੰ ਢਲ ਰਹੀ ਵਰੇਸ ਅਤੇ ਭਾਰੇ ਵਜੂਦ ਦੇ ਬਾਵਜੂਦ ਵੀ ਉੱਡਦਾ-ਫਿਰਦਾ ਮਹਿਸੂਸ ਕਰਦਾ ਰਿਹਾ ਹਾਂ।

ਸਤਿਗੁਰੂ ਦੀ ਮਿਹਰ ਸਦਕਾ ਜ਼ਿੰਦਗੀ ਚੰਗੇ ਹਾਲਾਤਾਂ ਵਿਚੋਂ ਗੁਜ਼ਰੀ ਹੈ। ਜੇ ਕਦੇ ਜ਼ਿੰਦਗੀ ਦਾ ਕੁੱਝ ਸਮਾਂ ਮਾੜਾ ਵੀ ਬੀਤਿਆ ਤਾਂ 'ਸਿੱਕਾ ਆਪਣਾ ਖੋਟਾ; ਬਾਣੀਏ ਨੂੰ ਕੀ ਦੋਸ਼' ਮੁਤਾਬਿਕ ਆਪਣੇ ਪੂਰਬਲੇ ਸੰਸਕਾਰਾਂ ਤੇ ਹੁਣ ਦੇ ਕਰਮਾਂ ਅਨੁਸਾਰ ਇਨ੍ਹਾਂ ਮਾੜੇ ਸਮਿਆਂ ਦੀ ਧੂੜ-ਮਿੱਟੀ ਤੇ ਗਰਦ-ਗੁਬਾਰਾਂ ਵਿਚੋਂ ਲੰਘਣ ਉਪਰੰਤ ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਸ਼ੁਕਰ ਹੈ ਪਰਵਰਦਿਗਾਰ ਦਾ ਕਿ "ਮੈਂ ਗਲੀ-ਕੂਚੋਂ ਸੇ ਗੁਜ਼ਰਾ ਸ਼ਾਹਰਾਹੋਂ ਸੇ ਨਿਕਲਾ। ਗਰਜ਼ ਯੇ ਕਿ ਜਿਧਰ ਸੇ ਨਿਕਲਾ ਧੂਮ ਸੇ ਨਿਕਲਾ।" ਅੱਲਾ ਖ਼ੈਰ ਕਰੇ! ਲੋਕ ਸੇਵਾ ਦਾ ਇਹ ਮੰਜ਼ਰ ਇਸ ਤਰ੍ਹਾਂ ਹੀ ਬਣਿਆ ਰਹੇ ਅਤੇ ਮਹਾਂਪੁਰਖਾਂ ਦੇ ਦਰ 'ਤੇ ਸਲਾਮ ਤੋਂ ਸਿਜਦੇ ਤੱਕ ਦਾਸਫ਼ਰ ਇਸ ਤਰ੍ਹਾਂ ਹੀ ਰਵਾਂ-ਦਵਾਂ ਰਹੇ।

ਪਰ ਇਸ ਰੱਬੀ ਵਰਤਾਰੇ ਤੇ ਰਹਿਮਤਾਂ ਦੇ ਬਾਵਜੂਦ ਵੀ ਸਾਡੇ ਜੀਵਨ ਵਿਚ ਇਕ ਕੋਝਾਪਣ ਹੈ ਕਿ ਬਾਬਾ ਜੀ ਤੁਸੀਂ ਜੋ ਕੁੱਝ ਸਾਨੂੰ ਕਹਿੰਦੇ ਰਹੇ ਹੋ। ਉਸ ਨੂੰ ਅਸੀਂ ਕਦੇ ਵੀ ਠੀਕ ਤਰ੍ਹਾਂ ਨਹੀਂ ਸੁਣਿਆ ਤੇ ਨਾ ਹੀ ਚੱਜ ਨਾਲ ਸਮਝਿਆ ਹੈ। ਅਸੀਂ ਤੁਹਾਡੇ ਸੂਫੀ ਮੱਤ ਦੇ ਸੰਦੇਸ਼ ਅਤੇ ਤੁਹਾਡੇ ਦਰਸਾਏ ਇਸ਼ਕ ਹਕੀਕੀ ਦੇ ਮਾਰਗ ਤੋਂ ਬਹੁਤ ਦੂਰ ਹੋ ਕੇ, ਆਮ ਲੋਕਾਂ ਵਾਂਗ ਦੁਨਿਆਵੀ ਪਦਾਰਥਵਾਦ ਦੇ ਚੱਕਰਾਂ ਵਿਚ ਫਸੇ ਰਹੇ। ਤੁਸੀਂ ਸਾਨੂੰ ਹਮੇਸ਼ਾਂ ਸੰਚਿਤ ਸੰਸਕਾਰਾਂ ਦੀਆਂ ਬੋਝਲ ਗਠੜੀਆਂ ਨੂੰ ਸਿਰ ਤੋਂ ਲਾਹ ਕੇ ਰੱਬ ਦੀ ਰਜ਼ਾ ਵਿਚ ਜੀਵਨ ਦੇ ਗਾਡੀ ਰਾਹ ਦੀ ਰੇਲ ਗੱਡੀ ਵਿਚ ਅਰਾਮ ਨਾਲ ਸਫ਼ਰ ਕਰਨ ਦੀ ਪ੍ਰੇਰਣਾ ਦਿੱਤੀ। ਪਰ ਅਸੀਂ ਕਦੇ ਵੀ ਬਲੋਂੜੀਆਂ ਖ਼ਾਹਿਸ਼ਾਂ ਦੀਆਂ ਗਠੜੀਆਂ ਦਾ ਭਾਰ ਸਿਰ ਤੋਂ ਲਾਹ ਨਹੀਂ ਸਕੇ।

ਅਸੀਂ ਤੁਹਾਡੀ ਬਖਸ਼ੀ ਹੋਈ ਜੀਵਨ ਦੀ ਰੇਲ ਗੱਡੀ ਵਿਚ ਚੜ੍ਹ ਕੇ ਵੀ ਚਿੰਤਾ, ਫਿਕਰ ਤੇ ਪੁੱਠੇ ਪੰਗਿਆਂ ਦੀ ਗਠੜੀ ਸਿਰ ਤੋਂ ਲਾਹ ਕੇ ਇਕ ਪਾਸੇ ਰੱਖਣ ਦੀ ਬਜਾਏ ਗਠੜੀ ਨੂੰ ਆਪਣੇ ਸਿਰ 'ਤੇ ਹੀ ਚੁੱਕਿਆ ਹੋਇਆ ਹੈ। ਤੁਸੀਂ ਸਾਨੂੰ ਜ਼ਿੰਦਗੀ ਦਾ ਬਹੁਤਾ ਸਮਾਂ ਆਪਣੇ ਕਰਮ ਸੁਧਾਰਨ ਵਾਸਤੇ ਰੱਬ ਦੀ ਇਬਾਦਤ ਵਿਚ ਬਿਤਾਉਣ

ਦੀ ਨੇਕ ਸਲਾਹ ਦਿੱਤੀ ਸੀ। ਪਰ ਅਸੀਂ 'ਏਕ ਘੜੀ, ਅੱਧੀ ਘੜੀ, ਆਧੀ ਸੇ ਭੀ ਆਧੀ ਨੂੰ ਵੀ ਭਗਤੀ ਮਾਰਗ ਦੇ ਲੇਖੇ ਨਹੀਂ ਲਾ ਸਕੇ। ਸਗੋਂ ਸ਼ੈਤਾਨੀ ਵਹਿਵਤਾਂ-ਕਰਤੂਤਾਂ ਦੀ ਤ੍ਰਿਪਤੀ ਲਈ ਕੁਕਰਮੀ ਓਹੜਾਂ-ਪੋਹੜਾਂ ਵਿਚ ਹੀ ਖਚਤ ਰਹੇ ਹਾਂ।

ਮਹਿਬੂਬੇ ਇਲਾਹੀ ! ਤੁਸੀਂ ਸਾਨੂੰ ਸਭ ਨੂੰ ਜੋ ਕੁੱਝ ਕਿਹਾ ਹੈ; ਅਸੀਂ ਸਭ ਨੇ ਉਸ ਨੂੰ ਆਪਣੇ ਸੰਸਕਾਰਾਂ ਅਨੁਸਾਰ ਘੱਟ-ਵੱਧ ਹੀ ਸੁਣਿਆ ਤੇ ਸਮਝਿਆ ਹੈ। ਪਰ ਮੁੱਕਦੀ ਗੱਲ ਇਹ ਹੈ ਕਿ ਅਸੀਂ ਕਿਸੇ ਨੇ ਵੀ ਤੁਹਾਨੂੰ ਪੂਰਨ ਰੂਪ ਵਿਚ ਸੁਣਿਆ-ਸਮਝਿਆ ਹੀ ਨਹੀਂ। ਤੁਸੀਂ ਆਪ ਹੀ ਵੇਖ ਲਵੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਹਾਡੇ ਆਏ 112 ਸਲੋਕਾਂ ਤੇ 4 ਸ਼ਬਦਾਂ ਰਾਹੀਂ ਤੁਸੀਂ ਸਾਨੂੰ ਕਿੰਨਾ ਅਧਿਆਤਮਵਾਦ ਦਾ ਪਾਠ ਪੜ੍ਹਾਉਣ ਦਾ ਯਤਨ ਕੀਤਾ। ਪਰ ਅਸੀਂ ਤੁਹਾਡੇ ਇਕ-ਇਕ ਸਲੋਕ ਅਤੇ ਹਰ ਇਕ ਸ਼ਬਦ ਨੂੰ ਆਪਣੀਆਂ ਮਾਦਾਪ੍ਰਸਤ ਵਾਸ਼ਨਾਵਾਂ ਦੇ ਤਹਿਤ ਤਾਰ-ਤਾਰ ਕਰਨ ਦੀ ਪੂਰੀ ਵਾਹ ਲਾਈ ਹੈ।

ਬੇਸ਼ੱਕ ਗਾਲਿਬ ਵਾਂਗ ਅਸੀਂ ਖ਼ੂਬ ਸਮਝਦੇ ਹਾਂ ਕਿ "ਕਰਜ਼ ਕੀ ਪੀਤੇ ਥੇ ਮੈਯ ਲੇਕਿਨ ਸਮਝਤੇ ਥੇ। ਕਿ ਹਾਂ ਰੰਗ ਲਾਏਗੀ ਹਮਾਰੀ ਫਾਕਾ ਮਸਤੀ ਏਕ ਦਿਨ।" ਪਰ ਬਾਬਾ ਜੀ ਤੁਸੀਂ ਧੰਨ ਹੋ ਕਿ ਤੁਸੀਂ ਸਾਡੀਆਂ ਬੇਅੰਤ ਭੁੱਲਾਂ ਦੇ ਬਾਵਜੂਦ ਅੱਜ ਵੀ ਬਖਸ਼ਿੰਦ ਹੋ। ਜਿਥੋਂ ਤੱਕ ਸਾਡੇ ਕਿਰਦਾਰ ਤੇ ਇਕਤਦਾਰ ਦਾ ਸਵਾਲ ਹੈ ਉਹ ਤਾਂ ਬੜਾ ਮੁਖਤਸਰ ਜਿਹਾ ਹੀ ਹੈ

"ਬਸ ਇਤਨੀ ਸੀ ਹੈ ਦਾਸਤਾਨੇ ਹਯਾਤ
ਤੇਰੇ ਦਰ ਪੇ ਆਏ ਔਰ ਸਜਦਾ ਕਰ ਚਲੇ।"

ਨੂਰਾਨੀ ਬਾਬਾ ਜੀ ! ਤੁਹਾਥੋਂ ਬਹੁਤ ਸਮਾਂ ਬਾਅਦ ਇਕ ਮਹਾਰਾਜਾ ਰਣਜੀਤ ਸਿੰਘ ਹੋਇਆ ਹੈ। ਜਿਸ ਨੂੰ ਇਤਿਹਾਸ ਨੇ ਸਿੱਖ ਰਾਜ ਦਾ ਪਹਿਲਾ ਮਹਾਰਾਜਾ ਤਸਲੀਮ ਕੀਤਾ ਹੈ। ਉਸ ਨੇ ਆਪਣੀ ਫੌਜ ਵਿਚ ਫਰਾਂਸ ਦੇ ਬਾਦਸ਼ਾਹ ਨੈਪੋਲੀਅਨ ਬੋਨਾਪਾਰਟ ਦੀ ਫੌਜ ਦੇ ਜਰਨੈਲ ਭਰਤੀ ਕੀਤੇ ਜੋ ਕਿ ਵਾਟਰਲੂ ਦੀ ਹਾਰ ਤੋਂ ਬਾਅਦ ਰਣਜੀਤ ਸਿੰਘ ਦਾ ਖੁਦਮੁਖਤਿਆਰੀ ਰਾਜ ਹੋਣ ਕਰਕੇ ਪੰਜਾਬ ਵਿਚ ਆਏ ਸਨ। ਮਹਾਰਾਜਾ ਰਣਜੀਤ ਸਿੰਘ ਬੇਸ਼ੱਕ ਆਪ ਬਹੁਤ ਪੜ੍ਹਿਆ-ਲਿਖਿਆ ਨਹੀਂ ਸੀ। ਪਰ ਉਹ ਬਹੁਤ ਸਿਆਣਾ ਸੀ। ਉਸ ਨੇ ਫਰਾਂਸੀਸੀ ਜਰਨੈਲ ਵੈਂਤੁਰਾ ਨੂੰ ਪੁੱਛਿਆ ਕਿ ਅੰਗਰੇਜ਼ ਤਕੜੇ ਹੁੰਦੇ ਹਨ ਕਿ ਫਰਾਂਸੀਸੀ? ਜਨਰਲ ਵੈਂਤੁਰਾ ਨੇ ਕਿਹਾ ਕਿ ਰਾਜਭਾਗ ਵਿਚ ਇੰਨੀ ਤਕੜੇ-ਮਾੜੇ ਦੀ ਗੱਲ ਨਹੀਂ ਹੁੰਦੀ ਜਿੰਨੀ ਕਿ ਚੰਗੀ-ਮਾੜੀ ਨੀਤੀ ਦੀ ਹੁੰਦੀ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਫਿਰ ਸੁਆਲ ਕੀਤਾ ਕਿ ਅੰਗਰੇਜ਼ ਦੀ ਨੀਤੀ ਕੀ ਹੈ? ਜਨਰਲ ਵੈਂਤੁਰਾ ਨੇ ਉੱਤਰ ਦਿੱਤਾ ਕਿ ਕਿਸੇ ਦੇਸ਼ ਦੀ ਵੀ ਰਾਜਨੀਤੀ ਸਮਝਣ

ਲਈ ਉਸ ਦੇਸ਼ ਦੀ ਭਾਸ਼ਾ ਸਮਝਣੀ ਬਹੁਤ ਜ਼ਰੂਰੀ ਹੈ। ਇਸ ਲਈ ਮਹਾਰਾਜਾ ਸਾਹਿਬ ਜਿੰਨੀ ਦੇਰ ਤੁਹਾਨੂੰ ਅੰਗਰੇਜ਼ੀ ਨਹੀਂ ਆਉਂਦੀ; ਉਨੀ ਦੇਰ ਤੁਹਾਨੂੰ ਅੰਗਰੇਜ਼ ਦੀ ਰਾਜਨੀਤੀ ਸਮਝ ਨਹੀਂ ਆ ਸਕੇਗੀ। ਮਹਾਰਾਜਾ ਰਣਜੀਤ ਸਿੰਘ ਨੇ ਉਸ ਦਿਨ ਤੋਂ ਹੀ ਜਨਰਲ ਵੈਂਤੁਰਾ ਤੋਂ ਅੰਗਰੇਜ਼ੀ ਸਿੱਖਣ ਦਾ ਮਨ ਬਣਾਇਆ। ਇਸ ਮਨੋਰਥ ਲਈ ਜਿਹੜਾ ਸਮਾਂ ਨਿਸ਼ਚਿਤ ਕੀਤਾ ਗਿਆ; ਠੀਕ ਉਸ ਸਮੇਂ ਜਨਰਲ ਵੈਂਤੁਰਾ ਅੰਗਰੇਜ਼ੀ ਦਾ ਕਾਇਦਾ ਲੈ ਕੇ ਮਹਾਰਾਜਾ ਸਾਹਿਬ ਕੋਲ ਜਾਣ ਲੱਗ ਪਿਆ।

ਪਰ ਇਕ ਮੁਸ਼ਕਿਲ ਇਹ ਬਣੀ ਕਿ ਉਸ ਹੀ ਨਿਸ਼ਚਿਤ ਸਮੇਂ ਮਹਾਰਾਜਾ ਸਾਹਿਬ ਆਪਣੇ ਦਰਬਾਰ ਦੇ ਰਾਜ-ਕਾਜ ਦੇ ਕੰਮਾਂ ਤੋਂ ਵਿਹਲੇ ਹੋ ਕੇ ਮੋਰਾਂ ਨਾਮੀ ਆਪਣੀ ਮਨਪਸੰਦ ਰਕਾਸਾ ਦੇ ਨਾਚ-ਗਾਣੇ ਤੇ ਹੋਰ ਅਮੀਰੀ ਸ਼ੁਗਲਾਂ ਵਿਚ ਮਸ਼ਗੂਲ ਹੁੰਦੇ ਸਨ। ਕੁੱਝ ਸਮੇਂ ਬਾਅਦ ਜਨਰਲ ਵੈਂਤੁਰਾ ਨੇ ਮਹਿਸੂਸ ਕੀਤਾ ਕਿ ਉਸ ਨੂੰ ਇਹ ਤਾਂ ਪਤਾ ਨਹੀਂ ਲੱਗਾ ਕਿ ਉਸ ਨੂੰ ਜਿਹੜਾ ਪੰਜ-ਸੱਤ ਵਾਰ ਮਹਾਰਾਜਾ ਸਾਹਿਬ ਨੂੰ ਅੰਗਰੇਜ਼ੀ ਪੜ੍ਹਾਉਣ ਦਾ ਮੌਕਾ ਮਿਲਿਆ; ਉਸ ਦੇ ਨਤੀਜੇ ਵਜੋਂ ਮਹਾਰਾਜਾ ਰਣਜੀਤ ਸਿੰਘ ਨੂੰ ਅੰਗਰੇਜ਼ੀ ਦਾ ਕੋਈ ਅੱਖਰ ਯਾਦ ਹੋਇਆ ਜਾਂ ਨਹੀਂ। ਪਰ ਉਸ ਨੂੰ ਪੰਜਾਬੀ ਭਾਸ਼ਾ ਵਿਚ ਬੋਲਚਾਲ ਤੇ ਨਾਚ-ਗਾਣੇ ਦੀ ਸਮਝ ਆਉਣ ਲੱਗ ਪਈ।

ਬਾਬਿਓ! ਤੁਹਾਨੂੰ ਮੈਂ ਸਾਡੀ ਇਹ ਕਰਤੂਤ ਇਸ ਲਈ ਦੱਸੀ ਕਿ ਸਾਡਾ ਵੀ ਹਾਲ ਹੁਣ ਤਕਰੀਬਨ-ਤਕਰੀਬਨ ਪੜ੍ਹਨ-ਪੜ੍ਹਾਉਣ ਤੇ ਸੁਣਨ-ਸੁਣਾਉਣ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਜਨਰਲ ਵੈਂਤੁਰਾ ਵਰਗਾ ਹੀ ਹੋਇਆ ਪਿਆ ਹੈ। ਇਸ ਲਈ ਪਤਾ ਨਹੀਂ; ਤੁਹਾਥੋਂ ਕੁੱਝ ਸਿੱਖਣ ਦੀ ਬਜਾਏ ਕਿਤੇ ਅਸੀਂ ਹੀ ਤੁਹਾਨੂੰ ਆਪਣੀਆਂ ਅਜਿਹੀਆਂ ਭੱਦਰਕਾਰੀਆਂ ਤੇ ਗਿਰਾਵਟਾਂ ਦੀ ਗਰਦਾਨ ਹੀ ਨਾ ਪੜ੍ਹਾ ਦਈਏ। ਖ਼ੈਰ! ਸਾਡੇ ਤੋਂ ਬਚ ਕੇ ਰਹਿਣਾ; ਨਹੀਂ ਤਾਂ ਕਿਤੇ ਤੁਹਾਡੇ ਨਾਲ ਜਨਰਲ ਵੈਂਤੁਰਾ ਵਾਲੀ ਨਾ ਹੋ ਜਾਵੇ ਕਿ ਤੁਸੀਂ ਸਾਨੂੰ ਅਧਿਆਤਮਵਾਦ ਪੜ੍ਹਾਉਂਦੇ ਫਿਰੋ ਤੇ ਅਸੀਂ ਤੁਹਾਨੂੰ ਪਦਾਰਥਵਾਦ ਦਾ ਸੇਵਨ ਕਰਾ ਦੇਈਏ।

ਫੇਰ ਨਾ ਕਹਿਣਾ ਕਿ ਤੁਹਾਡੇ ਨਾਲ ਤਾਂ ਖਾਨਦਾਨੀ ਸਰਦਾਰ ਹਜ਼ੂਰਾ ਸਿੰਘ ਵਾਲੀ ਹੋਈ। ਇਕ ਵਾਰੀ ਹਜ਼ੂਰਾ ਸਿੰਘ ਆਪਣੇ ਸਾਥੀਆਂ ਨਾਲ ਸਰਦਾਰੀ ਸ਼ੌਕ ਵਿਚ ਸ਼ਿਕਾਰ ਖੇਡਣ ਗਿਆ। ਪਰ ਕੋਈ ਸ਼ਿਕਾਰ ਨਾ ਮਿਲਿਆ। ਸਰਦੀਆਂ ਦੀ ਰਾਤ ਸੀ। ਉਹ ਸਾਰੇ ਜਣੇ ਇਕ ਦਰੱਖਤ ਦੀ ਓਟ ਵਿਚ ਬਹਿ-ਸੌਂ ਕੇ ਸਮਾਂ ਲੰਘਾਉਣ ਲੱਗੇ। ਕਿਸੇ ਅਣਜੱਕੇ ਜਿਹੇ ਸਾਥੀ ਸ਼ਿਕਾਰੀ ਨੇ ਟਾਰਚ ਦੀ ਰੌਸ਼ਨੀ ਵਿਚ ਦਰੱਖਤ 'ਤੇ ਕਾਂ ਬੈਠੇ ਵੇਖੇ ਤੇ ਫਾਇਰ ਕਰਕੇ ਪੰਜ-ਸੱਤ ਕਾਂ ਮਾਰ ਲਏ। ਸਭ ਨੇ ਉਦਰਪੂਰਤੀ ਅਤੇ ਕੜਾਕੇ ਦੀ ਠੰਢ ਤੋਂ ਬਚਣ ਲਈ ਅੱਗ ਬਾਲ ਕੇ ਕਾਂ ਭੁੰਨ ਕੇ ਖਾ ਲਏ। ਸਿਰਫ਼ ਸ੍ਰ: ਹਜ਼ੂਰਾ ਸਿੰਘ ਕਾਂ ਖਾਣ ਲਈ ਰਜ਼ਾਮੰਦ ਨਾ ਹੋਇਆ ਕਿਉਂਕਿ ਉਹ ਖਾਨਦਾਨੀ ਕਦਰਾਂ-ਕੀਮਤਾਂ ਵਿਚ

ਵਿਸ਼ਵਾਸ ਰੱਖਣ ਕਰਕੇ ਕਾਂ ਖਾਣ ਨੂੰ ਘਟੀਆ ਬੰਦਿਆਂ ਦਾ ਕੰਮ ਸਮਝਦਾ ਸੀ।

ਅਗਲੇ ਦਿਨ ਸਵੇਰੇ ਜਦੋਂ ਸਾਰੇ ਘਰਾਂ ਨੂੰ ਪਰਤਣ ਲੱਗੇ ਤਾਂ ਹਜ਼ੂਰਾ ਸਿੰਘ ਦੇ ਸਾਥੀਆਂ ਨੂੰ ਡਰ ਲੱਗਿਆ ਕਿ ਕਿਤੇ ਹਜ਼ੂਰਾ ਸਿੰਘ ਪਿੰਡ ਜਾ ਕੇ ਦੱਸ ਹੀ ਨਾ ਦੇਵੇ ਕਿ ਉਨ੍ਹਾਂ ਨੇ ਕਾਂ ਖਾਧੇ ਹਨ। ਉਨ੍ਹਾਂ ਵਿਚੋਂ ਇਕ ਬੰਦੇ ਨੇ ਕਿਹਾ ਕਿ ਇਕੱਲਾ ਹਜ਼ੂਰਾ ਸਿੰਘ ਆਪਣਾ ਕੀ ਵਿਗਾੜ ਸਕਦਾ ਹੈ? ਆਪਣੀਆਂ ਵੋਟਾਂ ਬਹੁਤੀਆਂ ਹਨ ਤੇ ਆਪਾਂ ਸਾਰੇ ਪਿੰਡ ਵਿਚ ਗੱਲ ਫੈਲਾ ਦੇਵਾਂਗੇ ਕਿ ਕਾਂ ਤਾਂ ਇਕੱਲੇ ਹਜ਼ੂਰਾ ਸਿੰਘ ਨੇ ਖਾਧੇ ਹਨ। ਬੇਸ਼ੱਕ ਅਸੀਂ ਤਾਂ ਉਸ ਨੂੰ ਅਜਿਹਾ ਕਰਨ ਤੋਂ ਬਥੇਰਾ ਰੋਕਿਆ ਸੀ। ਇਸ ਤਰ੍ਹਾਂ ਬਾਕੀ ਸਾਰੇ ਦੋਸਤਾਂ ਨੇ ਇਸ ਮਤੇ ਦੀ ਪ੍ਰੋੜਤਾ ਕੀਤੀ ਕਿ ਇਹ ਠੀਕ ਹੈ ਅੱਜ-ਕੱਲ੍ਹ ਇਨਸਾਫ ਵੀ ਤਾਂ ਸੱਚੇ-ਝੂਠੇ ਬਿਆਨਾਂ ਦੇ ਸਿਰ 'ਤੇ ਹੀ ਹੁੰਦਾ ਹੈ। ਇਸ ਲਈ ਫਿਕਰ ਕਰਨ ਦੀ ਲੋੜ ਨਹੀਂ। ਅੱਲ੍ਹਾ ਅੱਲ੍ਹਾ-ਖ਼ੈਰ ਸਲ੍ਹਾ! ਇਸ ਲਈ ਜੋ ਉਨ੍ਹਾਂ ਨੇ ਨਿਰਣਾ ਕੀਤਾ ਸੀ। ਉਸ ਮੁਤਾਬਿਕ ਜਦੋਂ ਹੀ ਉਹ ਪਿੰਡ ਵੜੇ ਤਾਂ ਉਨ੍ਹਾਂ ਨੇ ਆਪਣੇ ਸ਼ਰੀਕੇ ਵਿਚ ਇਹ ਗੱਲ ਫੈਲਾ ਦਿੱਤੀ ਕਿ ਹਜ਼ੂਰਾ ਸਿੰਘ ਕਾਂ ਖਾ ਗਿਆ ਹੈ। ਵਿਚਾਰੇ ਹਜ਼ੂਰਾ ਸਿੰਘ ਦੇ ਮਨ ਵਿਚ ਕੋਈ ਪਾਪ ਨਹੀਂ ਸੀ; ਇਸ ਲਈ ਉਹ ਰਾਤ ਦੇ ਉਣੀਂਦੇ ਦਾ ਭੰਨਿਆ ਘਰ ਜਾ ਕੇ ਸੌਂ ਗਿਆ।

ਲੌਢੇ ਵੇਲੇ ਪੰਚਾਇਤ ਵਿਚ ਹਜ਼ੂਰਾ ਸਿੰਘ ਨੂੰ ਤਲਬ ਕੀਤਾ ਗਿਆ ਤੇ ਉਸ ਦੀ ਪੁੱਛ-ਗਿੱਛ ਹੋਈ। ਹਜ਼ੂਰਾ ਸਿੰਘ ਹੈਰਾਨ ਹੋਇਆ; ਸੋਚੀ ਜਾਵੇ ਕਿ ਜਿਨ੍ਹਾਂ ਨੇ ਕਾਂ ਖਾਧੇ ਹਨ। ਸ਼ਰੀਕੇ ਨੂੰ ਉਨ੍ਹਾਂ ਦਾ ਤਾਂ ਪਤਾ ਨਹੀਂ ਲੱਗਾ। ਪਰ ਉਸ ਨੇ ਕਾਂ ਖਾਧੇ ਵੀ ਨਹੀਂ; ਫੇਰ ਵੀ ਉਸ ਦੇ ਬਾਰੇ ਸਾਰੇ ਪਿੰਡ ਵਿਚ ਕਾਵਾਂ ਰੌਲੀ ਪਈ ਹੋਈ ਹੈ। ਹਜ਼ੂਰਾ ਸਿੰਘ ਪੰਚਾਇਤ ਨੂੰ ਕਹਿਣ ਲੱਗਾ ਕਿ ਇਸ ਬਾਰੇ ਉਸ ਦੇ ਸਾਥੀਆਂ ਨੂੰ ਹੀ ਪੁੱਛ ਲਿਆ ਜਾਵੇ ਕਿ ਉਸ ਨੇ ਕਾਂ ਖਾਧੇ ਹਨ ਜਾਂ ਨਹੀਂ? ਉਸ ਨੂੰ ਉਦੋਂ ਚਾਨਣਾ ਹੋਇਆ ਜਦੋਂ ਕਿ ਉਸ ਦੇ ਸਾਰੇ ਸਾਥੀ ਇਕੋ-ਵਾਗੇ ਇਕੋ ਹੀ ਬਿਆਨ ਦੇ ਗਏ ਕਿ ਹਜ਼ੂਰਾ ਸਿੰਘ ਤੋਂ ਬੜੀ ਭਾਰੀ ਗਲਤੀ ਹੋਈ ਹੈ। ਉਹ ਸਾਥੀਆਂ ਦੇ ਰੋਕਣ ਦੇ ਬਾਵਜੂਦ ਵੀ ਕਾਂ ਖਾਣ ਤੋਂ ਨਹੀਂ ਟਲਿਆ। ਹਜ਼ੂਰਾ ਸਿੰਘ ਨੂੰ ਹੁਣ ਜਦੋਂ ਵੋਟ ਰਾਜ ਦੀ ਸਮਝ ਪਈ ਤਾਂ ਉਹ ਹੱਥ ਜੋੜ ਕੇ ਪੰਚਾਇਤ ਨੂੰ ਕਹਿਣ ਲੱਗਾ ਕਿ ਹਾਂ ਭਾਈ! ਮੈਂ ਹੀ ਕਾਂ ਖਾਧੇ ਹਨ। ਸੋ ਪੰਚਾਇਤ ਨੇ ਫਤਵਾ ਦੇ ਦਿਤਾ ਕਿ ਹਜ਼ੂਰਾ ਸਿੰਘ ਕਾਂ ਖਾ ਗਿਆ।

ਸਾਡੇ ਅਜਿਹੇ ਸਮਾਜਿਕ ਤੇ ਪ੍ਰਬੰਧਕੀ ਢਾਂਚੇ ਦੇ ਜਲਵੇ-ਜਲੌਅ ਦਾ ਨਜ਼ਾਰਾ ਵੇਖਣ ਦੀ ਬਜਾਏ ਬਾਬਾ ਜੀ ਤੁਸੀਂ ਸਾਥੋਂ ਕਿਨਾਰਾਕਸ਼ੀ ਕਰਨ ਵਿਚ ਹੀ ਭਲਾ ਮਨਾਓ। ਵੈਸੇ ਵੀ ਹੁਣ ਤੁਸੀਂ ਸਾਡੇ ਤੋਂ ਲੈਣਾ-ਦੇਣਾ ਵੀ ਕੀ ਹੈ? ਹੁਣ ਤਾਂ ਅਸੀਂ ਟੁੰਡੀ-ਲਾਟ ਦੀ ਪ੍ਰਵਾਹ ਨਹੀਂ ਕਰਦੇ। ਸਾਡੇ ਸਮਾਜ ਵਿਚ ਤਾਂ ਲੋਕਰਾਜੀ ਪ੍ਰਣਾਲੀ ਰਾਹੀਂ ਗੱਲ ਮੰਨੀ ਤੇ ਮਨਾਈ ਜਾਂਦੀ ਹੈ। ਜਦੋਂ ਸਰਬਸੰਮਤੀ ਨਾ ਹੋਵੇ ਤਾਂ ਵੋਟਾਂ ਪੁਆ ਕੇ ਫੈਸਲੇ ਹੁੰਦੇ ਹਨ। ਕਿਤੇ ਇਹ ਨਾ ਹੋਵੇ ਕਿ ਅਸੀਂ ਤੁਹਾਡੇ ਫ਼ਲਸਫ਼ੇ ਬਾਰੇ ਕਿੰਤੂ-ਪ੍ਰੰਤੂ ਕਰ ਦਈਏ

ਤੇ ਸਾਡੀ ਭੱਦਰਕਾਰੀ ਸਦਕਾ ਵੋਟਾਂ ਪੁਆਉਣ ਦੀ ਨੌਬਤ ਆ ਜਾਵੇ। ਫਿਰ ਨਾ ਕਹਿਣਾ ਕਿ ਸਾਡੀਆਂ ਬਹੁਤੀਆਂ ਵੋਟਾਂ ਹੋਣ ਕਰਕੇ ਤੁਹਾਡੇ ਫ਼ਲਸਫ਼ੇ ਦੇ ਚੌਂਹਟੇ ਚੁੱਕੇ ਗਏ ਅਤੇ ਤੁਹਾਡੀ ਜ਼ਮਾਨਤ ਹੀ ਜ਼ਬਤ ਹੋ ਗਈ। ਇਸ ਫੱਟੇ-ਚੱਕ ਵਰਤਾਰੇ ਦਾ ਫੇਰ ਸਾਨੂੰ ਦੋਸ਼ ਨਾ ਦੇਣਾ ਕਿਉਂਕਿ ਹੁਣ ਇਥੇ ਕੋਈ ਵਿਰਲਾ-ਵਾਂਝਾ ਹੀ ਚੰਗਾ ਬੰਦਾ ਮਿਲਦਾ ਹੈ। ਪਰ ਫੱਤੋ ਦੇ ਭੈੜੇ-ਭੈੜੇ ਯਾਰ ਹਮਾਤੜ ਸਾਥੀਆਂ ਦੀ ਬਹੁਗਿਣਤੀ ਹੈ ਤੇ ਉਨ੍ਹਾਂ ਦਾ ਹੀ ਇਥੇ ਬੋਲਬਾਲਾ ਹੈ।

ਪਰ ਪੁਰਖਿਓ! ਇੰਨਾ ਘਬਰਾਉਣ ਦੀ ਵੀ ਲੋੜ ਨਹੀਂ ਕਿਉਂਕਿ ਇਹ ਵੀ ਰੱਬੀ ਰਜ਼ਾ ਹੀ ਹੈ ਕਿ ਮਾੜੇ-ਚੰਗੇ ਬੰਦਿਆਂ ਨੂੰ ਭਲੇ ਮਾਰਗ 'ਤੇ ਚੱਲਣ ਅਤੇ ਜੀਵਨ ਸੇਧ ਲਈ ਤੁਹਾਡੇ ਵਰਗੇ ਹੀ ਰੱਬ ਦੇ ਬੰਦੇ ਇਸ ਧਰਤੀ 'ਤੇ ਆਉਂਦੇ ਰਹਿੰਦੇ ਹਨ। ਖ਼ੈਰ! ਇਹ ਜੋ ਮੌਜੂਦਾ ਸਮੇਂ ਦੇ ਹਾਲਾਤਾਂ ਦਾ ਇਥੇ ਤਫ਼ਸਰਾ ਹੋਇਆ ਹੈ। ਇਸ ਤੋਂ ਬਾਬਾ ਜੀ ਇਹ ਨਾ ਸਮਝ ਲੈਣਾ ਕਿ ਹੁਣ ਸਾਨੂੰ ਤੁਹਾਡੇ ਵਰਗੇ ਨਿਗਾਹਬਾਨ ਬਾਬਿਆਂ ਦੀ ਲੋੜ ਨਹੀਂ ਰਹੀ। ਹੁਣ ਤਾਂ ਤੁਹਾਡੇ ਵਰਗੇ ਮਿਹਰਬਾਨ ਪੁਰਖਾਂ ਦੀ ਦੁਨੀਆਂ ਨੂੰ ਬੀਤੇ ਯੁੱਗਾਂ ਨਾਲੋਂ ਵੱਧ ਲੋੜ ਹੈ। ਸੋ ਦੁਨੀਆਂ ਦੇ ਕੋਝਾਂ ਤੇ ਸਾਡੇ ਔਗੁਣਾਂ ਨੂੰ ਨਾ ਚਿਤਾਰਨਾ ਸਗੋਂ ਆਪਣੇ ਬਿਰਧ ਦੀ ਪੈਜ ਰੱਖਦੇ ਹੋਏ ਮਾਤਲੋਕ 'ਤੇ ਆਉਣ ਦੀ ਕ੍ਰਿਪਾਲਤਾ ਕਰਨੀ। ਸਾਨੂੰ ਪੂਰਨ ਭਰੋਸਾ ਹੈ ਕਿ ਹੁਣ ਲੋਕਾਈ ਆਪਣੀ ਹੀ ਲੋੜ ਖਾਤਰ ਸਲਾਮ ਤੋਂ ਵੀ ਅੱਗੇ ਸਿਜਦਾ ਕਰਨ ਤੱਕ ਦਾ ਆਦਰ-ਮਾਣ ਦੇਣ ਦੀ ਸਬੀਲ ਜ਼ਰੂਰ ਬਣਾਏਗੀ। ਹਾਂ ਇਹ ਗੱਲ ਜ਼ਰੂਰ ਹੈ ਕਿ ਤੁਸੀਂ ਆਪਣੇ ਬਚਨ "ਦਰਵੇਸ਼ਾਂ ਨੂੰ ਲੋੜੀਐ ਰੁਖਾਂ ਦੀ ਜੀਰਾਂਦਿ ਦੀ ਲਾਜ-ਪੈਜ ਰੱਖਣਾ।"

ਮਹਿਬੂਬੇ ਇਲਾਹੀ ਬਾਬਾ ਜੀ! ਅੱਛਾ ਹੁਣ ਸਾਡੇ ਵਰਗੇ ਹੋਏ-ਅਣਹੋਏ ਅਜ਼ੀਜ਼ਾਂ ਦੀ ਦੁਆ-ਸਲਾਮ ਕਬੂਲ ਫਰਮਾਉ। ਤੁਹਾਡੀ ਰਹਿਮਤ ਸਦਕਾ ਹੀ ਇਹ ਸਲਾਮ ਤੋਂ ਸਿਜਦੇ ਤੱਕ ਦਾ ਥੋੜ੍ਹਾ-ਬਹੁਤਾ ਸਫ਼ਰ ਤੈਅ ਹੋਇਆ ਹੈ। ਬੇਸ਼ੱਕ ਹੁਣ ਵੀ ਇਹ ਵਰਤਾਰਾ ਹੁੰਦਾ ਰਹਿੰਦਾ ਹੈ ਕਿ ਮਾਨਸਿਕ ਸਥਿਤੀ ਚੜ੍ਹਦੀ ਕਲਾ ਦੀ ਬਜਾਏ ਢਹਿੰਦੀ ਕਲਾ ਵੱਲ ਨੂੰ ਵਹਿ ਤੁਰਦੀ ਹੈ। ਫਿਰ ਸਲਾਮ ਤੋਂ ਸਿਜਦੇ ਤੱਕ ਦੇ ਇਸਸਫ਼ਰ ਦੇ ਬਾਰੇ ਹੈਰਾਨੀਜਨਕ ਸ਼ੰਕਾਵਾਂ ਉਪਜਣ ਲੱਗਦੀਆਂ ਹਨ। ਆਪਣੀ ਹੋਂਦ ਬਾਰੇ ਵੀ ਨਿਰਾਸ਼ਾ ਉਪਜਦੀ ਹੈ। ਫਿਰ ਬਾਬਾ ਬੁੱਲ੍ਹੇ ਸ਼ਾਹ ਯਾਦ ਆਉਂਦਾ ਹੈ ਕਿ ਬੁੱਲ੍ਹਾ! ਕੀ ਜਾਣਾ ਮੈਂ ਕੌਣ ਵਰਗੇ ਸਵਾਲ ਆਤਮਾ ਨੂੰ ਝੰਜੋੜਦੇ ਹਨ।

ਫਿਰ ਅਲਾਮਾ ਇਕਬਾਲ ਦੇ ਨਾਲ ਇਉਂ ਮੰਨਣ ਨੂੰ ਜੀਅ ਕਰਦਾ ਹੈ ਕਿ "ਢੂੰਡਤਾ ਫਿਰਤਾ ਹੂੰ ਐ ਇਕਬਾਲ ਅਪਨੇ ਆਪ ਕੋ। ਆਪ ਹੀ ਗੋਯਾ ਮੁਸਾਫਿਰ ਆਪ ਹੀ ਮੰਜ਼ਿਲ ਹੂੰ ਮੈਂ।" ਇਹ ਵੀ ਠੀਕ ਹੈ ਕਿ ਆਪਣੀ ਇਬਾਦਤ ਆਰਜ਼ੂ ਤੇ ਸਲੀਕੇ ਬਾਰੇ ਸਾਨੂੰ ਕੋਈ ਓਹਲਾ ਜਾਂ ਭਰਮ ਨਹੀਂ ਹੈ ਕਿ ਸਾਡੇ ਇਸ ਜਾਮੇ ਵਿਚ ਜਮ ਤੇ ਜਾਮ ਦਾ ਗਲਬਾ ਹੈ। ਜਿਸ ਕਰਕੇ ਮਹਾਂਪੁਰਖਾਂ ਦੇ ਨਜ਼ਦੀਕ ਹੋਣ ਲਈ ਇਬਾਦਤੀ ਸ਼ਿੱਦਤ

ਤੇ ਜ਼ਰੂਰੀ ਪਾਕੀਜ਼ਗੀ ਤੋਂ ਅਸੀਂ ਸਦਾ ਸੱਖਣੇ ਤੇ ਮਹਿਰੂਮ ਹਾਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡਾ ਦੁਨਿਆਵੀ ਚਲਣ ਤਾਂ ਇਹ ਬਣ ਗਿਆ ਹੈ ਕਿ ਅਸੀਂ ਕਹਿੰਦੇ ਕੁੱਝ ਹਾਂ ਤੇ ਕਮਾਉਂਦੇ ਕੁੱਝ ਹੋਰ ਹਾਂ। ਸਾਡੀ ਕਹਿਣੀ ਤੇ ਕਰਨੀ ਇਕ-ਦੂਜੇ ਤੋਂ 180 ਡਿਗਰੀ ਉਲਟ ਹੈ। ਅਸੀਂ ਤੁਹਾਡੇ ਦਰਾਂ-ਘਰਾਂ ਦੇ ਨੇੜੇ-ਬੰਨੇ ਮੈਯਕਦੇ ਬਣਾ ਕੇ ਖ਼ੁੱਦ ਹੀ ਮਨ ਡੋਲੇ-ਤਨ ਡੋਲੇ ਵਾਲੀ ਸਥਿਤੀ ਬਣਾਈ ਹੋਈ ਹੈ। ਇਸ ਮਾਨਸਿਕ ਭੰਬਲ-ਭੂਸੇ ਵਿਚ ਅਸੀਂ ਆਪਣੇ-ਆਪ ਤੋਂ ਹੀ ਪੁੱਛਦੇ ਫਿਰਦੇ ਹਾਂ ਕਿ "ਐ ਗ਼ਮੇ ਜ਼ਿੰਦਗੀ ਕੁਛ ਤੋ ਦੇ ਮਸ਼ਵਰਾ, ਇਕ ਤਰਫ਼ ਉਸ ਕਾ ਘਰ ਇਕ ਤਰਫ ਮੈਯਕਦਾ, ਮੈਂ ਕਹਾਂ ਜਾਊਂ ਹੋਤਾ ਨਹੀਂ ਹੈ ਫੈਸਲਾ।"

ਮੁੱਕਦੀ ਗੱਲ ਇਹ ਹੈ ਕਿ ਸਾਡੀ ਸਮੁੱਚੀ ਹੋਂਦ ਤੇ ਸ਼ਖਸੀਅਤ ਸ਼ੈਕਸਪੀਅਰ ਦੇ ਹੀਰੋ ਹੈਮਲਟ ਵਾਂਗ ਆਪਾ-ਵਿਰੋਧੀ ਦਵੰਦ ਦੇ ਤਾਣੇ-ਬਾਣੇ ਵਿਚ ਬੁਰੀ ਤਰ੍ਹਾਂ ਉਲਝੀ ਪਈ ਹੈ। ਸਾਡੀ ਆਤਮਾ ਅਕਸਰ ਆਪਣੇ ਆਪ ਤੋਂ To be or not to be ਭਾਵ ਮੈਂ ਇਹ ਕਰਾਂ ਜਾਂ ਉਹ ਨਾ ਕਰਾਂ ਜਿਹੇ ਸਵਾਲ ਪੁੱਛਦੀ ਰਹਿੰਦੀ ਹੈ। ਅੱਜ ਸਾਡੀ ਆਪ ਹੀ ਸਹੇੜੀ ਇਸ ਜ਼ਿੰਦਗੀ ਦੀ ਸਮੱਸਿਆ ਸਬੰਧੀ ਇਹ ਵੱਡੀ ਪੁੱਛਣਾ ਹੈ। ਭਾਵੇਂ ਆਪੇ ਫਾਥੜੀਆਂ ਨੂੰ ਕੌਣ ਛਡਾਵੇ ਵਰਗਾ ਜਵਾਬ ਵੀ ਆਤਮਿਕ ਤੌਰ 'ਤੇ ਸਾਡੇ ਸਾਹਮਣੇ ਸਪਸ਼ਟ ਹੈ।

ਪਰ ਬਾਬਾ ਜੀ ਤੁਹਾਡੇ ਵਰਗੇ ਰੱਬ ਦੇ ਨਿਵਾਜੇ ਮਹਾਂਪੁਰਖ ਧੰਨ ਹਨ ਕਿ ਜੋ ਲੋਕਾਈ ਦੇ ਭਲੇ ਲਈ "ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ" ਬਣ ਕੇ ਸੱਚਖੰਡ ਦੇ ਆਪਣੇ ਸਵਰਗੀ ਮੰਡਲਾਂ ਤੋਂ ਮਾਤ ਲੋਕ ਵਿਚ ਆਉਂਦੇ ਰਹਿੰਦੇ ਹਨ। ਇਸ ਤਰ੍ਹਾਂ ਆਪਣੇ ਸਵਰਗੀ ਧਾਮਾਂ ਤੋਂ ਸਾਡੇ ਵਰਗੇ ਪਾਪੀ ਜਿਊੜਿਆਂ ਦੇ ਨਾਰਕੀ ਜੀਵਨ ਤੱਕ ਦੇ ਫਾਸਲੇ ਨੂੰ ਇਕ ਹੀ ਪੁਲਾਂਘ ਨਾਲ ਉਲੰਘ ਕੇ ਸ਼ਰਨ ਆਏ ਜੀਵਾਂ ਦੀ ਤੋਤਲੀ ਤੇ ਅਧੂਰੀ ਅਰਦਾਸ-ਪੁਕਾਰ "ਮੇਰੇ ਮੌਲਾ ਕੋ ਇਕ ਹੀ ਸਜਦਾ ਕਾਫੀ ਵਹ ਭੀ ਦੂਰ ਸੇ" ਨੂੰ ਕਬੂਲ ਫਰਮਾਉਂਦੇ ਹਨ। ਫਿਰ ਤੁਹਾਡੇ ਇਸ ਰਹਿਮੋ-ਕਰਮ ਦੀ ਬਦੌਲਤ ਹੀ ਇਹ ਦੁਨੀਆਂ ਇਸ ਤਰ੍ਹਾਂ ਕਹਿਣ-ਸੁਨਣ ਦੇ ਸਕੂਨ ਨਾਲ ਸਰਸ਼ਾਰ ਹੁੰਦੀ ਹੈ ਕਿ "ਉਮਰ ਕੀ ਤਲਾਸ਼ ਕਾ ਹਾਸਿਲ ਵਹੀ ਤੋ ਹੈ। ਹਮ ਨੇ ਤੁਮਾਰ੍ਹੇ ਸਾਥ ਜੋ ਲਮਹੇਂ ਬਿਤਾਏ ਹੈਂ।" ਆਮੀਨ।।



27

# ਸਾਡੇ ਦਫ਼ਤਰੀ ਸਭਿਆਚਾਰ ਦੇ ਰੰਗ-ਤਮਾਸ਼ੇ



ਕਿਸੇ ਸਮੇਂ ਸਾਡੇ ਸਮਾਜ ਵਿਚ ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ ਦੀ ਧਾਰਨਾ ਪ੍ਰਚੱਲਿਤ ਸੀ। ਇਸ ਦਾ ਭਾਵ ਇਹ ਸੀ ਖੇਤੀ ਨੂੰ ਸਭ ਤੋਂ ਉੱਤਮ ਕਿੱਤਾ ਮੰਨਿਆ ਜਾਂਦਾ ਸੀ। ਵਣਜ-ਵਪਾਰ ਨੂੰ ਕਿੱਤਿਆਂ ਵਿਚ ਦੂਜਾ ਦਰਜਾ ਮਿਲਦਾ ਸੀ ਤੇ ਨੌਕਰੀ ਨੂੰ ਸਭ ਤੋਂ ਘਟੀਆ ਕਿੱਤਾ ਸਮਝਿਆ ਜਾਂਦਾ ਸੀ। ਇਸ ਦਾ ਵੱਡਾ ਕਾਰਨ ਇਹ ਸੀ ਕਿ ਉਦੋਂ ਸਮਾਜ ਵਿਚ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਦਾ ਬੋਲਬਾਲਾ ਸੀ ਤੇ ਕਮਲੀ, ਕੱਚੀ ਤੇ ਫੋਕੀ ਫੱਨੇ-ਖਾਈ ਨੂੰ ਲੋਕ ਚੰਗਾ ਨਹੀਂ ਮੰਨਦੇ ਸਨ। ਪਰ ਜਿਉਂ-ਜਿਉਂ ਸਮਾਜ ਵਿਚ ਸਦਾਚਾਰਕ ਗਿਰਾਵਟ ਹੁੰਦੀ ਗਈ। ਉਸ ਦੇ ਨਾਲ ਇਕ ਭਰਾ ਨੇ ਦੂਜੇ ਭਰਾ 'ਤੇ ਚੌਧਰ ਤੇ ਧੌਂਸ ਜਮਾਉਣ ਲਈ ਆਪਣੀ ਦਾਦਾਗੀਰੀ ਦੇ ਜਲਵੇ ਦਿਖਾਉਣੇ ਸ਼ੁਰੂ ਕੀਤੇ। ਇਕ ਰਾਜਾ ਬਣਿਆ। ਉਸ ਦੇ ਨਾਲ ਉਸ ਦੇ ਇੱਕੜ-ਦੁੱਕੜ ਸੰਗੀ-ਸਾਥੀ ਵਜ਼ੀਰ ਤੇ ਅਹੁਦੇਦਾਰ ਬਣੇ ਅਤੇ ਬਾਕੀ ਸਾਰੇ ਹਮਾਤੜ ਸਾਥੀ ਪਰਜਾ ਬਣ ਗਏ।

ਰੱਬੀ ਵਰਦਾਨਾਂ ਨਾਲ ਨਿਵਾਜੇ ਰਾਜਸੀ ਸ਼ਕਤੀ ਦੇ ਪ੍ਰਤੀਕ ਰਾਜੇ, ਵਜ਼ੀਰ ਤੇ ਦਰਬਾਰੀਆਂ ਦੀ ਸਮਾਜ ਨੂੰ ਸਭ ਤੋਂ ਵਡਮੁੱਲੀ ਦੇਣ ਦਯਾ-ਧਰਮ 'ਤੇ ਆਧਾਰਿਤ ਲੋਕਰਾਜ ਦੇ ਰੂਪ ਵਿਚ ਹੋ ਸਕਦੇ ਹਨ। ਪਰ ਅਜੋਕੇ ਸਮਾਜ ਵਿਚ ਸ਼ਿਸ਼ਟਾਚਾਰ ਕਦੋਂ ਭ੍ਰਿਸ਼ਟਾਚਾਰ ਬਣ ਜਾਂਦਾ ਹੈ ਤੇ ਕਦੋਂ ਲੋਕ ਭ੍ਰਿਸ਼ਟਾਚਾਰ ਨੂੰ ਸਮਾਜਿਕ ਸ਼ਿਸ਼ਟਾਚਾਰ ਸਮਝਣ ਲੱਗ ਪੈਂਦੇ ਹਨ? ਇਹ ਪਤਾ ਹੀ ਨਹੀਂ ਲੱਗਦਾ। ਇਸ ਤੋਂ ਵੀ ਵੱਡਾ ਸਿਤਮ ਤਾਂ ਉਦੋਂ ਹੁੰਦਾ ਹੈ ਕਿ ਜਦੋਂ ਸਮਾਜ ਵਿਭਚਾਰ ਨੂੰ ਸਦਾਚਾਰ ਜਿਹੀ ਹੀ ਮਾਨਤਾ ਦੇ ਕੇ ਕਬੂਲ ਕਰ ਲੈਂਦਾ ਹੈ। ਇਸ ਸਾਰੀ ਪਰਲੋਕਾਰੀ ਉੱਥਲ-ਪੁੱਥਲ ਲਈ ਜ਼ਿੰਮੇਵਾਰ ਤਾਕਤਾਂ

ਵੇਦਾਂ-ਗ੍ਰੰਥਾਂ ਵਿਚ ਲਿਖੀ ਅਟਲਾਧੀ ਸੱਚਾਈ ਦੀ ਸਿਰਫ਼ ਇਕ ਪੰਕਤੀ 'ਯਥਾ ਰਾਜਾ ਤਥਾ ਪਰਜਾ' ਹੀ ਆਪਣੇ ਆਪ ਵਿਚ ਇਸ ਅਨੈਤਿਕ ਦਾਵਾਨਲ ਦਾ ਸੰਪੂਰਨ ਵਰਣਨ ਹੈ।

ਜਦੋਂ ਰਾਜੇ ਤੇ ਰਾਜ ਸਥਾਪਿਤ ਹੋਏ; ਉਦੋਂ ਕੁਦਰਤੀ ਤੌਰ 'ਤੇ ਹੀ ਚਾਕਰੀ ਦਾ ਚਲਣ ਵੀ ਸ਼ੁਰੂ ਹੋਇਆ। ਹੁਣ ਤੱਕ ਵੀ ਇਹ ਸਮਝਿਆ ਜਾਂਦਾ ਹੈ ਕਿ ਸਿਰਫ਼ ਇਕ ਬੰਦਾ ਹੁਕਮ ਕਰਨ ਵਾਲਾ ਚਾਹੀਦਾ ਹੈ ਤੇ ਦੂਜੇ ਸਰਕਾਰੀ-ਦਰਬਾਰੀ ਅਹੁਦੇਦਾਰ ਪਰਜਾ ਨੂੰ ਹੁਕਮ ਮੰਨਵਾਉਣ ਵਾਲੇ ਚਾਹੀਦੇ ਹਨ। ਅਫ਼ਸਰੀਠਾਠ-ਬਾਠ ਦੀ ਫੋਕੀ ਚੌਧਰ ਦੀ ਤਰਜਮਾਨੀ ਵਜੋਂ ਲੋਕਾਂ ਨੇ ਅਫ਼ਸਰਾਂ ਬਾਰੇ ਇਕ ਲੋਕ ਸਿਆਣਪ 'ਦੇਸੀ ਘੋੜੀ ਖੁਰਾਸਾਨੀ ਦੁਲੱਤੇ ਬਣਾਈ'। ਇਸ ਦਾ ਅਰਥ ਇਹ ਹੈ ਕਿ ਜਿਵੇਂ ਕੋਈ ਘੋੜੀ ਬੇਸ਼ੱਕ ਦੇਸੀ ਨਸਲ ਦੀ ਹੀ ਹੋਵੇ। ਪਰ ਅਫਗਾਨਿਸਤਾਨ ਦੇ ਖੁਰਾਸਾਨ ਦੇ ਨਾਮੀ ਘੋੜਿਆਂ ਦੀ ਨਸਲ ਦੇ ਨਾਲ ਰਹਿੰਦੀ-ਰਹਿੰਦੀ ਉਹ ਵੀ ਖੁਰਾਸਾਨੀ ਘੋੜਿਆਂ ਵਾਂਗ ਦੁਲੱਤੀਆਂ ਮਾਰਨ ਲੱਗ ਪੈਂਦੀ ਹੈ। ਇਸ ਤਰ੍ਹਾਂ ਹੀ ਕਿਹਾ ਜਾਂਦਾ ਸੀ ਕਿ ਅਫ਼ਸਰ ਹੈ ਤਾਂ ਭਾਵੇਂ ਦੇਸੀ ਪਰ ਠਾਠ-ਬਾਠ ਅੰਗਰੇਜ਼ੀ ਸਾਹਿਬਾਂ ਵਾਲੇ ਹਨ। ਬੇਸ਼ੱਕ ਚਾਕਰੀ ਭਾਵ ਨੌਕਰੀ ਚੰਗੀ ਹੈ ਜਾਂ ਮਾੜੀ; ਪਰ ਮੁਢਕਦੀਮ ਤੋਂ ਲੈ ਕੇ ਹੁਣ ਤੱਕ ਇਸ ਦੇ ਆਪਣੇ ਜਲਵੇ ਤੇ ਰਾਗ-ਰੰਗ ਰਹੇ ਹਨ।

ਸੋ ਅਫ਼ਸਰਾਂ ਦੇ ਠਾਠ-ਬਾਠ ਮੁਗਲਾਂ ਤੋਂ ਲੈ ਕੇ ਅੰਗਰੇਜ਼ਾਂ ਦੇ ਰਾਜ ਵਿਚੋਂ ਲੰਘਦੇ ਹੋਏ; ਹੁਣ ਅਜ਼ਾਦੀ ਦੇ 60 ਸਾਲ ਬਾਅਦ ਵੀ ਜਲਵਾਗਰ ਹੋ ਰਹੇ ਹਨ। ਬੇਸ਼ੱਕ ਪਹਿਲਾਂ ਵਾਲੇ ਜਲਵੇ-ਜਲੌਅ ਤਾਂ ਨਹੀਂ ਰਹੇ। ਪਰ ਅਜੇ ਵੀ ਜਨਤਾ-ਜਨਾਰਦਨ ਨੂੰ ਦਬਾਉ ਕਰਨ ਲਈ ਅਫਸਰਸ਼ਾਹੀ ਸਮਰਥ ਹੈ। ਲੋਕ ਸੇਵਾ ਦਾ ਅਰਥ ਸਿੱਧੇ ਤੌਰ 'ਤੇ ਅਫ਼ਸਰਾਂ ਦੀ ਲੋਕਾਂ ਵੱਲੋਂ ਸੇਵਾ ਬਣ ਗਿਆ ਹੈ। ਜਿਹੜੀ ਲੋਕ ਸੇਵਾ ਕਹਿੰਦੇ ਹਨ ਕਿ ਕੋਈ ਜਨਮ-ਜਨਮਾਂਤਰਾਂ ਦੇ ਤਪ-ਤਪੱਸਿਆ ਵਜੋਂ ਮਿਲੀ ਹੁੰਦੀ ਹੈ। ਉਹ ਹੁਣ ਲੋਕ ਸੇਵਾ ਨਾ ਰਹਿ ਕੇ ਰਾਜਾਸ਼ਾਹੀ ਬਣ ਗਈ ਹੈ। ਇਕ ਲੋਕ ਸਿਆਣਪ ਹੈ ਕਿ 'ਤਪੋਂ ਰਾਜ ਅਤੇ ਰਾਜੋਂ ਨਰਕ'। ਜਿਸ ਦਾ ਮਤਲਬ ਇਹ ਹੈ ਕਿ ਤਪ ਨਾਲ ਰਾਜ ਮਿਲਦਾ ਹੈ ਅਤੇ ਜਦੋਂ ਰਾਜਭਾਗ ਦੇ ਰੰਗ ਉੱਘੜਦੇ ਹਨ ਤਾਂ ਰੱਬ ਦੀ ਖਲਕਤ ਨਾਲ ਬੇਇਨਸਾਫੀ ਹੁੰਦੀ ਹੈ ਤਾਂ ਉਸ ਦੇ ਸਿੱਟੇ ਵਜੋਂ ਰਾਜੇ-ਰਾਣਿਆਂ ਨੂੰ ਨਰਕ ਭੋਗਣਾ ਪੈਂਦਾ ਹੈ।

ਇਸ ਤਰ੍ਹਾਂ ਹੀ ਅਫ਼ਸਰ ਭੁੱਲ ਜਾਂਦਾ ਹੈ ਕਿ ਉਸ ਨੇ ਖੁੱਦ ਆਪ ਤੇ ਉਸ ਦੇ ਮਾਂ-ਪਿਓ ਨੇ ਲੋਕਾਂ ਦੀ ਸੇਵਾ ਕਰਨ ਹਿੱਤ ਨੌਕਰੀ ਖਾਤਰ ਮੰਨਤਾਂ ਮੰਗੀਆਂ ਹੁੰਦੀਆਂ ਹਨ। ਉਹ ਨੌਕਰੀ ਦੇ ਰੂਪ ਵਿਚ ਮਿਲੀ 'ਲੋਕ ਸੇਵਾ' ਹੀ 'ਜੇਬ ਸੇਵਾ' ਵਿਚ ਅਣਭੋਲ ਜਿਹੇ ਹੀ ਤਬਦੀਲ ਹੋ ਜਾਂਦੀ ਹੈ। ਉਹ ਇਹ ਵੀ ਭੁੱਲ ਜਾਂਦਾ ਹੈ ਕਿ ਉਸ ਨੇ ਖ਼ੁਦ ਆਪ ਤੇ ਉਸ ਦੇ ਸਾਕ-ਸਨੇਹੀਆਂ ਨੇ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਦੀਆਂ

ਸੰਗਮਰਮਰ ਦੀਆਂ ਸਿਲ੍ਹਾਂ ਵੀ ਮੱਥੇ ਰਗੜ-ਰਗੜ ਕੇ ਘਸਾਈਆਂ ਹੁੰਦੀਆਂ ਹਨ। ਫਿਰ ਉਸ ਦੇ ਮਾਂ-ਬਾਪ ਨੇ ਮੰਨਤਾਂ ਵਜੋਂ ਮੰਗੀਆਂ ਸਾਰੀਆਂ ਸੁੱਖਣਾਂ ਵੀ ਹਾਲੇ ਲਾਹੀਆਂ ਨਹੀਂ ਹੁੰਦੀਆਂ। ਪਰ ਉਸ ਦੀ ਜਨਾਬੀ ਦੇ ਰਾਗ-ਰੰਗਾਂ ਦੀ ਬੈਂਗਣੀ ਉੱਘੜਣੀ ਸ਼ੁਰੂ ਹੋ ਜਾਂਦੀ ਹੈ। 'ਲੋਕ ਸੇਵਾ' ਤਾਂ ਉਰਾਂ ਦੀ ਗੱਲ ਹੈ ਇਸ ਤੋਂ ਕਿਤੇ ਉਪਰ ਜੋ ਦੇਸ਼ ਭਗਤੀ ਦੀ ਭਾਵਨਾ ਹੁੰਦੀ ਹੈ। ਇਹ ਦੇਸ਼ ਭਗਤੀ ਦੀ ਭਾਵਨਾ ਅਛੋਪਲੇ ਜਿਹੇ ਹੀ 'ਜੇਬ ਭਗਤੀ' ਵਿਚ ਤਬਦੀਲ ਹੋ ਜਾਂਦੀ ਹੈ। ਫਿਰ ਬੀਤੇ ਕੱਲ੍ਹ ਦੇ ਬੇਕਾਰ ਤੇ ਬੇਰੁਜ਼ਗਾਰ ਜਿਹੇ ਸੱਜਣ 'ਸਾਹਿਬ ਬਹਾਦਰ' ਬਣ ਕੇ ਅਜਿਹੇ ਭ੍ਰਿਸ਼ਟਾਚਾਰੀ ਨਜ਼ਾਰੇ ਦਿਖਾਉਂਦੇ ਹਨ ਕਿ ਇਲਾਹੀ ਸ਼ਕਤੀਆਂ ਵੀ ਪਸ਼ੇਮਾਨ ਦਿਸਦੀਆਂ ਹਨ।

ਸਮਾਜਿਕ ਚਲਨ ਦਾ ਅਹਿਮ ਅੰਗ ਸ਼ਿਸ਼ਟਾਚਾਰ ਸਮਾਜ ਵਿਚ ਭ੍ਰਿਸ਼ਟਾਚਾਰ ਵਜੋਂ ਸਰਵਵਿਆਪੀ ਹੋ ਜਾਂਦਾ ਹੈ। ਸਰਕਾਰੇ-ਦਰਬਾਰੇ ਜੋ ਕਿ ਸਮਾਜ ਦਾ ਸਭ ਤੋਂ ਵੱਧ ਦਬਦਬੇ ਵਾਲਾ ਖੇਤਰ ਮੰਨਿਆ ਜਾਂਦਾ ਹੈ। ਸਰਕਾਰ ਦੇ ਉਸ ਖੇਤਰ ਵਿਚ ਅਫਸਰਸ਼ਾਹੀ ਵਜੋਂ ਸ਼ਿਸ਼ਟਾਚਾਰ ਤੋਂ ਭ੍ਰਿਸ਼ਟਾਚਾਰ ਦੀ ਤਬਦੀਲੀ ਦਾ ਕੇਂਦਰ ਬਿੰਦੂ ਦਫ਼ਤਰਾਂ ਵਿਚ ਪ੍ਰਤੱਖ ਮਿਲਦਾ ਹੈ।

**ਫਾਈਲ ਪ੍ਰਧਾਨ ਰਾਜ ਦੇ ਭੰਬੂਤਾਰੇ:-**

ਰਾਤ ਨੂੰ ਤਾਰੇ ਦਿਸਦੇ ਹਨ। ਪਰ ਜਦੋਂ ਕਿਤੇ ਸਿਰ ਵਿਚ ਸੱਟ ਲੱਗ ਜਾਵੇ ਤਾਂ ਚੱਕਰ ਜਿਹੇ ਆਉਂਦੇ ਹਨ। ਜਿਸ ਨਾਲ ਅੱਖਾਂ ਅੱਗੇ ਹਨ੍ਹੇਰਾ ਜਿਹਾ ਆ ਜਾਂਦਾ ਹੈ। ਫਿਰ ਉਸ ਸਮੇਂ ਤਾਰੇ ਜਿਹੇ ਦਿਸਦੇ ਹਨ। ਸੋ ਅਜਿਹੇ ਤਾਰਿਆਂ ਨੂੰ ਭੰਬੂਤਾਰੇ ਕਹਿੰਦੇ ਹਨ। ਸਾਡੇ ਪ੍ਰਸ਼ਾਸਨ ਵਿਚ ਜਨਤਾ ਨੂੰ ਅਧਿਕਾਰੀ ਤੇ ਕਰਮਚਾਰੀ ਅਕਸਰ ਅਜਿਹੇ ਭੰਬੂਤਾਰੇ ਦਿਖਾਉਂਦੇ ਰਹਿੰਦੇ ਹਨ। ਜਿਸ ਤਰ੍ਹਾਂ ਕਿ ਜਦੋਂ ਨਿਸ਼ਕਾਮ ਸੇਵਾ ਸਾਡੇ ਲਈ ਖੱਟੀ-ਕਮਾਈ ਵਾਲੀ ਸੇਵਾ ਬਣਦੀ ਹੈ ਤਾਂ ਇਹ ਆਪਣੇ ਤਿੰਨ ਮੁਖਾਂਤਰ ਰੂਪਾਂ 'ਨਜ਼ਰਾਨੇ, ਇਵਜ਼ਾਨੇ ਤੇ ਜੁਰਮਾਨੇ' ਰਾਹੀਂ ਪ੍ਰਗਟ ਹੋ ਕੇ ਪਬਲਿਕ ਨੂੰ ਭੰਬੂਤਾਰੇ ਦਿਖਾਉਂਦੀ ਹੈ। ਸਾਡੇ ਦਫ਼ਤਰੀ ਸਮਾਜ ਵਿਚ ਇਸ 'ਫਾਈਲ ਪ੍ਰਧਾਨ ਰਾਜ' ਦਾ ਬੋਲਬਾਲਾ ਹੈ। ਸ਼ੁਰੂ ਤੋਂ ਅਖੀਰ ਤੱਕ 'ਫਾਈਲ ਰਾਜ' ਦਫ਼ਤਰੀ ਕਾਰੀਗਰੀ ਦੀ ਟਕਸਾਲ ਰਿਹਾ ਹੈ। ਇਸ ਦੀਆਂ ਕਿੰਨੀਆਂ ਹੀ ਹੋਰ ਵੀ ਬਰਾਚਾਂ ਹਨ; ਜਿਵੇਂ ਕਿ ਵੱਡੇ ਕਿਰਸਾਣਾਂ ਨਾਲ ਮਿਲ ਕੇ ਸਰਪਲਸ ਜ਼ਮੀਨਾਂ ਜਾਂ ਜ਼ਮੀਨਾਂ ਦੇ ਝਗੜਿਆਂ ਦੇ ਜਦੋਂ ਫੈਸਲੇ ਲਏ ਜਾਂਦੇ ਹਨ ਤਾਂ ਅਫਸਰਸ਼ਾਹੀ ਵਾਸਤੇ ਇਹ ਬੈਂਕਿੰਗ ਸੇਵਾ ਬਣ ਜਾਂਦੀ ਹੈ। ਦੂਜੇ ਪਾਸੇ ਸਨਅਤਕਾਰਾਂ ਨਾਲ ਮੇਲ-ਮਿਲਾਪ ਇਸ ਨੂੰ ਅਜਿਹਾ ਸਨਅਤੀ ਨਿਵੇਸ਼ ਬਣਾਉਂਦਾ ਹੈ ਕਿ ਜਿਸ ਵਿਚ ਅਧਿਕਾਰੀ ਦਾ ਪੈਸਾ ਤਾਂ ਇਕ ਵੀ ਨਹੀਂ ਲੱਗਦਾ। ਪਰ ਬਿਨਾਂ ਪੈਸੇ ਅਤੇ ਬਿਨਾਂ ਕਿਸੇ ਜੋਖ਼ਮ ਦੇ ਇਸ ਨਿਵੇਸ਼ ਦੀ ਕਮਾਈ ਅਫ਼ਸਰ ਦੇ ਗੋਲਕ ਰੂਪੀ ਢਿੱਡ ਵਿਚ ਪੈਂਦੀ ਰਹਿੰਦੀ ਹੈ।

ਵਪਾਰੀ ਤੇ ਅਮੀਰ ਲੋਕਾਂ ਨਾਲ ਰਲ-ਮਿਲ ਕੇ ਅਫਸਰਸ਼ਾਹੀ ਦੀ ਘਾਊਂ-ਘੱਪ ਕਰਨ ਦੀ ਪ੍ਰਵਿਰਤੀ ਕਦੇ ਵਣਜ-ਵਪਾਰ ਦੇ ਹਿੱਸੇ-ਪੱਤੀ ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਤਰ੍ਹਾਂ ਇਹ ਅਫਸਰਸ਼ਾਹੀ ਨੂੰ ਕਦੇ ਸ਼ੋਅ ਰੂਮਾਂ ਦੇ ਮਾਲਿਕ ਤੇ ਕਦੇ ਪਲਾਟਾਂ ਦੇ ਰਿਆਲਟਰ ਬਣਾਉਂਦੀ ਹੈ।

ਬੇਸ਼ੱਕ ਛੋਟੇ ਕਰਮਚਾਰੀਆਂ ਦਾ ਦਾਇਰਾ ਰੱਬੋਂ ਬਖਸ਼ੀ ਉਨ੍ਹਾਂ ਦੀ ਸੀਮਤ ਸਮਰਥਾ ਦੇ ਕਾਰਨ ਫਾਈਲਾਂ ਨੂੰ ਅੱਗੇ-ਪਿੱਛੇ ਤੋਰ ਕੇ ਚਾਹ-ਪਾਣੀ ਤੇ ਸੇਵਾ-ਪਾਣੀ ਤੱਕ ਹੀ ਸੀਮਤ ਰਹਿੰਦਾ ਹੈ। ਪਰ ਮਹਿੰਗਾਈ ਦੇ ਜ਼ਮਾਨੇ ਵਿਚ ਚਾਹ-ਪਾਣੀ ਵੀ ਸੈਂਕੜੇ ਹਜ਼ਾਰਾਂ ਦਾ ਬਣ ਚੁੱਕਾ ਹੈ। ਇਹ ਹੋਵੇ ਵੀ ਕਿਉਂ ਨਾ? ਦਰਅਸਲ ਕਰਮਚਾਰੀ ਵਰਗ ਬਾਬੂਗਿਰੀ ਦੀ ਮੁਢਲੀ ਤੇ ਅਹਿਮ ਇਕਾਈ ਵਜੋਂ ਪ੍ਰਸ਼ਾਸਨ ਦਾ ਅਨਿਖੜ ਯੂਨਿਟ ਬਣ ਗਿਆ ਹੈ। ਛੋਟੇ ਬਾਬੂ ਦੇ ਸਹਿਯੋਗ ਤੋਂ ਬਿਨਾਂ ਵੱਡੇ ਬਾਬੂ ਦੀ ਕੀ ਮਜਾਲ ਹੈ ਕਿ ਉਹ ਕਦਮ ਵੀ ਪੁੱਟੇ। ਸੋ ਇਹ ਸਾਰੀਆਂ ਵੱਡੀਆਂ-ਛੋਟੀਆਂ ਕੜੀਆਂ ਇਕ ਤਕੜਾ ਜੰਜਾਲ ਬਣ ਕੇ ਸਮਾਜ-ਸੇਵਾ ਨੂੰ ਜਕੜ ਮਾਰੀ ਬੈਠੀਆਂ ਹਨ।

ਇਸ ਸਾਰੇ ਵਰਤਾਰੇ ਵਿਚ ਦੋ ਗੱਲਾਂ ਪ੍ਰਮੁੱਖ ਤੌਰ 'ਤੇ ਪ੍ਰਵਾਣਿਤ ਹਨ। ਪਹਿਲੀ ਤਾਂ ਇਹ ਕਿ ਬਾਬੂਸ਼ਾਹੀ ਅਕਾਲ ਪੁਰਖ ਵੱਲੋਂ ਮਿਲਿਆ ਜਨਮ ਸਿੱਧ ਦੈਵੀ ਅਧਿਕਾਰ ਹੈ। ਦੂਜੀ ਗੱਲ ਇਹ ਹੈ ਕਿ ਇਸ ਅਧਿਕਾਰ ਵਿਚ ਕਲਮ ਦੀ ਤਾਕਤ ਬੰਦੇ ਨੂੰ ਜਿਉਂਦਾ ਕਰ ਸਕੇ ਜਾਂ ਨਾ ਪਰ ਮਾਰ ਜ਼ਰੂਰ ਸਕਦੀ ਹੈ। ਬੱਸ ਕੋਈ ਇਕ ਸਮਾਜ ਹੀ ਨਹੀਂ; ਸਗੋਂ ਸਾਰਾ ਦੇਸ਼ ਹੀ ਇਸ ਦੇ ਨਤੀਜੇ ਤੇ ਨਜ਼ਾਰੇ ਦੇਖ ਰਿਹਾ ਹੈ।

ਇਹ 'ਵੱਢੀ ਦੀ ਗੱਡੀ' ਰੁਕ ਤਾਂ ਨਹੀਂ ਸਕਦੀ। ਪਰ ਇਸ ਦੀ ਸਪੀਡ ਵਿਚ ਫਰਕ ਪੈ ਸਕਦਾ ਹੈ। ਉਹ ਵੀ ਤਾਂ ਜੇ ਘੜੀ ਦੇ ਘੰਟੇ ਤੇ ਮਿੰਟਾਂ ਵਾਲੀਆਂ ਸੂਈਆਂ ਜੋ ਹੁਣ ਸਕਿੰਟਾਂ ਵਾਲੀ ਸੂਈ ਦੀ ਤੇਜ਼ ਰਫਤਾਰ ਛੱਡ ਕੇ ਆਪਣੀ ਨਿਰਧਾਰਿਤ ਸਪੀਡ 'ਤੇ ਆ ਜਾਣ। ਕੋਈ ਸੁਆਲ ਪੁੱਛ ਸਕਦਾ ਹੈ ਕਿ ਇਸ 'ਅਜਗਰ ਰੂਪੀ ਗੱਡੀ ਦੀ ਰਫਤਾਰ' ਫਿਰ ਕਿੰਨੀ ਕੁ ਹੋਵੇ? ਜਾਂ ਫਿਰ ਕੋਈ ਹੋਰ ਸੂਝਵਾਨ ਕਹੇਗਾ ਕਿ ਇਸ ਭ੍ਰਿਸ਼ਟਾਚਾਰੀ ਅਜਗਰ ਨੂੰ ਹੀ ਕਿਉਂ ਨਾ ਮਾਰ-ਮੁਕਾਇਆ ਜਾਵੇ?

ਪਰ ਜੁਆਬ ਇਹ ਹੈ ਕਿ ਇਉਂ ਲੱਗਦਾ ਹੈ ਕਿ ਜੇ ਇਸ ਫੁੱਲ ਸਪੀਡ 'ਤੇ ਚੱਲ ਰਹੀ ਗੱਡੀ ਦਾ ਚੱਕਾ ਜਾਮ ਹੋ ਜਾਵੇ ਤਾਂ ਇਸ 'ਤੇ ਸਵਾਰ ਸਾਰਾ ਦੇਸ਼ ਹੀ ਪਟੜੀਉਂ ਲਹਿ ਸਕਦਾ ਹੈ। ਜਿਸ ਨਾਲ ਕਿ ਦੇਸ਼ ਵਾਸੀਆਂ ਦੀ ਜਾਨ ਤੇ ਮਾਲ ਨੂੰ ਖਤਰਾ ਖੜ੍ਹਾ ਹੋ ਸਕਦਾ ਹੈ। ਸੋ ਇਸ ਲਈ ਹੁਣ ਤਾਂ ਸਮੁੱਚੇ ਸਮਾਜ ਦੀ ਪੱਕੀ ਧਾਰਨਾ ਇਹ ਬਣ ਚੁੱਕੀ ਹੈ ਕਿ 'ਸ 'ਫਾਈਲ ਪ੍ਰਧਾਨ ਰਾਜ' ਦੇ ਚੰਗੇ-ਮਾੜੇ ਵਰਤਾਰੇ ਨੂੰ ਰੱਬ ਦਾ ਭਾਣਾ ਸਮਝ ਕੇ ਹੀ ਮੰਨ ਲੈਣ ਵਿਚ ਭਲਾ ਹੈ।

**ਫਾਈਲ ਪ੍ਰਧਾਨ ਬਾਬੂਡੰਮ ਭਾਵ ਬਾਬੂਗਿਰੀ ਰਾਜ ਦੀਆਂ ਹੋਰ ਸਿਮਤਾਂ-**

ਜਦੋਂ ਹੁਣ ਸਮਾਜ ਦਾ ਭ੍ਰਿਸ਼ਟਾਚਾਰੀ ਚਲਣ ਪ੍ਰਭਾਵਿਤ ਹੋ ਗਿਆ ਹੈ। ਇਕ ਬੰਦੇ ਦਾ ਹੱਥ, ਦੂਜੇ ਬੰਦੇ ਦੇ ਖੀਸੇ ਵਿਚ ਹੈ। ਵੇਦ-ਵੇਦਾਂਤਾਂ ਦੇ ਸਮੇਂ ਲੋਕ ਕਿਹਾ ਕਰਦੇ ਸਨ ਕਿ 'ਅਪਨਾ ਹਾਥ ਜਗਨ ਨਾਥ' ਭਾਵ ਮਾਇਆ-ਦੌਲਤ ਦੇ ਪੱਖੋਂ ਭਗਵਾਨ ਨੇ ਸਾਡੇ ਹੱਥ ਬਰਕਤ ਪਾਈ ਹੋਈ ਹੈ। ਪਰ ਹੁਣ ਤਾਂ ਇਉਂ ਜਾਪਦਾ ਹੈ ਕਿ ਰੱਬ ਨੇ ਸਭ ਨੂੰ ਖੀਸੇ ਕੱਟਾਂ ਵਾਂਗੂੰ ਇਕ-ਦੂਜੇ ਦੀ ਜੇਬ-ਤਰਾਸ਼ੀ ਲਈ ਚੰਗੇ 9 am ਤੋਂ ਲੈ ਕੇ 5 pm ਤੱਕ ਦੀ ਵਰਾਇਟੀ ਦੇ ਬਲੇਡ ਫੜਾ ਰੱਖੇ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਜਦੋਂ ਵੀ ਕੋਈ ਪ੍ਰਾਰਥੀ ਕਿਸੇ ਵੀ ਅਧਿਕਾਰੀ ਅਫ਼ਸਰ ਕੋਲ ਆਪਣੀ ਅਰਜ਼ੀ ਲੈ ਕੇ ਪੇਸ਼ ਹੁੰਦਾ ਹੈ ਤਾਂ ਜਿਹੜੀ ਸਭ ਤੋਂ ਜ਼ਰੂਰੀ ਪ੍ਰਕਿਰਿਆ ਅਮਲ ਵਿਚ ਆਉਂਦੀ ਹੈ। ਉਹ ਉਸ ਅਰਜ਼ੀ ਨੂੰ 'ਮਾਰਕ' ਕਰਨ ਦੀ ਹੁੰਦੀ ਹੈ। ਇਹ ਦਫ਼ਤਰੀ ਰਸਮ ਧੋਬੀ ਵੱਲੋਂ ਉਸ ਕੋਲ ਆਏ ਧੋਣ ਵਾਲੇ ਆਏ ਹਰ ਕੱਪੜੇ ਉਪਰ ਮਾਰਕਾ ਲਾਉਣ ਦੀ ਲੋੜੀਂਦੀ ਕਾਰਵਾਈ ਨਾਲ ਸੌ ਫੀ ਸਦੀ ਮਿਲਦੀ ਹੈ। ਪ੍ਰਚੱਲਿਤ ਤਰੀਕਾਕਾਰ ਅਨੁਸਾਰ ਹਰ ਸੀਨੀਅਰ ਅਧਿਕਾਰੀ ਆਪਣੇ ਤੋਂ ਜੂਨੀਅਰ ਨੂੰ ਅਰਜ਼ੀ 'ਰਿਪੋਰਟ ਲਈ' ਜਾਂ 'ਜ਼ਰੂਰੀ ਕਾਰਵਾਈ' ਲਈ ਮਾਰਕ ਕਰਦਾ ਹੈ। ਪਰ ਇਸ ਦਾ ਕੁੱਲ ਮਿਲਾ ਕੇ ਮਤਲਬ ਇਸ ਤਰ੍ਹਾਂ ਜਿਹੇ ਨਿਕਲਦਾ ਹੈ ਕਿ ਜਿਵੇਂ ਸਰਕਾਰੀ ਡਿਸਪੈਂਸਰੀ ਵਿਚ ਅਕਸਰ ਹੀ ਦਵਾਈਆਂ ਨਹੀਂ ਹੁੰਦੀਆਂ। ਡਾਕਟਰ ਮਰੀਜ਼ ਨੂੰ ਪਰਚੀ ਲਿਖ ਕੇ ਫੜਾ ਦਿੰਦੇ ਹਨ ਕਿ ਮਰੀਜ਼ ਲੋੜੀਂਦੀ ਦਵਾਈ ਕਿਸੇ ਕੈਮਿਸਟ ਤੋਂ ਜਾ ਕੇ ਲੈ ਲਵੇ। ਬਿਲਕੁਲ ਇਸ ਤਰ੍ਹਾਂ ਹੀ ਇਕ ਦਫ਼ਤਰ ਤੋਂ ਦੂਜਾ ਦਫ਼ਤਰ ਪ੍ਰਾਰਥੀ ਨੂੰ ਆਪਣੀ ਮਰਜ਼ ਦਾ ਹੱਲ ਲੱਭਣ ਲਈ ਗਧੀ ਗੇੜ ਪਾਈ ਰੱਖਦਾ ਹੈ।

ਜਦੋਂ ਕੋਈ ਪ੍ਰਾਰਥੀ ਆਪਣਾ ਬੇਨਤੀ ਪੱਤਰ ਸਬੰਧਤ ਅਧਿਕਾਰੀ ਨੂੰ ਦਿੰਦਾ ਹੈ ਤਾਂ ਤਕਰੀਬਨ ਹਰ ਅਧਿਕਾਰੀ ਉਸ ਪੱਤਰ ਨੂੰ For n/a ਭਾਵ ਨਸੈੱਸਰੀ ਐਕਸ਼ਨ ਲਿਖ ਕੇ ਹੇਠਲੇ ਅਧਿਕਾਰੀਆਂ ਨੂੰ ਮਾਰਕ ਕਰ ਦਿੰਦਾ ਹੈ। ਪ੍ਰਾਰਥੀ ਦੇ ਚਿਹਰੇ 'ਤੇ ਉਦੋਂ ਇਕ ਜਲੌਅ ਜਿਹਾ ਝਲਕਦਾ ਹੈ ਕਿਉਂਕਿ ਉਸ ਦੀ ਹੁਣ ਸੁਣਵਾਈ ਹੋ ਗਈ ਹੈ। ਇਸ ਲਈ ਉਸ ਨੂੰ ਹੁਣ ਇਨਸਾਫ ਜ਼ਰੂਰ ਮਿਲੇਗਾ।

ਪ੍ਰਸ਼ਾਸਨਿਕ ਕਾਰਵਾਈ ਵਿਚ down marking ਦੀ ਪ੍ਰਵਿਰਤੀ ਇੰਨੀ ਪ੍ਰਬਲਤਾ ਨਾਲ ਅਸਰ ਦਿਖਾਉਂਦੀ ਹੈ ਕਿ ਕਿਸੇ ਨਤੀਜੇ ਤੱਕ ਪਹੁੰਚਣ ਲਈ ਘੱਟੋ-ਘੱਟ ਦੋ ਮਹੀਨੇ ਦਾ ਸਮਾਂ ਲੱਗ ਜਾਂਦਾ ਹੈ। ਕਈ ਵਾਰ ਤਾਂ ਸਮਰਥ ਅਧਿਕਾਰੀ ਰਾਜ ਪੱਧਰ 'ਤੇ ਹੋਣ ਸਦਕਾ ਇੰਨਾ ਲੰਮਾ ਲੱਗ ਜਾਂਦਾ ਹੈ ਕਿ ਉਹ ਬੇਨਤੀ ਪੱਤਰ ਜਦੋਂ ਫੈਸਲੇ ਸਹਿਤ ਮੁੜਦਾ ਹੈ ਤਾਂ ਉਦੋਂ ਤੱਕ ਜਾਂ ਤਾਂ ਸ਼ਿਕਾਇਤ ਖਤਮ ਹੋ ਜਾਂਦੀ ਹੈ ਤੇ ਕੁੱਝ ਕੁ ਕੇਸਾਂ ਵਿਚ ਤਾਂ ਸ਼ਿਕਾਇਤ ਕਰਤਾ ਹੀ ਚੜ੍ਹਾਈ ਕਰ ਜਾਂਦਾ ਹੈ।

ਬੇਸ਼ੱਕ ਬਹੁਤੇ ਕੇਸਾਂ ਵਿਚ ਸਾਰੇ ਵੱਡੇ-ਛੋਟੇ ਰੁਤਬਿਆਂ ਦੇ ਅਧਿਕਾਰੀ; ਪੌੜੀ ਦੇ ਹੇਠਲੇ ਡੰਡੇ ਤੱਕ ਪ੍ਰਾਰਥੀ ਵੱਲੋਂ ਲਵਾਈ ਸਿਫਾਰਿਸ਼, ਸੇਵਾ-ਪਾਣੀ, ਮੁੱਠੀ-ਚਾਪੀ ਤੇ ਮੁੱਠੀ ਗਰਮ ਕਰਨ ਵਰਗੀ ਦਿਖਾਈ ਸ਼ਰਧਾ ਭਾਵਨਾ ਅਨੁਸਾਰ ਹੀ ਅਫ਼ਸਰ ਵੱਲੋਂ ਲਿਖੇ n/a ਦੇ ਅਰਥ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਖ਼ੈਰ! ਜੇ ਚਾਹ-ਪਾਣੀ ਵਿਚ ਕੁੱਝ ਕਮੀ ਨਜ਼ਰ ਆਉਂਦੀ ਹੋਵੇ ਤਾਂ ਅਖੀਰ ਵਿਚ ਨਤੀਜਾ ਇਹ ਨਿਕਲਦਾ ਹੈ ਕਿ ਸਾਰਾ ਅਧਿਕਾਰੀ ਤੇ ਕਰਮਚਾਰੀ ਵਰਗ ਉਸ n/a ਭਾਵ 'ਯੋਗ ਕਾਰਵਾਈ ਹਿੱਤ' ਦੇ ਆਦੇਸ਼ ਨੂੰ no action ਭਾਵ ਕਿਸੇ ਕਾਰਵਾਈ ਦੀ ਲੋੜ ਨਾ ਹੈ'; ਸਮਝਦਾ ਹੈ। ਉਸ ਤੋਂ ਬਾਅਦ ਸੀਨ ਐਂਡ ਫਾਈਲ ਲਿਖ ਕੇ ਭਾਵ ਅਫ਼ਸਰ ਨੇ ਵੇਖ ਲਿਆ ਹੈ; ਫਾਈਲ ਕਰੋ ਦੇ ਆਦੇਸ਼ ਨਾਲ ਪ੍ਰਾਰਥੀ ਦੇ ਬਿਨੇ ਪੱਤਰ ਦੀ ਦੁਰਗੱਤ ਮੁਕੰਮਲ ਕਰਦਾ ਹੈ।

**ਫਾਈਲਾਂ ਦੇ ਪਹੀਏ-**

ਖ਼ੈਰ! ਇਸ ਭਾਣੇ ਅੰਦਰ ਇਕ ਵਰਤਾਰਾ ਫਾਈਲ ਦੇ ਪਹੀਏ ਲਾਉਣ ਦਾ ਵਰਤ ਰਿਹਾ ਹੈ। ਬਹੁਤੀ ਪੁਰਾਣੀ ਗੱਲ ਨਹੀਂ। ਜਦੋਂ ਲੋਕ ਸੇਵਾ ਲਈ ਬਣੇ ਇਹ ਦਫ਼ਤਰ ਅਫ਼ਸਰੀਸ਼ਾਨ ਦੇ ਪ੍ਰਤੀਕ ਹੁੰਦੇ ਸਨ ਅਤੇ ਲੋਕਾਂ ਨੂੰ ਅਰਾਮ ਦੇਣ ਲਈ ਧਰਮਸ਼ਾਲਾ ਵਾਂਗ ਹੁੰਦੇ ਸਨ। ਉਦੋਂ ਦਫ਼ਤਰ ਅੱਜ ਵਾਂਗ ਦੁਕਾਨਾਂ ਨਹੀਂ ਬਣੇ ਸਨ। ਉਸ ਸਮੇਂ ਆਮ ਤੌਰ 'ਤੇ ਕਿਸੇ ਇੱਕੜ-ਦੁੱਕੜ ਕਾਣਗਿਆਰੀ ਨੂੰ ਛੱਡ ਕੇ ਬਾਕੀ ਸਾਰੇ ਅਫ਼ਸਰ ਤੇ ਕਰਮਚਾਰੀ ਆਪਣੇ ਦਫ਼ਤਰਾਂ ਨੂੰ ਰੱਬੀ ਬਖਸ਼ਿਸ਼ ਵਜੋਂ ਮਿਲੀ ਸ਼ਾਨ ਸਮਝਦੇ ਸਨ। ਉਦੋਂ ਅਫ਼ਸਰ ਤੇ ਕਰਮਚਾਰੀ ਅੱਜ ਕੱਲ੍ਹ ਵਾਂਗ ਕਾਰਾਂ-ਮੋਟਰਾਂ ਦੇ ਸੁਆਰ ਨਹੀਂ ਹੁੰਦੇ ਸਨ। ਸਗੋਂ 'ਪੈਦਲ ਸੁਆਰ' ਜਾਂ ਵੱਧ ਤੋਂ ਵੱਧ ਸਾਈਕਲ ਸਵਾਰ ਹੁੰਦੇ ਸਨ। ਕੀ ਕਹਿਣਾ ਹੈ ਕਿ ਮੱਧ ਕਾਲ ਦੇ ਸਮੇਂ ਦੇ ਕੋਈ ਵੱਡਾ ਅਹੁਦੇਦਾਰ 'ਘੋੜ-ਸੁਆਰ' ਹੋਵੇ। ਵਰਤਮਾਨ ਵਿਚ ਉਹ 1960 ਦੇ ਕਰੀਬ ਸਾਲਾਂ ਵਿਚ ਸਾਈਕਲ ਜਾਂ ਵੱਧ ਤੋਂ ਵੱਧ ਸਕੂਟਰ ਸੁਆਰ ਹੋ ਗਿਆ। ਖ਼ੈਰ! ਇਸ ਲਈ ਉਦੋਂ ਫਾਈਲਾਂ ਦੇ ਪਹੀਏ ਲਾਉਣ ਦੀ ਗੱਲ ਵੀ ਕਿਸੇ ਦੇ ਦਿਮਾਗ ਵਿਚ ਨਹੀਂ ਆਉਂਦੀ ਸੀ।

ਜਦੋਂ ਕਿ ਹੁਣ ਸਾਰੇ ਵੱਡੇ-ਛੋਟੇ ਮੁਣਸ਼ੀ ਤੇ ਅਰਦਲੀ ਤੱਕ ਸਾਰੇ ਜਨਾਬ ਤੇਜ਼ ਰਫਤਾਰ ਰੁੜ੍ਹਦੇ ਫਿਰਦੇ ਹਨ। ਫਿਰ ਫਾਈਲਾਂ ਵੀ ਕਿਉਂ ਨਾ ਪਹੀਏ ਸੁਆਰ ਹੋਣ? ਹੁਣ ਤਾਂ ਫਾਈਲਾਂ, ਇਉਂ ਜਾਪਦਾ ਹੈ ਕਿ ਇਕ ਮੇਜ਼ ਤੋਂ ਦੂਜੀ ਮੇਜ਼ ਤੱਕ ਜਾਣ ਲਈ ਵੀ ਪਹੀਏ ਲਾਏ ਬਿਨਾਂ ਨਹੀਂ ਤੁਰਦੀਆਂ। ਇਹ ਪਹੀਏ ਭਾਵੇਂ ਸਿਫਾਰਿਸ਼ਬਾਜ਼ੀ ਦੇ ਹੋਣ ਤੇ ਭਾਵੇਂ ਪੈਸੇ ਟਕੇ ਦੇ ਹੋਣ। ਬੱਸ ਜਿੰਨੇ ਮਹਿੰਗੇ ਤੇ ਟਿਕਾਊ ਪਹੀਏ ਲਾ ਦਿਉਂਗੇ; ਉਸ ਨਿਸਬਤ ਵਿਚ ਹੀ ਫਾਈਲ ਭੱਜਣ ਲੱਗ ਪਵੇਗੀ। ਹਾਂ! ਕਈ ਵਾਰ ਅਲਾਈਨਮੈਂਟ ਖਰਾਬ ਹੋ ਕੇ ਫਾਈਲਾਂ ਗੇੜੇ ਖਾਣ ਲੱਗ ਪੈਂਦੀਆਂ ਹਨ। ਪਰ ਉਸ ਲਈ ਹਰ ਅਧਿਕਾਰੀ ਦੇ ਘਰ ਹੀ ਗੈਰਾਜ ਖੁੱਲ੍ਹ ਗਏ ਹਨ। ਜਿਸ ਮੁਕਾਮ 'ਤੇ ਜਾ ਕੇ ਫਾਈਲ ਦੇ ਚੱਕੇ ਵਿਚ

ਫਰਜ਼ ਆਵੇ। ਬੱਸ ਉਥੇ ਹੀ ਸਬੰਧਤ ਬਾਬੂ ਦੇ ਘਰ-ਨੁਮਾ ਗੈਰਾਜ ਵਿਚ ਦਫ਼ਤਰ ਦੇ ਟਾਈਮ ਤੋਂ ਬਾਅਦ ਜਾ ਕੇ ਉਸੇ ਦਾ ਬਣਦਾ ਆਦਰ-ਮਾਣ ਕਰਕੇ ਗਰੀਸ ਪਵਾ ਲਉ। ਬੱਸ ਫਾਈਲ ਅਗਲੇ ਦਿਨ; ਦਫ਼ਤਰ-ਦੁਕਾਨ ਖੁੱਲ੍ਹਣ ਤੋਂ ਪਹਿਲਾਂ ਮੰਜ਼ਿਲ੍ਹੇ ਮਕਸੂਦ 'ਤੇ ਪੁੱਜੀ ਹੋਵੇਗੀ। ਜੇ ਫਾਈਲ ਦੇ ਚੱਕੇ ਦਾ ਸਮੇਂ-ਸਮੇਂ ਧਿਆਨ ਨਾ ਰੱਖਿਆ ਜਾਵੇ ਤਾਂ ਹੋ ਸਕਦਾ ਹੈ ਕਿ ਫਾਈਲ ਦਾ ਚੱਕਾ ਜਾਮ ਹੋ ਜਾਵੇ ਅਤੇ ਫਿਰ ਅਫ਼ਸਰ ਨੂੰ 'ਫਾਈਲ ਕਰੋ' ਦਾ ਫੁਰਮਾਣ ਹੀ ਜਾਰੀ ਕਰਨਾ ਪਵੇ। ਕਈ ਵਾਰ ਤਾਂ ਅਫ਼ਸਰ ਇਸ ਕਲਾਕਾਰੀ ਦੇ ਇੰਨੇ ਮਾਹਿਰ ਹੋ ਜਾਂਦੇ ਹਨ ਕਿ ਪ੍ਰਾਰਥੀ ਦੀ ਆਨਾ-ਕਾਨੀ ਤੋਂ ਖਿੱਝ ਕੇ ਆਪਣੇ ਕੀਤੇ ਹੁਕਮ 'approved' ਦੇ ਅੱਗੇ Not ਲਿਖ ਕੇ Not approved ਬਣਾ ਦਿੰਦੇ ਹਨ। ਸੋ ਭਾਈ! ਫਾਈਲਾਂ ਦਾ ਬਹੁਤ ਖਿਆਲ ਰੱਖਣ ਦੀ ਲੋੜ ਹੈ।

**ਬਾਬੂਗਿਰੀ ਦੇ ਹੋਰ ਤਮਾਸ਼ੇ ਭਰਪੂਰ ਨਜ਼ਾਰੇ**

**1. ਸਿਫਾਰਸ਼ੀ ਪਰਚੀ**

ਮੁਢ-ਕਦੀਮ ਤੋਂ ਹੀ ਜਦੋਂ ਕਿ ਵਰਤਮਾਨ ਪ੍ਰਸ਼ਾਸਨਿਕ ਢਾਂਚਾ ਵੀ ਹਾਲੇ ਹੋਂਦ ਵਿਚ ਨਹੀਂ ਸੀ ਆਇਆ। ਉਦੋਂ ਤੋਂ ਹੀ ਕਚਹਿਰੀਆਂ ਦੀ ਮਾਣ-ਮਰਿਆਦਾ ਤੇ ਦਬ-ਦਬਾਅ ਨੂੰ ਲੋਕਾਂ ਨੇ ਕਬੂਲ ਕੀਤਾ। ਪਰ ਅਜੋਕੇ ਸਮੇਂ ਵਿਚ ਕਿਸੇ ਅਫ਼ਸਰ ਦੀ ਕਚਹਿਰੀ ਦਾ ਨਜ਼ਾਰਾ ਕੁੱਝ ਇਉਂ ਜਿਹੇ ਹੁੰਦਾ ਹੈ ਕਿ ਜਿਵੇਂ ਵਿਦਿਆਰਥੀ ਇਮਤਿਹਾਨ ਵੇਲੇ ਚੋਰੀ ਛੁਪੇ ਨਕਲ ਮਾਰਨ ਲਈ ਡੱਬ ਵਿਚ ਟੰਗੀ ਪਰਚੀ ਕੱਢਦਾ ਹੈ। ਫੇਰ ਉਹ ਉਸ ਨੂੰ ਤਿਰਛੀ ਜਿਹੀ ਨਜ਼ਰ ਨਾਲ ਡੈਸਕ ਥੱਲੇ ਕਰਕੇ ਪੜ੍ਹਦਾ ਹੈ। ਬੱਸ ਬਿਲਕੁਲ ਇਸ ਤਰ੍ਹਾਂ ਜਿਹੇ ਦੀ ਹੀ ਹਾਲਤ ਕਚਹਿਰੀ ਵਿਚ ਬੈਠੇ ਪ੍ਰਸ਼ਾਸਨਿਕ ਅਫ਼ਸਰ ਦੀ ਹੁੰਦੀ ਹੈ। ਜਦੋਂ ਉਹ ਸਾਹਮਣੇ ਖੜ੍ਹੀਆਂ ਧਿਰਾਂ ਤੋਂ ਨਜ਼ਰਾਂ ਜਿਹੀਆਂ ਬਚਾ ਕੇ ਸਿਫਾਰਸ਼ੀ ਪਰਚੀ ਪੜ੍ਹਦਾ ਹੈ ਕਿ ਕਿਸ ਧਿਰ ਦੇ ਹੱਕ ਵਿਚ ਫੈਸਲਾ ਕਰਨ ਦੀ ਸਿਫਾਰਿਸ਼ ਆਈ ਹੈ? ਜਿਹੜੀ ਧਿਰ ਦੀ ਸਿਫਾਰਿਸ਼ ਵੱਡੀ ਹੋਵੇ ਆਮ ਤੌਰ 'ਤੇ ਫੈਸਲਾ ਉਸ ਦੇ ਹੀ ਹੱਕ ਵਿਚ ਹੁੰਦਾ ਹੈ। ਪਰ ਦੇਖਣ ਵਾਲੇ ਵੀ ਕਮਾਲ ਦੀ ਨਜ਼ਰ ਰੱਖਦੇ ਹਨ। ਉਹ ਇਹ ਵੀ ਸਮਝ ਜਾਂਦੇ ਹਨ ਕਿ ਇਕੱਲੀ ਸਿਫਾਰਿਸ਼ ਹੀ ਨਹੀਂ ਸਗੋਂ ਸਿਫਾਰਿਸ਼ ਤੋਂ ਇਲਾਵਾ ਅਕਸਰ 'ਮਾਇਆ ਦੇਵੀ' ਨੇ ਆਪਣਾ ਜਲਵਾ ਦਿਖਾਇਆ ਹੁੰਦਾ ਹੈ।

ਕਈ ਹਮਾਤੜ ਅਫ਼ਸਰ ਤਾਂ ਸਿਫਾਰਿਸ਼ ਦੀ ਆੜ ਵਿਚੋਂ ਆਪਣਾ ਤੋਰੀ-ਫੁਲਕਾ ਹੋਰ ਵੀ ਵਧੀਆ ਚਲਾਉਣ ਦੀ ਸਕੀਮ ਬਣਾ ਲੈਂਦੇ ਹਨ। ਉਹ ਸਿਫਾਰਿਸ਼ ਕਰਨ ਵਾਲੇ ਤਕੜੇ ਵੀ.ਆਈ.ਪੀ. ਨੂੰ ਨਾਂਹ ਵੀ ਨਹੀਂ ਕਰਦੇ ਤੇ ਲੋੜਵੰਦ ਬੰਦੇ ਦਾ ਕੰਮ ਵੀ ਨਹੀਂ ਕਰਦੇ। ਉਸ ਸਮੇਂ ਦੀ ਸੂਰਤ ਹਾਲ ਕੁੱਝ ਅਜਿਹੀ ਹੁੰਦੀ ਹੈ ਕਿ 'ਹੁਕਮ ਮੋੜਨਾ ਨਹੀਂ ਤੇ ਡੱਕਾ ਤੋੜਨਾ ਨਹੀਂ।' ਪੰਜਾਬੀ ਦਾ ਅਖਾਣ 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਇਸ ਹਾਲਤ ਦੀ ਤਰਜਮਾਨੀ ਕਰਦਾ ਹੈ। ਅਖੀਰ ਲੋੜਵੰਦ

ਪ੍ਰਾਰਥੀ ਦਫ਼ਤਰ ਦੇ ਚੱਕਰਾਂ ਸਮੇਂ ਜਾਂ ਤਾਂ ਆਪ ਸਮਝ ਜਾਂਦਾ ਹੈ ਤੇ ਜਾਂ ਕਿਸੇ ਬਾਬੂ ਵੱਲੋਂ ਸਮਝਾ ਦਿੱਤਾ ਜਾਂਦਾ ਹੈ ਕਿ ਫਾਈਲ ਚਾਂਦੀ ਦੇ ਪਹੀਏ ਮੰਗਦੀ ਹੈ। ਬੱਸ ਦਫ਼ਤਰ ਦੀ ਇਕ ਵਾਰ ਚਾਂਦੀ ਬਣਨ ਦੀ ਦੇਰ ਹੈ ਕਿ ਉਸ ਤੋਂ ਬਾਅਦ ਫਿਰ ਫਾਈਲ ਦੇ ਉਪਰ ਹੁਕਮ ਵੀ 'ਸਪੀਡ ਪੋਸਟ' ਹੀ ਬਣ ਜਾਂਦੇ ਹਨ। ਹੁਣ ਤਾਂ ਜਦੋਂ ਕਿਤੇ ਕੋਈ ਲਾਈਸੰਸ ਬਣ ਕੇ ਆਪਣੇ ਆਪ ਏਜੰਟਾਂ ਰਾਹੀਂ ਘਰ ਆ ਜਾਂਦਾ ਹੈ ਤਾਂ ਜਾਪਦਾ ਹੈ ਕਿ ਦਫ਼ਤਰਾਂ ਵਿਚ ਵੀ ਡਾਕ ਵਿਭਾਗ ਦੀ ਕੋਰੀਅਰ ਸਰਵਿਸ ਸ਼ੁਰੂ ਹੋ ਗਈ ਹੈ।

ਇਥੇ ਮੈਨੂੰ ਇਕ ਗੱਲ ਮੇਰੀ ਸਰਵਿਸ ਦੇ ਸ਼ੁਰੂਆਤੀ ਦਿਨਾਂ ਦੀ ਯਾਦ ਆਈ ਹੈ। ਮੈਂ ਤੇ ਮੇਰਾ ਇਕ ਦੋਸਤ ਫਰੀਦਕੋਟ ਮੈਜਿਸਟ੍ਰੇਟ ਹੁੰਦੇ ਸੀ। ਸਾਡੇ ਕੋਲ ਧਾਰਾ 107/151 CR PC ਤਹਿਤ ਕੇਸ ਆਉਂਦੇ ਸਨ। 107 ਦਾ ਮਤਲਬ ਅੰਦੇਸ਼ਾ ਨੁਕਸੇ ਅਮਨ ਹੁੰਦਾ ਸੀ ਤੇ ਧਾਰਾ 151 ਦੇ ਤਹਿਤ ਗ੍ਰਿਫਤਾਰੀ ਹੁੰਦੀ ਸੀ। ਜਦੋਂ ਮੇਰੇ ਮਿੱਤਰ ਕੋਲ ਇਹ ਕੇਸ ਪੇਸ਼ ਹੋਣੇ ਤਾਂ ਉਸ ਨੇ ਆਪਣੇ ਰੀਡਰ ਨੂੰ ਤਕਰੀਬਨ ਹਰ ਕੇਸ ਵਿਚ ਇਹ ਕਹਿਣਾ ਕਿ ਕੀ ਤੂੰ ਉੱਤਰਵਾਦੀਆਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਹੈ ਕਿ ਧਾਰਾ 151 ਦਾ ਕੀ ਮਤਲਬ ਹੁੰਦਾ ਹੈ? ਉਪਰੰਤ ਉਸ ਨੇ ਸਾਰੇ ਕੇਸ ਦੁਪਹਿਰ ਦੀ ਸੁਣਵਾਈ ਲਈ ਰੱਖ ਕੇ ਆਪ ਖਾਣਾ ਖਾਣ ਚਲੇ ਜਾਣਾ। ਫਿਰ ਉਸ ਨੇ ਤਕਰੀਬਨ ਦਫ਼ਤਰ ਬੰਦ ਹੋਣ ਦੇ ਸਮੇਂ ਵਾਪਸ ਆਉਣਾ। ਉਦੋਂ ਤੱਕ ਰੀਡਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਾ ਦਿੰਦਾ ਸੀ ਕਿ ਜੇ ਜਨਾਬ ਨੇ ਤੁਹਾਡੀ ਅੱਜ ਜ਼ਮਾਨਤ ਨਾ ਮਨਜ਼ੂਰ ਕੀਤੀ ਤਾਂ ਰਾਤ ਜੇਲ੍ਹ ਵਿਚ ਕੱਟਣੀ ਪਵੇਗੀ।

ਖ਼ੈਰ! ਜਨਾਬ ਨੇ ਆਉਣਾ ਤੇ ਆਉਂਦੇ ਸਾਰ ਹੀ ਕਹਿਣਾ ਕਿ ਭਾਈ ਤੁਹਾਨੂੰ ਪਤਾ ਹੋਊਗਾ ਕਿ ਕਤਲ ਕਰਨ ਦੀ ਧਾਰਾ 302 ਹੁੰਦੀ ਹੈ। ਸਾਰੇ ਉੱਤਰਵਾਦੀਆਂ ਦਾ ਜਵਾਬ ਤਕਰੀਬਨ ਇਕ ਹੀ ਹੁੰਦਾ ਸੀ ਕਿ ਹਾਂ ਜੀ ਸਾਨੂੰ ਪਤਾ ਹੈ। ਜ਼ਿਕਰਯੋਗ ਹੈ ਕਿ ਪਿੰਡਾਂ ਵਿਚ ਬੱਚੇ-ਬੱਚੇ ਨੂੰ ਧਾਰਾ 326 ਤੇ ਧਾਰਾ 302 ਆਈ.ਪੀ.ਸੀ. ਦਾ ਤਕਰੀਬਨ ਪਤਾ ਹੁੰਦਾ ਹੈ। ਇਸ ਲਈ ਮੈਜਿਸਟ੍ਰੇਟ ਸਾਹਿਬ ਨੇ ਕਹਿਣਾ ਕਿ 302 ਨੂੰ ਜੇ 2 ਨਾਲ ਤਕਸੀਮ ਕਰੀਏ ਤਾਂ ਭਾਈ 151 ਬਣਦਾ ਹੈ। ਇਸ ਲਈ ਤੁਸੀਂ ਤਾਂ ਅੱਧਾ ਕਤਲ ਕਰਕੇ ਆਏ ਹੋ। ਬੱਸ ਪੰਜਾਂ ਮਿੰਟਾਂ ਵਿਚ ਰੀਡਰ ਸਾਹਿਬ ਗਿੱਟ-ਮਿੱਟ ਕਰ ਲੈਂਦੇ ਸਨ ਤੇ ਸਭ ਦੀਆਂ ਜ਼ਮਾਨਤਾਂ ਹੋ ਜਾਂਦੀਆਂ ਸਨ। ਸੋ ਵਾਰੇ-ਵਾਰੇ ਜਾਈਏ ਅਜਿਹੇ ਨਜ਼ਾਰਿਆਂ ਦੇ।

## 2. How it can be done; And ; can it be done? ਦਾ ਫਰਕ

ਜਦੋਂ ਕੋਈ ਪ੍ਰਾਰਥੀ ਕਿਸੇ ਵੀ ਅਫ਼ਸਰ ਨੂੰ ਮਿਲਦਾ ਹੈ ਤਾਂ ਬੇਸ਼ੱਕ ਉਹ ਸਿਫਾਰਿਸ਼ ਲਵਾ ਕੇ ਆਇਆ ਹੁੰਦਾ ਹੈ। ਪਰ ਉਸ ਦੇ ਆਪਣੇ ਕਰਮ-ਕਿਸਮਤ ਤੇ ਖਾਸ ਤੌਰ 'ਤੇ ਉਸ ਦਿਨ ਦੇ ਰਾਸ਼ੀਫਲ 'ਤੇ ਨਿਰਭਰ ਕਰਦਾ ਹੈ ਕਿ ਉਸ ਦਾ ਕੰਮ ਕਿਸ ਹੱਦ ਤੱਕ ਨੇ ਪਰੇ ਚੜ੍ਹੇਗਾ। ਜਦੋਂ ਅਫ਼ਸਰ ਸਬੰਧਤ ਬਾਬੂ ਨੂੰ ਬੁਲਾ ਕੇ ਇਹ ਕਹਿੰਦਾ ਹੈ ਕਿ How it

can be done? ਭਾਵ ਇਹ ਕੰਮ ਕਿਵੇਂ ਹੋ ਸਕਦਾ ਹੈ? ਤਾਂ ਬਾਬੂ ਲਈ ਇਸ ਦਾ ਮਤਲਬ ਇਹ ਹੁੰਦਾ ਹੈ ਕਿ ਅਫ਼ਸਰ ਕੰਮ ਨਹੀਂ ਕਰਨਾ ਚਾਹੁੰਦਾ। ਇਸ ਲਈ ਉਹ ਹਰ ਉਹ ਦਲੀਲ ਦਿੰਦਾ ਹੈ ਕਿ ਜੋ ਪ੍ਰਾਰਥੀ ਦੇ ਕੰਮ ਦੇ ਵਿਚ ਰੋੜਾ ਬਣਦੀ ਹੋਵੇ। ਜੇ ਕਿਤੇ ਅਫ਼ਸਰ ਇਹ ਕਹਿ ਰਿਹਾ ਹੋਵੇ ਕਿ can it be done? ਭਾਵ ਇਹ ਕੰਮ ਕਿਵੇਂ ਕੀਤਾ ਜਾ ਸਕਦਾ ਹੈ? ਤਾਂ ਬਾਬੂ ਲਈ ਇਸ ਦਾ ਮਤਲਬ ਸਮਝਣਾ ਔਖਾ ਨਹੀਂ ਹੁੰਦਾ ਕਿ ਅਫ਼ਸਰ ਕੋਈ ਤਰੀਕਾ ਪੁੱਛ ਰਿਹਾ ਹੈ ਕਿ ਪ੍ਰਾਰਥੀ ਦਾ ਕੰਮ ਹੋ ਜਾਵੇ। ਇਸ ਲਈ ਉਹ ਅਫ਼ਸਰ ਨੂੰ ਉਸ ਦੀ 'ਕਲਮ ਦੀ ਤਾਕਤ' ਬਾਰੇ ਗਿਆਨ ਕਰਵਾਉਂਦਾ ਹੈ। ਅਫ਼ਸਰ ਘੁੰਮਦੀ ਕੁਰਸੀ 'ਤੇ ਬੈਠਾ ਬੈਡਮਿੰਟਨ ਦੇ ਰੈਫਰੀ ਵਾਂਗੂ ਬਾਬੂ ਤੇ ਪ੍ਰਾਰਥੀ ਵਿਚ ਗੱਲਬਾਤ ਦਾ 'ਚਿੜੀ-ਛਿੱਕਾ' ਵੇਖਦਾ ਰਹਿੰਦਾ ਹੈ। ਪਰ ਫੈਸਲਾ ਬਾਬੂ ਦੇ ਹੱਕ ਵਿਚ ਹੀ ਜਾਂਦਾ ਹੈ। ਪ੍ਰਾਰਥੀ ਨੇ ਆਪਣੀ ਚੰਗੀ ਕਿਸਮਤ ਸਦਕਾ ਜੇ ਕਿਤੇ ਬਾਬੂ ਪਹਿਲਾਂ ਬੰਨ੍ਹਿਆ ਹੋਵੇ ਤਾਂ ਬਾਬੂ ਅਫ਼ਸਰ ਨੂੰ ਉਸ ਦੀਆਂ ਇਲਾਹੀ ਤਾਕਤਾਂ ਦਾ ਧਿਆਨ ਕਰਾ ਕੇ, ਕਾਰਵਾਈ ਦਾ ਤਰੀਕਾ ਤੇ ਤਜਵੀਜ਼ਾਂ ਪੇਸ਼ ਕਰਦਾ ਹੈ।

ਇਸ ਸਾਰੇ ਘਟਨਾਕ੍ਰਮ ਵਿਚ ਅਫ਼ਸਰ ਦੀ ਘੁੰਮਦੀ ਕੁਰਸੀ ਦਾ ਨਜ਼ਾਰਾ ਦੇਖਣ ਵਾਲਾ ਹੁੰਦਾ ਹੈ। ਸਾਰੀ ਗੱਲਬਾਤ ਸਮੇਂ ਅਫ਼ਸਰ ਆਪਣੇ ਸਾਹਮਣੇ ਇਕ ਪਾਸੇ ਖੜ੍ਹੇ ਪ੍ਰਾਰਥੀ ਵੱਲ ਤੇ ਕਦੇ ਦੂਜੇ ਪਾਸੇ ਖੜ੍ਹੇ ਕਰਮਚਾਰੀ ਵੱਲ ਜਦੋਂ ਕੁਰਸੀ ਘੁੰਮਾ ਕੇ ਇਕ ਦੁਭਾਸ਼ੀਏ ਵਾਂਗੂ ਉਨ੍ਹਾਂ ਦੋਨਾਂ ਦਾ ਨੁਕਤਾ-ਨਜ਼ਰ ਇਕ-ਦੂਜੇ ਨੂੰ ਸਮਝਾਉਂਦਾ ਹੈ ਤਾਂ ਉਸ ਦੀ ਹਾਲਤ ਟੈਨਿਸ ਜਾਂ ਵਾਲੀਬਾਲ ਰੈਫਰੀ ਵਰਗੀ ਹੁੰਦੀ ਹੈ। ਜੋ ਕਿ ਕਮਲਿਆਂ ਵਾਂਗੂ ਗਰਦਨ ਘੁੰਮਾ ਕੇ ਗੇਂਦ ਨੂੰ ਇਕ ਪਾਸੇ ਤੋਂ ਦੂਜੇ ਪਾਸੇ ਨੂੰ ਜਾਂਦਿਆਂ ਦੇਖਦਾ ਰਹਿੰਦਾ ਹੈ। ਉਥੇ ਤਾਂ ਪੁਆਇੰਟ ਦਾ ਫੈਸਲਾ ਦਰਸ਼ਕਾਂ ਦੇ ਸਾਹਮਣੇ ਹੁੰਦਾ ਹੈ। ਪਰ ਦਫ਼ਤਰ ਵਿਚ ਇਸ ਹੋ ਰਹੀ ਖੇਡ ਵਿਚ ਅਫ਼ਸਰ ਤੇ ਕਰਮਚਾਰੀ ਦੋਨੋਂ ਇਕ ਪਾਸੇ ਹੁੰਦੇ ਹਨ ਤੇ ਪ੍ਰਾਰਥੀ ਇਕੱਲਾ ਹੁੰਦਾ ਹੈ। ਇਸ ਲਈ ਆਮ ਤੌਰ 'ਤੇ ਫੈਸਲਾ ਜੋ ਵੀ ਹਾਂ ਜਾਂ ਨਾਂਹ ਵਿਚ ਹੁੰਦਾ ਹੈ। ਉਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਬਾਬੂ ਜੀ ਦਿਲੋਂ-ਮਨੋਂ ਪਾਰਥੀ ਬਾਬੇ ਨਾਲ ਕਿੰਨੇ ਕੁ ਖੁਸ਼ ਹਨ?

### 3 ਅਫ਼ਸਰੀਦੇ ਅਜੋਕੇ ਤੌਰ-ਤਰੀਕੇ

ਅਫ਼ਸਰੀਤੌਰ-ਤਰੀਕਿਆਂ ਦੀਆਂ ਹੋਰ ਵੀ ਕਈ ਛੋਟੀਆਂ-ਮੋਟੀਆਂ ਗੱਲਾਂ ਹਨ। ਜੋ ਦੇਖਣ-ਸੁਣਨ ਨੂੰ ਤਾਂ ਛੋਟੀਆਂ ਲੱਗਦੀਆਂ ਹਨ। ਪਰ ਉਨ੍ਹਾਂ ਦੀ ਮਰਿਆਦਾ ਤੇ ਮਤਲਬ ਬਹੁਤ ਡੂੰਘਾ ਹੁੰਦਾ ਹੈ। ਪ੍ਰਸ਼ਾਸਨਿਕ ਸੇਵਾ ਵਿਚ ਸਲੀਕੇ ਤੇ ਸੋਹਜ ਭਰਪੂਰ ਜਨਾਬੀ ਕਰਨ ਵਾਸਤੇ ਕੋਡ ਆਫ ਕੰਡਕਟ ਬਣਾਏ ਗਏ ਹਨ। ਕੋਈ ਬਹੁਤਾ ਸਮਾਂ ਨਹੀਂ ਹੋਇਆ ਜਦੋਂ ਕਿ ਦਫ਼ਤਰੀ ਪੁਸ਼ਾਕ ਤੋਂ ਲੈ ਕੇ ਕੰਮ ਕਾਜ ਸਬੰਧੀ ਲੋੜੀਂਦੇ ਸ਼ਿਸ਼ਟਾਚਾਰ ਦੀ ਜ਼ਰੂਰਤ 'ਤੇ ਬਹੁਤ ਜ਼ੋਰ ਦਿੱਤਾ ਜਾਂਦਾ ਸੀ। ਸਿਰਫ਼ ਛੋਟੀ ਜਿਹੀ

ਮਿਸਾਲ ਵਜੋਂ ਕੋਈ ਛੋਟਾ ਅਧਿਕਾਰੀ ਆਪਣੇ ਵੱਡੇ ਅਧਿਕਾਰੀ ਦੇ ਸਾਹਮਣੇ ਗੌਗਲਜ਼ ਭਾਵ ਰੰਗਦਾਰ ਐਨਕਾਂ ਨਹੀਂ ਲਾ ਸਕਦਾ ਸੀ। ਇਸ ਤਰ੍ਹਾਂ ਹੀ ਸੀਨੀਅਰ ਅਫ਼ਸਰ ਦੇ ਸਾਹਮਣੇ ਪੈਂਟ ਦੀਆਂ ਜੇਬਾਂ ਵਿਚ ਹੱਥ ਨਹੀਂ ਪਾ ਸਕਦਾ ਸੀ। ਸੀਨੀਅਰ ਅਫ਼ਸਰ ਦੇ ਸਾਹਮਣੇ ਨਾ ਤਾਂ ਟੈਲੀਫੋਨ ਸੁਣ ਸਕਦਾ ਸੀ ਅਤੇ ਨਾ ਹੀ ਸੀਨੀਅਰ ਅਫ਼ਸਰ ਦੀ ਟੇਬਲ 'ਤੇ ਕੋਈ ਫਾਈਲ ਰੱਖ ਕੇ ਦਸਤਖ਼ਤ ਕਰ ਸਕਦਾ ਸੀ। ਇਸ ਨੂੰ ਦਫ਼ਤਰੀ ਦਸਤੂਰ ਤੇ ਅਨੁਸ਼ਾਸਨ ਦੇ ਖਿਲਾਫ ਸਮਝਿਆ ਜਾਂਦਾ ਸੀ। ਹੁਣ ਇਹ ਸਭ ਕੁੱਝ ਬੇਖੌਫ ਤੇ ਬੇਖ਼ਬਰ ਹੋ ਰਿਹਾ ਹੈ।

ਸੀਨੀਅਰ ਤੇ ਜੂਨੀਅਰ ਦੋਨੋਂ ਪੱਧਰ ਦੇ ਅਫ਼ਸਰਾਂ ਨੂੰ ਇਸ ਅਨੁਸ਼ਾਸਨਹੀਣਤਾ ਦੇ ਰਵੱਈਏ ਦੀ ਕੋਈ ਨਿੰਦ-ਵਿਚਾਰ ਤੇ ਤਮੀਜ਼ ਹੀ ਨਹੀਂ ਰਹਿ ਗਈ। ਉੱਚ ਅਧਿਕਾਰੀ ਨੂੰ ਖ਼ੁੱਦ ਚੰਗੀਆਂ ਪ੍ਰਸ਼ਾਸਨਿਕ ਪਿਰਤਾਂ ਦੀ ਸੋਝੀ ਨਹੀਂ ਰਹਿ ਗਈ। ਇਸ ਲਈ ਉਹ ਆਪਣੇ ਮਤਾਹਿਤ ਕਰਮਚਾਰੀਆਂ ਨੂੰ ਕਿਵੇਂ ਚੰਗੀ ਸੇਧ ਦੇ ਸਕਦਾ ਹੈ? ਸੀਨੀਅਰ ਅਧਿਕਾਰੀਆਂ ਦੀ ਇਸ ਕਮਜ਼ੋਰੀ ਦੀ ਤਰਜਮਾਨੀ ਪੰਜਾਬੀ ਦੇ ਅਖਾਣ ਮੁਤਾਬਿਕ ਇਉਂ ਹੁੰਦੀ ਹੈ ਕਿ ਆਪ ਨਾ ਵੱਸਾਂ ਸਹੁਰਿਆਂ ਤੇ ਲੋਕੀਂ ਮੱਤੀਂ ਦੇਹ। ਇਸ ਮਤਲਬ ਇਹ ਹੋਇਆ ਕਿ ਜਦੋਂ ਕਿਸੇ ਨੂੰ ਆਪ ਚੰਗੇ-ਮਾੜੇ ਦੇ ਫਰਕ ਦਾ ਪਤਾ ਨਾ ਹੋਵੇ ਤਾਂ ਲੋਕਾਂ ਨੂੰ ਉਹ ਕੀ ਮੱਤ ਦੇ ਸਕਦਾ ਹੈ?

ਮਿਸਾਲ ਵਜੋਂ ਹੁਣ ਮੋਬਾਈਲ ਟੈਲੀਫੋਨ ਦੀ ਇੱਲਤ ਨੇ ਇਕ ਨਵਾਂ ਹੀ ਜਲਵਾ ਦਿਖਾਇਆ ਹੈ ਕਿ ਇਹ ਨਜ਼ਾਰਾ ਦੇਖਣ ਨੂੰ ਮਿਲਦਾ ਹੈ ਕਿ ਕਰਮਚਾਰੀ ਦੇ ਮੋਬਾਈਲ ਟੈਲੀਫੋਨ ਦੀ ਘੰਟੀ ਵਕਤ-ਬੇਵਕਤ ਸੀਨੀਅਰ ਅਫ਼ਸਰ ਦੇ ਸਾਹਮਣੇ ਜਦੋਂ ਖੜ੍ਹਕਦੀ ਹੈ ਤਾਂ ਜੂਨੀਅਰ ਅਧਿਕਾਰੀ ਸੀਨੀਅਰ ਅਫ਼ਸਰ ਨੂੰ ਇਸ਼ਾਰੇ ਨਾਲ ਚੁੱਪ ਕਰਨ ਜਾਂ ਹੌਲੀ ਬੋਲਣ ਲਈ ਆਦੇਸ਼ ਦਿੰਦਾ ਦਿਸਦਾ ਹੈ। ਇਸ ਪੱਖੋਂ ਤਕਰੀਬਨ ਸਾਰੇ ਅਫ਼ਸਰੀਤਬਕੇ ਦਾ ਚਲਣ 'ਜਿਹੋ ਜਿਹੀ ਨੰਦੋ ਬਾਹਮਣੀ, ਉਹੋ ਜਿਹਾ ਘੁੱਦੂ ਜੇਠ' ਜਿਹਾ ਬਣਿਆ ਪਿਆ ਹੈ।

### 4 ਸੰਗਤ ਦਰਸ਼ਨ

ਖ਼ੈਰ! ਇਹ ਵੀ ਗੱਲ ਗਲਤ ਨਹੀਂ ਕਿ ਅਕਸਰ ਅਫ਼ਸਰਾਂ ਕੋਲ ਸਰਕਾਰਾਂ ਦੇ ਹੋਰ ਅਨੇਕਾਂ ਹੁਕਮ ਵਜਾਉਂਦਿਆਂ ਤੇ ਝੰਡੇ-ਡੰਡੇ ਲਾਉਂਦਿਆਂ ਇੰਨਾ ਟਾਈਮ ਹੀ ਨਹੀਂ ਬਚਦਾ ਕਿ ਉਹ ਜਨਤਾ ਦੀਆਂ ਸਾਰੀਆਂ ਸ਼ਿਕਾਇਤਾਂ ਸੁਣਨ ਤੇ ਉਨ੍ਹਾਂ ਦਾ ਨਿਵਾਰਣ ਕਰ ਸਕਣ। ਸਗੋਂ ਕੁੱਲ ਵਰਤਾਰੇ ਵਜੋਂ ਦੁੱਖ ਨਿਵਾਰਣ ਸ਼ਾਖਾ ਨੂੰ ਤਾਂ ਲੋਕਾਂ ਨੇ ਦੁੱਖ ਦੇਣੀ ਸ਼ਾਖਾ ਵਰਗੀ ਹੀ ਸੰਘਿਆ ਦੇਣੀ ਸ਼ੁਰੂ ਕਰ ਦਿੱਤੀ ਹੈ। ਜਦੋਂ ਕੁੱਲ ਮਿਲਾ ਕੇ ਜਨਤਾ ਦੇ ਹੋਣ ਵਾਲੇ ਕੰਮ ਵੀ ਨਹੀਂ ਹੁੰਦੇ ਤਾਂ ਉਹ ਚੰਡੀਗੜ੍ਹ ਨੂੰ ਵਜ਼ੀਰਾਂ ਵੱਲ ਨੂੰ ਵਹੀਰਾਂ ਘੱਤ ਲੈਂਦੇ ਹਨ। ਸਮੇਂ-ਸਮੇਂ ਰਾਜਸੀ ਪਾਰਟੀਆਂ ਦੀਆਂ ਸਰਕਾਰਾਂ ਨੂੰ 'ਤੁਹਾਡੀ

ਸਰਕਾਰ ਤੁਹਾਡੇ ਦੁਆਰ' ਜਾਂ ਸੰਗਤ ਦਰਸ਼ਨਾਂ ਦੇ ਪ੍ਰੋਗਰਾਮ ਤਹਿਤ ਇਸ ਲਈ ਲੋੜ ਪੈਂਦੀ ਹੈ ਕਿ ਜਿਨ੍ਹਾਂ ਦੇ ਕੰਮ ਨਹੀਂ ਹੋਏ ਹੁੰਦੇ; ਉਨ੍ਹਾਂ ਦੁਖੀਏ ਲੋਕਾਂ ਦਾ ਹੜ੍ਹ ਜਿਹਾ ਹੀ ਆ ਜਾਂਦਾ ਹੈ। ਬੇਸ਼ੱਕ ਇਹ ਵੀ ਠੀਕ ਹੈ ਕਿ ਜਿੰਨੀਆਂ ਅੱਜ ਕੱਲ੍ਹ ਲੋਕਾਂ ਦੀਆਂ ਠੀਕ-ਗਲਤ ਮੰਗਾਂ ਹਨ ਉਹ ਸ਼ਾਇਦ ਰੱਬ ਵੀ ਪੂਰੀਆਂ ਨਹੀਂ ਕਰ ਸਕਦਾ। ਪਰ ਇਥੇ ਤਾਂ ਗੱਲ ਹੋਣ ਵਾਲੇ ਕੰਮਾਂ ਦੀ ਹੋ ਰਹੀ ਹੈ।

ਰਾਜਸੀ ਪੱਧਰ 'ਤੇ ਕੀਤੇ ਜਾ ਰਹੇ 'ਸੰਗਤ ਦਰਸ਼ਨ' ਪ੍ਰਸ਼ਾਸਨਿਕ ਪੱਧਰ ਦੇ 'ਦਫ਼ਤਰ ਦਰਸ਼ਨਾਂ' ਦਾ ਹੀ ਵਡਰੂਪ ਹਨ। ਜਿਥੇ ਕਿ ਲੋਕਾਂ ਦੇ 30-35 ਫੀ ਸਦੀ ਕੰਮ ਤਾਂ ਮੁੱਖ ਮੰਤਰੀ ਸਾਹਿਬ ਜਾਂ ਵਜ਼ੀਰ ਸਾਹਿਬਾਨ ਆਪਣੇ ਪੱਧਰ 'ਤੇ ਹੀ ਨਿਪਟਾ ਦਿੰਦੇ ਹਨ। ਬੇਸ਼ੱਕ ਕੁੱਲ ਲੇਖੇ-ਜੋਖੇ ਵਜੋਂ ਜਨਤਾ ਨੂੰ ਇਸ ਦਾ ਕੋਈ ਬਹੁਤਾ ਲਾਭ ਨਹੀਂ ਮਿਲਦਾ। ਕਿਉਂਕਿ ਸਾਡੇ ਫਾਈਲ ਪ੍ਰਧਾਨ ਪ੍ਰਸ਼ਾਸਨ ਵਿਚ ਸੰਗਤ ਦਰਸ਼ਨ ਦੇ ਸਮੇਂ ਨਾ ਤਾਂ ਅਫ਼ਸਰਾਂ ਕੋਲ ਲੋਕਾਂ ਦੀਆਂ ਸਬੰਧਤ ਫਾਈਲਾਂ ਹੋ ਸਕਦੀਆਂ ਹੁੰਦੀਆਂ ਹਨ ਤੇ ਨਾ ਹੀ ਉਦੋਂ ਉਨ੍ਹਾਂ ਸਾਹਮਣੇ ਕੋਈ ਕਾਇਦਾ-ਕਾਨੂੰਨ ਅਨੁਸਾਰ ਹਦਾਇਤਾਂ ਹੁੰਦੀਆਂ ਹਨ। ਇਸ ਲਈ ਫਿਰ 70 ਫੀ ਸਦੀ ਲੋਕ ਬਾਬੂਗਿਰੀ ਦੇ ਸ਼ਿਕੰਜੇ ਹੀ ਚੜ੍ਹਦੇ ਹਨ। ਸਗੋਂ ਦੂਜੇ ਪਾਸੇ ਕਿੰਨੇ ਮਹਿਕਮੇ ਤੇ ਕਿੰਨੇ ਅਧਿਕਾਰੀਆਂ ਦੀਆਂ ਦੋ-ਤਿੰਨ ਦਿਹਾੜੀਆਂ ਸੰਗਤ ਦਰਸ਼ਨ ਦੀਆਂ ਤਿਆਰੀਆਂ ਵਿਚ ਫੁੱਟ ਜਾਂਦੀਆਂ ਹਨ। ਜਿਹੜੀਆਂ ਕਿ ਦਫ਼ਤਰਾਂ ਵਿਚ ਲੋਕਾਂ ਦੇ ਹੀ ਕੰਮਾਂ ਵਾਸਤੇ ਹੁੰਦੀਆਂ ਹਨ।

ਬੇਸ਼ੱਕ ਰਾਜਸੀ ਪੱਖੋਂ ਵੋਟਾਂ ਪ੍ਰਾਪਤ ਕਰਨ ਦੀ ਮੰਤਵ ਸਿੱਧੀ ਲਈ ਕੀਤੇ ਇਹ ਸੰਗਤ ਦਰਸ਼ਨ ਲਾਹੇਵੰਦ ਕਹੇ ਜਾ ਸਕਦੇ ਹਨ। ਪਰ ਸਹੀ ਅਰਥਾਂ ਵਿਚ ਲੋਕ ਹਿੱਤ ਦੇ ਪੱਖੋਂ ਇਨ੍ਹਾਂ ਪ੍ਰੋਗਰਾਮਾਂ ਦਾ ਜ਼ਿਆਦਾ ਫਾਇਦਾ ਨਹੀਂ ਹੈ। ਸਗੋਂ ਜ਼ਰੂਰਤ ਇਹ ਹੈ ਕਿ ਪ੍ਰਸ਼ਾਸਨਿਕ ਪ੍ਰਣਾਲੀ ਨੂੰ ਲੋਕਾਂ ਲਈ ਸੰਵੇਦਨਾਸ਼ੀਲ ਤੇ ਜਵਾਬਦੇਹ ਬਣਾਇਆ ਜਾਵੇ। ਪਰ ਕੌਣ ਕਹੇ ਰਾਣੀਏ ਅੱਗਾ ਢਕ? ਨਹੀਂ ਤਾਂ! ਜੇ ਸਰਕਾਰ ਚਾਹੇ ਤਾਂ ਸੰਗਤ ਦਰਸ਼ਨਾਂ ਨਾਲੋਂ ਕਿਤੇ ਵੱਧ ਜ਼ਿਲ੍ਹਾ ਤੇ ਤਹਿਸੀਲ ਦਫ਼ਤਰਾਂ ਵਿਚ ਲੋਕਾਂ ਦੇ ਕੰਮ ਹੋ ਸਕਦੇ ਹਨ। ਜੇ ਕਿਤੇ ਲੋਕਾਂ ਦੇ ਕੰਮਾਂ ਦੀ ਨਜ਼ਰਸਾਨੀ ਕਰਨ ਲਈ ਸੈਕਟਰੀਏਟ ਵਿਚ ਬਣਾਇਆ ਗਿਆ ਮੋਨੀਟਰਿੰਗ ਸੈੱਲ ਢਿੱਲੇ-ਮੱਠੇ ਕਰਮਚਾਰੀਆਂ ਦੀ ਖਿਚਾਈ ਸ਼ੁਰੂ ਕਰ ਦੇਵੇ। ਤਾਂ ਇਹ ਤਰੀਕਾਕਾਰ ਕਿਤੇ ਵੱਧ ਕਾਰਗਰ ਸਾਬਿਤ ਹੋ ਸਕਦਾ ਹੈ।

### 5. ਵਧੀਆ ਲੋਕ ਸੇਵਾ ਕਰਨ ਦਾ ਇਕ ਛੋਟਾ ਜਿਹਾ ਹੋਰ ਉਪਾਅ-

ਜਦੋਂ ਆਵਾ ਹੀ ਊਤ ਗਿਆ ਹੋਵੇ ਉਦੋਂ ਕੋਈ ਬਹੁਤੇ ਔਹੜ-ਪੌਹੜ ਜਾਂ ਉਪਾਅ ਕਰਨ ਦੀ ਲੋੜ ਤਾਂ ਨਹੀਂ ਹੁੰਦੀ। ਪਰ ਫਿਰ ਵੀ ਵਿਗੜੇ ਪ੍ਰਸ਼ਾਸਕੀ ਢਾਂਚੇ ਵਿਚ ਬਾਬੂਗਿਰੀ ਦੀ ਮੁਥਾਜੀ ਘੱਟ ਕਰਨ ਲਈ ਇਹ ਕੀਤਾ ਜਾ ਸਕਦਾ ਹੈ ਕਿ ਅਫ਼ਸਰ n/a ਦੀ ਥਾਂ 'ਤੇ ਸਵੈ-ਸਪਸ਼ਟ ਹੁਕਮ ਲਿਖੇ। ਇਹ ਵੀ ਤਦ ਹੀ ਹੋ ਸਕਦਾ ਹੈ ਜਦੋਂ

ਅਫ਼ਸਰ ਨੂੰ ਖ਼ੁਦ ਕਾਨੂੰਨ ਤੇ ਨਿਯਮਾਂ ਦੀ ਜਾਣਕਾਰੀ ਹੋਵੇ। ਪਰ ਹੁਣ ਹਰ ਅਫ਼ਸਰ ਆਪਣੇ ਡੀਲਿੰਗ ਕਰਮਚਾਰੀਆਂ ਦੇ ਗਿਆਨ ਦਾ ਮੁਥਾਜ ਹੈ ਤੇ ਉਨ੍ਹਾਂ 'ਤੇ ਪੂਰਨ ਤੌਰ 'ਤੇ ਨਿਰਭਰ ਹੈ। ਉਸ ਦੀ ਬਾਬੂ ਭਾਈਚਾਰੇ ਦੇ ਸਨਮੁੱਖ ਮੁਥਾਜੀ ਹੁਣ ਵਧ ਕੇ ਘਰ ਦੇ ਤੋਰੀ-ਫੁਲਕੇ ਦੀ ਵੀ ਮੁਥਾਜੀ ਬਣ ਚੁੱਕੀ ਹੈ। ਹਕੀਕਤ ਇਹ ਹੈ ਕਿ ਘਰ ਦੇ ਰਾਸ਼ਨ ਤੋਂ ਲੈ ਕੇ ਵੱਡੀ ਖਰੀਦਦਾਰੀ ਵੀ ਦਫ਼ਤਰ ਦੇ ਜ਼ਿੰਮੇ ਹੀ ਲੱਗੀ ਵੇਖੀ ਜਾ ਸਕਦੀ ਹੈ। ਅਫ਼ਸੋਸਨਾਕ ਗੱਲ ਇਹ ਹੈ ਕਿ ਜਦੋਂ ਚਾਹੀਦਾ ਤਾਂ ਇਹ ਹੈ ਕਿ ਸੀਨੀਅਰ ਹੋਣ ਦੇ ਨਾਤੇ ਉੱਚ ਅਧਿਕਾਰੀ ਛੋਟੇ ਕਰਮਚਾਰੀਆਂ ਦੇ ਵੈੱਲਫੇਅਰ ਦੀ ਚਿੰਤਾ ਕਰੇ। ਪਰ ਸਭ ਕੁੱਝ ਇਸ ਚੰਗੀ ਪ੍ਰਥਾ ਦੇ ਉਲਟ ਹੋ ਰਿਹਾ ਹੈ। ਗੰਗਾ ਉਲਟੀ ਵਹਿ ਰਹੀ ਹੈ ਤੇ ਤਕਰੀਬਨ ਸਾਰੇ ਉੱਚ ਅਧਿਕਾਰੀ ਚੁੱਪ-ਗੜੁੱਪ ਅੱਖਾਂ ਮੀਟ ਕੇ ਬਗਲੇ ਭਗਤ ਜਿਹੇ ਬਣੇ ਹੋਏ ਹਨ।

ਇਕ ਹੋਰ ਵੀ ਬਹੁਤ ਜ਼ਰੂਰੀ ਸੌ ਦਵਾਈਆਂ ਦੀ ਇਕ ਦਵਾਈ ਇਹ ਹੋ ਸਕਦੀ ਹੈ ਕਿ ਕਿਤੇ ਅਸੀਂ ਆਪਣੇ ਆਪ ਨੂੰ ਜਨਤਾ ਦਾ ਹਿੱਸਾ ਕਬੂਲ ਕਰ ਲਈਏ। ਇਸ ਸੂਰਤ ਵਿਚ ਜਨਤਾ ਦੀਆਂ ਦੁੱਖ-ਤਕਲੀਫਾਂ ਨੂੰ ਆਪਣਾ ਸਮਝੀਏ ਤੇ ਆਪਣੀ ਕਲਮ ਨੂੰ ਪ੍ਰਮਾਤਮਾ ਵੱਲੋਂ ਬਖਸ਼ੀ ਮੌਹਲਤ ਤੇ ਸਮਰਥਾ ਦੇ ਸਨਮੁੱਖ ਜਨਤਾ ਨੂੰ ਸਮਰਪਿਤ ਕਰ ਦੇਈਏ। ਇਹ ਵੀ ਦੇਖਣ ਵਿਚ ਆਇਆ ਹੈ ਕਿ ਜਿਹੜੇ ਅਧਿਕਾਰੀ-ਕਰਮਚਾਰੀ ਸਮਾਜ ਵਿਚ ਆਪਣੀਆਂ ਜੜ੍ਹਾਂ ਨੂੰ ਨਹੀਂ ਭੁੱਲਦੇ; ਉਹ ਅਕਸਰ ਜਨਤਾ ਦੇ ਔਸਤਨ ਵਧੀਆ ਸਹਾਇਕ ਬਣਦੇ ਹਨ। ਪਰ ਇਕ ਨੌਂ ਲੱਖਾ ਸਵਾਲ ਇਹ ਵੀ ਪੈਦਾ ਹੁੰਦਾ ਹੈ ਕਿ ਜਨਤਾ ਦਾ ਸਹਾਇਕ ਬਣ ਕੇ ਲੋਕ ਸੇਵਾ ਕਰਨ ਦੀ ਕੀ ਲੋੜ ਹੈ? ਜਦੋਂ ਕਿ ਕੰਮ ਕਰਨ ਦੇ ਇਨਾਮ ਵਜੋਂ ਤਾਂ ਸਿਰਫ਼ ਤਨਖਾਹ ਹੀ ਮਿਲਦੀ ਹੈ। ਪਰ ਜੇ ਲੋਕਾਂ ਦੇ ਕੰਮ ਅੜਿੱਕੇ ਲਾ ਕੇ ਕੀਤੇ ਜਾਣ ਉਪਰਲੀ ਕਮਾਈ ਤਨਖਾਹ ਨਾਲੋਂ ਦੂਣੀ-ਚੌਗਣੀ ਹੋ ਜਾਂਦੀ ਹੈ।

ਪ੍ਰਸ਼ਾਸਨ ਵਿਚ ਆਪ ਸੁਧਰਨ ਤੇ ਸੁਧਾਰਨ ਦੇ ਉਪਾਅ ਵਜੋਂ ਅਧਿਕਾਰੀ ਆਪਣੇ ਆਪ ਵਿਚ ਜੇ ਲੋਕਾਂ ਦੇ ਕੰਮ ਕਰਨ ਲਈ will ਤੇ skill ਪੈਦਾ ਕਰ ਲੈਣ ਤਾਂ ਭ੍ਰਿਸ਼ਟਾਚਾਰ ਦੀ ਜੜ੍ਹ ਹੀ ਵੱਢੀ ਜਾ ਸਕਦੀ ਹੈ। ਪਰ ਜੋ ਕੁੱਝ ਹੁਣ ਹੋ ਰਿਹਾ ਹੈ ਉਸ ਲਈ ਸਿਰਫ਼ ਕਰਮਚਾਰੀ ਵਰਗ ਹੀ ਨਹੀਂ ਸਗੋਂ ਸਮੁੱਚਾ ਸਮਾਜ ਵੀ ਜ਼ਿੰਮੇਵਾਰ ਹੈ।

ਸਾਡੇ ਸਮਾਜ ਨੇ ਭ੍ਰਿਸ਼ਟਾਚਾਰ ਨੂੰ ਦਫ਼ਤਰਾਂ ਵਿਚ ਤਾਂ ਕੀ ਮਾੜਾ ਸਮਝਣਾ ਹੈ। ਸਗੋਂ ਆਪਣੇ ਜੀਵਨ ਵਿਚ ਵੀ ਮਾੜਾ ਸਮਝਣਾ ਬੰਦ ਕਰ ਦਿੱਤਾ ਹੈ। ਚੰਗੀ ਪੁੱਜ-ਪਹੁੰਚ ਵਾਲੇ ਲੋਕ ਵੀ ਇਹ ਕਹਿੰਦੇ ਸੁਣੇ ਗਏ ਹਨ ਕਿ ਦਫ਼ਤਰਾਂ ਵਿਚ ਧੱਕੇ ਖਾਣ ਦੀ ਬਜਾਏ ਏਜੰਟਾਂ ਰਾਹੀਂ ਬੱਸ ਨੋਟ ਚੜ੍ਹਾ ਦਿਓ। ਫਿਰ ਕੰਮ ਆਪਣੇ ਆਪ ਹੀ ਹੋ ਜਾਵੇਗਾ ਤੇ ਹੁਕਮ ਘਰ ਬੈਠੇ-ਬਿਠਾਏ ਹੀ ਆ ਜਾਣਗੇ। ਦੇਖਣ ਵਿਚ ਆਉਂਦਾ ਹੈ ਕਿ ਲੋਕਾਂ ਦੇ ਕੰਮਾਂ ਵਿਚ ਦੇਰੀ ਕਰਨ ਦਾ ਵੱਖਰਾ ਮਿਹਨਤਾਨਾ ਜਾਂ ਨਜ਼ਰਾਨਾ ਮਿਲਦਾ ਹੈ। ਜਦੋਂ

ਕਿ ਆਪਣੇ ਆਪ ਨਿਯਮਾਂ ਅਨੁਸਾਰ ਸਮੇਂ 'ਤੇ ਕੰਮ ਕਰਨ ਸਦਕਾ ਸਬੰਧਤ ਅਫ਼ਸਰ ਦਾ ਕੋਈ ਧੰਨਵਾਦ ਵੀ ਨਹੀਂ ਕਰਦਾ। ਜਿਨ੍ਹਾਂ ਲੋਕਾਂ ਦਾ ਕੰਮ ਹੋ ਜਾਂਦਾ ਹੈ। ਉਹ ਤਾਂ ਧੰਨਵਾਦ ਵੀ ਨਹੀਂ ਕਰਨ ਆਉਂਦੇ ਕਿਉਂਕਿ ਕੰਮ ਹੋਣ ਤੋਂ ਬਾਅਦ ਵਿਚ ਉਹ ਤਾਂ ਕੰਮ ਕਰਾਉਣ ਨੂੰ ਆਪਣਾ ਹੱਕ ਸਮਝਣ ਲੱਗਦੇ ਹਨ। ਜਿਹੜੇ ਕੁੱਝ ਕੁ ਗਿਣਤੀ ਦੇ ਸੱਜਣਾਂ ਦਾ ਕੰਮ ਨਾ ਹੋਣ ਵਾਲਾ ਹੁੰਦਾ ਹੈ; ਉਨ੍ਹਾਂ ਦੀ ਥੋੜੇ ਸਮੇਂ ਬਾਅਦ ਕਤਾਰ ਲੰਬੀ ਹੁੰਦੀ ਜਾਂਦੀ ਹੈ ਤੇ ਉਹ ਸਾਰੇ ਇਕ ਗਰੁੱਪ ਜਾਂ ਯੂਨੀਅਨ ਜਿਹੀ ਬਣਾ ਕੇ ਕੋਈ ਵੀ ਰਾਜਸੀ ਨੇਤਾ ਆਵੇ। ਉਸ ਕੋਲ ਉਸ ਅਫ਼ਸਰ ਦਾ ਤਵਾ ਲਾਉਣਾ ਆਪਣਾ ਪਹਿਲਾ ਫਰਜ਼ ਸਮਝਦੇ ਹਨ। ਇਸ ਸੂਰਤ ਵਿਚ ਅਫ਼ਸਰ ਨੂੰ ਅਕਸਰ ਖਮਿਆਜ਼ਾ ਇਹ ਭੁਗਤਣਾ ਪੈਂਦਾ ਹੈ ਕਿ ਉਸ ਦੀ ਗਿਣਤੀ ਨਿਧੜਕ ਮਰਦਾਂ ਜਾਂ ਨਰ ਅਫ਼ਸਰਾਂ ਵਿਚ ਨਹੀਂ ਹੁੰਦੀ।

ਜਿਹੜੇ ਅਫ਼ਸਰ ਪੈਸੇ ਦੇ ਇਸ਼ਾਰੇ ਤਹਿਤ ਕੰਮ ਕਰਦੇ ਹਨ। ਉਨ੍ਹਾਂ ਦੀ ਮਰਦਾਨਗੀ ਦਾ ਬੋਲਬਾਲਾ ਸੈਕਟਰੀਏਟ ਦੇ ਗਲਿਆਰਿਆਂ ਵਿਚ ਹੁੰਦਾ ਹੈ। ਵਧੀਆ ਤੇ ਹੋਰ ਵੀ ਵਧੀਆ ਜ਼ਿਲ੍ਹੇ ਤੇ ਵਧੀਆ ਪੋਸਟਾਂ ਉਨ੍ਹਾਂ ਨੂੰ ਉਡੀਕਦੀਆਂ ਹਨ। ਲੋਕ ਸਮਝਦੇ ਹਨ ਕਿ ਜਦੋਂ ਨਰ ਅਫ਼ਸਰ ਫੇਰੀ ਪਾਉਣਗੇ ਤਾਂ ਉਨ੍ਹਾਂ ਦੀਆਂ ਬਾਂਝ ਉਮੀਦਾਂ ਨੂੰ ਪੁੱਤਾਂ ਵਰਗੇ ਮੇਵੇ ਲੱਗਣਗੇ। ਲੋਕ ਬੇਸ਼ੱਕ ਮਜਬੂਰੀ ਦੇ ਵੱਸ ਇਸ ਲਈ ਵੀ ਤਿਆਰ ਹੁੰਦੇ ਹਨ ਕਿ ਅਜਿਹੇ ਅਫ਼ਸਰ ਦੀ ਫੇਰੀ ਦੇ ਦੌਰਾਨ ਉਨ੍ਹਾਂ ਦਾ ਖਰਚਾ-ਵਰਚਾ ਭਾਵੇਂ ਲੱਖ-ਦੋ ਲੱਖ ਹੋ ਜਾਵੇ। ਉਨ੍ਹਾਂ ਨੂੰ ਇਸ ਦੀ ਕੋਈ ਪ੍ਰਵਾਹ ਨਹੀਂ ਹੁੰਦੀ। ਇਸ ਦੇ ਨਾਲ ਹੀ ਸਾਰੇ ਅਧਿਕਾਰੀ ਗਣ ਆਪਣੇ-ਆਪਣੇ ਘਰ ਵਿਚ ਸਿਆਣੇ ਹਨ। ਇਸ ਲਈ ਕਿਸੇ ਨੂੰ ਇਹ ਸਮਝਾਉਣ ਦੀ ਲੋੜ ਨਹੀਂ ਹੈ ਕਿ ਅੱਜ ਦੇ ਸਰਮਾਏਦਾਰੀ ਤੇ ਪਦਾਰਥਵਾਦੀ ਨਿਜ਼ਾਮ ਵਿਚ ਫੈਲ-ਸੂਫੀਆਂ ਕਰਨ ਲਈ ਸਰਕਾਰੀ ਨੌਕਰੀ ਨਾਲੋਂ ਵਧੀਆ ਹੋਰ ਕੋਈ ਵਣਜ-ਵਪਾਰ ਜਾਂ ਇੰਡਸਟਰੀ ਨਹੀਂ ਹੈ।

ਬੇਸ਼ੱਕ ਅਜੋਕੇ ਦਫ਼ਤਰੀ ਸਭਿਆਚਾਰ ਦੀਆਂ ਭ੍ਰਿਸ਼ਟਾਚਾਰੀ ਪ੍ਰਵਿਰਤੀਆਂ ਬਹੁਤ ਡੂੰਘੀਆਂ ਜੜ੍ਹਾਂ ਫੜ ਚੁੱਕੀਆਂ ਹਨ। ਪਰ ਫਿਰ ਵੀ ਇਸ ਦੇ ਰਿਸ਼ਵਤਖੋਰੀ ਲਈ ਦਫ਼ਤਰੀ ਹਥਕੰਡਿਆਂ ਦਾ ਸ਼ਿਕੰਜਾ ਕੱਸਣ ਦੀ ਲੋੜ ਹੈ। ਇਸ ਦੇ ਮਾੜੇ ਨਤੀਜਿਆਂ ਨੂੰ ਕੰਧ 'ਤੇ ਲਿਖੇ ਵਿੱਧ-ਮਾਤਾ ਦੇ ਅੱਖਰਾਂ ਵਾਂਗ ਪੜ੍ਹਣ ਤੇ ਸਮਝਣ ਦੀ ਲੋੜ ਹੈ 'ਕਿ ਵਤਨ ਕੀ ਫਿਕਰ ਕਰ ਐ ਨਾਦਾਂ ਕਿ ਤੇਰੀ ਬਰਬਾਦੀਓਂ ਕੇ ਚਰਚੇ ਆਸਮਾਨੋਂ ਮੇਂ ਹੈਂ।' ਜੇ ਸਵੇਰ ਦਾ ਭੁੱਲਿਆ; ਸ਼ਾਮ ਨੂੰ ਘਰ ਆ ਜਾਵੇ ਤਾਂ ਉਸ ਨੂੰ ਭੁੱਲਿਆ ਨਹੀਂ ਕਹਿੰਦੇ। ਸਗੋਂ ਕਿਹਾ ਜਾਂਦਾ ਹੈ ਕਿ 'ਦੇਰ ਆਏ ਦਰੁਸਤ ਆਏ।' ਇਸ ਲਈ ਡੁੱਲੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਸਮੇਂ ਦੀ ਮੰਗ ਅਨੁਸਾਰ ਸੰਭਲਣ ਦੀ ਜ਼ਰੂਰਤ ਹੈ।

ਸੱਚ ਦੇ ਸੂਰਜ ਦਾ ਚਾਨਣ ਦੇਖਣ ਦੀ ਲੋੜ ਹੈ। ਵੇਦ-ਵੇਦਾਂਤਾਂ ਨੇ ਸਾਨੂੰ ਇਹ ਸਮਝਾਇਆ ਹੈ ਕਿ 'ਜਦੋਂ ਅੱਖ ਖੁੱਲ੍ਹੀ ਉਦੋਂ ਹੀ ਸਵੇਰਾ'। ਰੱਬ ਰਾਖਾ।

28

# ਜਨਾਬੀ ਨੇ ਗਾਲਿਬ ਨਿਕੰਮਾ ਕਰ ਦੀਆ



"ਇਸ਼ਕ ਨੇ ਗਾਲਿਬ ਨਿਕੰਮਾ ਕਰ ਦੀਆ। ਵਰਨਾ ਹਮ ਭੀ ਆਦਮੀ ਥੇ ਕਾਮ ਕੇ" ਇਸ ਸ਼ਿਅਰ ਨੂੰ ਜੇ ਮਹਾਨ ਸ਼ਾਇਰ ਮਿਰਜ਼ਾ ਗਾਲਿਬ ਤੋਂ ਇਜਾਜ਼ਤ ਲੈ ਕੇ ਇਉਂ ਕਹਿ ਲਿਆ ਜਾਵੇ ਕਿ 'ਅਫ਼ਸਰੀਨੇ ਹਮ ਕੋ ਨਿਕੰਮਾ ਕਰ ਦੀਆ ਵਰਨਾ ਹਮ ਭੀ ਆਦਮੀ ਥੇ ਕਾਮ ਕੇ' ਕੋਈ ਗਲਤ ਗੱਲ ਨਹੀਂ ਹੋਵੇਗੀ। ਇਸ ਪ੍ਰਥਾਇ ਅਫ਼ਸਰੀਦੀਆਂ ਇੰਨੀਆਂ ਘਤਿਤਾਂ ਹਨ ਕਿ ਆਮ ਤੌਰ 'ਤੇ ਅਫ਼ਸਰਾਂ ਨੂੰ ਇਹ ਪਤਾ ਹੀ ਨਹੀਂ ਲਗਦਾ ਕਿ ਨੌਕਰੀ ਵਿਚ ਆਉਣ ਤੋਂ ਪਹਿਲਾਂ ਦੀਆਂ ਸਿੱਖੀਆਂ ਮਿਹਨਤ ਤੇ ਇਮਾਨਦਾਰੀ ਵਰਗੀਆਂ ਚੰਗੀਆਂ ਕਦਰਾਂ-ਕੀਮਤਾਂ ਕਦੋਂ ਮਾੜੀਆਂ ਵੈਹਵਤਾਂ ਵਿਚ ਬਦਲ ਜਾਂਦੀਆਂ ਹਨ?

ਇਸ ਗੱਲ ਦਾ ਵੀ ਪਤਾ ਹੀ ਨਹੀਂ ਲੱਗਦਾ ਕਿ ਬੰਦੇ ਦੇ ਮਾਂ-ਪਿਓ ਨੇ ਅਤੇ ਉਸ ਨੇ ਖ਼ੁਦ ਆਪ ਮੰਦਰਾਂ ਗੁਰਦੁਆਰਿਆਂ ਵਿਚ ਜਿਹੜੀ ਮੱਥੇ ਰਗੜ ਕੇ ਸੁਖਣਾ ਵਜੋਂ ਲੋਕ ਸੇਵਾ ਕਰਨ ਦੀ ਮੰਨਤ ਮੰਗੀ ਹੁੰਦੀ ਹੈ। ਕਦੋਂ ਉਹ ਲੋਕ ਸੇਵਾ ਜੇਬ ਸੇਵਾ ਕਰਵਾਉਣ ਦੇ ਨਿਜੀ ਜਿਹੇ ਹੱਕ ਵਿਚ ਤਬਦੀਲ ਹੋ ਜਾਂਦੀ ਹੈ? ਇਹ ਵੀ ਪਤਾ ਨਹੀਂ ਚਲਦਾ ਕਿ ਖੁਰਦੇ-ਖੁਰਦੇ ਸਾਦਗੀ ਤੇ ਸਬਰ-ਸਬੂਰੀ ਦੀ ਜ਼ਿੰਦਗੀ ਕਦੋਂ ਐਸ਼ ਪ੍ਰਸਤੀ ਦੀ ਜ਼ਿੰਦਗੀ ਬਣ ਜਾਂਦੀ ਹੈ?

ਸ਼ਿਸਟਾਚਾਰੀ ਸੋਚ ਜਿਹੜੀ ਸਾਰੀ ਜ਼ਿੰਦਗੀ ਦਾ ਦਾਰੋਮਦਾਰ ਹੋਣੀ ਹੁੰਦੀ ਹੈ। ਉਹ ਹੀ ਭ੍ਰਿਸ਼ਟਾਚਾਰੀ ਸੋਚ ਬਣ ਕੇ ਹਰ ਮਸਾਲੇ ਵਿਚ ਪਿਪਰਾਮੂਲ ਔਸ਼ਧੀ ਵਾਂਗ ਜੀਵਨ ਜਾਚ ਵਿਚ ਸ਼ਾਮਿਲ ਹੋ ਜਾਂਦੀ ਹੈ। ਜੇ ਘਰ ਤੋਂ ਹੀ ਲੈ ਲਈਏ ਤਾਂ ਗਲੀ-ਮੁਹੱਲੇ ਤੇ ਆਮ ਲੋਕਾਂ ਲਈ ਤਾਂ ਤੁਸੀਂ ਜਨਾਬ ਬਣ ਜਾਂਦੇ ਹੋ ਇਥੋਂ ਤੱਕ ਕਿ ਘਰ ਵਾਲੀ ਤੇ ਬੱਚਿਆਂ ਤੱਕ ਵੀ ਤੁਹਾਡੇ ਬਾਰੇ ਗੱਲਬਾਤ ਕਰਦੇ ਤੁਹਾਨੂੰ ਸਾਹਿਬ ਹੀ ਕਹਿੰਦੇ ਹਨ। ਜਨਾਬੀ ਦੀ ਚੌਧਰ ਸਖਸ਼ੀਅਤ ਦਾ ਹਿੱਸਾ ਬਣ ਜਾਂਦੀ ਹੈ।

ਜਨਾਬ ਤੇ ਸਾਹਿਬ ਇਹ ਦੋਨੋਂ ਸ਼ਬਦ ਇੰਨਾ ਵਧੀਆ ਕੰਨ-ਰਸ ਬਣ ਜਾਂਦੇ ਹਨ ਕਿ ਜੇ ਕੋਈ ਤੁਹਾਨੂੰ ਤੁਹਾਡੇ ਨਾਮ ਨਾਲ ਬੁਲਾਉਂਦਾ ਹੈ। ਤਾਂ ਤੁਹਾਨੂੰ ਇਉਂ ਲੱਗਦਾ ਹੈ ਕਿ ਉਸ ਨੇ ਤੁਹਾਨੂੰ ਨਹੀਂ ਕਿਸੇ ਹੋਰ ਨੂੰ ਬੁਲਾਇਆ ਹੈ। ਜਨਾਬ ਦੇ ਕੰਨ ਤਾਂ ਉਦੋਂ ਹੀ ਖੜ੍ਹੇ ਹੁੰਦੇ ਹਨ; ਜਦੋਂ ਕੋਈ ਉਸ ਨੂੰ ਜਨਾਬ ਕਹਿ ਕੇ ਬੁਲਾਉਂਦਾ ਹੈ। ਜੇ ਕੋਈ ਪੁਰਾਣਾ ਯਾਰ-ਬੇਲੀ ਉਸ ਨੂੰ ਕਿਸੇ ਪੁਰਾਣੀ ਸਾਂਝ ਦੇ ਸਦਕਾ ਉਸ ਦਾ ਨਾਂ ਲੈ ਕੇ ਬੁਲਾ ਵੀ ਲੈਂਦਾ ਹੈ ਤਾਂ ਉਹ ਵਿਹੁ ਵਰਗਾ ਲਗਦਾ ਹੈ। ਖਾਸ ਕਰ ਜੇ ਕਿਤੇ ਉਹ ਕਿਸੇ ਅਫ਼ਸਰ ਨੂੰ ਲੋਕਾਂ ਦੇ ਸਾਹਮਣੇ ਬੁਲਾ ਰਿਹਾ ਹੋਵੇ ਤਾਂ ਬੰਦਾ ਉਸ ਨਾਲ ਲੜਣ ਤੱਕ ਜਾਂਦਾ ਹੈ।

ਬੇਸ਼ੱਕ ਇਹ ਵੀ ਠੀਕ ਹੈ ਕਿ ਕਈ ਵਾਰ ਅਜਿਹੇ ਮੌਕਿਆਂ 'ਤੇ ਉਸ ਦੇ ਦੋਸਤ ਵੀ ਵਿਖਾਵੇ ਮਾਤਰ ਲੋਕਾਂ ਨੂੰ ਦਿਖਾਉਣਾ ਚਾਹੁੰਦਾ ਹਨ ਕਿ ਇੱਡਾ ਵੱਡਾ ਅਫ਼ਸਰ ਉਨ੍ਹਾਂ ਦਾ ਲੰਗੋਟੀਆ ਯਾਰ ਹੈ। ਪਰ ਜ਼ਿਆਦਾ ਕਰਕੇ ਅਫ਼ਸਰੀਦੀ ਧੌਂਸ ਦੀ ਬੈਂਗਣੀ ਹੀ ਉੱਘੜਦੀ ਹੈ ਤੇ ਅਫ਼ਸਰ ਦੀ ਹਉਮੈ ਯਾਰਾਂ ਦੇ ਪਿਆਰ 'ਤੇ ਹਾਵੀ ਹੁੰਦੀ ਹੈ।

ਅਫ਼ਸਰੀਦੀਆਂ ਕੁੱਝ ਕੁ ਮਾੜੀਆਂ ਆਦਤਾਂ ਹੋਰ ਵੀ ਹਨ ਜਿਵੇਂ ਕਿ ਪੜਣ-ਲਿਖਣ ਦੀ ਆਦਤ ਨੂੰ ਤਿਲਾਂਜਲੀ ਦੇਣਾ ਅਤੇ ਆਪ ਹੱਥੀਂ ਨਾ ਕੰਮ ਕਰਨਾ। ਮੁਤਾਹਿਤਾਂ ਨੂੰ ਗਧੇ ਦੇ ਭਾਰ ਜਿੰਨਾ ਕੰਮ ਦੇਈ ਰੱਖਣਾ। ਇਕ ਹੋਰ ਆਦਤ ਜੋ ਜਨਾਬੀ ਸਿਖਾਉਂਦੀ ਹੈ, ਉਹ ਨੋਟ ਚੜ੍ਹਾਉਣ ਦੀ ਆਦਤ ਹੈ। ਬਹੁਤ ਘੱਟ ਅਫ਼ਸਰ ਹੁੰਦੇ ਹਨ ਜਿਹੜੇ ਆਪਣੇ ਕੰਮ ਦੇ ਖੇਤਰ ਵਿਚ ਉਹ ਪ੍ਰੈਕਟੀਕਲ ਵੀ ਹੁੰਦੇ ਹਨ ਤੇ ਉਨ੍ਹਾਂ ਨੂੰ ਰੂਲ-ਕਾਨੂੰਨ ਦਾ ਗਿਆਨ ਵੀ ਹੁੰਦਾ ਹੈ। ਨਹੀਂ ਤਾਂ ਦੇਖਣ ਵਿਚ ਆਇਆ ਹੈ ਕਿ ਹਰ ਅਫ਼ਸਰ ਰੂਲ-ਕਾਨੂੰਨ ਦੇ ਪੱਖੋਂ ਤਕਰੀਬਨ-ਤਕਰੀਬਨ ਕੋਰਾ ਹੀ ਹੁੰਦਾ ਹੈ ਤਾਂ ਵੀ ਉਸ ਦਾ ਕੰਮ ਚਲ ਜਾਂਦਾ ਹੈ।

ਅਜਿਹੇ ਅਫ਼ਸਰਾਂ ਨੂੰ ਫੀਲਡ ਅਫ਼ਸਰ ਕਿਹਾ ਜਾਂਦਾ ਹੈ, ਪਰ ਅਫ਼ਸਰ ਆਪਣੇ ਆਪ ਨੂੰ ਫੀਲਡ ਮਾਰਸ਼ਲ ਕਹਾਉਣ ਦੀ ਤਾਂਘ ਵਿਚ ਇਸ ਤਰਜ਼ ਅਨੁਸਾਰ ਕੰਮ ਕਰਨ ਲਗਦੇ ਹਨ ਕਿ ਮੈਨੂੰ ਨਹੀਂ ਪਤਾ? ਭਾਵ ਮੈਂ ਨਾ ਮੈਂ ਮੁਤਾਹਿਤਾਂ ਦੀ ਮੁਸ਼ਕਿਲ ਨੂੰ ਸਮਝਾਂ ਤੇ ਨਾ ਮੈਂ ਉਨ੍ਹਾਂ ਦੀ ਮਾਨਸਿਕਤਾ ਨੂੰ ਸਮਝਦਾ ਹਾਂ। ਮੈਨੂੰ ਤਾਂ ਸਿਰਫ਼ ਨੈਪੋਲੀਅਨ ਬੋਨਾਪਾਰਟ ਦੀ ਸੁਣੀ-ਸੁਣਾਈ ਆਉਂਦੀ ਹੈ ਕਿ ਇੰਪੌਸੀਬਲ ਅੱਖਰ ਮੂਰਖਾਂ ਦੀ ਡਿਕਸ਼ਨਰੀ ਵਿਚ ਹੁੰਦਾ ਹੈ। ਇਸ ਲਈ ਤੁਸੀਂ ਰਾਤੋ ਰਾਤ ਡਿਕਸ਼ਨਰੀ ਲਿਖਣ ਵਰਗਾ ਜਾਂ ਕੁਰਾਨ ਸ਼ਰੀਫ ਲਿਖਣ ਵਰਗਾ ਪਵਿੱਤਰ ਕੰਮ ਕਰਕੇ ਵਿਖਾ ਦਿਓ। ਬੇਸ਼ੱਕ ਤੁਹਾਨੂੰ ਅਰਬੀ ਭਾਸ਼ਾ ਦਾ ਅੱਖਰ ਗਿਆਨ ਵੀ ਨਾ ਹੋਵੇ।

ਅਜਿਹੇ ਸਮੇਂ ਸਾਰੇ ਮੁਤਾਹਿਤ ਸਰਕਾਰ-ਦਰਬਾਰ ਦੀ ਖੁਸ਼ੀ ਪ੍ਰਾਪਤ ਕਰਨ ਲਈ ਦਿਨ-ਰਾਤ ਟਾਰਗੇਟ ਓਰੀਐਂਟਡ ਕੰਮ ਨੂੰ ਨੇਪਰੇ ਚਾੜ੍ਹਣ ਵਾਸਤੇ ਫਾਹੇ ਲੱਗੇ ਹੁੰਦੇ ਹਨ। ਉਸ ਵੇਲੇ ਇਹ ਅਫ਼ਸਰ ਆਪਣੇ ਸੀਨੀਅਰ ਅਫ਼ਸਰਾਂ ਨਾਲ ਲਾਰੇ-ਲੱਪੇ ਲਾ

ਰਿਹਾ ਹੁੰਦਾ ਹੈ ਕਿ ਜਨਾਬ ਸਰਕਾਰ ਦੀ ਮਨਸ਼ਾ ਅਨੁਸਾਰ ਦਿਨ-ਰਾਤ ਇਕ ਕਰਕੇ ਇਹ ਮੁਹਿੰਮ ਸਿਰੇ ਲਾ ਕੇ ਦਿਖਾਵਾਂਗੇ। ਅਜਿਹੀਆਂ ਸ਼ੇਖੀਆਂ ਮਾਰਨ, ਲਾਰੇ ਲੱਪੇ ਤੇ ਅੱਡੀ ਟੱਪੇ ਲਾਉਣ ਦੀ ਥਕਾਵਟ ਨੂੰ ਉਹ ਦੇਰ ਰਾਤ ਤੱਕ ਦਾਰੂ ਦੇ ਇਕ ਪਿਆਲੇ ਤੋਂ ਬਾਅਦ ਚੱਲ ਸੋ ਚੱਲ ਅੱਧੀ ਪੌਣੀ ਬੋਤਲ ਡਕਾਰ ਕੇ ਥਕਾਵਟ ਲਾਹ ਰਿਹਾ ਹੁੰਦਾ ਹੈ।

ਅਕਸਰ ਵਿਚਾਰੇ ਮੁਤਾਹਿਤ ਬਾਬੂ ਬੜੇ ਹੁੱਬ ਕੇ ਕਹਿੰਦੇ ਸੁਣੇ ਜਾਂਦੇ ਹਨ ਕਿ ਜਨਾਬ ਮੈਂ ਪੰਜ ਸਫੇ ਦਾ ਨੋਟ ਚਾੜ੍ਹ ਦਿੱਤਾ ਹੈ। ਸਾਧਾਰਨ ਬੰਦਾ ਪਹਿਲਾਂ ਤਾਂ ਇਹ ਸਮਝਦਾ ਹੈ ਕਿ ਬਾਬੂ ਨੇ ਕਾਪੀ ਦੇ ਸਫੇ ਵਰਗਾ ਕੋਈ ਪੰਜ-ਦਸ ਹਜ਼ਾਰ ਰੁਪਏ ਦਾ ਨੋਟ ਰਿਸ਼ਵਤ ਵਜੋਂ ਚਾੜ੍ਹਿਆ ਹੈ। ਪਰ ਦਫ਼ਤਰੀ ਭਾਸ਼ਾ ਵਿਚ ਨੋਟ ਚਾੜ੍ਹਣ ਦਾ ਮਤਲਬ ਇਹ ਹੁੰਦਾ ਹੈ ਕਿ ਬਾਬੂ ਜੀ ਨੇ ਆਪਣੀ ਕਲਮ ਦੀ ਤਾਕਤ ਵਿਖਾਈ ਹੈ। ਪੋਥੀ ਮਾਸਟਰ ਕਿਸਮ ਦੇ ਅਫ਼ਸਰ ਉਸ ਤੋਂ ਵੀ ਵੱਡਾ ਨੋਟ ਚੜ੍ਹਾ ਕੇ ਆਪਣੀ ਵਿਦਵਤਾ ਦਾ ਡੰਕਾ ਵਜਾਉਂਦੇ ਹਨ। ਦੂਜੇ ਪਾਸੇ ਤੁਰੰਤ ਗਲਤ-ਠੀਕ ਫੈਸਲਾ ਲੈਣ ਵਾਲਾ ਅਫ਼ਸਰ ਆਪਣੇ-ਆਪ ਨੂੰ ਫੀਲਡ ਮਾਰਸ਼ਲ ਕਹਾਉਣ ਦੀ ਖੁਸ਼ੀ ਪ੍ਰਾਪਤ ਕਰਦਾ ਹੈ। ਉਹ ਸਿਰਫ਼ ਬਾਬੂਆਂ ਦੇ ਲੰਬੇ-ਚੌੜੇ ਨੋਟਾਂ 'ਤੇ ਆਪਣੇ ਦਫ਼ਤਰੀ ਦਸਤਖ਼ਤ ਕਰਕੇ ਹੀ ਆਪਣੀ ਸਹਿਮਤੀ ਪ੍ਰਗਟ ਕਰਦਾ ਹੈ। ਉਸ ਦੀ ਦਸਤਖ਼ਤ ਕਰਨ ਦੀ ਇਸ ਪ੍ਰਕਿਰਿਆ ਨੂੰ ਘੁੱਗੀ ਮਾਰਨਾ ਕਹਿੰਦੇ ਹਨ।

ਇਹ ਗੱਲ ਹੈ ਵੀ ਠੀਕ ਘੁੱਗੀ ਸਭ ਤੋਂ ਕਮਜ਼ੋਰ ਤੇ ਅਣਭੋਲ ਜਿਹਾ ਪੰਛੀ ਹੁੰਦੀ ਹੈ। ਜਦੋਂ ਕਿ ਕਾਂ ਸਾਰੇ ਪੰਛੀਆਂ ਵਿਚੋਂ ਸਭ ਤੋਂ ਚਲਾਕ ਪੰਛੀ ਹੁੰਦਾ ਹੈ। ਇਸ ਲਈ ਕੋਈ ਅਫ਼ਸਰ ਕਾਂ ਮਾਰਨ ਜੋਗਾ ਬਣ ਹੀ ਨਹੀਂ ਸਕਦਾ। ਉਹ ਸਾਰੀ ਉਮਰ ਹੀ ਘੁੱਗੀ ਮਾਰ ਹੀ ਬਣਿਆ ਰਹਿੰਦਾ ਹੈ ਤੇ ਦਸਤਖਤਾਂ ਦੀਆਂ ਘੁੱਗੀਆਂ ਮਾਰਦਾ ਰਹਿੰਦਾ ਹੈ। ਹੁਣ ਤਾਂ ਅਫ਼ਸਰਾਂ ਨੇ ਦਸਤਖ਼ਤ ਵੀ ਇਹੋ ਜਿਹੇ ਕਰ ਲਏ ਹਨ ਕਿ ਜਦੋਂ ਕਿਤੇ ਉਹ ਸ਼ਨੀ ਜਾਂ ਰਾਹੂ ਕੇਤੂ ਦੀ ਕਿਤੇ ਦੀ ਮਾੜੀ ਦਸ਼ਾ ਵਿਚ ਆ ਜਾਣ ਅਤੇ ਵਿਜੀਲੈਂਸ ਵਿਭਾਗ ਵਰਗੀਆਂ ਏਜੰਸੀਆਂ ਪੁੱਛਗਿੱਛ ਸ਼ੁਰੂ ਕਰ ਦੇਣ ਤਾਂ ਉਹ ਆਪਣੇ ਦਸਤਖਤਾਂ ਤੋਂ ਹੀ ਮੁਨਕਰ ਹੋ ਸਕਣ।

ਇਸ ਸਾਰੇ ਪ੍ਰਸੰਗ ਵਿਚ ਕਿਹਾ ਜਾ ਸਕਦਾ ਹੈ ਕਿ ਜਦੋਂ ਅਧਿਕਾਰੀ ਤੇ ਕਰਮਚਾਰੀ ਪੜ੍ਹ ਰਹੇ ਹੁੰਦੇ ਹਨ ਤਾਂ ਉਹਨਾਂ ਦੀ ਗਿਣਤੀ ਪੜ੍ਹਿਆਂ ਲਿਖਿਆਂ ਵਿਚ ਕੀਤੀ ਜਾ ਸਕਦੀ ਹੈ। ਜਦੋਂ ਉਹ ਮੁਕਾਬਲੇ ਦੇ ਇਮਤਿਹਾਨ ਪਾਸ ਕਰਦੇ ਹਨ ਤਾਂ ਉਹ ਬਹੁਤ ਵਿਦਵਾਨ ਤੇ ਬੁੱਧੀਮਾਨ ਸਮਝੇ ਜਾ ਸਕਦੇ ਹਨ। ਜਦੋਂ ਉਨ੍ਹਾਂ ਦੀ ਸਰਵਿਸ ਨੂੰ 16 ਕੁ ਸਾਲ ਲੰਘ ਜਾਣ ਤੇ ਉਹ ਜ਼ਿਲ੍ਹੇ ਪੱਧਰ ਦੀਆਂ ਨੌਕਰੀਆਂ ਜਾਂ ਉਨ੍ਹਾਂ ਤੋਂ ਅੱਗੇ ਲੰਘ ਜਾਣ ਤਾਂ ਉਦੋਂ ਤੱਕ ਜੇ ਦੋ ਸਾਲਾਂ ਵਿਚ ਇਕ ਜਮਾਤ ਵੀ ਉਨ੍ਹਾਂ ਦੀ ਕੱਟੀ ਗਈ ਸਮਝੀ ਜਾਵੇ ਤਾਂ ਜੇ ਉਨ੍ਹਾਂ ਨੇ ਸਰਵਿਸ 'ਤੇ ਆਉਣ ਤੋਂ ਪਹਿਲਾਂ 16 ਜਮਾਤਾਂ ਪਾਸ

ਕੀਤੀਆਂ ਸਨ। ਉਹ 16 ਸਾਲਾਂ ਦੀ ਸਰਵਿਸ ਤੋਂ ਬਾਅਦ 8 ਜਮਾਤਾਂ ਹੀ ਰਹਿ ਜਾਂਦੀਆਂ ਹਨ। ਭਾਵ ਉਹ ਅਧਪੜ੍ਹ ਜਿਹੇ ਹੋ ਜਾਂਦੇ ਹਨ ਤਾਂ ਔਸਤ 33 ਸਾਲ ਜਾਂ ਉਸ ਤੋਂ ਵੱਧ ਲੋਕ ਸੇਵਾ ਤੋਂ ਰਿਟਾਇਰ ਹੋਣ ਵਾਲੇ ਬਹੁਤੇ ਅਫ਼ਸਰ ਤਾਂ ਆਪਣੀਆਂ ਕੁੱਲ ਪੜ੍ਹੀਆਂ 16-18 ਜਮਾਤਾਂ ਗੁਆ ਬੈਂਦੇ ਹਨ ਤੇ ਅਣਪੜ੍ਹ ਜਿਹੇ ਹੀ ਬਣ ਜਾਂਦੇ ਹਨ।

ਅਜਿਹੇ ਕਰਮਚਾਰੀ ਤੇ ਅਧਿਕਾਰੀ ਵੀ ਦੇਖਣ ਵਿਚ ਆਉਂਦੇ ਹਨ ਕਿ ਸਾਰੀ ਉਮਰ ਉਹ ਰੈਵਿਨਿਊ ਸਰਵਿਸ ਰਹੇ ਹੁੰਦੇ ਹਨ। ਪਰ ਉਨ੍ਹਾਂ ਨੇ ਲੈਂਡ ਰੈਵਿਨਿਊ ਐਕਟ ਸਾਰਾ ਨਹੀਂ ਪੜ੍ਹਿਆ ਹੁੰਦਾ। ਇਹ ਇਕੱਲੇ ਰੈਵਿਨਿਊ ਅਫ਼ਸਰਾਂ ਦੀ ਗੱਲ ਨਹੀਂ ਜੇ ਡਰਦੇ-ਡਰਦੇ ਗੱਲ ਕਰਨੀ ਹੋਵੇ ਤਾਂ ਲੋਕ ਸੇਵਾ ਦੇ ਦੂਜੇ ਮੁੱਖ ਅੰਗ ਪੁਲਿਸ ਸੇਵਾ ਵਾਲਿਆਂ ਦਾ ਇਹੋ ਜਿਹਾ ਹਾਲ ਹੈ ਕਿ ਸਾਰੀ ਉਮਰ ਨਾਬਰਾਂ ਵਾਂਗ ਥਾਣੇਦਾਰੀ ਤਾਂ ਕੀਤੀ ਹੁੰਦੀ ਹੈ ਪਰ ਉਨ੍ਹਾਂ ਨੇ ਕ੍ਰਿਮੀਨਲ ਪ੍ਰੋਸੀਜ਼ਰ ਕੋਡ ਜਾਂ ਐਵੀਡੈਂਸ ਐਕਟ ਵੀ ਪੂਰਾ ਨਹੀਂ ਪੜ੍ਹਿਆ ਹੁੰਦਾ।

ਇਮਤਿਹਾਨ ਪਾਸ ਕਰਨ ਲਈ ਜੋ ਮਣਾਂ-ਮੂੰਹੀ ਗਿਆਨ-ਵਿਗਿਆਨ ਦੀਆਂ ਕਿਤਾਬਾਂ ਪੜ੍ਹੀਆਂ ਹੁੰਦੀਆਂ ਹਨ। ਉਨ੍ਹਾਂ ਦੀ ਸਾਡੀ ਪ੍ਰਸ਼ਾਸਨਿਕ ਪ੍ਰਣਾਲੀ ਵਿਚ ਲੋੜ ਹੀ ਨਹੀਂ ਸਮਝੀ ਜਾਂਦੀ। ਜਿਹੜੇ ਵਿਦਵਾਨ ਲੇਖਕਾਂ ਦੀਆਂ ਰਚਨਾਵਾਂ ਦਿਨ-ਰਾਤ ਵਿਦਿਆਰਥੀ ਜੀਵਨ ਵਿਚ ਅੰਗ-ਸੰਗ ਰਹੀਆਂ ਹੁੰਦੀਆਂ ਹਨ। ਉਹ ਹੁਣ ਬੇਲੋੜੀਆਂ ਹੋ ਜਾਂਦੀਆਂ ਹਨ ਤੇ ਲਿਖਣ-ਪੜ੍ਹਣ ਦੀ ਆਦਤ ਘਟਦੀ-ਘਟਦੀ ਇੰਨੀ ਘਟ ਜਾਂਦੀ ਹੈ ਕਿ ਜਿਹੜੀਆਂ ਅਖਬਾਰਾਂ ਖਾਲੀ ਆਸਾਮੀਆਂ ਦੀ ਭਾਲ ਲਈ ਪੜ੍ਹੀਆਂ ਜਾਂਦੀਆਂ ਸਨ। ਉਹ ਹੁਣ ਮੈਟਰੀਮੋਨੀਅਲ ਕਾਲਮ ਪੜ੍ਹਣ ਲਈ ਹੀ ਰਹਿ ਜਾਂਦੀਆਂ ਹਨ। ਉਪਰੰਤ ਅਖਬਾਰਾਂ ਪੋਸਟਿੰਗ ਟਰਾਂਸਫਰ ਦੇਖਣ ਲਈ ਹੀ ਜ਼ਿਆਦਾ ਅਹਿਮੀਅਤ ਰੱਖਦੀਆਂ ਹਨ। ਰਿਟਾਇਰਮੈਂਟ ਤੋਂ ਬਾਅਦ ਤਾਂ ਪੜ੍ਹਣ ਦੀ ਇਹ ਮੁਥਾਜੀ ਵੀ ਖਤਮ ਹੋ ਜਾਂਦੀ ਹੈ।

ਨੋਟ ਚਾੜ੍ਹਣ ਦੀ ਗੱਲ ਇਹ ਹੈ ਕਿ ਦਫ਼ਤਰੀ ਬਾਬੂ ਫਾਈਲਾਂ 'ਤੇ ਨੋਟ ਚਾੜਣ ਦੀ ਬੜੀ ਹੁੱਬ ਕੇ ਗੱਲ ਕਰਦੇ ਹਨ। ਅਫ਼ਸਰਾਂ ਨੂੰ ਨੋਟ ਚਾੜ੍ਹਣ ਦੀ ਤਕਰੀਬਨ ਲੋੜ ਹੀ ਨਹੀਂ ਰਹਿੰਦੀ ਕਿਉਂਕਿ ਹੁਣ ਦੇ ਭ੍ਰਿਸ਼ਟਾਚਾਰੀ ਸਮਾਜਿਕ ਤੇ ਦਫ਼ਤਰੀ ਵਰਤਾਰੇ ਵਿਚ ਨੋਟ ਚਾੜ੍ਹਣ ਦੇ ਅਰਥ ਹੀ ਬਦਲ ਗਏ ਹਨ। ਹੁਣ ਇਸ ਦਾ ਮਤਲਬ ਦਫ਼ਤਰੀ ਫਾਈਲ ਤੇ ਰੂਲ-ਕਾਨੂੰਨ ਮੁਤਾਬਿਕ ਦਿੱਤੀ ਰਾਏ ਜਾਂ ਸਲਾਹ ਨਹੀਂ ਰਹਿ ਗਿਆ ਸਗੋਂ ਹੁਣ ਇਸ ਦਾ ਮਤਲਬ ਰਿਸ਼ਵਤ ਦੇਣ-ਲੈਣ ਵਜੋਂ ਕਰੰਸੀ ਨੋਟ ਦੇਣਾ-ਚੜ੍ਹਾਉਣਾ ਹੀ ਰਹਿ ਗਿਆ ਹੈ।

ਰਿਟਾਇਰਮੈਂਟ ਤੋਂ ਬਾਅਦ ਜਨਾਬੀ ਸਮੇਂ ਦੀਆਂ ਮਾੜੀਆਂ ਇਲਤਾਂ ਪ੍ਰਤੱਖ ਹੋਣ ਲੱਗਦੀਆਂ ਹਨ। ਜਿਵੇਂ ਕਿ ਅਫ਼ਸਰਾਂ ਨੇ ਸਾਰੀ ਉਮਰ ਸਰਕਾਰੀ ਗੱਡੀਆਂ 'ਤੇ

ਸਰਕਾਰੀ ਡਰਾਈਵਰਾਂ ਦੀ ਮਦਦ ਨਾਲ ਸੜਕਾਂ 'ਤੇ ਫਰਾਟੇ ਭਰੇ ਹੁੰਦੇ ਹਨ। ਪਰ ਬਾਅਦ ਵਿਚ ਗੱਡੀ ਚਲਾਉਣ ਦੀ ਮੁਹਾਰਤ ਗੁਆ ਕੇ ਉਹ ਹਮਾਤੜ ਸਾਰਾ-ਸਾਰਾ ਦਿਨ ਘਰੇ ਮੰਜੇ ਤੋੜਦੇ ਰਹਿੰਦੇ ਹਨ। ਪਹਿਲਾਂ ਜਦੋਂ ਪੂਰੀ ਤਨਖਾਹ ਮਿਲਦੀ ਸੀ ਤਾਂ ਮੁਸ਼ਕਿਲ ਨਾਲ ਪਰਿਵਾਰ ਨੂੰ ਰਾਤ ਪੈ ਜਾਣ ਦੇ ਬਹਾਨੇ 8-10 ਹੀ ਮਿਲਦੇ ਸਨ। ਪਰ ਹੁਣ ਅੱਧੀ ਤਨਖਾਹ ਭਾਵ ਪੈਨਸ਼ਨ ਲੈ ਕੇ ਆਪਣੀ ਘਰ ਵਾਲੀ ਦੇ ਗੋਡੇ ਮੁੱਢ ਬੈਠ ਕੇ 24 ਘੰਟਿਆਂ ਦੀ ਸਿਰਦਰਦੀ ਬਣੇ ਰਹਿੰਦੇ ਹਨ।

ਅਫ਼ਸਰਾਂ ਦੀ ਸ਼ਖਸੀਅਤ ਵਿਚ ਅਕਸਰ ਹੋਰ ਵੀ ਕਮਜ਼ੋਰੀਆਂ ਆ ਜਾਂਦੀਆਂ ਹਨ। ਜਿਵੇਂ ਕਿ ਪੜ੍ਹਣ-ਲਿਖਣ ਦਾ ਅਭਿਆਸ ਹੀ ਨਹੀਂ ਰਹਿੰਦਾ ਅਤੇ ਪੀ.ਏ. ਤੋਂ ਬਿਨਾਂ ਲਿਖਣ-ਪੜ੍ਹਣ ਦੇ ਕੰਮ ਤੋਂ ਇਲਾਵਾ ਘਰ ਦੇ ਛੋਟੇ-ਮੋਟੇ ਕੰਮ ਕਰਨ ਦੀ ਆਦਤ ਵੀ ਨਹੀਂ ਰਹਿੰਦੀ। ਅਫ਼ਸਰਾਂ ਵਿਚ ਇਸ ਤੋਂ ਵੀ ਹੋਰ ਮਾੜੀ ਕਮਜ਼ੋਰੀ ਇਹ ਪੈਦਾ ਹੋ ਜਾਂਦੀ ਹੈ ਕਿ ਅਫ਼ਸਰ ਦਫ਼ਤਰ ਦੀ ਘੰਟੀ ਦੇ ਮੁਥਾਜ ਹੋ ਜਾਂਦੇ ਹਨ। ਹੁਣ ਘਰ ਵਿਹਲੇ ਬੈਠੇ ਆਪਣੀ ਗੱਲਬਾਤ ਦਾ ਲਹਿਜਾ ਤੇ ਤੌਰ-ਤਰੀਕਾ ਦਫ਼ਤਰੀ ਹੀ ਰੱਖਦੇ ਹਨ। ਉਹ ਅਕਸਰ ਚਾਹੁੰਦੇ ਹਨ ਕਿ ਜਿਵੇਂ ਸਰਵਿਸ ਦੇ ਸਮੇਂ ਉਨ੍ਹਾਂ ਦਾ ਅਰਦਲੀ ਘੰਟੀ ਵੱਜਣ 'ਤੇ 'ਕੀ ਹੁਕਮ ਹੈ ਮੇਰੇ ਆਕਾ' ਕਹਿੰਦਾ ਹੋਇਆ ਪੇਸ਼ ਹੁੰਦਾ ਸੀ। ਬਿਲਕੁਲ ਉਸ ਤਰ੍ਹਾਂ ਹੀ ਜਦੋਂ ਉਹ ਹੁਣ ਘਰ ਵਾਲੀ ਜਾਂ ਬੱਚੇ ਨੂੰ ਆਵਾਜ਼ ਮਾਰਨ ਤਾਂ ਉਹ ਤੁਰੰਤ ਹੁਕਮ ਦੀ ਤਾਮੀਲ ਕਰਨ। ਪਰ ਉਨ੍ਹਾਂ ਨੂੰ ਪਲ-ਦੋ-ਪਲ ਵਿਚ ਹੀ ਸਮਝ ਆ ਜਾਂਦੀ ਹੈ ਕਿ ਘਰ ਵਾਲੀ ਦੇ ਹੱਥ ਵਿਚ ਕੜਛੀ ਜਾਂ ਵੇਲਣਾ ਹੈ। ਜੇ ਤੁਰੰਤ ਪ੍ਰਗਟ ਹੋ ਗਈ ਤਾਂ ਖ਼ੈਰ ਨਹੀਂ।

ਇਸ ਤਰ੍ਹਾਂ ਹੀ ਘਰ-ਗ੍ਰਹਿਸਥੀ ਚਲਾਉਣ ਦੀ ਮੁਹਾਰਤ ਕਿਸੇ-ਕਿਸੇ ਅਫ਼ਸਰ ਕੋਲ ਹੀ ਰਹਿ ਜਾਂਦੀ ਹੈ। ਭਲਿਆਂ ਵੇਲਿਆਂ ਵਿਚ ਤਾਂ ਬੱਚਿਆਂ ਦੀ ਫੀਸ ਦੇਣ ਤੋਂ ਲੈ ਕੇ ਬਿਜਲੀ-ਪਾਣੀ ਦੇ ਬਿੱਲ ਤੇ ਹੋਰ ਨਿੱਕ-ਸੁੱਕ ਦੀ ਖਰੀਦੋ-ਫਰੋਖਤ ਕਰਨ ਦੀ ਜ਼ਿੰਮੇਵਾਰੀ ਕਿਸੇ ਨਾ ਕਿਸੇ ਦਫ਼ਤਰ ਦੇ ਸਹਾਇਕ ਦੀ ਹੁੰਦੀ ਹੈ। ਪਰ ਹੁਣ ਜਦੋਂ ਕਦੇ-ਕਦ ਪਿਆਰਾ ਜਿਹਾ ਬਦਲਾ ਲੈਣ ਲਈ ਘਰ ਵਾਲੀ ਰਾਸ਼ਨ, ਸਬਜ਼ੀ ਜਾਂ ਕੋਈ ਹੋਰ ਛੁੱਟ-ਪੁੱਟ ਸਾਬਣ-ਤੇਲ ਵਰਗੀ ਖਰੀਦਦਾਰੀ ਦਾ ਹੁਕਮ ਚਾੜ੍ਹ ਦਿੰਦੀ ਹੈ ਤਾਂ ਜਨਾਬ ਨੂੰ ਸਾਰੀ ਜਨਾਬੀ ਤੇ ਚੌਧਰ ਭੁੱਲ ਜਾਂਦੀ ਹੈ। ਉਨ੍ਹਾਂ ਨੂੰ ਉਦੋਂ ਅਹਿਸਾਸ ਹੁੰਦਾ ਹੈ ਕਿ ਉਹ ਸਾਰੀ ਉਮਰ 'ਸੱਰ' ਤਾਂ ਬਣੇ ਰਹੇ। ਪਰ ਬੰਦੇ ਨਾ ਬਣ ਸਕੇ।

ਜਨਾਬੀ ਦੇ ਵਿਖਾਵੇ ਵਜੋਂ ਬਹੁਤ ਸਾਰੇ ਅਫ਼ਸਰਾਂ ਨੂੰ ਅਮੀਰ ਲੋਕਾਂ ਵਾਂਗ ਕਲੱਬ ਜਾ ਕੇ ਜੂਏ-ਸੱਟੇ ਦਾ ਚਸਕਾ ਪੈ ਜਾਂਦਾ ਹੈ। ਕਈਆਂ ਨੂੰ ਤਾਂ ਫੈਸ਼ਨ ਵਜੋਂ ਗੌਲਫ ਵਰਗੀ ਮਹਿੰਗੀ ਖੇਡ ਦਾ ਨਸ਼ਾ ਹੀ ਹੋ ਜਾਂਦਾ ਹੈ। ਇਹ ਸਾਰੇ ਪਰਪੰਚ ਤੇ ਕਰਨ-ਪਲਾਹ ਦਰਅਸਲ ਹੁਣ ਵੀ ਘਰ ਦੀਆਂ ਜ਼ਿੰਮੇਵਾਰੀਆਂ ਤੋਂ ਭੱਜਣ

ਅਤੇ ਬਰੀ-ਉੱਲ-ਜ਼ਿੰਮਾ ਹੋਣ ਲਈ ਹੁੰਦੇ ਹਨ। ਖਾਸ ਤੌਰ ’ਤੇ ਹੁਣ ਜਨਾਬੀ ਦੇ ਜਲਵਿਆਂ ਦੀ ਅਣਹੋਂਦ ਵਿਚ ਮਾਨਸਿਕ ਸੰਤੁਲਨ ਰੱਖਣ ਲਈ ਨਸ਼ੇ-ਪੱਤੇ ਵਰਗੇ ਘਟੀਆ ਔਹੜ-ਪੌਹੜ ਵੀ ਇਕ ਸਮੇਂ ਵਿਚ ਰਹੀ ਵਧੀਆ ਅਫ਼ਸਰੀ ਸਖਸ਼ੀਅਤ ਦਾ ਬੇਲੋੜਾ ਜਿਹਾ ਅੰਗ ਬਣ ਜਾਂਦੇ ਹਨ।

ਮੁੱਕਦੀ ਗੱਲ! ਕੁਲ ਮਿਲਾ ਕੇ ਜੇ ਅੱਜ ਕਿਤੇ ਬਾਬਾ ਗਾਲਿਬ ਨੇ ਸਾਡੀ ਇਹ ਹਾਲਤ ਵੇਖੀ ਹੁੰਦੀ ਤਾਂ ਉਸ ਨੇ ਇਹ ਸ਼ਿਅਰ ਸਮੁੱਚੇ ਅਫ਼ਸਰੀਤਬਕੇ ਦੀ ਨਜ਼ਰ ਕਰ ਦੇਣਾ ਸੀ ਕਿ ‘ਜਨਾਬੀ ਨੇ ਗਾਲਬ ਨਿਕੰਮਾ ਕਰ ਦੀਆ ਵਰਨਾ ਹਮ ਭੀ ਆਦਮੀ ਥੇ ਕਾਮ ਕੇ।’



# ਕੁੱਝ ਹੱਸ ਵੇ ਮਨਾਂ ਕੁੱਝ ਖੇਡ ਵੇ ਮਨਾਂ



ਪੰਜਾਬੀ ਸਭਿਆਚਾਰ ਪੁਰਾਤਨ-ਸਮੇਂ ਤੋਂ ਲੈ ਕੇ ਅਜੋਕੇ ਸਮੇਂ ਤੱਕ ਵੱਖ-ਵੱਖ ਖਿਤਿਆਂ ਵਿੱਚ ਵਿਚਰਦੇ ਜਨ-ਜੀਵਨ ਦੀ ਜਿਉਣ ਤਾਂਘ ਨੂੰ ਮੱਘਦੇ ਅੰਗਿਆਰਿਆਂ ਵਾਂਗ ਭਖਾਉਂਦਾ ਰਿਹਾ ਹੈ। ਸਾਡੀ ਸੰਸਕ੍ਰਿਤੀ ਦੇ ਸਿਰਮੌਰ ਅੰਗ ਸਾਡੇ ਸਭਿਆਚਾਰ ਦੀਆਂ ਵੱਖ-ਵੱਖ ਵੰਨਗੀਆਂ ਵਿਚੋਂ ਸ਼੍ਰੋਮਣੀ ਵੰਨਗੀ ਹਾਸਾ-ਖੇੜਾ, ਇਸ ਦਾ ਅੰਤਰੀਵ ਹਿੱਸਾ ਰਿਹਾ ਹੈ। ਗੁਰਬਾਣੀ ਦਾ ਫ਼ੁਰਮਾਨ "ਨਚਣ ਕੁਦਣ ਮਨ ਕਾ ਚਾਉ" ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖਤਾ ਦੀ ਮਾਨਸਿਕਤਾ, ਖੁਸ਼ੀ ਲੋੜਦੀ ਹੈ। ਇਸ ਖੁਸ਼ੀ ਦਾ ਸਿੱਧਾ ਸਬੰਧ ਮਨੁੱਖ ਦੀ ਮਾਨਸਿਕ ਅਵਸਥਾ ਨਾਲ ਹੁੰਦਾ ਹੈ।

ਪਰ ਇਹ ਵੀ ਕਸੈਲੀ ਸੱਚਾਈ ਹੈ ਕਿ ਸਾਡਾ ਸਭਿਆਚਾਰ ਭੌਤਿਕ ਵਿਕਾਸ ਅਤੇ ਪ੍ਰਗਤੀ ਦੀ ਤੇਜ਼ ਹਨੇਰੀ ਵਿੱਚ ਇਕ ਬੇਚਿਰਾਗ ਪਿੰਡ ਵਾਂਗ ਹੁੰਦਾ ਜਾ ਰਿਹਾ ਹੈ। ਅਜੋਕੀ ਪੀੜ੍ਹੀ ਨੇ ਸਾਡੇ ਸਭਿਆਚਾਰਕ ਵਿਰਸੇ ਦਾ ਧੁਰਾ ਹਾਸਾ-ਠੱਠਾ, ਜ਼ਮਾਨੇ ਦੇ ਨਵੇਂ ਨਵੇਂ ਅਦਬੋ-ਅਦਾਬ ਅਤੇ ਨਵੇਂ ਜ਼ਮਾਨੇ ਦੀ ਨਵੀਂ ਤਹਿਜ਼ੀਬ ਦੇ ਬਨਾਵਟੀ ਅਤੇ ਵਿਖਾਵੇ ਦੀ ਸ਼ੂੰ-ਫੈਂ ਅਤੇ ਫੈਲ-ਸੂਫੀਆਂ ਦੇ ਬਦਲੇ ਕੁਰਬਾਨ ਕਰ ਦਿੱਤਾ ਹੈ। ਬਾਕੀ ਦੀ ਕਸਰ ਮੰਦਵਾੜੀ ਦੀ ਮਾਰ ਅਤੇ ਲੂਣ-ਤੇਲ-ਲਕੜੀਆਂ ਦੇ ਹਿਸਾਬ ਨੇ ਪੂਰੀ ਕਰ ਦਿੱਤੀ ਹੈ। ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ। ਹਾਸਾ ਹੀ ਨਹੀਂ, ਸਗੋਂ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਮਨੁੱਖ ਵਾਞਾਂ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ ਕੇ ਹੱਸਣ ਤੋਂ ਹੋੜਦੀ ਹੈ।

ਨਵੀਂ ਤਰਜ਼ੇ ਜ਼ਿੰਦਗੀ ਤੇ ਨਵੀਂ ਤਹਿਜ਼ੀਬ ਦੇ ਨਾਮ 'ਤੇ ਪੱਛਮੀ ਤਹਿਜ਼ੀਬ

ਸਾਡੀ ਸੋਚ ਤੇ ਜੀਵਨ ਸ਼ੈਲੀ ਉਤੇ ਪੂਰਨ ਤੌਰ 'ਤੇ ਛਾ ਗਈ ਹੈ। ਪੁਰਾਣੀਆਂ ਕਦਰਾਂ-ਕੀਮਤਾਂ ਦੇ ਅਲੰਬਰਦਾਰ ਤਾਂ ਹੁਣ ਆਪਣੇ ਮਨ ਦੀ ਭੜਾਸ ਆਪਣੇ ਅੰਦਰ ਹੀ ਸਮੋਣ ਲਈ ਮਜਬੂਰ ਹਨ। ਦੂਜੇ ਪਾਸੇ ਨਵੀਂ ਤਹਿਜ਼ੀਬ ਦੇ ਚੌਧਰੀ ਉਬਲੇ ਆਂਡਿਆਂ ਵਿਚੋਂ ਚੂਚੇ ਪੈਦਾ ਕਰਨ ਦੀਆਂ ਖਾਮ-ਖਿਆਲੀਆਂ ਪਾਲ ਰਹੇ ਹਨ।

ਇਥੋਂ ਤਕ ਜਿਵੇਂ ਕਿ ਅੱਜ ਦੇ ਫੈਸ਼ਨ-ਪ੍ਰਸਤ ਸਮਾਜ ਦੀ ਧਾਰਣਾ ਹੈ ਕਿ ਦੁੱਧ ਪਿਲਾਉਣ ਨਾਲ ਵੀ ਮਾਂ ਦੀਆਂ ਜਿਸਮਾਨੀ ਸਿਮਤਾਂ ਵਿੱਚ ਕੋਹਝ ਆ ਜਾਂਦਾ ਹੈ। ਉਸ ਲਈ ਖਿੜ-ਖਿੜਾ ਕੇ ਹੱਸਣਾ ਤਾਂ ਦੂਰ ਦੀ ਗੱਲ ਹੈ। ਅਕਸਰ ਸ਼ੰਕਾ ਕੀਤਾ ਜਾਂਦਾ ਹੈ ਕਿ ਸਾਧਾਰਨ ਤੌਰ ਤੇ ਹੱਸਣ ਨਾਲ ਵੀ ਚਿਹਰੇ ਦੀ ਰੂਪ-ਰੇਖਾ ਖਰਾਬ ਹੋ ਜਾਂਦੀ ਹੈ। ਦੁਨੀਆਂ ਵਿੱਚ, ਪਹਿਲੀ ਗੱਲ ਤਾਂ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜਾ ਕੇ ਹੱਸਦਾ ਹੈ। ਇਉਂ ਲੱਗਦਾ ਹੈ ਜਿਵੇਂ ਖੁਸ਼ੀ ਖੰਭ ਲਾ ਕੇ ਉੱਡ ਗਈ ਹੋਵੇ। ਇਕ ਪ੍ਰਸਿੱਧ ਕਥਨ ਵੀ ਹੈ ਕਿ ਇਸ ਗਮਾਂ ਦੀ ਮਾਰੀ ਦੁਨੀਆਂ ਅੰਦਰ ਜਾਂ ਕੋਈ ਫੱਕਰ ਹੱਸਦਾ ਹੈ ਜਾਂ ਕੋਈ ਫੁੱਲ ਜਾਂ ਤਾਰਾ ਹੀ ਹੱਸਦਾ ਹੈ।

ਮੰਨਿਆ ਗਿਆ ਹੈ ਕਿ ਬਹਾਦਰ ਤੇ ਤਹਿਜ਼ੀਬ ਯਾਫਤਾ ਕੌਮਾਂ ਆਪਣੇ ਹਾਸਿਆਂ-ਖੇੜਿਆਂ ਸਦਕਾ ਵੀ ਜਾਣੀਆਂ ਜਾਂਦੀਆਂ ਹਨ। ਅਜਿਹੇ ਵੀ ਜਪਾਨ, ਅਮਰੀਕਾ, ਕੈਨੇਡਾ, ਇੰਗਲੈਂਡ ਤੇ ਯੂਰਪ ਦੇ ਦੇਸ਼ ਹਨ; ਜਿਥੋਂ ਦੇ ਲੋਕ ਸੜਕਾਂ 'ਤੇ ਤੁਰੇ ਜਾਂਦੇ ਮੁਸਕਰਾਹਟਾਂ ਵੰਡਦੇ ਜਾਂਦੇ ਹਨ। ਉਥੇ ਜੇ ਕੋਈ ਕਿਸੇ ਅਜਨਬੀ ਕੋਲੋਂ ਦੀ ਵੀ ਮੁਸਕਰਾ ਕੇ ਨਾ ਲੰਘੇ ਤਾਂ ਆਸ-ਪਾਸ ਖੜ੍ਹੇ ਲੋਕ ਇਸ ਦਾ ਬੁਰਾ ਮਨਾਉਂਦੇ ਹਨ।

ਮਨੁੱਖੀ ਖੁਸ਼ੀ ਦੇ ਪ੍ਰਤੀਕ ਹਾਸੇ-ਖੇੜੇ ਧੁਰ ਤੋਂ ਹੀ ਆਦਮੀ ਨਾਲ ਜੰਮਦੇ ਹਨ। ਖੁਸ਼ੀਆਂ ਦੇ ਖੇੜੇ ਸਿਰਫ਼ ਬੰਦੇ ਦੀ ਹੀ ਨਹੀਂ; ਸਗੋਂ ਜੀਵ-ਜੰਤੂਆਂ ਦੀ ਵੀ ਮੁਢਲੀ ਵਿਰਾਸਤ ਹਨ। ਇਸ ਨਾਯਾਬ ਵਿਰਾਸਤ ਦੇ ਅਹਿਸਾਸ ਦਾ ਪ੍ਰਗਟਾਵਾ ਬੇਸ਼ੱਕ ਆਦਮੀਆਂ ਤੇ ਜੀਵ-ਜੰਤੂਆਂ ਦੀ ਸੋਝੀ ਦੇ ਅਨੁਸਾਰ ਹੁੰਦਾ ਹੈ। ਕਹਿੰਦੇ ਹਨ ਕਿ ਖੁਸ਼ ਗਵਾਰ ਮਾਹੌਲ ਵਿਚ ਗਾਵਾਂ-ਮੱਝਾਂ ਦਾ ਵੀ ਦੁੱਧ ਵਧ ਜਾਂਦਾ ਹੈ। ਜੀਵ-ਜੰਤੂ ਵੀ ਆਪਣੇ ਪਿਆਰ ਤੇ ਖੁਸ਼ੀ ਦਾ ਪ੍ਰਗਟਾਵਾ ਆਪਣੇ ਪੂਛ ਮਾਰਨ ਵਰਗੇ ਹਾਵਾਂ-ਭਾਵਾਂ ਨਾਲ ਕਰਦੇ ਹਨ। ਬੰਦਾ ਤਾਂ ਆਪਣੀ ਖੁਸ਼ੀ ਦੇ ਪ੍ਰਗਟਾਵੇ ਵਜੋਂ ਗਿੱਧੇ-ਭੰਗੜੇ ਤੇ ਲੁਡੀਆਂ ਪਾਉਣ ਲੱਗਦਾ ਹੈ।

ਪੰਜਾਬੀ ਸਮਾਜ ਦੀ ਚੜ੍ਹਦੀਕਲਾ ਮੁੱਢ-ਕਦੀਮ ਤੋਂ ਹੀ ਸਾਡੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦਾ ਅਨਿੱਖੜਵਾਂ ਅੰਗ ਰਹੀ ਹੈ। ਪੰਜਾਬੀ ਕੌਮ ਦੇ ਵਿਚ ਅੱਗੇ ਦਰਜਾ-ਬ-ਦਰਜਾ ਜੱਟ, ਸਾਧ, ਅਮਲੀ, ਫੱਕਰ, ਮਰਾਸੀ, ਜੁਲਾਹੇ, ਝਾਂਗੀ, ਫੌਜੀ ਤੇ ਬੱਚੇ ਇਹ ਸਾਰੇ ਆਪਣੇ ਹਸਮੁੱਖ ਸੁਭਾਵਾਂ ਕਰਕੇ ਪ੍ਰਸਿੱਧ ਹਨ। ਇਹ ਕੁਝ ਕੁ ਤਬਕੇ ਆਪਣੀ ਬੇਪ੍ਰਵਾਹੀ ਕਰਕੇ ਹਮੇਸ਼ਾਂ ਹਸੂੰ-ਹਸੂੰ ਕਰਦੇ ਰਹਿੰਦੇ ਹਨ।

ਦੁਨੀਆਂ ਜਮਾਂਦਰੂ ਹੀ ਸੁਭਾਅ ਦੀ ਈਰਖਾਲੂ ਅਤੇ ਝਗੜਾਲੂ ਹੋਣ ਕਰਕੇ ਹਾਸਿਆਂ ਉਤੇ ਬੰਦਸ਼ਾਂ ਤੇ ਸ਼ੰਕਿਆਂ ਦੇ ਪਹਿਰੇ ਲਾਉਂਦੀ ਹੈ। ਕਈ ਵਾਰ ਤਾਂ ਹੱਸਣ ਵਾਲਿਆਂ ਨੂੰ ਤੁਹਮਤਾਂ ਦੀ ਕਸੌਟੀ ਤੇ ਵੀ ਚੜ੍ਹਨਾ ਪੈਂਦਾ ਹੈ।

ਜਦੋਂ ਕੋਈ ਫੱਕਰ ਹਾਸਾ-ਖੁਸ਼ੀ ਲੈ ਕੇ ਸਮਾਜ ਵਿਚ ਵਿਚਰਦਾ ਹੈ ਤਾਂ ਸਮਾਜ ਉਸ ਨਾਲ ਸਿਰਫ਼ ਈਰਖਾ ਵਜੋਂ ਕਿੰਤੂ-ਪ੍ਰੰਤੂ ਹੀ ਨਹੀਂ ਕਰਦਾ, ਸਗੋਂ ਤੁਹਮਤ ਲਾਉਣ ਦੀ ਹੱਦ ਤੱਕ ਵੀ ਜਾਂਦਾ ਹੈ। ਕਿਤੇ ਇਹ ਸਮਾਜ ਕਹਿੰਦਾ ਹੈ ਕਿ ਹੱਸਣ ਵਾਲੇ ਦੀ ਖੁਸ਼ੀ ਤੇ ਉਸ ਦਾ ਹਾਸਾ ਤਾਂ ਬੱਸ ਢੀਠਪੁਣੇ ਦੀ ਨਿਸ਼ਾਨੀ ਹੈ। ਜੇ ਕਿਤੇ ਬੰਦੇ ਦਾ ਹਾਸਾ ਉਸ ਦੇ ਸਮਾਜਿਕ ਜੀਵਨ ਵਿਚ ਖੁਸ਼ਹਾਲੀ ਜਾਂ ਤਰੱਕੀ ਕਰਕੇ ਹੋਵੇ ਤਾਂ ਉਸ 'ਤੇ ਤੁਹਮਤ ਲੱਗਦੀ ਹੈ ਕਿ ਉਹ ਰੱਬ ਨੂੰ ਭੁੱਲ ਗਿਆ ਹੈ। ਉਸ 'ਤੇ ਅਕਸਰ ਇਹ ਵੀ ਤੋਹਮਤ ਲੱਗਦੀ ਹੈ ਕਿ ਉਸ ਦਾ ਹਾਸਾ ਲੁੱਟ-ਖਸੁੱਟ ਦੀ ਬਦੌਲਤ ਹੈ।

ਮੈਂ ਬੱਚਿਆਂ ਦੇ ਹਸਮੁੱਖ ਤੇ ਨਿਰਛਲ ਸੁਭਾਅ ਦਾ ਹਮੇਸ਼ਾਂ ਕਾਇਲ ਰਿਹਾ ਹਾਂ। ਅੱਤਕਥਨੀ ਨਹੀਂ ਹੋਵੇਗੀ ਕਿ ਬੱਚਿਆ ਦਾ ਹੱਸਮੁੱਖ ਸੁਭਾਅ ਅਤੇ ਨਿਰਛਲ ਹਾਸਰਸ ਸਾਡੇ ਤਣਾਅ ਭਰਪੂਰ ਮਾਹੌਲ ਵਿਚ ਵੀ ਖੇੜਾ ਲਿਆ ਦਿੰਦਾ ਹੈ। ਮੈਨੂੰ ਮੇਰੇ ਬੇਟੇ ਦਮਨਬੀਰ ਨੇ ਪਿਛਲੇ ਇਲੈਕਸ਼ਨਾਂ ਦੌਰਾਨ ਇਕ ਗੱਲ ਸੁਣਾਈ ਜੋ ਸੱਚੀ-ਮੁੱਚੀਂ ਵਾਪਰੀ। ਇਸ ਮੌਲਿਕਤਾ ਨੂੰ ਬੱਚੇ ਦੇ ਨਿਰਛਲ ਮਨ ਨੇ ਇਸ ਤਰ੍ਹਾਂ ਫੜਿਆ ਕਿ ਇਹ ਘਟਨਾ ਆਪਣੇ ਆਪ ਵਿਚ ਸੰਜੀਵ ਲਤੀਫ਼ਾ ਬਣ ਗਈ।

ਘਟਨਾ ਇਹ ਸੀ ਕਿ ਚੋਣਾਂ ਦੌਰਾਨ ਬੇਟੇ ਦਮਨਬੀਰ ਤੇ ਅਮਨਬੀਰ ਆਪਣੇ ਤਾਇਆ ਪ੍ਰੋਫੈਸਰ ਛੀਨਾ ਨਾਲ ਘਰੋਂ-ਘਰੀਂ ਵੋਟਾਂ ਮੰਗਣ ਜਾਂਦੇ ਸੀ, ਜਿਨ੍ਹਾਂ ਦਾ ਚੋਣ ਨਿਸ਼ਾਨ ਹਾਥੀ ਸੀ। ਇਕ ਘਰ ਜਦੋਂ ਪਹੁੰਚੇ, ਉਥੇ ਇਕ ਬਜ਼ੁਰਗ ਅੰਤਲੇ ਸਾਹਾਂ 'ਤੇ ਸੀ। ਇਸ ਪਾਰਟੀ ਨੂੰ ਉਥੇ ਅੱਧਾ ਘੰਟਾ ਇਖ਼ਲਾਕੀ ਤੌਰ 'ਤੇ ਬੈਠਣਾ ਪਰ ਨਾਲ ਹੀ ਇਹ ਲੋਕ ਮਹਿਸੂਸ ਕਰਨ ਕਿ ਜਿਸ ਮਕਸਦ ਲਈ ਆਏ ਹਾਂ ਉਹ ਤਾਂ ਪੂਰਾ ਨਹੀਂ ਹੋਇਆ, ਤਾਂ ਖ਼ੈਰ ਜਦੋਂ ਤੁਰਨ ਲੱਗੇ ਤਾਂ ਬੱਚਿਆਂ ਨੇ ਨੋਟ ਕੀਤਾ ਕਿ ਉਸ ਦੇ ਤਾਇਆ ਜੀ ਕਹਿਣ ਲੱਗੇ ਕਿ ਬਹੁਤ ਅਫ਼ਸੋਸ ਹੈ, ਬਜ਼ੁਰਗ ਤਾਂ ਚੱਲ ਸੇ, ਪਰ ਸਾਡੇ ਹਾਥੀ ਦਾ ਧਿਆਨ ਰੱਖਣਾ।

ਬੱਚਿਆਂ ਦੇ ਹਾਸੇ ਦਾ ਇਕ ਪ੍ਰਸੰਗ ਹੋਰ ਇਹ ਹੈ ਕਿ ਕੋਈ ਸੱਜਣ ਗਾਉਣ ਲੱਗਾ। ਕਿਸੇ ਖਾਸ ਲਾਈਨ ਦੇ ਉਚਾਰਨ ਸਮੇਂ ਉਸ ਦੀ ਜ਼ੁਬਾਨ ਦੇ ਦਬਾਅ ਨਾਲ ਉਸ ਦਾ ਬਨਾਵਟੀ ਦੰਦਾਂ ਦਾ ਡੈਂਚਰ ਹਿਲ ਜਾਵੇ। ਜਿਸ ਕਰਕੇ ਉਹ ਆਪਣੇ ਡੈਂਚਰ ਨੂੰ ਮੂੰਹ ਤੋਂ ਬਾਹਰ ਕੱਢੇ ਤੇ ਦੁਬਾਰਾ ਮੂੰਹ ਵਿਚ ਫਿੱਟ ਕਰਕੇ ਗਾਉਣ ਦੀ ਕੋਸ਼ਿਸ਼ ਕਰੇ। ਜਦੋਂ ਦੋ-ਤਿੰਨ ਵਾਰ ਇਹੀ ਅਮਲ ਹੋਇਆ ਤਾਂ ਕਿਸੇ ਬੱਚੇ ਨੇ ਇਕੱਠ ਵਿਚੋਂ ਕਿਹਾ ਕਿ ਬਾਈ ਜੀ ਤੁਸੀਂ ਕੁਝ ਗਾਵੋਂਗੇ ਵੀ ਕਿ ਖੜ੍ਹੇ ਕੈਸਟਾਂ ਹੀ ਬਦਲਦੇ ਰਹੋਂਗੇ।

ਪਹਿਲਵਾਨਾਂ ਬਾਰੇ ਵੀ ਮਸ਼ਹੂਰ ਹੈ ਕਿ ਉਹ ਜਿਸ ਤਰ੍ਹਾਂ ਨਿੱਗਰ ਤੇ ਸੁਡੌਲ ਸਰੀਰ ਦੇ ਮਾਲਕ ਹੁੰਦੇ ਹਨ। ਉਸ ਤਰ੍ਹਾਂ ਹੀ ਉਹ ਮਾਨਸਿਕ ਪੱਖੋਂ ਬਹੁਤ ਹੀ ਠਰੰਮੇ ਤੇ ਹਸਮੁੱਖ ਸੁਭਾਅ ਵਾਲੇ ਹੁੰਦੇ ਹਨ। ਸੰਸਾਰ ਪ੍ਰਸਿੱਧ ਪਹਿਲਵਾਨ ਕਿੱਕਰ ਸਿੰਘ ਬਾਰੇ ਮਸ਼ਹੂਰ ਹੈ ਕਿ ਪਹਿਲਵਾਨ ਕਿੱਕਰ ਸਿੰਘ ਦਾ ਪਹਿਲਾ ਨਾਮ ਪ੍ਰੇਮ ਸਿੰਘ ਸੀ। ਉਹ ਪਹਿਲੀ ਕੁਸ਼ਤੀ ਜਿੱਤ ਕੇ ਘਰ ਆਇਆ ਤਾਂ ਮਾਂ ਚੁੱਲ੍ਹੇ ਦੇ ਧੂੰਏ 'ਚ ਫੂਕਾਂ ਮਾਰ ਰਹੀ ਸੀ। ਪ੍ਰੇਮ ਸਿੰਘ ਨੇ ਕੁਸ਼ਤੀ ਜਿੱਤਣ ਦਾ ਸ਼ੁੱਭ ਸਮਾਚਾਰ ਸੁਣਾਇਆ ਤਾਂ ਮਾਂ ਕਹਿਣ ਲੱਗੀ, "ਮੈਂ ਤੇਰੀ ਕੁਸ਼ਤੀ ਨੂੰ ਕੀ ਕਰਨਾ ਹੈ ਘਰ ਵਿਚ ਤਾਂ ਰੋਟੀ ਪਕਾਉਣ ਨੂੰ ਵੀ ਬਾਲਣ ਨਹੀਂ ਹੈ।" ਪ੍ਰੇਮ ਸਿੰਘ ਨੇ ਸੋਚਿਆ ਕਿ ਬੇਬੇ ਦਾ ਨਿੱਤ-ਨਿੱਤ ਦਾ ਉਲਾਂਭਾ ਇਕੋ ਵਾਰੀ ਹੀ ਲਾਹ ਦਿੰਦੇ ਹਾਂ। ਉਹ ਖੇਤ ਵਿਚ ਗਿਆ ਤੇ ਇਕ ਕਿੱਕਰ ਹੀ ਪੁੱਟ ਕੇ ਲੈ ਆਇਆ। ਉਸ ਦਿਨ ਤੋਂ ਉਸ ਦਾ ਨਾਂ ਕਿੱਕਰ ਸਿੰਘ ਪੈ ਗਿਆ। ਕਿੱਕਰ ਸਿੰਘ ਦਾ ਕੱਦ ਸੱਤ ਫੁੱਟ ਸੀ ਤੇ ਭਾਰ ਸਾਢੇ ਸੱਤ ਮਣ ਸੀ। ਉਹ ਗਲ ਵਿਚ ਆਟਾ ਚੱਕੀ ਦਾ ਦੋ ਮਣ ਭਾਰਾ ਪੁੜ ਪਾ ਕੇ ਦੌੜਿਆ ਕਰਦਾ ਸੀ। ਜਿਸ ਕਾਰਨ ਉਸ ਦੀ ਧੌਣ 'ਤੇ ਕੰਨ੍ਹਾ ਪਿਆ ਹੋਇਆ ਸੀ। ਉਹ ਖੂਹ ਗੇੜਨ ਲੱਗਦਾ ਸੀ ਤਾ ਘੁਮਾਂ-ਘੁਮਾਂ ਪੈਲੀ ਪਿਆ ਛੱਡਦਾ ਸੀ। ਖ਼ੈਰ! ਪਹਿਲਵਾਨਾਂ ਦੇ ਇਹ ਅਵੱਲੇ ਜਿਹੇ ਹਾਸੇ-ਮਖੌਲ ਦੁਨੀਆਂ ਨਾਲੋਂ ਨਿਆਰੇ ਹੀ ਹੁੰਦੇ ਸਨ।

ਪਹਿਲਵਾਨਾਂ ਬਾਰੇ ਇਕ ਗੱਲ ਮਸ਼ਹੂਰ ਹੈ ਕਿ ਕੋਈ ਮਾੜਕੂ ਜਿਹਾ ਪਹਿਲਵਾਨ ਇਕ ਵਾਰੀ ਤਕੜੇ ਪਹਿਲਵਾਨ ਨਾਲ ਘੁਲਣ ਦੀ ਜ਼ਿੱਦ ਕਰਨ ਲੱਗਾ। ਵੱਡੇ ਪਹਿਲਵਾਨ ਨੇ ਸਮਝਿਆ ਕਿ ਜੇ ਇਸ ਨੂੰ ਮੈਂ ਢਾਉਂਦਾ ਹਾਂ ਤਾਂ ਇਸ ਵਿਚ ਵੀ ਮੇਰੀ ਵਡਿਆਈ ਨਹੀਂ। ਖ਼ੈਰ! ਛੁਟਕੂ ਪਹਿਲਵਾਨ ਖਹਿੜੇ ਹੀ ਪੈ ਗਿਆ ਤੇ ਸੌ ਰੁਪਏ ਦੀ ਸ਼ਰਤ ਵੀ ਲਾ ਲਈ। ਕਹਿੰਦੇ ਹਨ ਕਿ ਉਸਤਾਦ ਪਹਿਲਵਾਨ ਨੇ ਉਸ ਨੂੰ ਕਿਹਾ ਕਿ ਚੱਲ ਘੁਲਣਾ ਤਾਂ ਕੀ ਹੈ। ਜੇ ਤੂੰ ਮੈਥੋਂ ਕੰਨ ਛੁਡਾ ਲਵੇਂ ਤਾਂ ਤੂੰ ਸ਼ਰਤ ਜਿੱਤ ਜਾਵੇਂਗਾ। ਖ਼ੈਰ! ਨਿੱਕੇ ਪਹਿਲਵਾਨ ਨੇ ਆਪਣਾ ਕੰਨ ਛੁਡਾਉਣ ਲਈ ਸਿਰ ਨੂੰ ਜ਼ੋਰਦਾਰ ਝਟਕਾ ਦਿੱਤਾ ਤੇ ਆਪਣਾ ਕੰਨ ਛੁਡਾ ਲਿਆ। ਪਰ ਅਸਲ ਵਿਚ ਇਹ ਹੋਇਆ ਕਿ ਜਦੋਂ ਉਸ ਨੇ ਜ਼ੋਰ ਨਾਲ ਝਟਕਾ ਮਾਰਿਆ ਤੇ ਉਧਰੋਂ ਪਹਿਲਵਾਨ ਦੀ ਵੀ ਪਕੜ ਮਜ਼ਬੂਤ ਸੀ ਤਾਂ ਉਸ ਦਾ ਕੰਨ ਹੀ ਪੁੱਟਿਆ ਗਿਆ। ਪਰ ਜੋਸ਼ ਵਿਚ ਨਿੱਕੂ ਪਹਿਲਵਾਨ ਨੂੰ ਪਤਾ ਹੀ ਨਾ ਲੱਗਾ ਤੇ ਉਹ ਕਹਿਣ ਲੱਗਾ ਕਿ ਹੁਣ ਕੱਢ ਸੌ ਰੁਪੱਈਆ। ਇਸ 'ਤੇ ਉਸਤਾਦ ਪਹਿਲਵਾਨ ਨੇ ਛੋਟੇ ਪਹਿਲਵਾਨ ਦੇ ਹੱਥ 'ਤੇ ਉਸ ਦਾ ਕੰਨ ਧਰ ਦਿੱਤਾ।

ਪਹਿਲਵਾਨਾਂ ਦੀ ਖ਼ੁਰਾਕ ਵੀ ਆਪਣੇ ਆਪ ਵਿਚ ਸਾਡੇ ਵਰਗੇ ਆਮ ਬੰਦਿਆਂ ਲਈ ਹਾਸੋ-ਹੀਣੀ ਲੱਗਦੀ ਹੈ। ਕਿਸੇ ਨੇ ਕਿੱਕਰ ਸਿੰਘ ਨਾਲ ਸ਼ਰਤ ਲਾ ਲਈ ਕਿ ਤੂੰ

ਇਕ ਸੇਰ ਤਿੱਲ ਖਾ ਲਵੇਂਗਾ। ਤਾਂ ਕਿੱਕਰ ਪੁੱਛਣ ਲੱਗਾ ਕਿ ਤਿੱਲ ਸਣੇ ਛਿਲਕੇ ਖਾਣੇ ਹਨ ਜਾਂ ਛਿੱਲੇ ਹੋਏ। ਖ਼ੈਰ! ਦਸਦੇ ਹਨ ਕਿ ਕਿੱਕਰ ਸਿੰਘ ਇਕ ਸਿਰ ਤਿੱਲ ਸਣੇ ਛਿਲਕੇ ਹੀ ਫੱਕਾ ਮਾਰ ਗਿਆ।

ਸੰਨ 1910 ਵਿਚ ਲੰਦਨ ਵਿਖੇ ਹੰਗਰੀ ਦੇ ਵਿਸ਼ਵ ਚੈਂਪੀਅਨ ਜ਼ਬਿਸਕੋ ਨੂੰ ਢਾਹ ਕੇ ਰੁਸਤਮ-ਏ-ਜ਼ਮਾ ਬਣਨ ਵਾਲਾ ਗਾਮਾ ਪਹਿਲਵਾਨ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਦੀ ਸਰਪ੍ਰਸਤੀ ਹੇਠ ਪਟਿਆਲੇ ਰਹਿੰਦਾ ਸੀ। ਉਹ ਨਿੱਤ ਵੀਹ ਸੇਰ ਦੁੱਧ ਪੀਂਦਾ ਸੀ। ਤਿੰਨ ਪਾ ਘਿਉ, ਅੱਧ ਸੇਰ ਮੱਖਣ, ਇੱਕ ਸੇਰ ਬਦਾਮਾਂ ਦੀਆਂ ਗਿਰੀਆਂ ਤੇ ਪੰਜ-ਛੇ ਸੇਰ ਫਲ ਖਾਂਦਾ ਸੀ। ਇਸ ਤੋਂ ਬਿਨਾਂ ਉਹ ਬਾਰਾਂ ਸੇਰ ਮਾਸ ਦੀ ਯਖਣੀ ਵੀ ਪੀਂਦਾ ਸੀ। ਅਜਿਹੀ ਖ਼ੁਰਾਕ ਦੇ ਤਾਂ ਅੱਜ ਕੱਲ੍ਹ ਦਰਸ਼ਨ ਕਰਕੇ ਹੀ ਹਮਾਤੜ ਡਾਕਟਰਾਂ ਕੋਲ ਬਲੱਡ ਪ੍ਰੈਸ਼ਰ ਦੀ ਦਵਾਈ ਲੈਣ ਤੁਰ ਪੈਂਦੇ ਹਨ।

ਬਹੁਤ ਸਾਰੀਆਂ ਹਾਸੇ-ਮਖੌਲ ਸਬੰਧੀ ਧਾਰਨਾਵਾਂ ਜੱਟਾਂ ਬਾਰੇ ਵੀ ਹਨ। ਇਸ ਦੇ ਮੁੱਖ ਕਾਰਨ ਵੀ ਆਪਾ ਵਿਰੋਧੀ ਹਨ ਕਿਉਂਕਿ ਇਕ ਪਾਸੇ ਤਾਂ ਸਮੁੱਚੇ ਤੌਰ 'ਤੇ ਜੱਟ ਕੌਮ ਹੁੰਦੜਹੇਲ ਤੇ ਤਕੜੀ ਕੌਮ ਹੈ। ਇਸ ਲਈ ਇਹ ਹੱਸਣਾ ਜਾਣਦੀ ਹੈ। ਪੰਜਾਬੀ ਆਪਣੇ ਆਲੇ-ਦੁਆਲੇ ਦੇ ਲੋਕਾਂ 'ਤੇ ਵੀ ਹੱਸਣਾ ਜਾਣਦੇ ਹਨ ਤੇ ਵੱਡੀ ਗੱਲ ਇਹ ਹੈ ਕਿ ਇਹ ਆਪਣੇ ਆਪ 'ਤੇ ਵੀ ਹੱਸਣਾ ਜਾਣਦੇ ਹਨ। ਜੱਟਾਂ ਬਾਰੇ ਇੰਨੇ ਮਖੌਲ ਹਨ। ਪਰ ਇਹ ਕਿਸੇ ਦਾ ਬੁਰਾ ਨਹੀਂ ਮਨਾਉਂਦੇ। ਦੂਜੇ ਪਾਸੇ ਇਹ ਤਕੜੀ ਕੌਮ ਹੋਣ ਕਰਕੇ ਈਰਖਾ ਤੇ ਸ਼ਰੀਕੇ ਦਾ ਵੀ ਸ਼ਿਕਾਰ ਬਣਦੇ ਹਨ। ਕੋਈ ਇਨ੍ਹਾਂ ਨੂੰ ਮੂੰਹ 'ਤੇ ਤਾਂ ਕੁਝ ਕਹਿ ਨਹੀਂ ਸਕਦਾ। ਪਰ ਪਿੱਠ ਪਿੱਛੇ ਜੱਟਾਂ ਦਾ ਬਦਖੋਈ ਆਪਣੇ ਹੀ ਸ਼ਰੀਕੇ ਵੱਲੋਂ ਹੁੰਦੀ ਹੈ।

ਜੱਟ ਦਾ ਸ਼ਰੀਕਾ ਮਾੜੇ ਸ਼ਰੀਕਿਆਂ ਵਿਚੋਂ ਮੰਨਿਆ ਗਿਆ ਹੈ। ਇਸ ਦਾ ਸ਼ਰੀਕਾ ਵੀ ਇਸ ਨੂੰ ਨਹੀਂ ਬਖਸ਼ਦਾ। ਸ਼ਾਇਦ ਇਹ ਹੀ ਕਾਰਨ ਹੈ ਕਿ ਜਿੰਨੇ ਜੱਟਾਂ ਦੇ ਤੇ ਖਾਸ ਤੌਰ 'ਤੇ ਸਿੱਖਾਂ ਦੇ ਬਾਰੇ ਹਾਸੇ-ਮਜ਼ਾਕ ਪ੍ਰਚੱਲਿਤ ਹਨ; ਉਹ ਹੋਰ ਕਿਸੇ ਕੌਮ ਦੇ ਘੱਟ ਹੀ ਹਨ। ਹਾਂ ਇਹ ਜ਼ਰੂਰ ਹੈ ਕਿ ਅੱਗੇ ਜੱਟ ਸਮਾਜ ਨੇ ਆਪਣੇ ਨਾਲੋਂ ਕਮਜ਼ੋਰ ਤਬਕੇ ਲੱਭ ਲਏ ਅਤੇ ਮਰਾਸੀਆਂ, ਜੁਲਾਹਿਆਂ ਤੇ ਪਿੰਡਾਂ ਵਿਚ ਰਹਿੰਦੇ ਬਾਣੀਆਂ ਨੂੰ ਆਪਣੀਆਂ ਟਿਚਰਾਂ ਤੇ ਮਸ਼ਕਰੀਆਂ ਦਾ ਸ਼ਿਕਾਰ ਬਣਾਇਆ। ਇਸ ਤਰ੍ਹਾਂ ਹੀ ਕੁਝ ਧਾਰਨਾਵਾਂ ਫੌਜੀਆਂ ਬਾਰੇ ਪ੍ਰਚੱਲਿਤ ਹਨ ਕਿਉਂਕਿ ਫੌਜੀ ਵੀ ਅਨੁਸ਼ਾਸਨ ਦੇ ਪੱਕੇ ਤੇ ਟ੍ਰੇਨਿੰਗ ਪੱਖੋਂ ਵਧੀਆ ਇਖ਼ਲਾਕ ਵਾਲੇ ਹੁੰਦੇ ਹਨ। ਇਸ ਲਈ ਉਨ੍ਹਾਂ ਦਾ ਸਮਾਜਿਕ ਭਾਈਚਾਰਾ ਉਨ੍ਹਾਂ ਨੂੰ ਜ਼ਿਆਦਾ ਕਰਕੇ ਈਰਖਾ ਦੀ ਨਜ਼ਰ ਨਾਲ ਹੀ ਦੇਖਦਾ ਹੈ। ਜਿਸ ਕਰਕੇ ਉਨ੍ਹਾਂ ਬਾਰੇ ਵੀ ਬਹੁਤ ਮਖੌਲ ਬਣੇ ਹੋਏ ਹਨ।

**ਜੱਟਾਂ ਦੇ ਹਾਸੇ-ਤਮਾਸ਼ੇ ਤੇ ਗੋਲ ਮਸ਼ਕਰੀਆਂ -**

ਜੱਟ ਕੌਮ ਆਮ ਤੌਰ 'ਤੇ ਮੁਢਕਦੀਮ ਤੋਂ ਹੀ ਵਾਹੀਵਾਨ ਹੋਣ ਕਰਕੇ ਧਰਤੀ ਦੇ ਜਾਇਆਂ ਵਜੋਂ ਜਾਣੀ ਜਾਂਦੀ ਹੈ। ਇਹ ਧਰਤੀ ਦੇ ਸਪੂਤ ਧਰਤੀ ਵਾਂਗ ਹੀ ਵਿਸ਼ਾਲ ਹਿਰਦੇ ਤੇ ਖੁੱਲ੍ਹੇ ਸੁਭਾਅ ਦੇ ਮਾਲਕ ਹੁੰਦੇ ਹਨ। ਸਖਤ ਮਿਹਨਤ ਤੇ ਮਸ਼ੱਕਤ ਦੇ ਬਾਵਜੂਦ ਵੀ ਇਨ੍ਹਾਂ ਦੇ ਸੁਭਾਅ ਵਿਚ ਸਬਰ-ਸੰਤੋਖ ਤੇ ਹਾਸੇ-ਖੇੜੇ ਕੁੱਟ-ਕੁੱਟ ਭਰੇ ਹੁੰਦੇ ਹਨ। ਕਹਾਵਤ ਹੈ ਕਿ, "ਜੱਟ ਖਚਰਾ ਤੇ ਖੁਦਾ ਨੂੰ ਲੈ ਗਏ ਚੋਰ" ਭਾਵ ਜੱਟ ਸਭ ਕੁਝ ਸਮਝਦਾ ਹੋਇਆ ਵੀ ਮਚਲਾ ਜਿਹਾ ਬਣਿਆ ਰਹਿੰਦਾ ਹੈ। ਜਦੋਂ ਗੱਲ ਵੀ ਕਰਦਾ ਹੈ ਤਾਂ ਇਸ ਦੀ ਗੱਲ ਵੀ ਦੋ ਧਾਰੀ ਹੁੰਦੀ ਹੈ। ਜਿਸ ਨੂੰ ਜੱਟ ਭਾਸ਼ਾ ਵਿਚ ਗੋਲ ਮਸ਼ਕਰੀ ਕਹਿੰਦੇ ਹਨ। ਜੱਟ ਦੇ ਸਮੁੱਚੇ ਕਿਰਸਾਣੀ ਜੀਵਨ ਨੂੰ ਜੱਟ ਵਿਦਿਆ ਦਾ ਨਾਮ ਦਿੱਤਾ ਜਾਂਦਾ ਹੈ।

ਇਸ ਸੰਦਰਭ ਵਿੱਚ ਮੈਂ ਆਪਣੀ ਧਰਮ ਪਤਨੀ ਵਲੋਂ ਇੱਕ ਬਹੁਤ ਹੀ ਸਭਿਆਚਾਰਕ ਹਾਸਰਸ ਦੀ ਗੱਲ ਪਤਾ ਨਹੀਂ ਕਿੰਨੀ ਵਾਰ ਸੁਣਾ ਚੁੱਕਾ ਹਾਂ ਕਿ ਜੋ ਕਿ ਰਾਜਸਥਾਨੀ ਸਭਿਅਤਾ ਦੀ ਹੈ; ਜੋ ਕਿ ਪੰਜਾਬ ਦੀ ਹੀ ਸਭਿਅਤਾ ਨਾਲ ਹੀ ਮੇਲ ਖਾਂਦੀ ਹੈ। ਉਹ ਇਹ ਕਿ ਪੁਰਾਣੇ ਸਮਿਆਂ ਦੀ ਗੱਲ ਹੈ ਕਿ ਤਲਵਾਰ ਵੀ ਕਿਸੇ ਵੱਡੇ ਯੋਧੇ ਕੋਲ ਹੀ ਹੁੰਦੀ ਸੀ। ਬਾਕੀ ਫੌਜ ਤਾਂ ਡਾਂਗ-ਸੋਟਿਆਂ ਤੇ ਟਕੂਏ ਤੇ ਬਰਛਿਆਂ ਨਾਲ ਹੀ ਕੰਮ ਚਲਾ ਲੈਂਦੀ ਸੀ। ਸ਼ਾਇਦ ਇਹ ਲੋਹੇ ਦੀ ਘਾਟ ਕਰਕੇ ਸੀ ਜਾਂ ਤਲਵਾਰ ਦੀ ਕੀਮਤ ਜ਼ਿਆਦਾ ਹੋਣ ਕਰਕੇ ਇਹ ਸਿਰਫ਼ ਅਮੀਰ ਲੋਕਾਂ ਦੇ ਵਸ ਦੀ ਗੱਲ ਰਹੀ ਹੋਵੇਗੀ। ਕਿਸੇ ਰਾਜਪੂਤ ਯੋਧੇ ਦੀ ਤਲਵਾਰ ਕਿਤੇ ਖੇਤ ਵਿਚ ਡਿੱਗ ਪਈ। ਕਿਸਾਨ ਨੇ ਉਸ ਨੂੰ ਟਿੱਬੇ ਵਿੱਚ ਦੱਬ ਦਿਤਾ ਤਾਂ ਕਿ ਰਾਤ ਨੂੰ ਉਹ ਚੋਰੀ-ਚੋਰੀ ਤਲਵਾਰ ਘਰ ਲੈ ਕੇ ਜਾ ਸਕੇ। ਦੂਸਰੇ ਖੇਤ ਵਾਲੇ ਨੇ ਉਸ ਨੂੰ ਉਹ ਤਲਵਾਰ ਦਬਾਉਂਦੇ ਹੋਏ ਨੇ ਵੇਖ ਲਿਆ। ਉਸ ਨੇ ਟਿੱਬੇ ਵਿਚੋਂ ਤਲਵਾਰ ਕੱਢ ਕੇ ਉਸ ਦੀ ਥਾਂ ਦਾਤਰੀ ਰੱਖ ਦਿੱਤੀ।

ਸ਼ਾਮ ਨੂੰ ਆਪਣੀ ਘਰ ਵਾਲੀ ਨੂੰ ਲੈ ਕੇ ਤਲਵਾਰ ਕੱਢਣ ਆਇਆ ਤਾਂ ਦਾਤਰੀ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ। ਉਸ ਦੀ ਘਰ ਵਾਲੀ ਉਸ ਨੂੰ ਕਹਿਣ ਲੱਗੀ ਕਿ ਇਸ ਵਿੱਚ ਹੈਰਾਨੀ ਦੀ ਕਿਹੜੀ ਗੱਲ ਹੈ ਇਹ ਤਾਂ ਐਂ ਵੀ ਹੋ ਸਕਦਾ ਹੈ, "ਜੇਠ ਹਾੜ ਕੀ ਘਾਮ ਮੇਂ, ਕਾਚੋ ਲੋਹਾ ਪਾਂਘਲ ਗਿਓ", ਤਾਂ ਇਸ ਤੇ ਘਰ ਵਾਲੇ ਨੇ ਜੁਆਬ ਦਿੱਤਾ, "ਕਾਚੋ ਲੋਹੋ ਪਾਂਘਲ ਗਿਓ ਸੋ ਪਾਂਘਲ ਗਿਓ, ਈ ਮੇਂ ਈਚਕ-ਬੀਚਕ ਕੁਣ ਕਰ ਗਿਓ।" ਭਾਵ ਘਰ ਵਾਲੀ ਨੇ ਕਿਹਾ ਕਿ ਜੇਠ ਹਾੜ ਦੀ ਗਰਮੀ ਵਿੱਚ ਕੱਚਾ ਲੋਹਾ ਪਿਘਲ ਗਿਆ ਹੋਵੇਗਾ? ਤਾਂ ਉਸ ਦੇ ਘਰ ਵਾਲੇ ਨੇ ਕਿਹਾ ਕਿ ਮੰਨਿਆ ਕਿ ਲੋਹਾ ਪਿਘਲ ਗਿਆ ਹੋਣਾ ਪਰ ਦਾਤਰੀ ਵਾਂਗ ਇਸ ਵਿੱਚ ਈਚਕ-ਬੀਚਕ ਭਾਵ ਦੰਦੇ ਕੌਣ ਕੱਢ ਗਿਆ?

ਇਸ ਤਰ੍ਹਾਂ ਜੱਟਾਂ ਦੀ ਜੀਵਨ ਸ਼ੈਲੀ ਦੇ ਹਰ ਰੋਜ਼ ਵਾਪਰਨ ਵਾਲੇ ਅਨੇਕਾਂ ਹਾਸੇ-ਵਿਅੰਗ ਦੇ ਪ੍ਰਸੰਗ ਹਨ। ਇਸ ਤਰ੍ਹਾਂ ਹੀ ਜਿਵੇਂ ਕਿ ਇਕ ਵਾਰ ਕਹਿੰਦੇ ਹਨ ਕਿ ਕੁਝ ਕੁ ਪਿੰਡ ਦੇ ਵਿਹਲੜ ਜਿਹੇ ਜੱਟਾਂ ਨੇ ਅਖੀਰ ਖੇਤੀ ਕਰਨ ਦਾ ਮਨ ਬਣਾਇਆ। ਪਰ ਉਨ੍ਹਾਂ ਸਾਹਮਣੇ ਸਮੱਸਿਆ ਇਹ ਬਣ ਗਈ ਕਿ ਕਿਸ ਫਸਲ ਦੀ ਕਾਸ਼ਤ ਕੀਤੀ ਜਾਵੇ। ਜੇ ਚੌਲ ਜਾਂ ਬਾਜਰਾ ਬੀਜਦੇ ਹਨ ਤਾਂ ਉਨ੍ਹਾਂ ਨੂੰ ਡਰ ਪਿਆ ਕਿ ਸਿਟਿਆਂ ਨੂੰ ਤੋਤੇ ਡੁੰਗ ਜਾਣਗੇ। ਸੋ ਕਮਾਦ ਬੀਜਣ ਦੀ ਸਕੀਮ ਬਣੀ। ਸਕੀਮ ਸਿਰੇ ਚੜ੍ਹਣ ਤੋਂ ਪਹਿਲਾਂ ਇਕ ਜੱਟ ਨੂੰ ਇਹ ਸੁਝਿਆ ਕਿ ਕਮਾਦ ਤਾਂ ਪਿੰਡ ਦੇ ਗਰੀਬ ਤਬਕੇ ਦੇ ਲੋਕ ਪੁੱਟ ਕੇ ਲੈ ਜਾਣਗੇ। ਸੋ ਸਾਰਿਆਂ ਨੇ ਮਤਾ ਪਕਾਇਆ ਕਿ ਸ਼ਾਮ ਨੂੰ ਇਸ ਦਾ ਹੱਲ ਕੀਤਾ ਜਾਵੇ। ਉਨ੍ਹਾਂ ਨੇ ਗਰੀਬਾਂ ਦਾ ਵਿਹੜਾ ਘੇਰ ਲਿਆ ਤੇ ਲੱਗੇ ਬੰਦਿਆਂ ਨੂੰ ਕੁਟਾਪਾ ਚਾੜ੍ਹਨ। ਨਾਲ ਆਖੀ ਜਾਣ ਕਿ 'ਨਾ ਹੁਣ ਚੂਪੋ। ਲੈ ਹੁਣ ਚੂਪ ਕੇ ਵਿਖਾਓ।' ਖ਼ੈਰ! ਪਿੰਡ ਇਕੱਠਾ ਹੋ ਗਿਆ। ਉਨ੍ਹਾਂ ਨੂੰ ਪੁੱਛਿਆ ਕਿ ਚੂਪਣ ਦੀ ਕੀ ਗੱਲ ਕਰਦੇ ਹੋ? ਵਿਹਲੜ ਬੰਦੇ ਕਹਿਣ ਲੱਗੇ ਕਿ ਅਸੀਂ ਇਥੇ ਕਮਾਦ ਬੀਜਣਾ ਹੈ ਤੇ ਇਹ ਗੰਨੇ ਚੂਪਿਆ ਕਰਨਗੇ। ਇਸ ਲਈ ਇਨ੍ਹਾਂ ਨੂੰ ਗੰਨੇ ਚੂਪਣ ਦਾ ਸਬਕ ਸਿਖਾ ਰਹੇ ਹਾਂ।

**ਅਮਲੀਆਂ ਦਾ ਹਾਸਾ-ਮਖੌਲ**

ਸਾਡੇ ਸਮਾਜ ਵਿਚ ਪੁਲਿਸ ਦੀਆਂ ਥਾਣੇਦਾਰੀ ਵਧੀਕੀਆਂ ਪ੍ਰਸਿੱਧ ਹਨ। ਇਕ ਵਾਰ ਕਿਸੇ ਦੇ ਘਰ ਚੋਰੀ ਹੋ ਗਈ। ਥਾਣੇਦਾਰ ਪੁੱਛ-ਪੜਤਾਲ ਕਰਨ ਲਈ ਪਿੰਡ ਆਇਆ। ਜਿਸ ਦੇ ਘਰ ਚੋਰੀ ਹੋਈ ਸੀ ਉਸ ਨੇ ਘਰ ਦਾ ਗਹਿਣਾ-ਗੱਟਾ, ਭਾਂਡੇ-ਟੀਂਡੇ ਤੇ ਹੋਰ ਨਿਕ-ਸੁਕ, ਜੋ ਚੋਰੀ ਹੋਇਆ ਸੀ; ਸਭ ਲਿਖਵਾ ਦਿੱਤਾ। ਇੰਨੇ ਨੂੰ ਉੱਧਰੋਂ ਉਨ੍ਹਾਂ ਦਾ ਇਕ ਕੁੱਕੜ ਲੰਘਿਆ। ਉਹ ਗਰੀਬ ਬੰਦਾ ਕਹਿਣ ਲੱਗਾ 'ਥਾਣੇਦਾਰ ਸਾਹਿਬ ਆਹ ਕੁੱਕੜ ਵੀ ਲਿਖ ਲਵੋ ਕਿਉਂਕਿ ਇਹ ਤੁਸੀਂ ਸੇਵਾ-ਪਾਣੀ ਵਿਚ ਰਗੜ ਜਾਣਾ ਹੈ।'

ਇਸ ਤਰ੍ਹਾਂ ਹੀ ਇਕ ਪਿੰਡ ਵਿਚ ਥਾਣੇਦਾਰ ਦੇ ਮਿੱਤਰ ਦੇ ਘਰ ਚੋਰੀ ਹੋ ਗਈ। ਥਾਣੇਦਾਰ ਤਫਤੀਸ਼ ਕਰਨ ਆਇਆ। ਉਸ ਨੇ ਆਸੇ-ਪਾਸੇ ਰਹਿੰਦੇ ਲੋਕਾਂ 'ਤੇ ਕੁਟਾਪਾ ਚਾੜ੍ਹ ਦਿੱਤਾ। ਇੰਨੇ ਨੂੰ ਲਾਗਲੇ ਖੂਹ 'ਤੇ ਸੁੱਤਾ ਇਕ ਅਮਲੀ ਅੜਿੱਕੇ ਚੜ੍ਹ ਗਿਆ। ਜਦੋਂ ਉਸ ਨੂੰ ਕੁੱਟ ਪੈਣ ਲੱਗੀ ਤਾਂ ਉਹ ਕਹਿਣ ਲੱਗਾ ਕਿ 'ਮੈਨੂੰ ਕੁੱਟੋ ਨਾ ਚੋਰ ਤਾਂ ਮੈਂ ਭਾਲ ਦਿਆਂਗਾ।' ਉਹ ਥਾਣੇਦਾਰ ਨੂੰ ਲੈ ਕੇ ਹਵੇਲੀ ਦੇ ਦੁਆਲੇ ਗੇੜ ਲਾਉਣ ਲੱਗ ਪਿਆ। ਥਾਣੇਦਾਰ ਬਹੁਤ ਮੋਟਾ ਸੀ। ਉਸ ਦਾ ਸਾਹ ਫੁੱਲਣ ਲੱਗਾ ਤਾਂ ਉਹ ਅਮਲੀ ਨੂੰ ਕਹਿੰਦਾ 'ਬਈ ਚੋਰ ਦੱਸੇਗਾ ਵੀ ਕਿ ਸਾਨੂੰ ਐਵੇਂ ਤੋਰੀਂ ਫਿਰੇਂਗਾ।' ਅਮਲੀ ਕਹਿੰਦਾ 'ਬੱਸ ਛੱਤਾਂ ਦੇਖਣ ਵਾਲੀਆਂ ਰਹਿ ਗਈਆਂ।' ਸੋ ਲੱਕੜ ਦੀ ਪੌੜੀ ਨਾਲ ਥਾਣੇਦਾਰ ਤੇ ਅਮਲੀ ਦੋ-ਚਾਰ ਵਾਰੀ ਚੋਰਾਂ ਦੀਆਂ ਪੈੜਾਂ ਦੇਖਣ ਲਈ ਛੱਤ 'ਤੇ ਚੜ੍ਹੇ। ਜਦੋਂ

ਥਾਣੇਦਾਰ ਹਫ ਕੇ ਮੰਜੇ 'ਤੇ ਡਿੱਗ ਪਿਆ ਤਾਂ ਅਮਲੀ ਨੇ ਹਿਸਾਬ ਲਾਇਆ ਕਿ ਹੁਣ ਥਾਣੇਦਾਰ ਕੁੱਟਣ ਜੋਗਾ ਨਹੀਂ ਰਿਹਾ। ਇਸ ਮੌਕੇ ਅਮਲੀ ਕਹਿਣ ਲੱਗਾ ਕਿ 'ਥਾਣੇ ਦਾਰ ਸਾਹਿਬ ਤੁਸੀਂ ਆਪ ਹੀ ਸਿਆਣੇ ਹੋ। ਇਹ ਕੰਮ ਕਿਸੇ ਛੋਟੇ-ਮੋਟੇ ਚੋਰ ਦਾ ਨਹੀਂ, ਇਹ ਕੰਮ ਪੱਕੇ ਚੋਰ ਦਾ ਹੈ।'

ਇਕ ਗੱਲ ਜੋ ਮੈਂ ਹੁਣ ਦੱਸਣ ਲੱਗਾ ਹਾਂ; ਇਹ ਕੋਈ ਕਹਾਣੀ ਨਹੀਂ ਸਗੋਂ ਆਪ ਬੀਤੀ ਖਰੀ-ਖਰੀ ਗੱਲ ਹੈ। ਸੰਨ 1974 ਵਿਚ ਮੈਂ ਫਰੀਦਕੋਟ ਵਿਖੇ ਪਹਿਲੀ ਨਿਯੁਕਤੀ ਵਜੋਂ ਮੈਜਿਸਟ੍ਰੇਟ ਲੱਗਾ। ਇਕ ਦਿਨ ਮੈਂ ਮੋਟਰ ਸਾਈਕਲ 'ਤੇ ਕਚਹਿਰੀ ਜਾ ਰਿਹਾ ਸੀ। ਕੋਤਵਾਲੀ ਦੇ ਸਾਹਮਣੇ ਉਸ ਵਕਤ ਦੇ ਨਾਮੀ ਥਾਣੇਦਾਰ ਸ੍ਰ: ਅਜੀਤ ਸਿੰਘ ਕੂਨਰ ਨਾਲ ਇਕ ਅਮਲੀ ਖਹਿਬੜ ਰਿਹਾ ਸੀ। ਮੈਂ ਪੁੱਛਿਆ ਕਿ ਕੀ ਮਾਜਰਾ ਹੈ। ਥਾਣੇਦਾਰ ਸਾਹਿਬ ਕਹਿਣ ਲੱਗੇ ਕਿ ਸਾਹਿਬ ਤੁਸੀਂ ਚੱਲੋਂ ਇਸ ਦੀ ਸਮੱਸਿਆ ਮੈਂ ਹੱਲ ਕਰ ਦਿੰਦਾ ਹਾਂ। ਪਰ ਮੈਨੂੰ ਦੂਜੇ ਬੰਦੇ ਦੇ ਹਾਵਾ-ਭਾਵਾਂ ਤੋਂ ਲੱਗਿਆ ਕਿ ਉਹ ਕੋਈ ਠੀਕ ਗੱਲ ਕਰ ਰਿਹਾ ਹੈ। ਸੋ ਮੈਂ ਥਾਣੇਦਾਰ ਸਾਹਿਬ ਨੂੰ ਆਦੇਸ਼ ਦਿੱਤਾ ਕਿ ਇਸ ਦਾ ਮਸਲਾ ਮੇਰੇ ਸਾਹਮਣੇ ਹੀ ਹੱਲ ਕਰ। ਖ਼ੈਰ! ਅਜੀਤ ਸਿੰਘ ਉਸ ਨੂੰ ਘੰਟਾ ਘਰ ਦੇ ਸਾਹਮਣੇ ਫਰੀਦਕੋਟ ਦੇ ਹਾਥੀ ਦਰਵਾਜ਼ੇ ਵੱਲ ਨੂੰ ਲੈ ਗਿਆ ਤੇ ਉਥੇ ਉਸ ਨੇ ਆਪਣੀ ਪਿਸ਼ਾਵਰੀ ਚੱਪਲ ਲਾਹ ਕੇ ਉਸ ਬੰਦੇ ਦੀ ਮੁਰੰਮਤ ਕਰ ਦਿੱਤੀ।

ਜਦੋਂ ਥਾਣੇਦਾਰ ਸਾਹਿਬ ਨੇ ਆ ਕੇ ਮੈਨੂੰ ਰਿਪੋਰਟ ਕੀਤੀ ਤਾਂ ਮੈਨੂੰ ਪਤਾ ਚੱਲਿਆ ਕਿ ਉਸ ਆਦਮੀ ਨੇ ਅਮਲ ਕੀਤਾ ਹੋਇਆ ਸੀ ਤੇ ਮਹਾਰਾਜਾ ਫਰੀਦਕੋਟ ਨੂੰ ਇਸ ਲਈ ਗਾਲ੍ਹਾਂ ਕੱਢ ਰਿਹਾ ਸੀ ਕਿ ਰਾਜੇ ਨੇ ਫਰੀਦਕੋਟ ਦਾ ਹਾਥੀ ਦਰਵਾਜ਼ਾ ਛੋਟਾ ਬਣਾਇਆ ਹੈ। ਜਦੋਂ ਉਹ ਦਰਵਾਜ਼ੇ ਦੇ ਥੱਲੇ ਜਾਂਦਾ ਹੈ ਤਾਂ ਉਸ ਦਾ ਸਿਰ ਦਰਵਾਜ਼ੇ ਨਾਲ ਲੱਗ ਜਾਂਦਾ ਹੈ। ਖ਼ੈਰ! ਮੈਨੂੰ ਸਮਝ ਆਈ ਕਿ ਵਿਗੜਿਆਂ-ਤਿਗੜਿਆਂ ਦਾ ਯਾਰ ਡੰਡਾ ਹੀ ਹੁੰਦਾ ਹੈ।

ਇਸ ਤਰ੍ਹਾਂ ਹੀ ਕੋਈ ਜੱਟ-ਅਮਲੀ ਫਿਰੋਜ਼ਪੁਰ ਤੋਂ ਦਿੱਲੀ ਵਾਲੀ ਗੱਡੀ 'ਤੇ ਬੈਠਾ। ਬਠਿੰਡੇ ਜੰਕਸ਼ਨ 'ਤੇ ਦਿੱਲੀ ਤੋਂ ਫਿਰੋਜ਼ਪੁਰ ਜਾਣ ਵਾਲੀ ਗੱਲ ਨਾਲ ਜਦੋਂ ਕਰਾਸ ਹੋਇਆ ਤਾਂ ਅਮਲੀ ਨਸ਼ੇ-ਪੱਤੇ ਦੀ ਲੋਰ ਵਿਚ ਵਾਪਸ ਫਿਰੋਜ਼ਪੁਰ ਜਾ ਰਹੀ ਗੱਡੀ 'ਤੇ ਚੜ੍ਹ ਗਿਆ ਤੇ ਉਤਲੀ ਸੀਟ 'ਤੇ ਲੰਬਾ ਪੈ ਗਿਆ। ਜਦੋਂ ਗੱਡੀ ਤੁਰਨ ਲੱਗੀ ਤਾਂ ਸੀਟ 'ਤੇ ਬੈਠੀਆਂ ਸਵਾਰੀਆਂ ਨੂੰ ਪੁੱਛਣ ਲੱਗਾ ਕਿ, "ਬਾਈ ਤੁਸੀਂ ਕਿਥੇ ਜਾਣਾ ਹੈ?" ਉਨ੍ਹਾਂ ਨੇ ਕਿਹਾ ਕਿ 'ਫਿਰੋਜ਼ਪੁਰ' ਜਾ ਰਹੇ ਹਾਂ। ਇਸ 'ਤੇ ਅਮਲੀ ਜੱਟ ਕਹਿਣ ਲੱਗਾ, "ਵਾਰੇ-ਵਾਰੇ ਜਾਈਏ! ਸਾਲੇ ਅੰਗਰੇਜ਼ਾਂ ਦੇ ਦਿਮਾਗ ਤੇ ਅਕਲ ਤੋਂ, ਜਿਨ੍ਹਾਂ ਨੇ ਕਿ ਗੱਡੀ ਬਣਾਈ! ਅਮਲੀ-ਜੱਟ ਹੈਰਾਨ ਹੋ ਕੇ ਕਹਿਣ ਲੱਗਾ ਕਿ ਕਿੱਡੀ ਅਲੋਕਾਰੀ ਵਾਲੀ ਗੱਲ ਹੈ ਕਿ ਥੱਲੇ ਵਾਲੀਆਂ ਸੀਟਾਂ ਦੀਆਂ ਸਵਾਰੀਆਂ ਤਾਂ ਫਿਰੋਜ਼ਪੁਰ

ਜਾ ਰਹੀਆਂ ਹਨ ਤੇ ਉਤਲੀਆਂ ਸੀਟਾਂ ਵਾਲੇ ਦਿੱਲੀ ਜਾ ਰਹੇ ਹਨ।"

ਫਿਰੋਜ਼ਪੁਰ ਰੇਲਵੇ ਸਟੇਸ਼ਨ ਤੇ ਦੋ ਸੱਜਣ, ਇੱਕ ਮੱਖੂ ਦਾ ਮਝੈਲ ਭਾਊ ਤੇ ਇੱਕ ਅਬੋਹਰ ਦਾ ਬਿਸ਼ਨੋਈ ਇਕੱਠੇ ਹੋ ਗਏ। ਗੱਡੀ ਦੀ ਉਡੀਕ ਵਿਚ ਜਦੋਂ ਇਨ੍ਹਾਂ ਨੂੰ ਬੈਠਿਆਂ ਨੂੰ ਕਾਫੀ ਸਮਾਂ ਹੋ ਗਿਆ ਤਾਂ ਇਨ੍ਹਾਂ ਨੇ ਸਟੇਸ਼ਨ ਮਾਸਟਰ ਨੂੰ ਪੁੱਛਿਆ ਕਿ ਭਾਈ ਬਠਿੰਡੇ ਨੂੰ ਗੱਡੀ ਕਦੋਂ ਜਾਊਗੀ? ਫਿਰੋਜ਼ਪੁਰ ਹੁਣ ਦੇਸ਼ ਦੀ ਵੰਡ ਤੋਂ ਬਾਅਦ ਅਖੀਰਲਾ ਸਟੇਸ਼ਨ ਬਣ ਗਿਆ ਹੈ। ਇਸ ਲਈ ਸਟੇਸ਼ਨ ਮਾਸਟਰ ਨੇ ਕਿਹਾ ਕਿ ਵੀਰ ਜਦੋਂ ਬਠਿੰਡੇ ਤੋਂ ਗੱਡੀ ਆਊਗੀ ਤਾਂ ਉਦੋਂ ਦੱਸ ਸਕਦਾਂ ਹਾਂ ਕਿ ਵਾਪਸ ਕਦੋਂ ਜਾਵੇਗੀ। ਖ਼ੈਰ! ਦੋਨਾਂ ਨੇ ਰਸ ਭਰੀ ਦਾਰੂ ਦੀ ਬੋਤਲ ਦਾ ਜੁਗਾੜ ਕਰ ਲਿਆ। ਜਦੋਂ ਹਵਾ-ਪਿਆਜ਼ੀ ਜਿਹੇ ਹੋ ਗਏ ਤਾਂ ਇੱਕ ਸੱਜਣ ਕਹੇ ਕਿ ਸਾਹਮਣੇ ਸੂਰਜ ਛਿਪਣ ਦਾ ਕਿੰਨਾ ਸੋਹਣਾ ਨਜ਼ਾਰਾ ਹੈ। ਬਿਸ਼ਨੋਈ ਕਹੇ ਕਿ ਇਹ ਤਾਂ ਪੂਰਨਮਾਸ਼ੀ ਦਾ ਚੰਦ ਚੜ੍ਹ ਰਿਹਾ ਹੈ। ਦੋਵਾਂ ਵਿੱਚ ਆਪਸ ਵਿੱਚ ਬਹਿਸ ਹੋ ਗਈ ਤਾਂ ਉਨ੍ਹਾਂ ਨੇ ਸਟੇਸ਼ਨ 'ਤੇ ਜਾਂਦੇ ਇਕ ਸੱਜਣ ਨੂੰ ਪੁੱਛਿਆ ਕਿ ਭਾਈ ਤੂੰ ਹੀ ਕੋਈ ਨਿਰਣਾ ਕਰ। ਉਹ ਸੱਜਣ ਸਮਝ ਗਿਆ ਕਿ ਹੁਣ ਇਹ ਹਵਾ ਦੇ ਘੋੜੇ 'ਤੇ ਚੜ੍ਹੇ ਹੋਏ ਹਨ। ਇਸ ਲਈ ਇਹ ਬੇਮਤਲਬ ਹੀ ਜਾਭਾਂ ਦੇ ਭੇੜ ਵਿਚ ਪਏ ਹੋਏ ਹਨ। ਖ਼ੈਰ! ਉਹ ਸੂਫੀ ਸੀ। ਇਸ ਲਈ ਉਹ ਕਹਿਣ ਲੱਗਾ ਕਿ,"ਭਰਾਵੋ ਇਹ ਤੁਹਾਡੀ ਆਪੋ-ਆਪਣੀ ਇਲਾਕੇ ਦੀ ਗੱਲ ਹੈ। ਮੈਂ ਤਾਂ ਬਠਿੰਡੇ ਤੋਂ ਆਇਆਂ ਹਾਂ। ਇਸ ਲਈ ਇਹ ਸੂਰਜ ਹੈ ਕਿ ਚੰਦ ਹੈ; ਮੇਰ ਲਈ ਨਿਰਣਾ ਕਰਨਾ ਖਾਸਾ ਔਖਾ ਹੈ।"

ਮੈਨੂੰ ਆਪ ਬੀਤੀ ਘਟਨਾ ਦੀ ਯਾਦ ਹੈ ਕਿ 1988-89 ਦੇ ਕਰੀਬ ਮੈਂ ਪੇਂਡੂ ਵਿਕਾਸ ਦੀ ਟ੍ਰੇਨਿੰਗ ਲਈ ਹੈਦਰਾਬਾਦ ਗਿਆ ਸੀ। ਉਦੋਂ ਕੁ ਜਿਹੇ ਹੀ ਮੁਰਾਰਜੀ ਦੇ ਸਾਈ ਇਕ ਜਹਾਜ਼ ਦੇ ਹਾਦਸੇ ਵਿਚ ਵਾਲ-ਵਾਲ ਬਚ ਗਏ ਸਨ। ਮੈਂ ਪੌੜੀ ਚੜ੍ਹ ਕੇ ਜਹਾਜ਼ ਦੇ ਦਰਵਾਜ਼ੇ ਵਿਚ ਖਲੋਤਾ ਇਕ ਸਰਦਾਰ ਪਾਇਲਟ ਨੂੰ ਦੇਖ ਰਿਹਾ ਸੀ। ਖ਼ੈਰ! ਉਸ ਨੇ ਵੀ ਆਉਂਦੇ ਹੀ ਮੈਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਕਿਹਾ ਕਿ ਬਾਈ ਜੀ ਤੁਸੀਂ ਕੀ ਸੋਚ ਰਹੇ ਹੋਂ; ਸੀਟ ਕਿਉਂ ਨਹੀਂ ਲੈਂਦੇ? ਉਸ ਦੇ ਬਾਈ ਜੀ ਕਹਿਣ 'ਤੇ ਮੈਂ ਸਮਝ ਗਿਆ ਕਿ ਇਹ ਵੀ ਮਾਲਵੇ ਦਾ ਹੀ ਹੈ। ਮੈਂ ਉਸ ਨੂੰ ਪੁੱਛਿਆ ਕਿ ਬਾਈ ਜੀ ਤੁਸੀਂ ਤੇਲ-ਪਾਣੀ ਚੈੱਕ ਕਰ ਲਿਆ ਹੈ ਕਿ ਨਹੀਂ? ਉਹ ਹੱਸ ਪਿਆ। ਮੈਂ ਫਿਰ ਉਸ ਨੂੰ ਨੇੜੇ ਹੋ ਕੇ ਪੁੱਛਿਆ ਕਿ ਬਾਈ ਜੀ ਮੈਨੂੰ ਡਰ ਲੱਗਦਾ ਹੈ। ਇਹ ਤਾਂ ਦੱਸ ਦਿਉ ਕਿ ਜਦੋਂ ਜਹਾਜ਼ ਅਸਮਾਨ 'ਚ ਜਾਊ ਤਾਂ ਕੀ ਤੁਹਾਡੇ ਕੋਲ ਪੌੜੀ ਹੁੰਦੀ ਹੈ। ਖ਼ੈਰ! ਦੋ ਜੱਟਾਂ ਦੀ ਗੋਲ ਮਸ਼ਕਰੀ ਸ਼ੁਰੂ ਹੋ ਗਈ ਕਿਉਂਕਿ ਉਹ ਵੀ ਜਹਾਜ਼ ਨੂੰ ਗੱਡਾ ਵਾਹੁਣ ਵਾਂਗੂੰ ਹੀ ਸਮਝਦਾ ਸੀ।

ਇਕ ਪੁਰਾਣੀ ਕਹਾਣੀ ਹੈ ਕਿ ਇਕ ਰਾਜਸਥਾਨੀ ਜਾਟ ਤੇ ਤੇਲੀ ਆਪਸ ਵਿਚ ਲੜ ਪਏ। ਤੇਲੀ ਉਸ ਨੂੰ ਕਹਿਣ ਲੱਗਾ, 'ਜਾਟ ਰੇ ਜਾਟ ਤੇਰੇ ਸਿਰ ਪੇ ਖਾਟ'। ਜਾਟ

ਵੀ ਪੂਰਾ ਗੁੱਸੇ ਵਿਚ ਸੀ। ਉਹ ਤੇਲੀ ਨੂੰ ਕਹਿਣ ਲੱਗਾ ਕਿ, 'ਤੇਲੀ ਰੇ ਤੇਲੀ ਤੇਰੇ ਸਿਰ ਪਰ ਕੋਹਲੂ' ਇਸ 'ਤੇ ਤੇਲੀ ਕਹਿਣ ਲੱਗਾ ਕਿ ਜਾਟ ਕਵਿਤਾ ਕੀ ਕੋਈ ਯੇ ਤੁਕ ਤੋ ਬਣੀ ਨਹੀਂ? ਜਾਟ ਨੇ ਜਵਾਬ ਦਿੱਤਾ ਕਿ ਮੈਂ ਤੁਕ ਬਣਾ ਕੇ ਕੀ ਲੈਣਾ ਐ। ਸੁਸਰੇ! ਤੂ ਕੋਹਲੂ ਕੇ ਭਾਰ ਕੇ ਨੀਚੇ ਤੋ ਦਬੇਗਾ।

ਇਕ ਵਾਰੀ ਦੀ ਗੱਲ ਹੈ ਕਿ ਇਕ ਮਰਾਸੀ ਨੇ ਜੱਟ ਨਾਲ ਸੀਰ ਕਰ ਲਿਆ। ਸਾਰੇ ਸਾਲ ਦੀ ਮਿਹਨਤ-ਮਜ਼ਦੂਰੀ ਦੇ ਇਵਜ਼ਾਨੇ ਵਜੋਂ ਸਾਲ ਵਿਚ ਸਿਰਫ਼ ਇਕ ਵਾਰੀ ਝੂਠ ਬੋਲਣ ਦੀ ਇਜਾਜ਼ਤ ਮੰਗੀ। ਜੱਟ ਬੜਾ ਖੁਸ਼ ਹੋਇਆ। ਸਾਲ ਭਰ ਕੰਮ ਠੀਕ-ਠਾਕ ਚਲਦਾ ਰਿਹਾ। ਇਕ ਦਿਨ ਮਰਾਸੀ ਦੀ ਵਾਰੀ ਆ ਗਈ। ਉਸ ਨੇ ਜੱਟ ਦੀ ਘਰਵਾਲੀ ਨੂੰ ਕਿਹਾ ਕਿ 'ਤੇਰੇ ਘਰ ਵਾਲੇ ਨੂੰ ਤਾਂ ਕੋਹੜ ਹੋ ਗਿਆ ਹੈ। ਅੱਜ ਜਦੋਂ ਤੂੰ ਭੱਤਾ ਲੈ ਕੇ ਜਦੋਂ ਖੇਤ ਆਵੇਂਗੀ ਤਾਂ ਤੂੰ ਉਸ ਦਾ ਪਿੰਡਾ ਉਸ ਦੀ ਕਮੀਜ਼ ਚੁੱਕ ਕੇ ਆਪ ਵੇਖ ਲਵੀਂ।' ਉੱਧਰ ਉਸ ਨੇ ਜੱਟ ਨੂੰ ਕਹਿ ਦਿੱਤਾ ਕਿ 'ਤੇਰੀ ਘਰ ਵਾਲੀ ਹਲਕ ਗਈ ਹੈ ਤੇ ਅੱਜ ਤੈਨੂੰ ਵੱਢਣ ਲਈ ਤੇਰੇ ਮਗਰ ਪਊਗੀ।'

ਖ਼ੈਰ! ਦੋਨੋਂ ਪਾਸੇ ਗਲਤ-ਫਹਿਮੀ ਨੇ ਨਜ਼ਾਰਾ ਵਿਖਾਇਆ। ਜੱਟੀ ਜੱਟ ਦੇ ਪਿੱਛੇ ਭੱਜੀ ਫਿਰੇ ਤੇ ਜੱਟ ਨਾਲੇ ਭੱਜਿਆ ਜਾਵੇ ਤੇ ਨਾਲੇ ਉਸ ਨੂੰ ਕੁੱਟਦਾ ਜਾਵੇ। ਖ਼ੈਰ! ਮਰਾਸੀ ਨੇ ਛੱਡ-ਛਡਾਈ ਕਰਾ ਦਿੱਤੀ। ਘਰ ਜਾ ਕੇ ਸ਼ਾਮ ਤੱਕ ਜੱਟੀ ਨੇ ਆਪਣੇ ਪੇਕੇ ਸਦਾ ਲਏ। ਜਦੋਂ ਸ਼ਾਮ ਨੂੰ ਜੱਟ ਘਰ ਆਇਆ ਤਾਂ ਜੱਟੀ ਦੇ ਭਰਾਵਾਂ ਤੇ ਦੂਜੇ ਪਾਸੇ ਜੱਟ ਦੇ ਭਰਾਵਾਂ ਵਿਚ ਖੂਬ ਡਾਂਗ ਵਰਨ ਲੱਗੀ। ਮਰਾਸੀ ਇਕ ਕੰਧੋਲੀ ਤੇ ਲਾਲਟੈਨ ਲੈ ਕੇ ਬੈਠ ਗਿਆ। ਕਿਸੇ ਨੇ ਰਾਮ-ਰੌਲੇ ਵਿਚ ਪੁੱਛਿਆ ਕਿ 'ਮਰਾਸੀਆ ਤੂੰ ਲਾਲਟੈਨ ਲੈ ਕੇ ਕੀ ਵੇਖਦਾ ਹੈਂ।' 'ਮਰਾਸੀ ਕਹਿਣ ਲੱਗਾ ਕਿ ਮੈਂ ਆਪਣੇ ਸਾਰੇ ਸਾਲ ਦੀ ਕਮਾਈ ਇਕ ਝੂਠ ਦਾ ਨਜ਼ਾਰਾ ਲੈ ਰਿਹਾ ਹੈ।' ਖ਼ੈਰ! ਇਹ ਪੁੱਛਣ-ਦੱਸਣ ਵਾਲੀ ਗੱਲ ਨਹੀਂ ਕਿ ਬਾਅਦ ਵਿਚ ਝੂਠੇ ਮਰਾਸੀ ਨਾਲ ਕੀ ਭਾਣਾ ਵਰਤਿਆ।

ਇਸ ਤਰ੍ਹਾਂ ਹੀ ਇਕ ਮਰਾਸੀ ਦੀ ਰਜ਼ਾਈ ਨੂੰ ਅੱਗ ਲੱਗ ਗਈ। ਅੱਗ ਧੁਖਦੀ-ਧੁਖਦੀ ਪੈਰਾਂ ਤੋਂ ਗੋਡਿਆਂ ਤੇ ਅੱਗੇ ਸਿਰ ਵੱਲ ਨੂੰ ਆਈ ਜਾਵੇ ਤੇ ਮਰਾਸੀ ਰੌਲਾ ਪਾਈ ਜਾਵੇ ਕਿ ਗੁਆਂਢੀਆਂ ਦੇ ਅੱਗ ਲੱਗ ਗਈ ਹੈ, ਭਾਈ! ਕੋਈ ਬੁਝਾਉਂਦਾ ਕਿਉਂ ਨਹੀਂ? ਇੰਨੇ ਨੂੰ ਜਦੋਂ ਅੱਗ ਦਾ ਸੇਕ ਬਿਲਕੁਲ ਦਾੜ੍ਹੀ ਨੂੰ ਲੱਗਣ ਲੱਗਾ ਤਾਂ ਮਰਾਸੀ ਨੂੰ ਸੁਰਤ ਆਈ ਕਿ ਅੱਗ ਤਾਂ ਆਪਣੇ ਘਰ ਹੀ ਲੱਗੀ ਹੈ ਤਾਂ ਉਸ ਨੇ ਹੋਰ ਹਾਲ-ਪਾਰ੍ਹਿਆ ਮਚਾਈ। ਤਾਂ ਜਾ ਕੇ ਕਿਤੇ ਉਸ ਦੇ ਟੱਬਰ ਨੇ ਅੱਗ ਬੁਝਾਉਣ ਦਾ ਕੋਈ ਔਹੜ-ਪੌਹੜ ਕੀਤਾ।

ਮਰਾਸੀਆਂ ਬਾਰੇ ਇਕ ਹੋਰ ਮਸ਼ਹੂਰ ਕਹਾਣੀ ਹੈ ਕਿ ਚੋਰ ਕਿਸੇ ਗਰੀਬ ਮਰਾਸੀ ਦੇ ਘਰ ਚੋਰੀ ਕਰਨ ਗਏ ਤਾਂ ਕਿਤੇ ਮਰਾਸੀ ਚੋਰਾਂ ਨੂੰ ਨਸੀਹਤ ਵਜੋਂ ਕਹਿਣ ਲੱਗਾ ਕਿ,

"ਭਾਈ ਮੈਨੂੰ ਤਾਂ ਇਥੇ ਕਦੇ ਦਿਨੋਂ ਕੁਝ ਨਹੀਂ ਲੱਭਿਆ। ਜੇ ਤੁਹਾਨੂੰ ਰਾਤ ਨੂੰ ਕੁਝ ਲੱਭ ਜਾਵੇ ਤਾਂ ਇਮਾਨਦਾਰੀ ਨਾਲ ਮੇਰਾ ਹਿੱਸਾ ਛੱਡ ਜਾਇਓ, ਬਾਕੀ ਤੁਸੀਂ ਨਿਸਚਿੰਤ ਹੋ ਕੇ ਕਾਰਵਾਈ ਕਰੋ, ਮੈਂ ਤਾਂ ਸੌਣ ਲੱਗਾ ਹਾਂ।"

ਸਾਡੇ ਸਮਾਜ ਵਿਚ ਬੰਦਿਆਂ ਦੀ ਔਰਤਾਂ 'ਤੇ ਚੌਧਰ ਰਹੀ ਹੈ। ਸੋ ਇਹ ਰਵਾਇਤ ਮਸ਼ਹੂਰ ਹੈ ਕਿ ਜਦੋਂ ਬੰਦੇ ਦਾ ਜੀਅ ਚਾਹੇ ਤਾਂ ਉਹ ਛੋਟਾ-ਮੋਟਾ ਬਹਾਨਾ ਪਾ ਕੇ ਉਹ ਆਪਣੀ ਜਨਾਨੀ ਕੁੱਟ ਲਵੇ। ਇਕ ਵਾਰੀ ਕੋਈ ਬੰਦਾ ਸਹੁਰੇ ਗਿਆ। ਪੁਰਾਣੀ ਜੀਵਨ ਸ਼ੈਲੀ ਮੁਤਾਬਿਕ ਗਰਮੀਆਂ ਵਿਚ ਮੰਜੇ ਸੌਣ ਲਈ ਕੋਠੇ 'ਤੇ ਡਾਏ ਜਾਂਦੇ ਸਨ। ਸੌਣ ਲੱਗੇ ਤਾਂ ਬੰਦੇ ਨੇ ਆਪਣੀ ਜਨਾਨੀ ਨੂੰ ਪੁੱਛਿਆ ਕਿ 'ਆਹ ਉਤੇ ਐਨੇ ਤਾਰੇ ਕਿਉਂ ਦਿਸਦੇ ਹਨ।' ਤਾਂ ਉਸ ਦੀ ਘਰਵਾਲੀ ਕਹਿਣ ਲੱਗੀ ਕਿ 'ਇਹ ਤਾਰਿਆਂ ਦੀ ਅਕਾਸ਼ ਗੰਗਾ ਹੈ। ਛੜੇ ਇਸ ਵਿਚੋਂ ਪਾਣੀ ਢੋਂਹਦੇ ਰਹਿੰਦੇ ਹਨ।' ਇਸ ਉੱਤਰ 'ਤੇ ਬੰਦੇ ਨੇ ਆਪਣੀ ਜਨਾਨੀ ਕੁੱਟ ਦਿੱਤੀ ਕਿ 'ਤੂੰ ਮੇਰਾ ਮੰਜਾ ਛੜਿਆਂ ਦੇ ਰਾਹ ਥੱਲੇ ਮੈਨੂੰ ਭਿਉਣ ਲਈ ਡਾਹਿਆ ਹੈ।'

ਇਸ ਤਰ੍ਹਾਂ ਹੀ ਇਕ ਕਿਰਸਾਨ ਦੇ ਮਨ ਵਿਚ ਆਪਣੀ ਘਰਵਾਲੀ ਨੂੰ ਕੁੱਟਣ ਦਾ ਬੇਮਤਲਬ ਜਿਹਾ ਖਿਆਲ ਆਇਆ ਤਾਂ ਉਸ ਨੇ ਆਪਣੀ ਘਰਵਾਲੀ ਨੂੰ ਆਉਂਦਾ ਵੇਖ ਕੇ ਪੰਜਾਲੀ ਵਿਚ ਇਕ ਬਲਦ ਸਿੱਧਾ ਤੇ ਦੂਜਾ ਪੁੱਠਾ ਜੋੜ ਦਿੱਤਾ ਤੇ ਲੱਗਾ ਬਲਦਾਂ ਨੂੰ ਕੁੱਟਣ ਕਿ ਉਹ ਅੱਗੇ ਨੂੰ ਕਿਉਂ ਨਹੀਂ ਤੁਰਦੇ। ਉਸ ਦੀ ਪਤਨੀ ਨੇ ਵੀ ਇਸ ਦੀ ਨੀਅਤ ਤਾੜ ਲਈ ਤੇ ਬਲਦਾਂ ਨੂੰ ਕਹਿਣ ਲੱਗੀ ਕਿ 'ਭਾਈ ਬੱਗੇ ਸ਼ੇਰੋ ਜਿਵੇਂ ਮਾਲਕ ਚਲਾਵੇ ਉਵੇਂ ਹੀ ਚੱਲਦੇ ਚੱਲੋ।'

### ਫੌਜੀਆਂ ਬਾਰੇ ਮਸ਼ਗੂਲੇ

ਇਕ ਵਾਰੀ ਕੋਈ ਫੌਜੀ ਪਿੰਡ ਛੁੱਟੀ ਆਇਆ। ਉਸ ਦੇ ਘਰਦਿਆਂ ਨੇ ਉਸ ਦੀ ਮੰਡੀ ਵਿਚ ਜਿਨਸ ਦਾ ਗੱਡਾ ਸੁੱਟ ਕੇ ਆਉਣ ਦੀ ਡਿਊਟੀ ਲਾਈ। ਫੌਜੀ ਗੱਡੇ ਦੇ ਜੂਲੇ 'ਤੇ ਬੈਠਾ ਗੱਡੇ ਨੂੰ ਸੱਜੇ-ਖੱਬੇ ਮੋੜਨ ਲਈ ਬਲਦਾਂ ਨੂੰ ਆਪਣੀ ਫੌਜੀ ਟ੍ਰੇਨਿੰਗ ਮੁਤਾਬਿਕ ਦਾਂਏ ਮੁੜ-ਬਾਂਏ ਮੁੜ ਕਹੀ ਜਾਵੇ। ਜਦੋਂ ਕਿ ਬਲਦ ਤਾਂ ਬਾਬੇ ਆਦਮ ਵੇਲੇ ਤੋਂ ਤੱਤਾ-ਤੱਤਾ ਭਾਵ ਉਤਾਂਹ-ਉਤਾਂਹ ਤੇ ਠੱਠਾ-ਠੱਠਾ ਭਾਵ ਹੇਠਾਂ-ਹੇਠਾਂ ਦੀ ਕਮਾਂਡ ਹੀ ਸਮਝਦੇ ਹਨ।

ਇਸ ਤਰ੍ਹਾਂ ਹੀ ਕਹਿੰਦੇ ਹਨ ਕਿ ਇਕ ਵਾਰੀ ਇਕ ਫੌਜੀ ਖੂਹ ਵਿਚ ਡਿੱਗ ਪਿਆ। ਉਸ ਦੇ ਸਾਥੀਆਂ ਨੇ ਉਸ ਨੂੰ ਰੱਸਾ ਲਮਕਾ ਕੇ ਬਾਹਰ ਕੱਢ ਲਿਆ। ਜਦੋਂ ਉਹ ਖੂਹ ਦੀ ਮੌਣ 'ਤੇ ਪਹੁੰਚਿਆ ਤਾਂ ਬਾਹਰ ਉਸ ਦਾ ਅਫ਼ਸਰ ਵੀ ਖਲੋਤਾ ਸੀ। ਫੌਜੀ ਨੇ ਉਸ ਨੂੰ ਸਲੂਟ ਮਾਰਨ ਲਈ ਰੱਸੇ ਨੂੰ ਛੱਡ ਦਿੱਤਾ। ਇਹ ਭਾਣਾ ਇਕ-ਦੋ ਵਾਰੀ

ਵਰਤਿਆ ਤਾਂ ਜਾ ਕੇ ਬਾਕੀ ਫੌਜੀਆਂ ਨੂੰ ਸਮਝ ਆਈ ਕਿ ਭਾਈ ਜੇ ਇਸ ਨੂੰ ਖੂਹ ਵਿਚੋਂ ਕੱਢਣਾ ਹੈ ਤਾਂ ਅਫ਼ਸਰ ਨੂੰ ਆਸੇ-ਪਾਸੇ ਕਰੋ।

ਫੌਜੀਆਂ ਬਾਰੇ ਹੋਰ ਵੀ ਬਹੁਤ ਹਾਸੇ-ਮਖੌਲ ਪ੍ਰਚੱਲਿਤ ਹਨ। ਜਿਵੇਂ ਕਿ ਕਹਿੰਦੇ ਹਨ ਕਿ ਸੰਸਾਰ ਦੀ ਦੂਜੀ ਜੰਗ ਸਮੇਂ ਅੰਗਰੇਜ਼ਾਂ ਨੂੰ ਜਬਰੀ ਭਰਤੀ ਕਰਨ ਦੀ ਲੋੜ ਪਈ। ਛਾਉਣੀ ਦੇ ਨੇੜਿਉਂ ਕੋਈ ਬਣਦਾ-ਤਣਦਾ ਪੰਜਾਬੀ ਬੰਦਾ ਲੰਘਿਆ ਤਾਂ ਉਸ ਨੂੰ ਧੱਕੇ ਨਾਲ ਅੰਗਰੇਜ਼ਾਂ ਨੇ ਫੜ ਕੇ ਭਰਤੀ ਕਰ ਲਿਆ। ਉਸ ਨੇ ਬਹੁਤ ਰੌਲਾ ਪਾਇਆ ਕਿ ਉਸ ਦੇ ਘਰ ਰੱਬ ਨੇ ਖਾਣ-ਪੀਣ ਨੂੰ ਖੁੱਲ੍ਹਾ-ਡੁੱਲ੍ਹਾ ਦਿੱਤਾ ਹੈ। ਉਸ ਨੂੰ ਭਰਤੀ ਹੋਣ ਦੀ ਲੋੜ ਨਹੀਂ। ਪਰ ਜਦੋਂ ਅੰਗਰੇਜ਼ਾਂ ਨੇ ਕਿਹਾ ਕਿ ਤੈਨੂੰ ਅਫ਼ਸਰ ਬਣਾ ਦੇਵਾਂਗੇ ਤੇ ਤੈਨੂੰ ਜੀਪ ਵੀ ਦੇਵਾਂਗੇ ਤਾਂ ਨੌਜਵਾਨ ਪੰਜਾਬੀ ਮੰਨ ਗਿਆ। ਉਸ ਨੂੰ ਛੇ ਮਹੀਨੇ ਦੀ ਫੌਜੀ ਟ੍ਰੇਨਿੰਗ ਸਮੇਂ ਟੁੱਟੀ-ਫੁੱਟੀ ਅੰਗਰੇਜ਼ੀ ਵੀ ਸਿਖਾ ਦਿੱਤੀ। ਜਦੋਂ ਉਸ ਨੂੰ ਡਿਊਟੀ 'ਤੇ ਭੇਜਣ ਲੱਗੇ ਤਾਂ ਉਸ ਨੇ ਜੀਪ ਦੀ ਮੰਗ ਕੀਤੀ। ਅੰਗਰੇਜ਼ ਕਰਨਲ ਉਸ ਨੂੰ ਵਧੀਆ ਜੀਪ ਦੇ ਦਿੱਤੀ। ਜਦੋਂ ਉਸ ਨੇ ਜੀਪ ਦੇਖੀ ਤਾਂ ਉਹ ਪਿੱਟਣ ਲੱਗਾ ਕਿ ਇਹ ਤਾਂ ਧੋਖਾ ਹੈ। ਤੁਸੀਂ ਅੱਜ ਤੱਕ ਜਾਪਾਨੀ ਔਰਤਾਂ ਨੂੰ ਜੈਪ-ਜੈਪ ਕਹਿੰਦੇ ਰਹੇ ਅਤੇ ਮੈਂ ਵੀ ਇਸ ਦਾ ਮਤਲਬ ਇਹ ਹੀ ਸਮਝਿਆ ਕਿ ਤੁਸੀਂ ਟ੍ਰੇਨਿੰਗ ਤੋਂ ਬਾਅਦ ਮੇਰਾ ਵਿਆਹ ਕਿਸੇ ਜਾਪਾਨੀ ਔਰਤ ਨਾਲ ਕਰਾ ਦਿਉਂਗੇ। ਹੁਣ ਦੱਸੋ ਕਿ ਮੈਂ ਇਸ ਲੋਹੇ ਦੀ ਜੀਪ ਦਾ ਕੀ ਕਰਨਾ ਹੈ?

ਇਕ ਫੌਜੀ ਲੰਦਨ ਗਿਆ। ਸ਼ਾਮ ਨੂੰ ਉਹ ਕਿਸੇ ਪੱਬ ਵਿਚ ਦਾਰੂ ਪੀ ਕੇ ਹਵਾ-ਪਿਆਜ਼ੀ ਹੋ ਗਿਆ। ਜਦੋਂ ਉਹ ਸਭ ਤੋਂ ਵੱਡੇ ਘੰਟਾ ਘਰ ਬਿੱਗ ਬੈੱਨ ਕੋਲੋਂ ਦੀ ਲੰਘਣ ਲੱਗਾ। ਉਸ ਨੇ ਦੇਖਿਆ ਕਿ ਇਕ ਬੰਦਾ ਪੌੜੀ ਲਾ ਕੇ ਘੜੀ ਨਾਲ ਕੋਈ ਛੇੜਖਾਨੀ ਕਰ ਰਿਹਾ ਹੈ। ਫੌਜੀ ਉਸ ਨੂੰ ਅਵਾਜ਼ਾਂ ਮਾਰਨ ਲੱਗਾ ਕਿ ਡਾਊਨ-ਡਾਊਨ। ਅੰਗਰੇਜ਼ ਥੱਲੇ ਉਤਰ ਆਇਆ। ਫੌਜੀ ਉਸ ਨੂੰ ਕਹਿਣ ਲੱਗਾ ਕਿ ਟਾਈਮ ਦੇਖਣ ਲਈ ਪੌੜੀ ਲਾਉਣ ਦੀ ਕੀ ਲੋੜ ਸੀ। ਮੈਂ ਤੈਨੂੰ ਥੱਲੇ ਖੜ੍ਹਾ ਹੀ ਟਾਈਮ ਦੱਸ ਦਿੰਦਾ। ਇਸ 'ਤੇ ਅੰਗਰੇਜ਼ ਨੇ ਕਿਹਾ ਕਿ ਮੈਂ ਟਾਈਮ ਦੇਖਣ ਲਈ ਨਹੀਂ ਸੀ, ਸਗੋਂ ਘੜੀ ਦਾ ਸ਼ੀਸ਼ਾ ਸਾਫ ਕਰਨ ਉਪਰ ਚੜ੍ਹਿਆ ਸੀ।

ਇਕ ਬਹੁਤ ਤਕੜੇ ਫੌਜੀ ਦੌੜਾਕ ਬਾਰੇ ਈਰਖਾ ਵਜੋਂ ਬਹੁਤ ਮਖੌਲ ਪ੍ਰਚੱਲਿਤ ਹੋਏ। ਕਹਿੰਦੇ ਹਨ ਕਿ ਇਕ ਵਾਰੀ ਉਸ ਦੇ ਘਰ ਚੋਰ ਆ ਗਏ। ਫੌਜੀ ਨੂੰ ਜਾਗ ਆਉਣ 'ਤੇ ਚੋਰ ਭੱਜ ਗਏ। ਫੌਜੀ ਪਿੱਛੇ ਭੱਜਿਆ ਪਰ ਚੋਰਾਂ ਨੂੰ ਫੜਣ ਦੀ ਬਜਾਏ ਉਨ੍ਹਾਂ ਤੋਂ ਅੱਗੇ ਲੰਘ ਗਿਆ ਤੇ ਨਾਲ ਹੀ ਕਹਿਣ ਲੱਗਾ ਕਿ ਮੈਂ ਅੱਜ ਤੱਕ ਭੱਜਣ ਵਿਚ ਕਿਸੇ ਤੋਂ ਪਿੱਛੇ ਨਹੀਂ ਰਿਹਾ।

ਇਕ ਹੋਰ ਫੌਜੀ ਆਪਣੀ ਡਿਊਟੀ ’ਤੇ ਰਾਤ ਦੀ ਗੱਡੀ ਵਿਚ ਦਿੱਲੀ ਜਾ ਰਿਹਾ ਸੀ ਤਾਂ ਘਰ ਵਾਲੀ ਨੂੰ ਕਹਿ ਕੇ ਸੌਂ ਗਿਆ ਕਿ ਜਦੋਂ ਦਿੱਲੀ ਆਵੇ ਤਾਂ ਮੈਨੂੰ ਜਗਾ ਦੇਵੀਂ। ਪਾਣੀਪਤ ਜਾ ਕੇ ਉਸ ਦੀ ਅੱਖ ਖੁੱਲ੍ਹੀ ਤਾਂ ਉਸ ਨੇ ਬਾਹਰ ਦੇਖਿਆ ਕਿ ਪਾਣੀ ਦੀ ਇਕ ਟੈਂਕੀ ’ਤੇ ਪਾਣੀ ਭੰਡਾਰ ਕਰਨ ਦੀ ਕਪੈਸਿਟੀ ਲਿਖੀ ਹੋਈ ਸੀ। ਫੌਜੀ ਰੌਲਾ ਪਾਉਣ ਲੱਗਾ ਕਿ ਉੱਠ ਭਾਗਵਾਨੇ ਤੂੰ ਤਾਂ ਮੈਨੂੰ ਜਗਾਇਆ ਹੀ ਨਹੀਂ। ਦਿੱਲੀ ਸਿਟੀ ਤਾਂ ਲੰਘ ਗਿਆ ਹੈ। ਆਪਾਂ ਤਾਂ ਕੈਪਾ-ਸਿਟੀ ਪਹੁੰਚ ਗਏ ਹਾਂ। ਕਿਸੇ ਸਿੱਖ ਖਿਡਾਰੀ ਨੂੰ ਅੰਗਰੇਜ਼ ਮੇਮ ਨੇ ਬਹੁਤ ਪਿਆਰ ਨਾਲ ਪੁੱਛਿਆ, ‘ਆਰ ਯੂ ਰਿਲੈਕਸਿੰਗ?’ ਤਾਂ ਸਿੰਘ ਕਹਿਣ ਲੱਗਾ ਕਿ, ‘ਨਹੀਂ ਮੈਂ ਤਾਂ ਫੁੰਮਣ ਸਿੰਘ ਹਾਂ।’

**ਬਾਣੀਆਂ ਬਾਰੇ ਟਿੱਚਰ-ਮਖੌਲ**

ਇਕ ਵਾਰ ਕੋਈ ਜੱਟ ਪਿੰਡ ਦੇ ਦੋ ਬਾਣੀਆਂ ਨਾਲ ਕਿਸੇ ਤਿਉਹਾਰ ’ਤੇ ਸ਼ਹਿਰ ਗਿਆ। ਜਦੋਂ ਉਹ ਹਲਵਾਈ ਦੀ ਦੁਕਾਨ ’ਤੇ ਮਠਿਆਈ ਖਰੀਦਣ ਲੱਗਾ ਤਾਂ ਉਸ ਨੇ ਦੇਖਿਆ ਕਿ ਹਲਵਾਈ ਦੇ ਅੱਗੇ ਤਰ੍ਹਾਂ-ਤਰ੍ਹਾਂ ਮਠਿਆਈ ਦੇ ਥਾਲ ਸਜੇ ਪਏ ਹਨ। ਪਰ ਉਹ ਆਪ ਨਹੀਂ ਖਾ ਰਿਹਾ। ਜੱਟ ਹਲਵਾਈ ਦੀਆਂ ਅੱਖਾਂ ਅੱਗੇ ਹੱਥ ਕਰਕੇ ਪੁੱਛਣ ਲੱਗਾ ‘ਸੇਠਾ! ਤੂੰ ਅੰਨ੍ਹਾਂ ਹੈਂ?’ ਇਸ ’ਤੇ ਹਲਵਾਈ ਉਸ ਦੇ ਗਲ ਪੈ ਗਿਆ। ਜਦੋਂ ਭੀੜ ਇਕੱਠੀ ਹੋ ਗਈ ਤਾਂ ਜੱਟ ਕਹਿਣ ਲੱਗਾ ਕਿ ‘ਮੈਂ ਤਾਂ ਇਸ ਨੂੰ ਅੰਨ੍ਹਾਂ ਇਸ ਲਈ ਕਿਹਾ ਹੈ ਕਿ ਇਸ ਅੱਗੇ ਇੰਨੀ ਮਠਿਆਈ ਪਈ ਹੈ। ਪਰ ਇਹ ਖਾ ਨਹੀਂ ਰਿਹਾ।’

ਇਸ ਪੱਖੋਂ ਹਲਵਾਈ ਕੌਮ ਦੇ ਪੈਸਿਆਂ ਦੇ ਲਾਲਚ ਨੂੰ ਧੰਨ-ਧੰਨ ਹੀ ਕਹਿਣਾ ਪਊਗਾ। ਬੇਸ਼ੱਕ ਬਾਹਰੀ ਤੌਰ ’ਤੇ ਤਾਂ ਇਹ ਇਨ੍ਹਾਂ ਦਾ ਸਬਰ ਦਿਸਦਾ ਹੈ ਕਿ ਇਨ੍ਹਾਂ ਦੇ ਅੱਗੇ-ਅੱਗੇ ਤਰ੍ਹਾਂ ਦੀਆਂ ਮਠਿਆਈਆਂ ਪਈਆਂ ਹੁੰਦੀਆਂ ਹਨ। ਪਰ ਅਸਲੀਅਤ ਇਹ ਹੈ ਕਿ ਲੋਕਾਂ ਨੂੰ ਜੀਭ ਦਾ ਚਸਕਾ ਹੁੰਦਾ ਹੈ ਤੇ ਇਨ੍ਹਾਂ ਨੂੰ ਪੈਸੇ ਵੱਟਣ ਦਾ ਲਾਲਚ ਹੁੰਦਾ ਹੈ। ਲੋਕ ਵੀ ਤਾਂ ਮਠਿਆਈ ’ਤੇ ਮੱਖੀਆਂ ਵਾਂਗੂੰ ਡਿੱਗਦੇ ਹਨ। ਜੇ ਕਿਤੇ ਮੱਖੀਆਂ ਤੇ ਹਲਵਾਈ ਦਾ ਮੁਕਾਬਲਾ ਵੇਖਣਾ ਹੋਵੇ ਤਾਂ ਹਲਵਾਈਆਂ ਦੀ ਦੁਕਾਨ ਵਿਚ ਪਿੱਛੇ ਜਿੱਥੇ ਮਠਿਆਈ ਬਣਦੀ ਹੈ। ਉਥੇ ਜਾ ਕੇ ਨਜ਼ਾਰਾ ਦੇਖਣ ਵਾਲਾ ਬਣਦਾ ਹੈ। ਬੇਸ਼ੱਕ ਖੋਆ ਮਾਰਨ ਲਈ ਮੁਸੱਦ ਫੇਰਦੇ ਸਮੇਂ ਹਲਵਾਈ ਦੇ ਮੋਢੇ ਹਿਲ ਜਾਂਦੇ ਹਨ। ਪਰ ਹਮਾਤੜ ਨੂੰ ਮਠਿਆਈ ਖਾਣ ਵੇਲੇ ਕਦੇ ਖੰਡ ਘੱਟ ਲੱਗਦੀ ਹੈ ਤੇ ਕਦੇ ਵੱਧ ਲੱਗਦੀ ਹੈ। ਇਹ ਸੂਰਤ ਹਾਲ ਬਿਲਕੁਲ ਇਸ ਤਰ੍ਹਾਂ ਹੁੰਦੀ ਹੈ ਕਿ ਜਿਵੇਂ ਕਹਿੰਦੇ ਹਨ ਕਿ ਮੁਰਗੀ ਜਾਨ ਤੋਂ ਗਈ ਤੇ ਖਾਣ ਵਾਲੇ ਨੂੰ ਸਵਾਦ ਨਾ ਆਇਆ।

ਸ਼ਾਮ ਨੂੰ ਜਦੋਂ ਇਹ ਦੋਨੋਂ ਬਾਣੀਏਂ ਤੇ ਜੱਟ ਪਿੰਡ ਮੁੜਨ ਲੱਗੇ ਤਾਂ ਹਨ੍ਹੇਰਾ ਹੋ ਗਿਆ। ਜਦੋਂ ਜੱਟ ਨੂੰ ਡਰ ਲੱਗਿਆ ਤਾਂ ਉਹ ਦੋਨਾਂ ਸਾਥੀ ਬਾਣੀਆਂ ਨੂੰ ਕਹਿਣ ਲੱਗਾ ਕਿ ‘ਜੇ ਤੁਹਾਨੂੰ ਡਰ ਲੱਗਦਾ ਹੈ ਤਾਂ ਇਕ ਮੇਰੇ ਅੱਗੇ ਹੋ ਜਾਉ ਤੇ ਇਕ ਮੇਰੇ

ਪਿੱਛੇ ਹੋ ਜਾਉ।' ਇਹ ਤਿੰਨੋਂ ਪਿੰਡ ਦੇ ਨੇੜੇ ਹੀ ਪਹੁੰਚੇ ਸਨ ਕਿ ਦਿਵਾਲੀ ਦੀ ਖੁਸ਼ੀ ਵਿਚ ਕਿਸੇ ਮਨਜਲੇ ਨੇ ਇਕ-ਦੋ ਫਾਇਰ ਕਰ ਦਿੱਤੇ। ਜੱਟ ਨੇ ਪਿਛਾਂਹ ਮੁੜ ਕੇ ਦੇਖਿਆ ਤਾਂ ਪਿੱਛੇ ਆਉਂਦਾ ਬਾਣੀਆਂ ਡਿੱਗ ਪਿਆ। ਜੱਟ ਨੇ ਪੁੱਛਿਆ ਕਿ 'ਤੈਨੂੰ ਕੀ ਹੋ ਗਿਆ ਹੈ' ਤਾਂ ਬਾਣੀਆਂ ਕਹਿਣ ਲੱਗਾ ਕਿ 'ਬੰਦੂਕ ਦੀ ਗੋਲੀ ਕਦੇ ਖਾਲੀ ਨਹੀਂ ਜਾਂਦੀ। ਮੈਂ ਵੇਖਿਆ ਹੈ ਕਿ ਇਹ ਤੁਹਾਨੂੰ ਦੋਨਾਂ ਨੂੰ ਤਾਂ ਵੱਜੀ ਨਹੀਂ। ਫੇਰ ਇਹ ਮੈਨੂੰ ਤਾਂ ਜ਼ਰੂਰ ਵੱਜੀ ਹੋਊਗੀ।'

ਪੇਂਡੂ ਸਮਾਜ ਵਿਚ ਧੀ-ਧਿਆਣੀਆਂ ਦੀ ਬਹੁਤ ਇਜ਼ੱਤ ਰਹੀ ਹੈ। ਕਦੇ-ਕਦਾਈਂ ਪਿੰਡ ਦੀ ਕਿਸੇ ਇਕ ਪੀੜ੍ਹੀ ਵਿਚ ਹੀਰ-ਰਾਂਝੇ ਦੀ ਰੂਹ ਨੇ ਵੀ ਜਲਵਾ ਵਿਖਾਇਆ ਹੈ। ਇਸ ਅਨੁਸਾਰ ਕਿਸੇ ਘਰ ਦੀ ਕੁੜੀ ਆਪਣੇ ਭੂੰਡ ਆਸ਼ਕ ਨਾਲ ਭੱਜ ਗਈ। ਉਸ ਦੀ ਮਾਂ ਆਪਣੀ ਕੁੜੀ ਦੇ ਘਰੋਂ ਭੱਜਣ 'ਤੇ ਰੋਈ ਜਾਵੇ ਤੇ ਨਾਲੇ ਉਸ ਦੀ ਸਿਫ਼ਤ ਵਿਚ ਕਹੀ ਜਾਵੇ ਕਿ 'ਉਂ ਤਾਂ ਕੁੜੀ ਸਿਆਣੀ ਸੀ। ਦੋ-ਚਾਰ ਦਿਨ ਤੋਂ ਕਹੀ ਜਾਂਦੀ ਸੀ ਕਿ ਬੇਬੇ ਆਪਣੇ ਘਰੇ ਚਾਰ-ਪੰਜ ਦਿਨਾਂ ਨੂੰ ਇਕ ਜੀਅ ਨਹੀਂ ਰਹਿਣਾ।'

ਸਾਡੇ ਸਮਾਜ ਵਿਚ ਕਿਹਾ ਜਾਂਦਾ ਹੈ ਕਿ ਸੱਸ ਨੂੰ ਭੁੱਲਣਾ ਨਹੀਂ ਚਾਹੀਦਾ ਕਿ ਉਹ ਵੀ ਕਦੇ ਬਹੂ ਹੁੰਦੀ ਸੀ। ਪਰ ਇਸ ਤੋਂ ਵੀ ਵੱਡੀ ਸੱਚਾਈ ਇਹ ਹੈ ਕਿ ਜਦੋਂ ਕਿਸੇ ਘਰ ਵਿਚ ਅੱਗੇ ਨੂੰਹ ਆ ਜਾਂਦੀ ਹੈ ਤਾਂ ਕੱਲ੍ਹ ਦੀ ਬਹੂ ਖ਼ੁਦ ਆਪ ਅੰਮਾ ਜੀ ਬਣ ਬਹਿੰਦੀ ਹੈ। ਸੋ ਨੂੰਹ-ਸੱਸ ਦੇ ਦਰਮਿਆਨ ਮੁੱਢ-ਕਦੀਮੀ ਆਠੇ ਦਾ ਔਂਕੜਾ ਬਣਿਆ ਰਹਿੰਦਾ ਹੈ। ਇਕ ਅੰਮਾ ਜੀ ਆਪਣੀ ਨੂੰਹ ਨੂੰ ਨਾਲੇ ਤੰਗ ਕਰਿਆ ਕਰੇ ਤੇ ਨਾਲੇ ਸੌਣ ਲੱਗੀ ਉਹਨੂੰ ਸੁਣਾ ਕੇ ਨਿਤ ਕਿਹਾ ਕਰੇ ਕਿ 'ਸੱਚਾ ਪਾਤਿਸ਼ਾਹ ਮੇਰੀ ਇਸ ਜੂਨ ਨਾਲੋਂ ਤਾਂ ਮੈਨੂੰ ਹੁਣ ਚੁੱਕ ਹੀ ਲਵੇ।' ਇਕ ਦਿਨ ਰਾਤ ਨੂੰ ਉਨ੍ਹਾਂ ਦੀ ਗਾਂ ਨੇ ਕਿੱਲਾ ਤੁੜਵਾ ਕੇ ਦੁੱਧ ਦੀ ਚਾਟੀ ਵਿਚ ਸਿਰ ਫਸਾ ਲਿਆ। ਜਦੋਂ ਗਾਂ ਵਿਹੜੇ ਵੱਲ ਨੂੰ ਤੁਰੀ ਤਾਂ ਸੱਸ ਦੀ ਅੱਖ ਖੁੱਲ੍ਹ ਗਈ। ਉਸ ਨੇ ਸਮਝਿਆ ਕਿ ਮੇਰੀ ਨਿਤ ਦੀ ਅਰਦਾਸ ਸੁਣ ਕੇ ਸ਼ਾਇਦ ਜਮਦੂਤ ਆ ਗਏ ਹਨ। ਉਹ ਰੌਲਾ ਪਾਉਣ ਲੱਗੀ ਕਿ 'ਮੇਰੀ ਨੂੰਹ ਜਿਹੜੀ ਨਿੱਤ ਚੁੱਕ ਲੈਣ ਦੀਆਂ ਅਰਦਾਸਾਂ ਕਰਦੀ ਐ, ਉਹ ਤਾਂ ਆਹ ਨਾਲ ਦੇ ਮੰਜੇ 'ਤੇ ਪਈ ਹੈ।'

ਇਸ ਤਰ੍ਹਾਂ ਹੀ ਕਿਸੇ ਗਰੀਬ ਦਾ ਪਿੰਡ ਵਿਚ ਨਵਾਂ-ਨਵਾਂ ਵਿਆਹ ਹੋਇਆ। ਉਸ ਦੀ ਘਰ ਵਾਲੀ ਉਸ ਨੂੰ ਇਕ ਦਿਨ ਕਹਿਣ ਲੱਗੀ ਕਿ 'ਤੂੰ ਮੈਨੂੰ ਮੋਰ ਵਾਂਗੂੰ ਪੈਲ ਪਾ ਕੇ ਦਿਖਾ।' ਉਸ ਨੇ ਘਰ ਵਾਲੇ ਦੇ ਪਿੱਛੇ ਛੱਜ ਬੰਨ੍ਹ ਦਿੱਤਾ ਤੇ ਘਰ ਵਾਲਾ ਉਸ ਨੂੰ ਖੁਸ਼ ਕਰਨ ਲਈ ਨੱਚਣ ਲੱਗਾ। ਇੰਨੇ ਨੂੰ ਚੁੱਲ੍ਹੇ ਵਿਚ ਬਲਦੀ ਅੱਗ ਨਾਲ ਉਸ ਦੇ ਛੱਜ ਨੂੰ ਅੱਗ ਲੱਗ ਗਈ। ਉਹ ਔਰਤ ਤਾਂ ਛਾਲ ਮਾਰ ਕੇ ਕੋਠੇ ਤੋਂ ਬਾਹਰ ਆ ਗਈ। ਪਰ ਉਸ ਦੇ ਘਰ ਵਾਲੇ ਦਾ ਛੱਜ ਦਰਵਾਜ਼ੇ ਵਿਚ ਫਸ ਗਿਆ। ਇਸ 'ਤੇ ਉਸ ਦੀ ਘਰ

ਵਾਲੀ ਲੱਗੀ ਦੁਹਾਈ ਪਾਉਣ ਕਿ 'ਬੂਹ ਵੇ ਲੋਕੋ! ਆਇਓ ਭੱਜ ਕੇ ਸਾਡਾ ਕਲਹਿਰੀ ਮੋਰ ਮਚ ਗਿਆ ਵੇ।'

ਜੱਟਾਂ ਤੇ ਬ੍ਰਾਹਮਣਾਂ ਦੀ ਵਕਤੀ ਦੋਸਤੀ ਦੇ ਵੀ ਕਿੱਸੇ ਨਿਆਰੇ ਹਨ। ਬ੍ਰਾਹਮਣ ਨੂੰ ਸਿਆਣੀ ਕੌਮ ਤੇ ਜੱਟ ਨੂੰ ਕਮਲੀ ਕੌਮ ਮੰਨਿਆ ਗਿਆ ਹੈ। ਇਕ ਵਾਰੀ ਇਕ ਬ੍ਰਾਹਮਣ ਜੱਟ ਨੂੰ ਗੰਗਾ ਇਸ਼ਨਾਨ ਲਈ ਲੈ ਗਿਆ। ਬ੍ਰਾਹਮਣ ਕਹਿਣ ਲੱਗਾ ਕਿ 'ਸਫਰ ਮੁਕਾਉਣ ਲਈ ਅੱਧਾ ਰਸਤਾ ਤੂੰ ਮੈਨੂੰ ਚੁੱਕੀ ਚੱਲ। ਤੇਰਾ ਥਕਾਵਾਂ ਲਾਹੁਣ ਲਈ ਮੈਂ ਤੈਨੂੰ ਕਹਾਣੀ ਸੁਣਾਉਂਦਾ ਚੱਲਾਂਗਾ।' ਸੋ ਪਹਿਲਾਂ ਵਾਰੀ ਜੱਟ ਨੇ ਦਿੱਤੀ। ਜੱਟ ਨੂੰ ਖਿਆਲ ਆਇਆ ਕਿ ਬ੍ਰਾਹਮਣ ਤਾਂ ਪੜ੍ਹਿਆ-ਲਿਖਿਆ ਹੈ। ਇਸ ਨੂੰ ਤਾਂ ਕਹਾਣੀਆਂ ਆਉਂਦੀਆਂ ਹਨ ਤੇ ਮੈਨੂੰ ਕੋਈ ਕਹਾਣੀ ਨਹੀਂ ਆਉਂਦੀ। ਇਸ ਹਿਸਾਬ ਨਾਲ ਤਾਂ ਬ੍ਰਾਹਮਣ ਮੇਰੇ ਮੋਢਿਆਂ 'ਤੇ ਹੀ ਚੜ੍ਹਿਆ ਰਹੂਗਾ। ਖ਼ੈਰ! ਜਦੋਂ ਅੱਧੇ ਤੋਂ ਵੱਧਸਫ਼ਰ ਮੁੱਕ ਗਿਆ ਤਾਂ ਹਰਿਦੁਆਰ ਦੇ ਨੇੜੇ ਜਾ ਕੇ ਬ੍ਰਾਹਮਣ ਕਹਿਣ ਲੱਗਾ ਕਿ 'ਲੈ ਹੁਣ ਤੂੰ ਮੇਰੇ ਮੋਢਿਆਂ 'ਤੇ ਚੜ੍ਹ ਜਾ ਤੇ ਆਪਣੀ ਕਹਾਣੀ ਸ਼ੁਰੂ ਕਰ ਲੈ।' ਜੱਟ ਨੇ ਕਹਾਣੀ ਸ਼ੁਰੂ ਕੀਤੀ ਕਿ ਉਸ ਦੇ ਪਿਓ ਨੇ ਕਿਵੇਂ ਖੇਤੀ ਸ਼ੁਰੂ ਕੀਤੀ। ਉਨ੍ਹਾਂ ਨੇ ਛੋਟੇ-ਛੋਟੇ ਵੱਛੇ ਖਰੀਦੇ, ਫਿਰ ਉਹ ਵੱਡੇ ਹੋਏ। ਇੰਨੇ ਨੂੰ ਹਰਿ ਕੀ ਪੌੜੀ ਆ ਗਈ ਤਾਂ ਬ੍ਰਾਹਮਣ ਕਹਿਣ ਲੱਗਾ ਕਿ 'ਹੁਣ ਤੂੰ ਮੇਰੇ ਮੋਢਿਆਂ ਤੋਂ ਉਤਰ ਜਾ।' ਇਸ 'ਤੇ ਜੱਟ ਕਹਿਣ ਲੱਗਾ ਕਿ 'ਮੈਂ ਤਾਂ ਇਉਂ ਹੀ ਇਸ਼ਨਾਨ ਕਰੂੰਗਾ ਕਿਉਂਕਿ ਮੇਰੀ ਕਹਾਣੀ ਮੁੱਕੀ ਨਹੀਂ।'

ਖ਼ੈਰ! ਇਸ਼ਨਾਨ ਹੋਇਆ, ਜੱਟ ਦੀ ਕਹਾਣੀ ਚੱਲਦੀ ਰਹੀ। ਜੱਟ ਨੇ ਹੁਣ ਦੱਸਣਾ ਸ਼ੁਰੂ ਕੀਤਾ ਕਿ 'ਫੇਰ ਉਨ੍ਹਾਂ ਨੇ ਖੂਹ ਲਾ ਲਿਆ। ਫੇਰ ਉਸ ਖੂਹ ਵਿਚ ਟਿੰਡਾਂ ਵਾਲਾ ਹਲਟ ਚਲਾਇਆ।' ਬੱਸ ਫੇਰ ਕੀ ਸੀ। ਜੱਟ ਅੱਗੇ ਦੱਸਣ ਲੱਗਾ ਕਿ 'ਜਦੋਂ ਬਲਦ ਜੋੜੇ ਤਾਂ ਹਲਟ ਦੀਆਂ ਟਿੰਡਾਂ ਆਈ ਜਾਣ ਤੇ ਪਾਣੀ ਡੋਲ ਕੇ ਖੂਹ ਨੂੰ ਮੁੜੀਆਂ ਜਾਣ।' ਬੱਸ ਇਸ ਤੋਂ ਅੱਗੇ ਜੱਟ ਦੀ ਕਹਾਣੀ ਵਿਚ ਟਿੰਡਾਂ ਹੀ ਟਿੰਡਾਂ; ਟਿੰਡਮ-ਟਿੰਡਾਂ ਨਾਲ ਅੱਗੇ ਵਧੀ ਜਾਵੇ। ਤਾਂ ਬ੍ਰਾਹਮਣ ਖਿਝ ਕੇ ਕਹਿਣ ਲੱਗਾ ਕਿ 'ਕਹਾਣੀ ਹੁਣ ਖਤਮ ਵੀ ਕਰ ਤੇ ਮੇਰੇ ਮੋਢਿਆਂ ਤੋਂ ਉਤਰ।' ਇਸ 'ਤੇ ਜੱਟ ਕਹਿਣ ਲੱਗਾ ਕਿ 'ਪੰਡਿਤ ਜੀ ਮੈਂ ਕੀ ਕਰਾਂ, ਨਾ ਟਿੰਡਾਂ ਰੁਕਦੀਆਂ ਹਨ ਤੇ ਨਾ ਹੀ ਮੇਰੀ ਕਹਾਣੀ ਰੁਕ ਰਹੀ ਹੈ।' ਮੁੱਕਦੀ ਗੱਲ ਕਿ ਜੱਟ ਬ੍ਰਾਹਮਣ ਦੇ ਮੋਢਿਆਂ 'ਤੇ ਚੜ੍ਹ ਕੇ ਗੰਗਾ ਜੀ ਦਾ ਇਸ਼ਨਾਨ ਕਰਕੇ ਪਿੰਡ ਮੁੜ ਆਇਆ।

ਇਸ ਤਰ੍ਹਾਂ ਹੀ ਬ੍ਰਾਹਮਣਾਂ ਦੇ ਕਰਮ-ਕਾਂਡਾਂ ਬਾਰੇ ਮਖੌਲ ਹਨ। ਕਹਿੰਦੇ ਹਨ ਕਿ ਇਕ ਅਖੌਤੀ ਬ੍ਰਾਹਮਣ ਸਿਆਲਾਂ ਵਿਚ ਗੰਗਾ ਜੀ ਨਹਾਉਣ ਗਿਆ। ਜਦੋਂ ਉਸ ਨੇ ਮਹਿਸੂਸ ਕੀਤਾ ਕਿ ਪਾਣੀ ਬਰਫ ਵਰਗਾ ਹੈ ਤਾਂ ਉਹ ਉਸ ਵਿਚ ਛੋਟੇ-ਛੋਟੇ ਗੀਟੇ ਸੁੱਟਣ ਲੱਗ ਗਿਆ ਤੇ ਨਾਲ ਹੀ ਆਪਣੀ ਅਖੌਤੀ ਵਿਦਿਆ ਦਿਖਾਉਣ ਲਈ

ਮਨਘੜਤ ਜਿਹੇ ਮੰਤਰ ਦਾ ਜਾਪ ਕਰਨ ਲੱਗ ਪਿਆ ਕਿ "ਕੰਕਰ ਇਸ਼ਨਾਨਮ-ਮਨ ਇਸ਼ਨਾਨਮ" ਭਾਵ ਪੱਥਰਾਂ ਦਾ ਇਸ਼ਨਾਨ ਬਿਲਕੁਲ ਇਉਂ ਹੀ ਹੈ ਜਿਵੇਂ ਕਿ ਮੈਂ ਹੀ ਇਸ਼ਨਾਨ ਕਰ ਰਿਹਾ ਹੋਵਾਂ।

ਪਿੰਡ ਵਿਚ ਇਕ ਵਾਰ ਕਿਸੇ ਮਰਾਸੀ ਭਰਾ ਦੇ ਘਰ ਬਟਾਊ ਭਾਵ ਮਹਿਮਾਨ ਆ ਗਏ। ਉਹ ਆਪਣੇ ਰੱਜੇ-ਪੁੱਜੇ ਭਰਾ ਦੇ ਘਰ ਮੰਜਾ ਮੰਗਣ ਚਲਾ ਗਿਆ ਤਾਂ ਉਸ ਦਾ ਭਰਾ ਉਸ ਨੂੰ ਕਹਿਣ ਲੱਗਾ ਕਿ 'ਸਾਡੇ ਤਾਂ ਆਪ ਮੰਜਿਆਂ ਦੀ ਥੋੜ ਹੈ। ਇਕ ਮੰਜੇ 'ਤੇ ਮੈਂ ਤੇ ਬੇਬੇ ਪੈਂਦੇ ਹਾਂ ਤੇ ਇਕ ਮੰਜੇ ਤੇ ਮੇਰਾ ਮੁੰਡਾ ਤੇ ਮੇਰੀ ਘਰ ਵਾਲੀ ਪੈਂਦੇ ਹਨ।' ਛੋਟਾ ਭਾਈ ਕਹਿਣ ਲੱਗਾ ਕਿ 'ਭਾਈ ਸਾਹਿਬ ਮੰਜਾ ਭਾਵੇਂ ਨਾ ਦਿਓ ਪਰ ਠੀਕ ਤਰੀਕੇ ਨਾਲ ਪੈਣਾ ਤਾਂ ਸਿੱਖੋ।' ਉਸ ਦਾ ਨਿਹੋਰਾ ਸੁਣ ਕੇ ਵੱਡੇ ਭਾਈ ਨੂੰ ਸ਼ਰਮ ਆਈ ਤੇ ਉਸ ਨੇ ਕਿਹਾ ਕਿ 'ਚੰਗਾ ਇਕ ਮੰਜਾ ਲੈ ਜਾ।' ਵੱਡੇ ਭਾਈ ਨੇ ਗੁੱਸੇ ਜਿਹੇ ਨਾਲ ਛੱਤ ਤੋਂ ਇਕ ਮੰਜਾ ਥੱਲੇ ਨੂੰ ਲਮਕਾ ਦਿੱਤਾ। ਥੱਲੇ ਵਾਲੇ ਮਰਾਸੀ ਨੇ ਜਦੋਂ ਮੰਜਾ ਫੜਣ ਲਈ ਹੱਥ ਉਤਾਂਹ ਨੂੰ ਕੀਤੇ ਤਾਂ ਉਸ ਦਾ ਹੱਥ ਕੰਧ ਵਿਚ ਲੱਗੇ ਕਿਲੇ ਨੂੰ ਪੈ ਗਿਆ। ਉਪਰੋਂ ਭਾਈ ਨੇ ਮੰਜਾ ਛੱਡ ਦਿੱਤਾ ਤਾਂ ਉਹ ਉਸ ਦੇ ਸਿਰ ਵਿਚ ਆ ਕੇ ਵੱਜਿਆ। ਥੱਲਿਓਂ ਮਰਾਸੀ ਕਹਿਣ ਲੱਗਾ ਕਿ 'ਭਾਈ ਸਾਹਿਬ ਇਕ ਮੰਜਾ ਤਾਂ ਮੈਂ ਲਾਹਿਆ ਨਹੀਂ ਤੂੰ ਦੂਜਾ ਮੰਜਾ ਪਹਿਲਾਂ ਹੀ ਛੱਡ ਦਿੱਤਾ ਹੈ।'

ਇਕ ਮਰਾਸੀ ਕਿਸੇ ਜੱਟ ਦੇ ਘਰ ਖਾਣੇ 'ਤੇ ਗਿਆ। ਜੱਟ ਨੇ ਆਪਣੇ ਸਵਰਗਵਾਸੀ ਪਿਤਾ ਜੀ ਦੇ ਜੀਵਨ ਤੇ ਕਾਰਗੁਜ਼ਾਰੀਆਂ ਬਾਰੇ ਲੰਬਾ-ਚੌੜਾ ਭਾਸ਼ਣ ਦੇਣਾ ਸ਼ੁਰੂ ਕਰ ਦਿੱਤਾ। ਮਰਾਸੀ ਨੂੰ ਭੁੱਖ ਲੱਗੀ ਸੀ। ਉਹ ਮੇਜ਼ਬਾਨ ਜੱਟ ਨੂੰ ਕਹਿਣ ਲੱਗਾ ਕਿ, "ਚਲੋ! ਪ੍ਰਮਾਤਮਾ ਉਨ੍ਹਾਂ ਦਾ ਸਵਰਗਾਂ ਵਿਚ ਵਾਸਾ ਕਰੇ ਤੇ ਆਪਾਂ ਹੁਣ ਰੋਟੀ ਖਾਈਏ।" ਜਦੋਂ ਰੋਟੀ ਖਾਣ ਲੱਗੇ ਤਾਂ ਮਰਾਸੀ ਨੂੰ ਜੱਟ ਨੇ ਪੁੱਛਿਆ ਕਿ, "ਤੁਸੀਂ ਤੁਹਾਡੇ ਪਿਤਾ ਜੀ ਬਾਰੇ ਵੀ ਕੋਈ ਗੱਲਬਾਤ ਦੱਸੋ।" ਤਾਂ ਮਰਾਸੀ ਕਹਿਣ ਲੱਗਾ, "ਸਰਦਾਰ ਜੀ! ਰੋਟੀ ਖਾਣ ਦਿਓ, ਮੇਰੇ ਬਾਪੂ ਜੀ ਤਾਂ ਜ਼ਿਆਦਾ ਦਾਰੂ ਪੀਣ ਕਰਕੇ ਕੋਠੇ ਤੋਂ ਡਿੱਗ ਕੇ ਮਰ ਗਏ ਸੀ। ਬੱਸ ਇਸ ਨੂੰ ਹੀ ਉਨ੍ਹਾਂ ਦੀ ਸਾਰੀ ਜੀਵਨ ਕਹਾਣੀ ਸਮਝੋ।"

### ਬੂਬਨਿਆਂ ਸਾਧਾਂ ਸਬੰਧੀ ਹਾਸ-ਰੱਸੀ ਬਾਤਾਂ

50-60 ਸਾਲ ਪਹਿਲਾਂ ਦੀ ਗੱਲ ਹੈ ਕਿ ਪਿੰਡਾਂ ਦੇ ਡੇਰਿਆਂ ਵਿਚ ਧੂਣਿਆਂ 'ਤੇ ਬੈਠੇ ਸਾਧਾਂ ਬਾਰੇ ਵੀ ਬੇਅੰਤ-ਮਖੌਲ ਪ੍ਰਚੱਲਿਤ ਸਨ। ਇਨ੍ਹਾਂ ਸਿਰੋਂ ਘੋਨ-ਮੋਨ ਰੋਡੇ ਸਾਧਾਂ ਨੂੰ ਆਮ ਲੋਕ ਹਿਕਾਰਤ ਵਜੋਂ ਬੂਬਨੇ ਸਾਧ ਵੀ ਕਿਹਾ ਕਰਦੇ ਸਨ। ਜਦੋਂ ਤੱਕ ਸਾਧਾਂ ਦੇ ਡੇਰਿਆਂ ਦੀ ਮਾਣ-ਮਰਿਆਦਾ ਰਹਿੰਦੀ ਸੀ, ਲੋਕਾਂ ਦੀ ਉਨ੍ਹਾਂ ਵਿਚ ਸ਼ਰਧਾ-

ਆਸਥਾ ਵੀ ਰਹਿੰਦੀ ਸੀ। ਜਦੋਂ ਸਾਧਾਂ ਦੇ ਕਾਰੇ ਪੁੱਠੇ ਹੋ ਜਾਂਦੇ ਸਨ ਤਾਂ ਲੋਕ ਵੀ ਉਨ੍ਹਾਂ ਨੂੰ ਦੋਹੀਂ ਹੱਥੀਂ ਲੈਂਦੇ ਸਨ। ਜਦੋਂ ਡੇਰਿਆਂ ਦੀ ਮਾਣ-ਮਰਿਆਦਾ ਹੁੰਦੀ ਸੀ ਤਾਂ ਉਦੋਂ ਡੇਰਿਆਂ ਤੇ ਸਾਧਾਂ ਬਾਰੇ 'ਰੋਜ਼ ਦਿਵਾਲੀ ਸਾਧ ਕੀ, ਆਠੋ ਪਹਿਰ ਬਸੰਤ' ਦਾ ਪ੍ਰਸੰਗ ਪ੍ਰਧਾਨ ਹੁੰਦਾ ਸੀ। ਇਹ ਬਚਨ ਡੇਰਿਆਂ ਤੇ ਸਾਧਾਂ ਦੀ ਚੰਗਿਆਈ ਦਾ ਪ੍ਰਤੀਕ ਰਿਹਾ ਹੈ। ਪਰ ਜਦੋਂ ਡੇਰਿਆਂ ਵਿਚ ਭੰਗ ਤੇ ਸੁਲਫੇ ਦੀਆਂ ਲਾਟਾਂ ਪ੍ਰਧਾਨ ਹੋਈਆਂ ਤਾਂ ਉਸ ਦੇ ਨਾਲ ਇਸ ਨੇਕ ਬਚਨ ਦੇ ਅਰਥ ਵੀ ਬਦਲ ਗਏ।

ਇਕ ਡੇਰੇ ਦੇ ਸਾਧ ਦਾ ਚਾਟੜਾ ਇਕ ਵਾਰੀ ਫਿਲਮੀ ਐਕਟਰ ਦੇਵਾਨੰਦ ਵਰਗੀਆਂ ਜ਼ੁਲਫਾਂ ਬਨਾਉਣ ਲਈ ਨਾਈ ਦੀ ਦੁਕਾਨ 'ਤੇ ਜਾ ਬੈਠਾ। ਉਸ ਮੁੰਡੇ ਦੀ ਕਰਦੇ-ਕਰਾਉਂਦੇ ਕਦੀ ਖੱਬੇ ਹੱਥ ਦੀ ਜ਼ੁਲਫ ਵਧ ਜਾਏ ਅਤੇ ਕਦੇ ਸੱਜੇ ਹੱਥ ਦੀ ਜ਼ੁਲਫ ਵਧ ਜਾਇਆ ਕਰੇ। ਮੁੰਡਾ ਨਾਈ ਨਾਲ ਖਹਿਬੜ ਪਿਆ। ਨਾਈ ਉਸ ਨੂੰ ਕਹਿਣ ਲੱਗਾ, "ਤੂੰ ਆਰਾਮ ਨਾਲ ਬੈਠ ਜਾ ਹੁਣ ਮੈਂ ਵਧੀਆ ਜ਼ੁਲਫਾਂ ਬਣਾਊਂਗਾ।" ਨਾਈ ਨੇ ਕਾਕਾ ਜੀ ਦੀ ਸੋਹਣੀ ਚੰਪੀ ਮਾਲਸ਼ ਕੀਤੀ। ਕਾਕਾ ਜੀ ਦੀ ਅੱਖ ਲੱਗ ਗਈ ਤਾਂ ਨਾਈ ਨੇ ਗੁੱਸਾ ਕੱਢਣ ਲਈ ਉਸ ਦੇ ਸਿਰ 'ਤੇ ਉਸਤਰਾ ਹੀ ਫੇਰ ਦਿੱਤਾ। ਜਦੋਂ ਸਿਰ ਸਾਧ ਦੀ ਚਿੱਪੀ ਵਰਗਾ ਨਿਕਲ ਆਇਆ ਤਾਂ ਨਾਈ ਉਸ ਨੂੰ ਕਹਿਣ ਲੱਗਾ, "ਬਾਈ ਰੋਡਿਆ ਜੋ ਹੋਇਆ ਸੋ ਹੋਇਆ, ਹੁਣ ਤੂੰ ਚੱਲ। ਅੱਗੇ ਤੋਂ ਮਿਲਦਾ-ਗਿਲਦਾ ਰਹੀਂ, ਦੇਵਾਨੰਦ ਵਰਗੀਆਂ ਜ਼ੁਲਫਾਂ ਅਗਲੀ ਵਾਰੀ ਬਣਾਵਾਂਗੇ।"

ਇਸ ਤਰ੍ਹਾਂ ਹੀ ਇਕ ਬਾਬਾ ਆਪਣੇ ਚੇਲੇ ਨੂੰ ਕਹਿਣ ਲੱਗਾ, "ਹਵਾ ਬਹੁਤ ਤੇਜ਼ ਹੈ। ਜਦੋਂ ਇਧਰ ਨੂੰ ਜਾਂਦੇ ਹਾਂ ਤਾਂ ਵਾਲ ਅੱਖਾਂ ਵਿਚ ਪੈਂਦੇ ਹਨ।" ਤਾਂ ਚੇਲਾ ਉਸ ਨੂੰ ਕਹਿਣ ਲੱਗਾ, "ਬਾਬਾ ਜੀ, ਤੁਸੀਂ ਕਿਹੜਾ ਇਧਰ ਦਫ਼ਤਰ ਲਾਉਣਾ, ਆਪਾਂ ਦੂਜੇ ਪਾਸੇ ਨੂੰ ਤੁਰ ਪੈਂਦੇ ਹਾਂ।"

ਖ਼ੈਰ! ਅੱਜ ਕੱਲ੍ਹ ਧੂਣੇ ਵਾਲੇ ਸਾਧਾਂ ਦੇ ਡੇਰਿਆਂ ਦੀ ਪਹਿਲਾਂ ਵਾਲੀ ਪਛਾਣ ਤੇ ਮਾਨਤਾ ਨਹੀਂ ਰਹੀ। ਨਸ਼ੇ ਵਿਚ ਗੜੂੰਦ ਰਹਿਣ ਵਾਲੇ ਸਾਧਾਂ ਬਾਰੇ ਵੀ ਲੋਕਾਂ ਦੀ ਸ਼ਰਧਾ ਨਹੀਂ ਰਹਿ ਗਈ। ਮੇਰਾ ਇਕ ਮਿੱਤਰ ਕਹਿੰਦਾ ਹੈ ਕਿ ਜਦੋਂ ਉਹ ਕਿਸੇ ਸੰਢੇ ਨੂੰ ਹਲ ਜਾਂ ਗੱਡੇ ਅੱਗੇ ਜੁੜਿਆ ਦੇਖਦਾ ਹਾਂ ਤਾਂ ਉਸ ਨੂੰ ਖਿਆਲ ਆਉਂਦਾ ਹੈ ਕਿ ਇਹ ਜ਼ਰੂਰ ਪਿਛਲੇ ਜਨਮ ਵਿਚ ਕੋਈ ਮਹੰਤ ਹੋਣਾ ਹੈ। ਜੋ ਗੁਰੂ ਘਰ ਦੀ ਗੋਲਕ ਛਕਦਾ ਰਿਹਾ ਹੋਵੇਗਾ।

### ਨਿਹੰਗ ਸਿੰਘਾਂ ਦੇ ਗੜਗੱਜ ਬੋਲੇ ਤੇ ਮਖੌਲ-

ਨਿਹੰਗ ਸਿੰਘ ਵੀ ਪੰਜਾਬ ਦੀ ਮਾਰਸ਼ਲ ਕੌਮ ਹਨ। ਇਨ੍ਹਾਂ ਦੇ ਗੜਗੱਜ ਬੋਲੇ ਆਪਣੇ ਆਪ ਵਿਚ ਹੀ ਹਾਸੇ-ਮਖੌਲ ਦੇ ਪ੍ਰਤੀਕ ਹਨ। ਜਿਵੇਂ ਕਿ ਗੱਡੀ ਨੂੰ ਇਹ

ਭੂਤਨੀ ਕਹਿੰਦੇ ਹਨ। ਚਾਹ ਨੂੰ ਢਿੱਡ ਫੂਕਣੀ, ਬੱਕਰੀ ਨੂੰ ਅਕਾਸ਼ ਪਰੀ ਤੇ ਭੇਡ ਨੂੰ ਭਾਗ ਪਰੀ ਕਹਿੰਦੇ ਹਨ। ਕੁੱਕੜ ਨੂੰ ਕਾਜ਼ੀ ਤੇ ਗਧੇ ਨੂੰ ਥਾਣੇਦਾਰ ਕਹਿੰਦੇ ਹਨ। ਬੋਲ਼ੇ ਨੂੰ ਚੁਬਾਰੇ ਚੜ੍ਹਿਆ ਤੇ ਅੰਨ੍ਹੇ ਨੂੰ ਸੂਰਮਾ ਕਹਿੰਦੇ ਹਨ।

### ਪਹਿਰਾਵੇ ਦਾ ਨਿਹੰਗੀ ਨਾਮ

ਇਸ ਤਰ੍ਹਾਂ ਹੀ ਪਹਿਨਣ ਵਾਲੀਆਂ ਵਸਤੂਆਂ ਦੇ ਵੀ ਇਨ੍ਹਾਂ ਆਪਣੇ ਹੀ ਵਿਅੰਗਮਈ ਅੰਦਾਜ਼ ਵਿੱਚ ਨਾਮ ਰੱਖੇ ਹਨ; ਜਿਵੇਂ ਕਿ ਘੱਗਰੇ ਨੂੰ ਧੂੜਕੋਟ ਕਹਿੰਦੇ ਹਨ, ਪਜਾਮੇ ਨੂੰ ਦੁਸਾਂਗਾਂ, ਸਲਵਾਰ ਨੂੰ ਦਬੁਰਜੀ, ਪਤਲੂਨ ਨੂੰ ਘੁਟੱਣੀ ਜਾਂ ਪੱਦਬੋਚਣੀ ਤੇ ਕਛਹਿਰਾ ਬਦਲਣ ਨੂੰ ਇਹ ਛਾਉਣੀ ਬਦਲਣੀ ਆਖਦੇ ਹਨ। ਅੰਡਰਵੀਅਰ ਨੂੰ ਇਹ ਬਜਰੰਗ ਲੰਗੋਟਾ ਜਾਂ ਕੱਛ ਅਤੇ ਲੰਗੋਟ ਨੂੰ ਖਿਸਕੂ ਕਹਿੰਦੇ ਹਨ। ਚੋਲੇ ਦੇ ਫਟ ਜਾਣ ਨੂੰ ਮਸਤਾਨਾ ਹੋ ਗਿਆ ਦੱਸਦੇ ਹਨ। ਖਾਲਸੇ ਦੇ ਲਿਬਾਸ ਨੂੰ ਬਿਰਦ ਬਾਣਾ ਵੀ ਕਹਿੰਦੇ ਹਨ। ਗਦੈਲੇ ਜਾਂ ਤਲਾਈ ਨੂੰ ਸੁਖਦੇਈ, ਰਜ਼ਾਈ ਨੂੰ ਅਫਲਾਤੂਨੀ ਕਹਿੰਦੇ ਹਨ। ਪੰਜ ਇਸ਼ਨਾਨਾਂ ਕਰਨ ਨੂੰ ਸੁਚੇਤਾ ਹੋਣਾ, ਤੌਲੀਏ ਨੂੰ ਹਜ਼ੂਰੀ ਪਰਨਾ, ਮੋਢੇ 'ਤੇ ਰੱਖਣ ਵਾਲੇ ਸਾਫੇ ਨੂੰ ਹਜ਼ੂਰੀਆ, ਪੱਗ ਨੂੰ ਦਸਤਾਰ, ਨਿਹੰਗਾਂ ਦੀ ਪੱਗ ਨੂੰ ਦੁਮਾਲਾ, ਛੋਟੀ ਪੱਗ ਨੂੰ ਕੇਸਕੀ, ਦੁਮਾਲੇ ਉਪਰ ਲਹਿਰਾ ਰਹੇ ਪੱਗ ਦੇ ਹਿੱਸੇ ਨੂੰ ਫਰਰਾ ਕਹਿੰਦੇ ਹਨ।

### ਆਧਨਿਕ ਕਾਢਾਂ ਬਾਰੇ ਨਿਹੰਗਾਂ ਦੇ ਅਵਾਜ਼ੇ

ਆਧੁਨਿਕ ਸਮੇਂ ਦੀਆਂ ਨਵੀਆਂ ਕਾਢਾਂ ਇਨ੍ਹਾਂ ਨਿਹੰਗ ਸਿੰਘਾਂ ਨੂੰ ਬੜੀਆਂ ਹੈਰਾਨੀ-ਜਨਕ ਲੱਗੀਆਂ ਅਤੇ ਉਨ੍ਹਾਂ ਨੇ ਇਨ੍ਹਾਂ 'ਤੇ ਵੀ ਅਵਾਜ਼ੇ ਕੱਸੇ ਤੇ ਇੰਜਣ ਨੂੰ ਤੇਜਾ ਸਿੰਘ ਅਤੇ ਰੇਲ ਗੱਡੀ ਨੂੰ ਭੂਤਨੀ ਕਹਿੰਦੇ ਹਨ। ਸਾਈਕਲ ਨੂੰ ਉਡਣ-ਖਟੋਲਾ ਜਾਂ ਵਾ-ਵਰੋਲਾ ਕਹਿੰਦੇ ਹਨ। ਬੱਸ ਨੂੰ ਨੱਕ-ਵੱਢੀ ਤੇ ਕਾਰ ਨੂੰ ਸਾਬਣਦਾਨੀ ਆਖਦੇ ਹਨ। ਕੈਂਚੀ ਨੂੰ ਮੂੰਹ ਤਾਣੀ ਅਤੇ ਮੋਚਨੇ ਨੂੰ ਸ਼ਿਕਾਰੀ ਜਾਂ ਜੜ੍ਹ ਪੱਟ ਅਤੇ ਲੱਕੜ ਦੀ ਨਾਲਾ ਪਾਉਣੀ ਨੂੰ ਚੁਫੇਰ ਘੋਚਾ ਕਹਿਣਗੇ। ਵਿਅੰਗਮਈ ਬੋਲਬਾਣੀ ਵੀ ਇਨ੍ਹਾਂ ਦੀ ਜੀਵਨ-ਸ਼ੈਲੀ ਦਾ ਇਕ ਵਿਸ਼ੇਸ਼ ਹਿੱਸਾ ਹੈ। ਨਿਹੰਗ ਸਿੰਘਾਂ ਨੇ ਮਰਿਆਦਾ ਤੋਂ ਰਹਿਤ ਬੰਦੇ ਤੇ ਉਨ੍ਹਾਂ ਦਾ ਚਾਲ-ਚਲਣ ਤੇ ਰਹਿਣੀ-ਸਹਿਣੀ ਪ੍ਰਵਾਨ ਨਹੀਂ।

ਨਿਹੰਗ ਸਿੰਘ ਜੁਝਾਰੂ ਤੇ ਮਾਰਸ਼ਲ ਕੌਮ ਹਨ। ਜਿਸ ਤਰ੍ਹਾਂ ਕਿ ਆਮ ਦੇਖਣ ਵਿਚ ਆਇਆ ਹੈ ਕਿ ਜਿਹੜੀਆਂ ਕੌਮਾਂ ਜਰਵਾਣੀਆਂ ਹੁੰਦੀਆਂ ਹਨ, ਉਨ੍ਹਾਂ ਬਾਰੇ ਈਰਖਾ ਵਜੋਂ ਮਾੜੇ ਲੋਕਾਂ ਨੇ ਮਖੌਲ ਵੀ ਬਣਾਏ ਹੁੰਦੇ ਹਨ। ਇਸ ਤਰ੍ਹਾਂ ਹੀ ਸਿੰਘਾਂ ਬਾਰੇ ਵੀ ਬਹੁਤ ਮਖੌਲ ਪ੍ਰਚੱਲਿਤ ਹਨ। ਜਿਵੇਂ ਕਿ ਇਕ ਵਾਰ ਇਕ ਨਿਹੰਗ ਜੋੜਿਆਂ ਸਣੇ ਦਾਤਣ ਲਾਹੁਣ ਲਈ ਕਿੱਕਰ 'ਤੇ ਚੜ੍ਹਿਆ ਜਾਂਦਾ ਸੀ। ਕਿਸੇ ਨੇ ਪੁੱਛਿਆ ਕਿ ਤੂੰ ਕਿੱਕਰ 'ਤੇ ਚੜ੍ਹਣ ਤੋਂ ਪਹਿਲਾਂ ਜੋੜੇ ਤਾਂ ਲਾਹ ਲੈਂਦਾ। ਤਾਂ ਨਿਹੰਗ ਸਿੰਘ ਬੋਲਿਆ ਕਿ

ਭਾਈ ਵੀਰ! ਜੇ ਅਕਾਲ ਪੁਰਖ ਦਾ ਬੁਲਾਵਾ ਆ ਜਾਂਦਾ ਤਾਂ ਕੀ ਮੈਂ ਫਿਰ ਥੱਲੇ ਜੋੜੇ ਲੈਣ ਉਤਰਦਾ?

ਇਸ ਤਰ੍ਹਾਂ ਹੀ ਨਿਹੰਗ ਸਿੰਘਾਂ ਬਾਰੇ ਇਕ ਪ੍ਰਸੰਗ ਹੈ। ਭਾਵੇਂ ਇਹ ਬਿਲਕੁਲ ਗਲਤ ਹੈ। ਪਰ ਫਿਰ ਵੀ ਨਿਹੰਗ ਸਿੰਘਾਂ ਦੀ ਬੇਪ੍ਰਵਾਹੀ ਦੇ ਪ੍ਰਤੀਕ ਵਜੋਂ ਇਹ ਚੱਲਦਾ ਆ ਰਿਹਾ ਹੈ। ਇਕ ਵਾਰੀ ਦੱਸਦੇ ਹਨ ਕਿ ਨਿਹੰਗਾਂ ਨੇ ਅੰਮ੍ਰਿਤ ਛਕਾਉਣ ਲਈ ਅੰਮ੍ਰਿਤ ਬਾਟਾ ਤਿਆਰ ਕੀਤਾ। ਅੰਮ੍ਰਿਤ ਛਕਣ ਤੋਂ ਪਹਿਲਾਂ ਉਹ ਸਾਰੇ ਨਹਾਉਣ ਲੱਗੇ। ਇੰਨੇ ਨੂੰ ਉਨ੍ਹਾਂ ਦੀ ਬੋਤੀ ਕੰਧੋਲੀ ਦੇ ਉਤੋਂ ਦੀ ਸਾਰਾ ਅੰਮ੍ਰਿਤ ਛਕ ਗਈ। ਪਹਿਲਾਂ ਤਾਂ ਨਿਹੰਗਾਂ ਨੇ ਉਸ ਨੂੰ ਕੁੱਟਿਆ। ਪਰ ਫਿਰ ਵਿਚੋਂ ਇਕ ਸਿਆਣਾ ਬੰਦਾ ਬੋਲਿਆ ਕਿ ਭਾਈ ਜਾਨਵਰਾਂ ਦੀ ਵੀ ਤਾਂ ਕਰਮ ਕਿਸਮਤ ਹੈ। ਆਪਾਂ ਹੁਣ ਇਸ ਨੂੰ ਕਕਾਰ ਸਜਾ ਦੇਈਏ। ਮੁੱਕਦੀ ਗੱਲ! ਬਾਕੀ ਸਾਰੇ ਕਕਾਰ ਸੌਖੇ ਹੀ ਸਜਾਏ ਗਏ। ਪਰ ਜਦੋਂ ਕਛਹਿਰਾ ਸਜਾਉਣ ਦੀ ਵਾਰੀ ਆਈ ਤਾਂ ਮੁਸ਼ਕਿਲ ਬਣ ਗਈ। ਇਸ 'ਤੇ ਫਿਰ ਸਾਰੇ ਉਸ ਗਰੀਬ ਊਠਣੀ ਨੂੰ ਕੁੱਟਣ ਲੱਗੇ। ਲੋਕਾਂ ਦੇ ਪੁੱਛਣ 'ਤੇ ਨਿਹੰਗਾਂ ਨੇ ਦੱਸਿਆ ਕਿ ਉਹ ਇਸ ਲਈ ਕੁੱਟ ਰਹੇ ਹਨ ਕਿ ਬੋਤੀ ਕਛਹਿਰਾ ਨਹੀਂ ਪਵਾ ਰਹੀ।

ਇਸ ਤਰ੍ਹਾਂ ਹੀ ਨਿਹੰਗ ਸਿੰਘਾਂ 'ਤੇ ਅੱਜ ਤੱਕ ਇਹ ਕ੍ਰਿਪਾ ਰਹੀ ਹੈ ਕਿ ਇਹ ਭਾਵੇਂ ਕਿੰਨੀ ਤੰਗੀ-ਤੁਰਸ਼ੀ ਕੱਟ ਰਹੇ ਹੋਣ। ਪਰ ਇਹ ਕਿਸੇ ਅੱਗੇ ਹੱਥ ਨਹੀਂ ਫੈਲਾਉਂਦੇ । ਆਪਣੇ ਘੋੜਿਆਂ ਤੇ ਗਾਵਾਂ-ਮੱਝਾਂ ਲਈ ਇਹ ਹਰਾ- ਚਾਰਾ ਖੇਤਾਂ ਵਿਚੋਂ ਧੱਕੇ ਨਾਲ ਵੱਢਦੇ ਰਹੇ ਹਨ ਅਤੇ ਲੋਕ ਵੀ ਇਸ ਨੂੰ ਰੱਬ ਦੇ ਭੇਜੇ ਹੋਏ ਇਨ੍ਹਾਂ ਰਾਖਿਆਂ ਦਾ ਹੱਕ ਹੀ ਸਮਝਦੇ ਰਹੇ ਹਨ। ਇਕ ਨਿਹੰਗ ਨੂੰ ਚਾਹ ਦੀ ਤਲਬ ਲੱਗੀ ਤਾਂ ਉਸ ਨੇ ਕਿਸੇ ਤੁਰੇ ਜਾਂਦੇ ਸਿੱਖ ਨੂੰ ਚਾਹ ਲਈ ਰੁਪਇਆ ਦੇਣ ਦਾ ਹੁਕਮ ਕੀਤਾ। ਸਿੱਖ ਨੇ ਉਸ ਨੂੰ ਹੱਥ ਵਿਚ ਰੁਪਇਆ ਫੜਾਉਣਾ ਚਾਹਿਆ ਤਾਂ ਨਿਹੰਗ ਸਿੰਘ ਉਸ ਦੇ ਗਲ ਪੈ ਗਿਆ ਕਿ ਰੁਪਇਆ ਥੱਲੇ ਰੱਖ ਦੇ। ਨਿਹੰਗ ਸਿੰਘ ਮੰਗਦੇ ਨਹੀਂ ਸਗੋਂ ਗਤਕਾ ਖੇਡ ਕੇ ਮੈਦਾਨ ਲੁੱਟਣਗੇ।

ਨਿਹੰਗ ਸਿੰਘਾਂ ਬਾਰੇ ਇਹ ਵੀ ਮਸ਼ਹੂਰ ਹੈ ਕਿ ਇਹ ਕੜ੍ਹਾਹ-ਪ੍ਰਸ਼ਾਦ ਤੇ ਸੁਖ-ਨਿਧਾਨ ਦੀ ਦੇਗ ਦੇ ਅਤਿਅੰਤ ਚਾਹਵਾਨ ਹੁੰਦੇ ਹਨ। ਸੰਗਤ ਵਿਚ ਇਕ ਵਾਰ ਇਕ ਨਿਹੰਗ ਸਿੰਘ ਨੇ ਭਾਈ ਜੀ ਤੋਂ ਕੜ੍ਹਾਹ-ਪ੍ਰਸ਼ਾਦ ਲਿਆ। ਉਸ ਨੂੰ ਲੱਗਾ ਕਿ ਗੱਫਾ ਘੱਟ ਮਿਲਿਆ ਹੈ। ਉਸ ਨੇ ਕੜ੍ਹਾਹ-ਪ੍ਰਸ਼ਾਦ ਇਕ ਹੱਥ ਵਿਚ ਕਰ ਲਿਆ ਤੇ ਦੂਜਾ ਹੱਥ ਅੱਗੇ ਵਧਾਇਆ ਤਾਂ ਭਾਈ ਜੀ ਉਸ ਦੇ ਹੱਥ 'ਤੇ ਲੱਗੇ ਘਿਓ ਨੂੰ ਦੇਖ ਕੇ ਕਹਿਣ ਲੱਗਾ ਕਿ ਸਿੰਘ ਜੀ ਤੁਸੀਂ ਤਾਂ ਪ੍ਰਸ਼ਾਦ ਲੈ ਚੁੱਕੇ ਹੋ। ਨਿਹੰਗ ਸਿੰਘ ਉਸ ਨਾਲ ਬਹਿਸ ਵਿਚ ਪੈ ਗਿਆ। ਬਹਿਸ ਲੜਾਈ ਵਿਚ ਬਦਲਣ ਵਾਲੀ ਹੀ ਸੀ ਕਿ ਤਾਂ ਕੋਈ ਕੁੱਤਾ ਪਿੱਛੇ ਕੀਤੇ ਹੱਥ ਤੋਂ ਪ੍ਰਸ਼ਾਦ ਖਾ ਗਿਆ। ਖ਼ੈਰ! ਭਾਈ ਜੀ ਨੇ ਫੇਰ ਪ੍ਰਸ਼ਾਦ ਦੇ ਦਿੱਤਾ। ਇਸ 'ਤੇ ਨਿਹੰਗ ਸਿੰਘ ਕਹਿਣ ਲੱਗਾ ਕਿ ਭਾਈ ਸੱਚ ਹੀ ਕਹਿੰਦੇ ਆ ਕਿ

ਸਰਫਾ ਕਰਕੇ ਸੁੱਤੀ ਤੇ ਰੋਟੀ ਖਾ ਗਈ ਕੁੱਤੀ।

ਇਕ ਬਹੁਤ ਹੀ ਪ੍ਰਚੱਲਿਤ ਗੱਲ ਹੈ ਕਿ ਨਿਹੰਗ ਸਿੰਘ ਕਿਸੇ ਵੀ ਧਾਰਮਿਕ ਸਥਾਨ ਦੇ ਨਾਮ ਨਾਲ ਸਾਹਿਬ ਸ਼ਬਦ ਜਿਵੇਂ ਕਿ ਅਨੰਦਪੁਰ ਸਾਹਿਬ, ਅੰਮ੍ਰਿਤਸਰ ਸਾਹਿਬ ਤੇ ਮੁਕਤਸਰ ਸਾਹਿਬ ਜ਼ਰੂਰ ਬੋਲਦੇ ਹਨ। ਇਕ ਵਾਰ ਨਿਹੰਗ ਸਿੰਘ ਬੱਸ ਵਿਚ ਸਫ਼ਰ ਕਰ ਰਿਹਾ ਸੀ ਤਾਂ ਇਕ ਸਵਾਰੀ ਨੇ ਕੰਡਕਟਰ ਨੂੰ ਕਿਹਾ ਕਿ ਮੈਨੂੰ ਅਨੰਦਪੁਰ ਦੀ ਟਿਕਟ ਕੱਟ ਦੇ। ਨਾਲ ਬੈਠੇ ਨਿਹੰਗ ਸਿੰਘ ਨੇ ਉਸ ਨੂੰ ਥੱਪੜ ਮਾਰ ਦਿੱਤਾ ਕਿ ਉਸ ਨੇ ਅਨੰਦਪੁਰ ਸਾਹਿਬ ਕਿਉਂ ਨਹੀਂ ਕਿਹਾ। ਦੂਜੀ ਸਵਾਰੀ ਨੇ ਡਰਦੇ-ਡਰਦੇ ਕਿਹਾ ਕਿ ਮੈਨੂੰ ਮੋਰਿੰਡਾ ਸਾਹਿਬ ਦੀ ਟਿਕਟ ਦੇ ਦਿਉ। ਨਿਹੰਗ ਨੇ ਉਸ ਦੀ ਸੇਵਾ ਕਰ ਦਿੱਤੀ ਕਿ ਮੋਰਿੰਡਾ ਨੂੰ ਮੋਰਿੰਡਾ ਸਾਹਿਬ ਕਿਉਂ ਕਿਹਾ? ਖ਼ੈਰ! ਤੀਜੀ ਸਵਾਰੀ ਤੋਂ ਜਦੋਂ ਕੰਡਕਟਰ ਨੇ ਪੁੱਛਿਆ ਕਿ ਭਾਈ ਤੂੰ ਕਿਥੇ ਜਾਣਾ ਹੈ? ਤਾਂ ਉਹ ਕਹਿਣ ਲੱਗਾ ਕਿ ਜਾਣਾ ਤਾਂ ਮੈਂ ਕਿਤੇ ਵੀ ਹੋਵੇ। ਪਰ ਮੈਨੂੰ ਟਿਕਟ ਜਿਥੇ ਸਿੰਘ ਸਾਹਿਬ ਜਾਣਗੇ; ਉਥੋਂ ਦੀ ਹੀ ਦੇ ਦਿਉ। ਖ਼ੈਰ! ਇਹ ਵੀ ਮੰਨੀ-ਪ੍ਰਮੰਨੀ ਗੱਲ ਹੈ ਕਿ ਨਿਹੰਗਾਂ ਦੇ ਮਨ ਵਿਚ ਕਿਸੇ ਬਾਰੇ ਕੋਈ ਵੈਰ-ਵਿਰੋਧ ਵੀ ਨਹੀਂ ਹੁੰਦਾ।

### ਨਵੀਂ ਤਹਿਜ਼ੀਬ ਦੇ ਨਵੇਂ ਸ਼ੌਕ ਤੇ ਦਿਲ ਪ੍ਰਚਾਵੇ

ਖ਼ੈਰ! ਹੁਣ ਪਿੰਡਾਂ ਵਿਚ ਇਹ ਪੁਰਾਣੀਆਂ ਗੱਲਾਂ ਨਹੀਂ ਰਹੀਆਂ। ਨਵੇਂ ਜ਼ਮਾਨੇ ਦੀ ਤਹਿਜ਼ੀਬ ਨੇ ਪਿੰਡਾਂ ਵਿਚ ਜਾਗ੍ਰਿਤੀ ਲਿਆਂਦੀ ਹੈ। ਬੇਸ਼ੱਕ ਅਨਪੜ੍ਹ ਤੇ ਕਿਤੇ-ਕਤਾਈਂ ਅਧਪੜ੍ਹ ਜਿਹੀ ਮਾਨਸਿਕਤਾ ਦੇ ਪੱਖੋਂ ਇਹ ਨਵੀਂ ਜਾਗ੍ਰਿਤੀ ਨੇ ਵੀ ਅਕਸਰ ਆਪਣੇ ਰੰਗ ਵਿਖਾਏ ਹਨ। ਕਹਿੰਦੇ ਹਨ ਕਿ ਜਦੋਂ 1960 ਵਿਆਂ ਦੇ ਕਰੀਬ ਪੰਜਾਬ ਦੇ ਜਿਹੜੇ ਮੁੱਖ ਮੰਤਰੀ ਸਨ। ਉਨ੍ਹਾਂ ਨੇ ਪਹਿਲੀ ਵਾਰ ਆਪਣੇ ਮਨਿਸਟਰਾਂ ਨੂੰ ਕਾਰਾਂ ਤੇ ਫਰਿੱਜ ਦਿੱਤੇ। ਇਕ ਵਾਰ ਮੁੱਖ ਮੰਤਰੀ ਸਾਹਿਬ ਆਪਣੇ ਸਾਥੀ ਮੰਤਰੀ ਦੇ ਘਰ ਆਪਣਾ ਅਹਿਸਾਨ ਜਤਾਉਣ ਲਈ ਚਲੇ ਗਏ ਕਿ ਉਨ੍ਹਾਂ ਦਾ ਸਾਥੀ ਹੁਣ ਉਨ੍ਹਾਂ ਦੀ ਫਰਿੱਜ ਦਾ ਠੰਡਾ ਪਾਣੀ ਪਿਆਵੇਗਾ। ਪਤਾ ਉਦੋਂ ਲੱਗਾ ਕਿ ਜਦੋਂ ਮਟਕੋਲੇ ਭਾਵ ਮਿੱਟੀ ਦੇ ਘੜੇ ਦਾ ਪਾਣੀ ਹੀ ਉਨ੍ਹਾਂ ਨੂੰ ਮਿਲਿਆ। ਉਨ੍ਹਾਂ ਨੇ ਪੁੱਛਗਿੱਛ ਕੀਤੀ ਕਿ ਤਾਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਫਰਿੱਜ ਨੂੰ ਤਾਂ ਉਨ੍ਹਾਂ ਦੇ ਸਾਥੀ ਨੇ ਜੁੱਤੀਆਂ ਦਾ ਰੈਕ ਸਮਝ ਰੱਖਿਆ ਹੈ।

ਇਸ ਤਰ੍ਹਾਂ ਹੀ ਲੋਕ ਉਨ੍ਹਾਂ ਦੇ ਸਮੇਂ ਦੀ ਹੀ ਗੱਲ ਦੱਸਦੇ ਹਨ ਕਿ ਉਸ ਵੇਲੇ ਇਕ ਮੰਤਰੀ ਸਾਹਿਬ ਕਾਰ ਵਿਚ ਸਫ਼ਰ ਕਰ ਰਹੇ ਸਨ ਤਾਂ ਡਰਾਈਵਰ ਨੇ ਕਿਹਾ ਕਿ 'ਕਾਰ ਵਿਚ ਪੈਟਰੋਲ ਮੁੱਕਣ ਵਾਲਾ ਹੈ। ਆਪਾਂ ਕਿਤੋਂ ਪੈਟਰੋਲ ਪਵਾ ਲਈਏ।' ਮੰਤਰੀ ਨੇ ਤੁਰੰਤ ਆਦੇਸ਼ ਦਿੱਤਾ ਕਿ 'ਜੇ ਪੈਟਰੋਲ ਮੁੱਕ ਗਿਆ ਤਾਂ ਕਾਰ ਤੁਰੰਤ ਵਾਪਸ ਚੰਡੀਗੜ੍ਹ ਲੈ ਚੱਲੋ।

ਪ੍ਰਸ਼ਾਸਨਿਕ ਖੇਤਰ ਵਿਚ ਵੀ ਅਜਿਹੇ ਨਿਤ ਨਵੇਂ ਮਖੌਲ ਉਭਰਦੇ ਹਨ। ਇਹ ਤਾਂ ਪੁਰਾਣੀ ਗੱਲ ਹੈ ਕਿ ਪਟਿਆਲੇ ਦਾ ਗੰਦਾ ਨਾਲਾ ਮਸ਼ਹੂਰ ਹੁੰਦਾ ਸੀ। ਇਕ ਮਾਈ ਬੱਸ ਵਿਚ ਚੜ੍ਹੀ ਜਾ ਰਹੀ ਸੀ ਤਾਂ ਕੰਡਕਟਰ ਕਹਿਣ ਲੱਗਾ ਕਿ ਭਾਈ ਗੰਦੇ ਨਾਲੇ ਵਾਲੇ ਸਾਰੇ ਬੱਸ ਤੋਂ ਉਤਰ ਜਾਉ। ਸਵਾਰੀਆਂ ਨਾਲ ਇਕ ਮਾਈ ਵੀ ਉਤਰ ਗਈ। ਥੱਲੇ ਉਤਰ ਕੇ ਮਾਈ ਰੌਲਾ ਪਾਉਣ ਲੱਗੀ ਕਿ 'ਜਾਏ-ਵੱਢੇ ਕੰਡਕਟਰ ਨੂੰ ਕਿਵੇਂ ਪਤਾ ਲੱਗ ਗਿਆ ਕਿ ਮੇਰੀ ਸਲਵਾਰ ਦਾ ਨਾਲਾ ਗੰਦਾ ਹੈ।'

ਗੰਦੇ ਨਾਲੇ ਸਬੰਧੀ ਮੇਰੀ ਆਪ-ਬੀਤੀ ਵੀ ਹੈ। ਇਕ ਵਾਰ ਜੇਲ੍ਹ ਕੋਲ ਲੁਧਿਆਣੇ ਦਾ ਗੰਦਾ ਨਾਲਾ ਟੁੱਟ ਗਿਆ। ਮੈਨੂੰ ਉਥੋਂ ਦੇ ਐੱਮ.ਐੱਲ.ਏ. ਸਾਹਿਬ ਦਾ ਰਾਤ ਨੂੰ ਕੋਈ ਦੋ ਕੁ ਵਜੇ ਟੈਲੀਫੋਨ ਆਇਆ। ਉਹ ਬਹੁਤ ਹੀ ਘਬਰਾਏ ਹੋਏ ਸਨ ਤੇ ਕਹਿ ਰਹੇ ਸਨ ਕਿ 'ਕਮਿਸ਼ਨਰ ਸਾਹਿਬ! ਤੁਸੀਂ ਸੁੱਤੇ ਪਏ ਹੋਂ। ਇੱਥੇ ਨਾਲਾ ਟੁੱਟ ਗਿਆ ਹੈ। ਮੈਨੂੰ ਸੁੱਤ-ਉਨੀਂਦੇ ਵਿਚ ਉਨ੍ਹਾਂ ਦੀ ਗੱਲ ਸਮਝ ਨਹੀਂ ਪੈ ਰਹੀ ਸੀ। ਉਹ ਗੁੱਸੇ ਨਾਲ ਵਾਰ-ਵਾਰ ਕਹੀ ਜਾ ਰਹੇ ਸਨ ਕਿ 'ਤੁਸੀਂ ਸਮਝਣ ਦੀ ਕੋਸ਼ਿਸ਼ ਕਰੋ ਕਿ ਨਾਲਾ ਟੁੱਟ ਗਿਆ ਹੈ ਜਿਸ ਨਾਲ ਕਿ ਬਹੁਤ ਨੁਕਸਾਨ ਹੋ ਸਕਦਾ ਹੈ।'

ਖ਼ੈਰ! ਮੈਨੂੰ ਉਨ੍ਹਾਂ ਦੀ ਗੱਲ ਤਾਂ ਸਮਝ ਆ ਗਈ ਤੇ ਮੈਂ ਉਸ ਵਕਤ ਹੀ ਸਬੰਧਤ ਅਧਿਕਾਰੀਆਂ ਨੂੰ ਜਗਾ ਕੇ ਮੌਕੇ 'ਤੇ ਭੇਜਿਆ। ਪਰ ਮੈਨੂੰ ਇੰਨੇ ਮਾਨਸਿਕ ਦਬਾਅ ਵਿਚ ਵੀ ਇਕ ਮਖੌਲ ਜਿਹਾ ਸੁਝਿਆ ਤੇ ਮੈਂ ਐੱਮ.ਐੱਲ.ਏ. ਸਾਹਿਬ ਨੂੰ ਵਾਪਸੀ ਫੋਨ ਕਰਕੇ ਦੱਸਿਆ ਕਿ ਅਧਿਕਾਰੀ ਮੌਕੇ 'ਤੇ ਪਹੁੰਚ ਚੁੱਕੇ ਹਨ। ਪਰ ਨਾਲ ਹੀ ਉਨ੍ਹਾਂ ਨੂੰ ਇਹ ਪੁੱਛਿਆ ਕਿ ਤੁਸੀਂ ਨਾਲਾ ਟੁੱਟ ਗਿਆ ਹੈ ਤਾਂ ਕਹਿ ਰਹੇ ਸੀ। ਪਰ ਇਹ ਨਹੀਂ ਦੱਸ ਰਹੇ ਸੀ ਕਿ ਤੁਹਾਡਾ ਨਾਲਾ ਟੁੱਟਿਆ ਹੈ ਅਤੇ ਮੈਂ ਦੇਖਦਾ ਰਿਹਾ ਕਿ ਮੇਰਾ ਨਾਲਾ ਤਾਂ ਠੀਕ-ਠਾਕ ਹੈ। ਖ਼ੈਰ! ਸਰਵਿਸ ਦੇ ਮੋੜ-ਘੋੜਾਂ ਤੇ ਟੈਨਸ਼ਨਾਂ ਵਿਚ ਪ੍ਰਮਾਤਮਾ ਦੀ ਕ੍ਰਿਪਾ ਨਾਲ ਅਕਸਰ ਮੈਨੂੰ ਕੋਈ ਨਾ ਕੋਈ ਹਾਸੇ ਦਾ ਫ਼ੁਹਾਰਾ ਮਿਲਦਾ ਰਿਹਾ ਹੈ। ਜਿਸ ਨਾਲ ਅਤਿ ਸੰਜੀਦਾ ਤੇ ਘਾਤਕ ਮਾਹੌਲ ਵਿਚ ਵੀ ਨਿਭਣ ਦੀ ਸਮਰਥਾ ਬਣੀ ਰਹੀ ਹੈ।

ਇਹ ਤਾਂ ਜੱਗ ਬੀਤੀ ਹੈ। ਮੇਰੀ ਆਪ ਬੀਤੀ ਇਸ ਤਰ੍ਹਾਂ ਹੈ ਕਿ ਮੇਰੇ ਚਾਚੇ ਦਾ ਪੁੱਤਰ ਸ੍ਰ: ਭਾਗ ਸਿੰਘ ਮੇਰੇ ਬਚਪਨ ਦਾ ਸਾਥੀ ਵੀ ਸੀ। ਜਦੋਂ ਸੰਨ 1969 ਵਿਚ ਮੈਂ ਪੰਜਾਬ ਯੂਨੀਵਰਸਿਟੀ ਵਿਚ ਐੱਮ.ਏ. ਇੰਗਲਿਸ਼ ਕਰ ਰਿਹਾ ਸੀ ਤਾਂ ਉਹ ਮੇਰੇ ਕੋਲ ਚੰਡੀਗੜ੍ਹ ਆਇਆ। ਮੈਂ ਉਸ ਨੂੰ ਆਪਣਾ ਟੌਹਰ-ਟਪੱਲਾ ਦਿਖਾਉਣ ਲਈ ਮਾਂਊਟ ਵਿਊ ਹੋਟਲ ਵਿਚ ਰੋਟੀ ਖਵਾਉਣ ਲਈ ਲੈ ਗਿਆ। ਉਥੇ ਸਾਡਾ ਰੋਟੀ ਦਾ ਬਿੱਲ 70 ਰੁਪਏ ਆਇਆ। ਉਨ੍ਹਾਂ ਸਮਿਆਂ ਵਿਚ ਇਕ ਕੁਇੰਟਲ ਕਣਕ ਦਾ ਮੁੱਲ 70 ਰੁਪਏ ਹੁੰਦਾ ਸੀ। ਬਾਈ ਭਾਗ ਸਿੰਘ ਉਚੀ ਦੇਣੇ ਕਹਿਣ ਲੱਗਾ ਕਿ 'ਬਾਈ ਆਹ ਤਾਂ ਅਲੋਕਾਰੀ ਹੋ ਗਈ। ਕੀ ਆਪਾਂ ਕੌਂਟਲ ਕਣਕ ਖਾ ਗਏ ਹੋਵਾਂਗੇ?' ਇਹੋ ਜਿਹੇ ਪੇਂਡੂ

ਨਿਰਛਲ ਹਾਸੇ ਤੇ ਤਮਾਸ਼ੇ ਹੁੰਦੇ ਸਨ।

ਇਕ ਆਪ ਬੀਤੀ ਬਾਈ ਭਾਗ ਸਿੰਘ ਨਾਲ ਹੋਈ। ਉਹ ਇਸ ਤਰ੍ਹਾਂ ਕਿ ਉਸ ਦੇ ਬਾਪੂ ਜੀ ਤਕਰੀਬਨ ਹਰ ਰੋਜ਼ ਹੀ ਸ਼ਾਮ ਨੂੰ ਅਧੀਆ-ਪਊਆ ਸ਼ਰਾਬ ਪੀਂਦੇ ਸਨ। ਇਕ ਦਿਨ ਭਾਈ ਭਾਗ ਖੇਤੋਂ ਆਇਆ ਤਾਂ ਉਸ ਨੇ ਆਪਣੇ ਪੈਰ 'ਤੇ ਲੱਗੇ ਕਹੀ ਦੇ ਜ਼ਖਮ 'ਤੇ ਲਾਉਣ ਵਾਸਤੇ ਥੋੜੀ ਜਿਹੀ ਸ਼ਰਾਬ ਮੰਗੀ। ਉਸ ਦੇ ਬਾਪੂ ਜੀ ਨੇ ਕਿਹਾ ਸ਼ਰਾਬ ਤਾਂ ਮੁੱਕ ਗਈ। ਭਾਗ ਸਿੰਘ ਕਹਿਣ ਲੱਗਾ ਕਿ 'ਆਪ ਤਾਂ ਨਿੱਤ ਪੀਂਦਾ ਹੈ, ਮੇਰੇ ਜ਼ਖਮ 'ਤੇ ਲਾਉਣ ਵੇਲੇ ਦਾਰੂ ਮੁੱਕ ਗਈ।' ਦੋਨਾਂ ਵਿਚ ਤਕਰਾਰ ਹੋਇਆ। ਉਸ ਦੇ ਬਾਪੂ ਜੀ ਨੇ ਦੋਨਾਲੀ ਬੰਦੂਕ ਚੁੱਕ ਲਈ। ਬਾਈ ਭਾਗ ਸਿੰਘ ਗਵਾਂਢੀਆਂ ਦੇ ਘਰੇ ਭੱਜ ਕੇ ਵੜ ਗਿਆ ਤਾਂ ਗਵਾਂਢੀਆਂ ਨੇ ਰੌਲਾ ਪਾ ਦਿੱਤਾ ਕਿ 'ਭਾਗ ਸਿਹੁੰ ਆਹ ਕੀ ਕਰ ਰਿਹਾ ਹੈਂ ਸਣੇ ਜੋੜੀ ਭੱਜਿਆ ਆਉਨੈ। ਦੀਹਦਾ ਨਹੀਂ ਅੱਗੇ ਮਹਾਰਾਜ ਖੁੱਲ੍ਹਿਆ ਹੈ।' ਬਾਈ ਭਾਗ ਸਿਹੁੰ ਕਹਿਣ ਲੱਗਾ ਕਿ 'ਮੈਂ ਕੀ ਕਰਾਂ ਸਾਡੇ ਘਰੇ ਬਾਪੂ ਜੀ ਖੁੱਲ੍ਹਾ ਫਿਰਦਾ ਹੈ।'

### ਪੰਚਾਇਤੀ ਰਾਜ ਬਾਰੇ ਹਾਸ-ਵਿਅੰਗ

ਸਾਡੇ ਪੰਚਾਇਤੀ ਰਾਜ ਬਾਰੇ ਇਕ ਹੋਰ ਗੱਲ ਪ੍ਰਚਲਤ ਹੈ ਕਿ ਸਾਡੇ ਬਾਬਿਆਂ ਵੇਲੇ ਰਾਹੀ ਕੋਈ ਰਾਤ ਕੱਟਣ ਦੀ ਗਰਜ਼ ਨਾਲ ਕਿਸੇ ਪਿੰਡ ਵਿੱਚ ਸਰਪੰਚ ਦੇ ਘਰ ਰੁਕਿਆ। ਉਥੇ ਉਸਦੀ ਘੋੜੀ ਸੂਅ ਪਈ। ਦੇਵਨੇਤ ਉਸੇ ਰਾਤ ਸਰਪੰਚ ਦੀ ਮੱਝ ਵੀ ਸੂਈ। ਸਰਪੰਚ ਦੇ ਮਨ ਵਿੱਚ ਬੇਈਮਾਨੀ ਆ ਗਈ ਤਾਂ ਉਹ ਸਵੇਰੇ ਮਹਿਮਾਨ ਨੂੰ ਕਹਿਣ ਲੱਗਾ ਕਿ,"ਭਾਈ ਤੇਰੀ ਘੋੜੀ ਤਾਂ ਸੂਈ ਹੈ। ਪਰ ਉਸ ਨੇ ਕੱਟੀ ਦਿੱਤੀ ਹੈ।" ਦੋਹਾਂ ਦੀ ਇਸ ਅਲੋਕਾਰੀ ਗੱਲ 'ਤੇ ਤਕਰਾਰ ਵੱਧ ਗਈ ਅਤੇ ਮਸਲਾ ਪੰਚਾਇਤ ਵਿੱਚ ਪਹੁੰਚ ਗਿਆ। ਸਰਪੰਚ ਤੇ ਡਰਦੇ ਹੋਏ; ਪੰਚਾਇਤ ਨੇ ਕੱਟੀ ਤਾਂ ਰਾਹੀ ਨੂੰ ਫੜਾ ਦਿੱਤੀ ਤੇ ਵਛੇਰੀ ਸਰਪੰਚ ਨੂੰ ਰੱਖਣ ਦਾ ਫੈਸਲਾ ਦਿੱਤਾ। ਪੰਚਾਇਤੀ ਇਸ ਫ਼ੈਸਲੇ ਦੇ ਦਿਲੀ-ਪਛਤਾਵੇ ਵਜੋਂ ਉਸ ਰਾਹੀ ਨੂੰ ਪਿੰਡ ਦੀ ਜੂਹ ਤੱਕ ਛੱਡਣ ਗਏ। ਜਦੋਂ ਮੁੜ ਕੇ ਆਏ ਤਾਂ ਸਰਪੰਚ ਬੈਠਾ ਰੋ ਰਿਹਾ ਸੀ। ਪੰਚਾਇਤ ਨੇ ਕਿਹਾ ਕਿ ਅਸੀਂ ਫੈਸਲਾ ਤਾਂ ਤੇਰੇ ਹੱਕ ਵਿੱਚ ਦਿੱਤਾ ਹੈ। ਤੂੰ ਹੁਣ ਰੋਂਦਾ ਕਿਉਂ ਹੈਂ? ਸਰਪੰਚ ਕਹਿਣ ਲੱਗਾ ਕਿ, "ਮੈਂ ਰੋਂਦਾ ਤਾਂ ਇਸ ਗੱਲ ਨੂੰ ਹਾਂ ਕਿ ਜਦੋਂ ਤੁਸੀਂ ਮਰ-ਮੁੱਕ ਗਏ ਤਾਂ ਅਜਿਹੇ ਫੈਸਲੇ ਕੌਣ ਕਰਿਆ ਕਰੂਗਾ।" ਸੋ ਸਰਪੰਚ ਦੀ ਗੱਲ ਤਾਂ ਇਉਂ ਹੋਈ ਕਿ ਜਿਵੇਂ ਅਖਾਣ ਹੈ ਕਿ "ਗਧੀ ਖੇਤ ਵੀ ਚਰ ਗਈ ਅਤੇ ਦੁਲੱਤੀ ਵੀ ਮਾਰ ਗਈ।"

### ਯੂ.ਐੱਨ.ਓ. ਬਾਰੇ ਪੇਂਡੂ ਚਹੇਡ

ਪੰਚਾਇਤੀ ਰਾਜ ਤੋਂ ਅੱਗੇ ਪੇਂਡੂ ਸਮਾਜ ਨੇ ਤਾਂ ਦੁਨੀਆਂ ਦੀ ਪੰਚਾਇਤ ਭਾਵ

ਯੂ.ਐੱਨ.ਓ. ਨੂੰ ਵੀ ਆਪਣੇ ਪੇਂਡੂ ਚਹੇਡਾਂ ਭਾਵ ਵਿਅੰਗਾਂ ਦਾ ਨਿਸ਼ਾਨਾ ਬਣਾਇਆ ਹੈ। ਜਦੋਂ ਕਿਤੇ ਹਿੰਦ-ਪਾਕਿਸਤਾਨ ਦੀਆਂ ਲੜਾਈਆਂ ਹੋਈਆਂ ਤਾਂ ਯੂ.ਐੱਨ.ਓ. ਦੇ ਵਿਚ ਅਕਸਰ ਹੀ ਬੇਨਤੀਜਾ ਗੱਲਬਾਤ ਚੱਲੀ। ਇਸ ਤਰ੍ਹਾਂ ਇਸ ਦੀ ਕਿਸੇ ਪਿੰਡ ਦੀ ਸੱਥ ਵਿਚ ਗੱਲ ਚੱਲੀ ਕਿ ਕਿਸੇ ਨੇ ਜੱਟ ਬਾਬੇ ਨੂੰ ਪੁੱਛਿਆ ਕਿ ਤੈਨੂੰ ਪਤਾ ਹੈ ਕਿ ਦੁਨੀਆਂ ਭਰ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਨੇਤਾ ਯੂ.ਐੱਨ.ਓ. ਵਿੱਚ ਇੱਕਠੇ ਹੋ ਰਹੇ ਹਨ; ਉਥੇ ਐਡਾ ਵਿਸ਼ਾਲ ਇਕੱਠ ਕਰਕੇ ਇਹ ਕੀ ਕਰਨਗੇ? ਜੱਟ ਬਾਬੇ ਨੇ ਕਿਹਾ ਸੀ; 'ਇਹ ਸਾਰੇ ਯੂ.ਐੱਨ.ਓ. ਵਿੱਚ ਇਕੱਠੇ ਹੋ ਕੇ ਵਿਸ਼ਵ ਸ਼ਾਂਤੀ ਲਈ ਘਮਸਾਣ ਯੁਧ ਕਰਨਗੇ।'

**ਲੁਧਿਆਣੇ ਦੀ 7 ਫੁੱਟ × 7 ਫੁੱਟ ਸੱਥ**

ਖ਼ੈਰ! ਜਿਥੇ ਕਿਤੇ ਵੀ ਕਿਸੇ ਪਿੰਡ ਦੀ ਸੱਥ ਤੋਂ ਲੈ ਕੇ ਤੇਜ ਪ੍ਰਤਾਪ ਸਿੰਘ ਦੇ ਸੰਧੂ ਫੋਟੋ ਸਟੂਡੀਓ ਲੁਧਿਆਣਾ 7 ਫੁੱਟ × 7 ਫੁੱਟ ਦੇ ਨਾਮ ਨਾਲ ਜਾਣੀ ਜਾਂਦੀ ਦੋਸਤਾਂ ਦੀ ਸੱਥ ਵਿਚ ਚਾਰ ਮਿੱਤਰ ਬੈਠ ਜਾਣ ਤਾਂ ਸਮਝੋ ਕਿ ਹਾਸੇ ਦੇ ਟੋਟਕਿਆਂ ਦਾ ਹੜ੍ਹ ਆ ਜਾਂਦਾ ਹੈ।

ਇਹ ਉਸ ਸੱਥ ਦੀ ਗੱਲ ਹੈ ਕਿ ਠਰਕੀ ਬਾਬਿਆਂ ਦੀ ਗੱਲ ਚੱਲ ਰਹੀ ਸੀ। ਜਿਨ੍ਹਾਂ ਨੂੰ ਪਿੰਡਾਂ ਦੇ ਲੋਕ ਤੇ ਖਾਸ ਤੌਰ 'ਤੇ ਮਾਈਆਂ ਵਿਅੰਗ ਵਜੋਂ ਠੇਠਰ ਬਾਬੇ ਕਹਿੰਦੀਆਂ ਹਨ। ਅਜਿਹੇ ਹੀ ਇਕ ਮਚਲੇ ਜੱਟ ਬਾਬੇ ਬਾਰੇ ਗੱਲ ਚੱਲ ਰਹੀ ਸੀ ਕਿ ਜੇ ਉਸ ਦੇ ਕੋਲ ਦੀ ਉਸ ਦਾ ਪੁੱਤ ਜਾਂ ਭਤੀਜਾ ਲੰਘਦਾ ਤਾਂ ਉਹ ਪੁੱਛਦਾ ਭਾਈ ਤੂੰ ਕੌਣ ਐਂ ਤੇ ਨਾਲ ਹੀ ਆਪਣੀ ਕਮਜ਼ੋਰ ਨਜ਼ਰ ਦਾ ਸ਼ਿਕਵਾ ਕਰਦਾ। ਪਰ ਜਦੋਂ ਕੋਈ ਤੀਂਵੀ-ਮਾਨੀ ਉਸ ਦੇ ਕੋਲੋਂ ਦੀ ਲੰਘਦੀ ਤਾਂ ਉਹ ਪੁੱਛਦਾ ਭਾਈ ਤੂੰ ਫੁਮਣ ਸਿਹੁੰ ਦੇ ਘਰੋਂ ਐਂ। ਉਸ ਦੇ ਖਚਰੇਪਣ ਨੂੰ ਦੇਖ ਕੇ ਉਸ ਦੇ ਮੁੰਡੇ ਉਸ ਨੂੰ ਅੱਖਾਂ ਦੇ ਡਾਕਟਰ ਕੋਲ ਐਨਕ ਲਵਾਉਣ ਲਈ ਲੈ ਗਏ। ਡਾਕਟਰ ਨੇ ਬਾਬੇ ਨੂੰ ਪੁੱਛਿਆ ਕਿ ਬਾਬਾ ਜੀ, ਤੁਹਾਡੀ ਨਜ਼ਰ ਨੇੜੇ ਦੀ ਕਮਜ਼ੋਰ ਹੈ ਕਿ ਦੂਰ ਦੀ। ਇਸ 'ਤੇ ਬਾਬਾ ਹੈਰਾਨ ਹੋ ਕੇ ਕਹਿਣ ਲੱਗਾ ਕਿ ਸਾਊ ਨਜ਼ਰ ਤਾਂ ਇਕੋ ਹੀ ਹੁੰਦੀ ਹੈ। ਜੇ ਇਹ ਸਾਲੀ ਨਜ਼ਰ ਦੋ ਤਰ੍ਹਾਂ ਦੀ ਹੁੰਦੀ ਹੈ ਤਾਂ ਤੂੰ ਆਪ ਹੀ ਵੇਖ ਲੈ। ਡਾਕਟਰ ਨੇ ਉਸ ਦੇ ਲੈਂਜ਼ ਲਾ ਕੇ ਉਹਨੂੰ ਪੁੱਛਿਆ ਕਿ ਬਾਬਾ ਦੱਸ ਨੇੜੇ ਚੰਗਾ ਦਿਸਦਾ ਹੈ ਕਿ ਦੂਰ। ਬਾਬਾ ਡਾਕਟਰ ਵੱਲ ਦੇਖ ਕੇ ਕਹਿਣ ਲੱਗਾ ਕਿ ਭਾਈ ਤੂੰ ਤਾਂ ਮੈਨੂੰ ਧੁੰਦਲਾ ਜਿਹਾ ਦਿਸਦਾ ਹੈਂ। ਪਰ ਉਹ ਦੂਰ ਸੜਕ 'ਤੇ ਤੁਰੀ ਜਾਂਦੀ ਤੀਂਵੀ ਤਾਂ ਬਲਾ ਹੀ ਸੋਹਣੀ ਹੈ। ਸੋ ਜੱਟ ਕੌਮ ਦਾ ਬਚਪਨ ਤੋਂ ਬੁਢਾਪੇ ਤੱਕ ਮਨਚਲਾ ਤੇ ਖਚਰਾ ਸੁਭਾਅ ਤਕਰੀਬਨ-ਤਕਰੀਬਨ ਜੱਟਾਂ ਦਾ ਪਛਾਣ ਹੀ ਬਣ ਗਿਆ ਹੈ।

ਤੇਜ ਪ੍ਰਤਾਪ ਸੰਧੂ ਨੇ ਇਕ ਵਾਰ ਗੱਲ ਸੁਣਾਈ ਕਿ ਇਕ ਵਾਰੀ ਬਲਜੀਤ ਸਿੰਘ ਅੰਮ੍ਰਿਤਸਰ ਹਵਾਈ ਅੱਡੇ ਤੋਂ ਦਿੱਲੀ ਤੱਕ ਹਵਾਈ ਜਹਾਜ਼ ਦਾ ਝੂਟਾ ਲੈਣ ਦੀ ਖਾਤਰ ਏਅਰ ਬੱਸ ਦੀ ਟਿਕਟ ਖਰੀਦਣ ਗਿਆ। ਜਦੋਂ ਉਸ ਨੂੰ ਕਿਰਾਇਆ ਦੱਸਿਆ ਤਾਂ ਉਸ ਨੇ ਰੌਲਾ ਪਾ ਲਿਆ ਕਿ 'ਭਾਈ ਤੁਹਾਡੀ ਬੱਸ ਦਾ ਤਾਂ ਕਿਰਾਇਆ ਬਹੁਤ ਜ਼ਿਆਦਾ ਹੈ।' ਖ਼ੈਰ! ਏਅਰਲਾਈਨ ਵਾਲਿਆਂ ਨੇ ਉਸ ਨੂੰ ਦੱਸਿਆ ਕਿ ਇਹ ਏਅਰ ਬੱਸ ਹੈ; ਇਸ ਲਈ ਇਹ ਉੱਡਦੀ ਹੈ। ਇਸ ਲਈ ਕਿਰਾਇਆ ਤਾਂ ਜ਼ਿਆਦਾ ਹੋਣਾ ਹੀ ਹੈ। ਖ਼ੈਰ! ਉਹ ਚੁੱਪ ਕਰ ਗਿਆ। ਜਦੋਂ ਏਅਰ ਬੱਸ ਹਵਾਈ ਪੱਟੀ 'ਤੇ ਦੌੜਨ ਲੱਗੀ ਤਾਂ ਜੱਟ ਕੁਰਲਾ ਉੱਠਿਆ ਤੇ ਲੱਗਾ ਗਾਲਾਂ ਕੱਢਣ ਕਿ 'ਸਾਲਿਓ! ਇਹ ਤਾਂ ਧਰਤੀ 'ਤੇ ਭੱਜੀ ਜਾਂਦੀ ਹੈ ਤੇ ਤੁਸੀਂ ਤਾਂ ਕਹਿੰਦੇ ਸੀ ਕਿ ਇਹ ਬੱਸ ਉੱਡੂਗੀ।'

ਲੁਧਿਆਣਾ ਦੀ ਇਸ ਸੱਥ ਵਿਚ ਸਾਹਿਤਕਾਰ ਤੇ ਅਦੀਬਾਂ ਦੀ ਭਰਮਾਰ ਲੱਗੀ ਰਹਿੰਦੀ ਹੈ। ਇਥੇ ਬੈਠਕ ਵਿਚ ਦੋ ਸੱਜਣ ਆਏ ਆਪਣੇ ਵਿਚਾਰ ਦੱਸੇ ਤੇ ਦੋ ਤੁਰ ਗਏ ਅਤੇ ਉਸ ਤੋਂ ਬਾਅਦ ਹੋਰ ਤਿੰਨ ਆਏ, ਹਾਸੇ ਬਿਖੇਰਦੇ ਤੇ ਟੋਟਕੇ ਸੁਣਾਉਂਦੇ ਤੁਰ ਗਏ ਵਰਗਾ ਰੰਗ ਉਥੇ ਬੱਝਾ ਰਹਿੰਦਾ ਹੈ। ਪੰਜਾਬੀ ਸਭਿਆਚਾਰ ਦੇ ਰਾਖੇ ਜਥੇਦਾਰ ਜੱਸੋਵਾਲ ਤੋਂ ਲੈ ਕੇ ਦੇਵ ਥਰੀਕਿਆਂ ਤੇ ਕੁਲਦੀਪ ਮਾਣਕ ਤੱਕ ਉਹ ਕਿਹੜਾ ਕਲਾਕਾਰ ਜਾਂ ਸਾਹਿਤਕਾਰ ਹੈ; ਜਿਸ ਦੇ ਹਾਸਿਆਂ ਦੀ ਪਟਾਰੀ ਇਥੇ ਨਹੀਂ ਖੁਲ੍ਹਦੀ ਅਤੇ ਇਸ ਦਾ ਸੂਤਰਧਾਰ ਅਕਸਰ ਨਿਰਮਲ ਸਿੰਘ ਜੌੜਾ ਹੁੰਦਾ ਹੈ। ਉਹ ਸੁਣਾਉਂਦਾ ਹੈ ਕਿ ਇਕ ਵਾਰ ਜੱਸੋਵਾਲ ਨੇ ਦੇਵ ਥਰੀਕੇ ਤੇ ਕੁਲਦੀਪ ਮਾਣਕ ਦਾ ਸਨਮਾਨ ਕੀਤਾ। ਉਨ੍ਹਾਂ ਨੂੰ ਸਨਮਾਨ ਸਮੇਂ ਹਾਥੀ 'ਤੇ ਚੜ੍ਹਾ ਦਿੱਤਾ। ਦੇਵ ਥਰੀਕੇ ਵਾਲਾ ਕਹਿਣ ਲੱਗਾ ਕਿ ਬਾਈ ਅੱਜ ਜੱਸੋਵਾਲ ਹਾਥੀ ਤੋਂ ਡੇਗ ਕੇ ਮਾਰੂਗਾ। ਕੁਲਦੀਪ ਮਾਣਕ ਨੇ ਵੀ ਹਾਮੀ ਭਰੀ। ਪਰ ਨਾਲ ਜੇਬ 'ਚੋਂ ਅਧੀਆ ਕੱਢ ਕੇ ਕਹਿਣ ਲੱਗਾ ਕਿ ਚੱਲ ਜੋ ਹੋਊ ਸੋ ਹੋਊ, ਲੈ ਚਿਤ ਕਰਾਰਾ ਜਾ ਤਾਂ ਕਰ ਲਈਏ।

ਜਦੋਂ ਤੱਕ ਉਹ ਜਲੂਸ ਦੀ ਸ਼ਕਲ ਵਿਚ ਸਮਾਗਮ ਦੇ ਸਥਾਨ 'ਤੇ ਪੁੱਜੇ ਤਾਂ ਦੋਨੋਂ ਹਵਾ ਪਿਆਜ਼ੀ ਹੋ ਚੁੱਕੇ ਸਨ। ਜੱਸੋਵਾਲ ਥੱਲਿਉਂ ਰੌਲਾ ਪਾਈ ਜਾਵੇ ਕਿ ਹੁਣ ਹਾਥੀ ਤੋਂ ਉਤਰੋ ਤੇ ਉਹ ਕਹੀ ਜਾਣ ਬਾਈ ਜੱਟ ਤਾਂ ਸੁਹਾਗੇ 'ਤੇ ਚੜ੍ਹਿਆ ਮਾਣ ਨੀਂ ਹੁੰਦਾ। ਅਸੀਂ ਤਾਂ ਬਾਈ ਹਾਥੀ 'ਤੇ ਬੈਠੇ ਹਾਂ। ਤੂੰ ਹੋਰ ਕੀ ਸਨਮਾਨ ਕਰੇਂਗਾ। ਇਨ੍ਹਾਂ ਦੋਨਾਂ ਦੀ ਹੀ ਦੂਜੀ ਗੱਲ ਇਹ ਹੈ ਕਿ ਇਕ ਵਾਰ ਇਹ ਜਹਾਜ਼ ਦਾ ਵੀ ਝੂਟਾ ਲੈ ਆਏ। ਪਰ ਸਾਰੇ ਰਾਹ ਪਹਿਲੀ ਵਾਰ ਜਹਾਜ਼ ਚੜ੍ਹੇ ਹੋਣ ਕਰਕੇ ਡਰਦਿਆਂ ਨੇ ਇੰਨੀ ਕੁ ਦਾਰੂ ਛਕ ਲਈ ਕਿ ਏਅਰ ਹੋਸਟਸ ਨੂੰ ਕਹਿੰਦੇ ਜਾਣ ਬਈ ਜਦੋਂ ਸਾਡਾ ਅੱਡਾ ਆ ਗਿਆ ਤਾਂ ਸਾਨੂੰ ਉਤਾਰ ਦੇਣਾ।

ਇਸ ਸੱਥ ਵਿਚ ਅਫ਼ਸਰ ਸਮਾਜ ਨੂੰ ਵੀ ਨਹੀਂ ਬਖਸ਼ਿਆ ਜਾਂਦਾ। ਉਨ੍ਹਾਂ ਦੀ

ਚੰਗੀ-ਮੰਦੀ ਕਾਰਗੁਜ਼ਾਰੀ ਦੀ ਚੁੰਝ ਚਰਚਾ ਇਥੇ ਚਲਦੀ ਰਹਿੰਦੀ ਹੈ। ਇਹ ਸੁਣਾਉਂਦੇ ਹਨ ਕਿ ਇਕ ਵਾਰੀ ਕਿਸੇ ਜੂਨੀਅਰ ਅਫ਼ਸਰ ਦੀ ਡੀ.ਸੀ. ਨੇ ਝਾੜ-ਝੰਭ ਇੰਨੀ ਕੀਤੀ ਕਿ ਗੁੱਸੇ ਵਿਚ ਡੀ.ਸੀ. ਦਾ ਹੱਥ ਉਸ ਦੀ ਪਗੜੀ ਨੂੰ ਵੱਜ ਗਿਆ। ਜਦੋਂ ਪਗੜੀ ਲੱਥ ਗਈ ਤਾਂ ਜੂਨੀਅਰ ਅਫ਼ਸਰ ਫਤਹਿ ਬੁਲਾ ਕੇ ਬਾਹਰ ਆ ਗਿਆ। ਚਪੜਾਸੀ ਨੇ ਪੁੱਛਿਆ ਕਿ ਸਾਹਿਬ ਕੀ ਗੱਲ ਹੋ ਗਈ ਹੈ। ਜੂਨੀਅਰ ਅਫ਼ਸਰ ਕਹਿਣ ਲੱਗਾ ਕਿ ਵੀਰ ਗੱਲ ਤਾਂ ਕੋਈ ਨਹੀਂ ਹੋਈ। ਡੀ.ਸੀ. ਸਾਹਿਬ ਜ਼ਿੱਦ ਕਰੀ ਜਾਂਦੇ ਸੀ ਕਿ ਆਪਾਂ ਪੱਗ ਵੱਟ ਭਰਾ ਬਣ ਜਾਈਏ। ਲੈ ਹੁਣ ਤੂੰ ਹੀ ਦੱਸ ਵੱਡਿਆਂ ਨਾਲ ਕਾਹਦੀ ਦੋਸਤੀ ਹੁੰਦੀ ਹੈ। ਲੈ ਮੈਂ ਤਾਂ ਆਪ ਦੀ ਪੱਗ ਬਚਾ ਕੇ ਬਾਹਰ ਆ ਗਿਆ ਹਾਂ। ਖ਼ੈਰ! ਇਹੋ ਜਿਹੇ ਹਾਸੇ-ਖੇੜੇ ਪਿੰਡ ਦੀਆਂ ਸੱਥਾਂ ਤੋਂ ਲੈ ਕੇ ਹੁਣ ਤੱਕ ਵੀ ਕਿਤੇ ਨਾ ਕਿਤੇ ਚੱਲਦੇ ਰਹਿੰਦੇ ਹਨ।

ਇਸ ਤਰ੍ਹਾਂ ਮਨੁੱਖੀ ਸਮਾਜ ਵਿਚ ਹਾਸੇ-ਖੇੜੇ ਜਨਮ ਸਮੇਂ ਬੱਚੇ ਦੀਆਂ ਕਿਲਕਾਰੀਆਂ ਤੋਂ ਸ਼ੁਰੂ ਹੁੰਦੇ ਹਨ ਤੇ ਅਖੀਰ ਤੱਕ ਘੋਰੜੂ ਵੱਜਣ ਤੱਕ ਬੰਦੇ ਵੱਲੋਂ ਕਹੇ 'ਹਾਏ ਮਾਂ' ਤੇ 'ਹਾਏ ਰੱਬਾ' ਵਰਗੇ ਦੁਖ ਭਰਪੂਰ ਬਚਨਾਂ ਤੱਕ ਕਿਤੇ ਨਾ ਕਿਤੇ ਸਮਾਜ ਵਿਚ ਹਾਸੇ ਦੀ ਕੋਈ ਨਾ ਕੋਈ ਵੰਨਗੀ ਪ੍ਰਗਟ ਹੁੰਦੀ ਰਹਿੰਦੀ ਹੈ। ਇਹ ਵੀ ਇਕ ਮਨੋਵਿਗਿਆਨ ਦੀ ਪ੍ਰਮਾਣਿਤ ਧਾਰਨਾ ਹੈ ਕਿ ਜਦੋਂ ਦੁੱਖ ਬਹੁਤ ਵੱਧ ਜਾਂਦਾ ਹੈ ਤਾਂ ਮਨੁੱਖ ਦੀ ਅੰਤਰੀਵ ਖੁਸ਼ੀ ਕਿਸੇ ਨਾ ਕਿਸੇ ਰੂਪ ਵਿਚ ਸਾਹਮਣੇ ਆਉਂਦੀ ਹੈ। ਮਿਰਜ਼ਾ ਗਾਲਿਬ ਦਾ ਇਸ ਪ੍ਰਸੰਗ ਵਿਚ ਇਹ ਕਹਿਣਾ ਹੈ ਕਿ

'ਇਸ਼ਰਤੇ ਕਤਰਾ ਹੈ ਦਰਿਯਾ ਮੇਂ ਫ਼ਨਾਹ ਹੋ ਜਾਨਾ।
ਦਰਦ ਕਾ ਹਦ ਸੇ ਗੁਜ਼ਰਨਾ ਹੈ ਦਵਾ ਹੋ ਜਾਨਾ।

ਨਵੀਂ ਤਹਿਜ਼ੀਬ ਦੇ ਲੋਕਾਂ ਤੇ ਖਾਸ ਤੌਰ 'ਤੇ ਨੌਜਵਾਨਾਂ ਦਾ ਹਾਸਾ ਤੇ ਹਾਸ ਵਿਅੰਗ ਵੀ ਨਵੀਂ ਹੀ ਕਿਸਮ ਦਾ ਹੋ ਗਿਆ ਹੈ। ਆਮ ਸੁਣਨ ਵਿਚ ਆਉਂਦਾ ਹੈ ਕਿ ਮੈਂ ਹੁਣ ਕਿਤੇ ਰੁਝਾ ਹੋਇਆ ਹਾਂ। ਜਦੋਂ ਮੈਂ ਫਰੀ ਭਾਵ ਅਜ਼ਾਦ ਹੋਇਆ ਤਾਂ ਬੈਠ ਕੇ ਗੱਲ ਕਰਾਂਗੇ। ਭਲਾ ਕੋਈ ਪੁੱਛਣ ਵਾਲਾ ਹੋਵੇ ਕਿ ਦੇਸ਼ ਤਾਂ 1947 ਵਿਚ ਅਜ਼ਾਦ ਹੋ ਗਿਆ ਸੀ। ਫਿਰ ਤੂੰ ਫਰੀ ਕਿਉਂ ਨਹੀਂ ਹੈਂ? ਇਸ ਤਰ੍ਹਾਂ ਹੀ ਜਦੋਂ ਅਕਸਰ ਕੋਈ ਦੋ ਬੰਦੇ ਗੱਲ ਕਰਦੇ ਕਹਿੰਦੇ ਹਨ ਕਿ ਬੈਠ ਕੇ ਗੱਲ ਕਰਾਂਗੇ। ਤਾਂ ਖਿਆਲ ਆਉਂਦਾ ਹੈ ਕਿ ਜੇ ਬੈਠਣ ਦੀ ਸਮੱਸਿਆ ਹੈ ਤਾਂ ਹੁਣ ਹੀ ਕਿਉਂ ਨਹੀਂ ਬੈਠ ਜਾਂਦੇ?

ਅੱਜ ਕੱਲ੍ਹ ਜੇ ਕੋਈ ਦਾੜ੍ਹੀ ਰੰਗ ਰਿਹਾ ਹੋਵੇ ਤਾਂ ਉਹ ਬੜੇ ਮਾਣ ਨਾਲ ਦੱਸਦਾ ਹੈ ਕਿ ਮੈਂ ਯਾਰ ਡੈਂਟਿੰਗ-ਪੈਂਟਿੰਗ ਕਰ ਰਿਹਾ ਹਾਂ ਅਤੇ ਕੋਈ ਅਧਪੜ੍ਹ ਜਿਹਾ ਕਹਿੰਦਾ ਹੈ ਕਿ ਮੈਂ ਮੂੰਹ ਨੂੰ ਕਾਲਸ ਲਾ ਰਿਹਾ ਹਾਂ। ਜਦੋਂ ਕਿ ਸਮਝਣ ਵਾਲੀ ਗੱਲ ਇਹ ਹੈ ਕਿ ਮੂੰਹ

ਕਾਲਾ ਕਰਨ ਵਾਲਾ ਮੁਹਾਵਰਾ ਬਹੁਤ ਹੀ ਸੰਗੀਨ ਜੁਰਮ ਵੱਲ ਇਸ਼ਾਰਾ ਕਰਦਾ ਹੈ। ਇਸ ਤਰ੍ਹਾਂ ਕੁਝ ਕੁ ਅੰਗਰੇਜ਼ੀ ਦੇ ਸ਼ਬਦ ਸਾਡੀ ਗੱਲਬਾਤ ਦਾ ਹਿੱਸਾ ਬਣ ਗਏ ਹਨ। ਬਾਬਾ ਜੱਸੋਵਾਲ ਬਾਰੇ ਮਸ਼ਹੂਰ ਕਿ ਉਹ ਬਹੁਤ ਹੀ ਮਜ਼ਾਕੀਆ ਸੁਭਾਅ ਦੇ ਹਨ। ਇਕ ਵਾਰ ਕਹਿਣ ਲੱਗੇ ਕਿ ਮੇਰੀ ਅੱਜ ਕਿਸੇ ਗਾਇਕਾ ਨਾਲ ਇੰਗੇਜਮੈਂਟ ਭਾਵ ਮੁਲਾਕਾਤ ਹੈ। ਇਹ ਕਹਿਣ ਦੀ ਦੇਰ ਹੀ ਸੀ ਕਿ ਉੱਧਰ ਸਾਡੀ ਬੇਬੇ ਖੌਂਸੜਾ ਲਾਹੀ ਫਿਰੇ ਕਿ ਠਹਿਰ ਜਾ! ਮੈਂ ਬੁੱਢੇ ਵਾਰੇ ਤੇਰੀ ਹੁਣੇ ਹੀ ਇੰਗੇਜਮੈਂਟ ਭਾਵ ਮੰਗਣੀ ਕਰਾਉਂਦੀ ਹਾਂ।

ਪੰਜਾਬੀਆਂ ਦੀ ਬੋਲਬਾਣੀ ਵੀ ਗਾਲ੍ਹ ਤੋਂ ਬਿਨਾਂ ਵਜ਼ਨਦਾਰ ਨਹੀਂ ਲੱਗਦੀ। 'ਸਾਲ੍ਹਾ ਮੇਰਾ' ਅਤੇ ਥੋੜ੍ਹੇ ਜਿਹੇ ਘੱਟ ਵਜ਼ਨ ਵਾਲੇ ਵਾਕ 'ਸਾਲ੍ਹਾ ਲੰਡੇ ਦਾ' ਤੋਂ ਬਿਨਾਂ ਤਾਂ ਭਲੇਮਾਣਸ ਬੰਦੇ ਵੀ ਸਮਝਦੇ ਹਨ ਕਿ ਉਨ੍ਹਾਂ ਦੀ ਗੱਲਬਾਤ ਤੇ ਦਲੀਲ ਦਾ ਠੀਕ ਵਜ਼ਨ ਨਹੀਂ ਬਣਦਾ। ਪਰ ਮੰਦਭਾਗੀ ਗੱਲ ਇਹ ਹੈ ਕਿ ਗੱਲਬਾਤ ਵਿਚ ਸਾਲ੍ਹਾ ਤੇ ਹੋਰ ਗੰਦੀਆਂ ਗਾਲ੍ਹਾਂ ਤਾਂ ਪੇਂਡੂ ਸਮਾਜ ਲਈ ਪ੍ਰਵਚਨ ਜਿਹੀਆਂ ਹੀ ਬਣ ਗਈਆਂ ਹਨ। ਜੋ ਕਿ ਸੋਹਣੀ ਤਹਿਜ਼ੀਬ ਦੀਆਂ ਪ੍ਰਤੀਕ ਨਹੀਂ ਹਨ।

ਬੇਸ਼ੱਕ ਕਿਸੇ ਦੇ ਮਰਨ ਸਮੇਂ ਆਪਣੇ-ਆਪਣੇ ਰਿਸ਼ਤੇ ਦੀ ਮੁਨਾਸਬਤ ਵਿਚ ਹਰ ਕਿਸੇ ਨੂੰ ਦੁੱਖ ਹੁੰਦਾ ਹੈ। ਪਰ ਜਦੋਂ ਕਿਤੇ ਅਣਹੋਏ ਜਿਹੇ ਆਪਣੇ ਬੁੱਢੇ ਜੀਅ ਦੇ ਮਰਨ ਵੇਲੇ ਕੋਈ ਪਰਿਵਾਰਿਕ ਜਨ ਉਸ ਦੇ ਬੁੱਲ੍ਹਾਂ ਨੂੰ ਵਿਖਾਵੇ ਵਜੋਂ ਘਿਓ ਲਾ ਰਿਹਾ ਹੁੰਦਾ ਹੈ ਕਿ ਬੁੱਢਾ ਤਾਂ ਖਾਂਦਾ-ਪੀਂਦਾ ਤੇ ਐਸ਼ਾਂ ਕਰਦਾ ਮੋਇਆ ਹੈ। ਅਜਿਹੇ ਦੁੱਖ ਦੇ ਸਮੇਂ ਵੀ ਕੋਈ ਨਾ ਕੋਈ ਸ਼ਰੀਕੇ ਦੀ ਵਿਅੰਗਮਈ ਆਵਾਜ਼ ਕੰਨਾਂ ਨੂੰ ਹੱਸਣ ਲਾ ਦਿੰਦੀ ਹੈ ਕਿ ਬੁੜ੍ਹਾ ਤਾਂ ਰੋਟੀ ਤੋਂ ਵੀ ਆਤਰ ਸੀ ਤੇ ਹੁਣ ਸੌਹਰੇ ਦਿਖਾਉਂਦੇ ਫਿਰਦੇ ਐ ਕਿ ਉਹ ਘਿਓ ਖਾਂਦਾ ਮਰਿਆ ਹੈ।

ਇਸ ਤਰ੍ਹਾਂ ਹੀ ਮੇਰੀ ਆਪਣੀ ਇਕ ਅੱਖੀਂ ਵੇਖੀ ਘਟਨਾ ਹੈ ਕਿ ਜੋ ਅਤਿ ਗਮਗੀਨ ਹੋਣ ਦੇ ਬਾਵਜੂਦ ਹਾਸੇ ਦੇ ਛਣਕਾਟੇ ਪਾ ਗਈ। ਮੈਂ ਮਾਰਕਫੈੱਡ ਵਿਚ ਤਾਇਨਾਤ ਸੀ। ਆਪਣੇ ਲੋਕ ਸੰਪਰਕ ਅਫ਼ਸਰ ਨਾਲ ਮੈਂ ਕਿਸੇ ਸੈਕਟਰ ਵਿਚੋਂ ਲੰਘ ਰਿਹਾ ਸੀ ਤਾਂ ਉਸ ਨੇ ਮੈਨੂੰ ਦੱਸਿਆ ਕਿ ਜਨਾਬ ਇਥੇ ਤਾਂ ਆਪਣੇ ਹੀ ਮੁਲਾਜ਼ਮ ਖੜ੍ਹੇ ਹਨ। ਖ਼ੈਰ! ਪਤਾ ਲੱਗਿਆ ਕਿ ਕਿਸੇ ਮੁਲਾਜ਼ਮ ਦੇ ਘਰ ਮਰਗ ਦਾ ਭੋਗ ਪੈ ਰਿਹਾ ਹੈ। ਜਦੋਂ ਅਸੀਂ ਪੁੱਜੇ ਤਾਂ ਸ਼ਰਧਾਂਜਲੀਆਂ ਦਿੱਤੀਆਂ ਜਾ ਰਹੀਆਂ ਸਨ। ਉਨ੍ਹਾਂ ਦਿਨਾਂ ਵਿਚ ਵਿਛੜੀ ਰੂਹ ਦੀ ਤਸਵੀਰ ਰੱਖਣ ਦਾ ਰਿਵਾਜ ਨਹੀਂ ਸੀ। ਮੇਰੇ ਨਾਲ ਦਾ ਸੰਪਰਕ ਅਫ਼ਸਰ ਜ਼ਾਹਿਰ ਹੈ ਕਿ ਇਕ ਚੰਗਾ ਬੁਲਾਰਾ ਸੀ। ਉਸ ਨੂੰ ਵੀ ਸਟੇਜ ਸੈਕਟਰੀ ਨੇ ਸ਼ਰਧਾਂਜਲੀ ਦੇਣ ਲਈ ਕਹਿ ਦਿੱਤਾ।

ਉਸ ਨੇ ਚੰਗਾ ਬੁਲਾਰਾ ਹੋਣ ਦੇ ਸਦਕਾ ਗੱਲ ਸ਼ੁਰੂ ਇਉਂ ਕੀਤੀ ਕਿ ਅਸੀਂ ਬਜ਼ੁਰਗਾਂ ਨੂੰ ਤਾਂ ਨਹੀਂ ਸੀ ਵੇਖਿਆ। ਪਰ ਸਾਡੇ ਮੁਲਾਜ਼ਮ ਵੀਰ ਨੂੰ ਵੇਖ ਕੇ ਕਿਹਾ ਜਾ

ਸਕਦਾ ਹੈ ਕਿ ਇਸ ਦੇ ਪਿਤਾ ਜੀ ਜ਼ਰੂਰ ਹੀ ਬਹੁਤ ਚੰਗੇ ਇਨਸਾਨ ਸਨ। ਇਸ ਲਈ ਸਾਡੀ ਸਭ ਦੀ ਪ੍ਰਮਾਤਮਾ ਅੱਗੇ ਅਰਦਾਸ ਹੈ ਕਿ ਉਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ। ਇਹ ਕਹਿਣ ਦੀ ਦੇਰ ਹੀ ਸੀ ਕਿ ਉਸ ਮੁਲਾਜ਼ਮ ਦਾ ਪਿਤਾ ਭੜਕ ਉੱਠਿਆ ਤੇ ਕਹਿਣ ਲੱਗਾ ਕਿ ਸੌਹਰੀ ਦਿਆ ਕੋਈ ਅਕਲ ਕਰ। ਉਹ ਤਾਂ ਇਹਦੀ ਬੁੱਢੀ ਮਰੀ ਐ। ਉਏ ਬੁੜ੍ਹੇ ਨੂੰ ਕੀ ਹੋਇਐ ਮੈਂ ਤਾਂ ਆਹ ਕਾਇਮ ਬੈਠਾਂ ਹਾਂ। ਖ਼ੈਰ! ਅਸੀਂ ਅੱਖਰ ਦਾ ਵਾਧਾ-ਘਾਟਾ ਤੇ ਭੁੱਲ ਚੁੱਕ ਮੁਆਫ ਕਰਵਾ ਕੇ ਖਹਿੜਾ ਛੁਡਵਾਇਆ।

ਸਾਡੇ ਸਮਾਜ ਨੂੰ ਕਿਸੇ ਸਮੇਂ ਪੇਂਡੂ ਜਾਂ ਖੇਤੀ ਪ੍ਰਧਾਨ ਸਮਾਜ ਕਿਹਾ ਜਾਂਦਾ ਸੀ। ਹੁਣ ਪੰਜਾਬ ਦਾ ਅਸੀਂ ਬਿਲਕੁਲ ਹੀ ਸ਼ਹਿਰੀਕਰਣ ਕਰ ਦਿੱਤਾ ਹੈ। ਸਾਡੀ ਬੋਲਚਾਲ ਵਿਚ ਵੀ ਕੌਲੀ ਦੀ ਥਾਂ ਕੋਲੀ, ਮੌਤ ਦੀ ਥਾਂ ਮੋਤ, ਜੀ ਆਇਆਂ ਨੂੰ ਦੀ ਬਜਾਏ ਜੀ ਆਈਆਂ ਨੂੰ ਪ੍ਰਧਾਨ ਹੋ ਗਿਆ ਹੈ। ਇਸ ਦਾ ਭਾਵ ਇਹ ਹੈ ਕਿ ਸਾਨੂੰ ਭਾਸ਼ਾ ਦੀਆਂ ਲਗਾਂ ਮਾਤਰਾਵਾਂ ਬਾਰੇ ਕੋਈ ਬਹੁਤਾ ਗਿਆਨ ਨਹੀਂ ਰਹਿ ਗਿਆ। ਜਿਸ ਕਰਕੇ ਕਈ ਵਾਰ ਹਾਸੋ-ਹੀਣੀ ਸਥਿਤੀ ਬਣ ਜਾਂਦੀ ਹੈ। ਜਦੋਂ ਮੈਂ ਕਿਸੇ ਵੀ ਜ਼ਿਲ੍ਹੇ ਵਿਚ ਡੀ.ਸੀ. ਲੱਗਿਆ ਤਾਂ ਮੈਂ ਪਿੰਡਾਂ ਦੇ ਬਾਹਰ ਉਥੋਂ ਦੀ ਪੰਚਾਇਤ ਵੱਲੋਂ 'ਜੀ ਆਇਆਂ ਨੂੰ' ਦੇ ਬੋਰਡ ਲਿਖਵਾਏ।

ਗੁਰਦਾਸਪੁਰ ਵਿਚ ਪਠਾਨਕੋਟ ਦੇ ਨੇੜੇ ਸ਼ਾਹਪੁਰ ਕੰਢੀ ਦੇ ਕਈ ਪਿੰਡਾਂ ਵਿਚ ਮੈਨੂੰ 'ਜੀ ਆਇਆਂ ਨੂੰ' ਦੀ ਥਾਂ 'ਜੀ ਆਈਆਂ ਨੂੰ' ਲਿਖਿਆ ਮਿਲਿਆ। ਮੈਂ ਹਾਸ-ਵਿਅੰਗ ਵਜੋਂ ਉਥੋਂ ਦੇ ਐੱਸ.ਡੀ.ਐੱਮ. ਨੂੰ ਪੁੱਛਿਆ ਕਿ ਵੀਰ ਇਥੇ ਵੈੱਲਕਮ ਕਹਾਉਣ ਲਈ ਕੀ ਸੁਥਣਾਂ ਪਾਉਣੀਆਂ ਪੈਣਗੀਆਂ ਕਿਉਂਕਿ ਜਾਪਦਾ ਹੈ ਕਿ ਵੈੱਲਕਮ ਤਾਂ ਜ਼ਨਾਨੀਆਂ ਨੂੰ ਹੈ ਕਿਉਂਕਿ 'ਜੀ ਆਈਆਂ ਨੂੰ' ਹੀ ਲਿਖਿਆ ਹੈ। ਬੇਸ਼ੱਕ ਇਹ ਪ੍ਰਸੰਗ ਸਾਰੇ ਜ਼ਿਲ੍ਹੇ ਵਿਚ ਹਾਸੇ ਦੀ ਵੰਨਗੀ ਬਣ ਗਿਆ। ਪਰ ਨਾਲ ਹੀ ਇਸ ਤੋਂ ਇਹ ਸਰਬ ਗਿਆਤ ਹੋ ਗਿਆ ਕਿ ਅਸੀਂ ਸਿਹਾਰੀ-ਬਿਹਾਰੀ ਦੇ ਫਰਕ ਨਾ ਸਮਝ ਕੇ ਬੰਦੇ ਤੇ ਔਰਤ ਦਾ ਫਰਕ ਵੀ ਮਿਟਾ ਦਿੱਤਾ ਹੈ।

ਇਹ ਵੀ ਸੱਚੀ ਘਟਨਾ ਹੈ ਕਿ ਕਿਸੇ ਦਾ ਐਕਸੀਡੈਂਟ ਹੋ ਗਿਆ। ਲੱਤਾਂ-ਬਾਹਾਂ ਦੀ ਇੰਨੀ ਟੁੱਟ-ਭੱਜ ਹੋਈ ਕਿ ਡਾਕਟਰਾਂ ਨੇ ਉਸ ਦੇ ਸਾਰੇ ਸਰੀਰ ਨੂੰ ਪਲੱਸਤਰ ਵਿਚ ਮੜ੍ਹ ਦਿੱਤਾ। ਕੋਈ ਸਿੰਘ ਉਸ ਦਾ ਪਤਾ ਲੈਣ ਗਿਆ ਤਾਂ ਹੈਰਾਨ ਹੋਇਆ ਕਿ ਹੁਣ ਪਤਾ ਲੈਣ ਵਾਲੀ ਕਿਹੜੀ ਗੱਲ ਬਾਕੀ ਰਹਿ ਗਈ ਹੈ। ਖ਼ੈਰ! ਇੰਨੇ ਨੂੰ ਮਰੀਜ਼ ਨੇ ਅੱਖ ਝਮਕੀ। ਹਾਲ ਪੁੱਛਣ ਗਿਆ ਸਿੰਘ ਤੁਰੰਤ ਚੜ੍ਹਦੀ ਕਲਾ ਵਿਚ ਬੋਲਿਆ ਕਿ ਭਾਈ ਤਕੜਾ ਹੋ। ਰੱਬ ਨੇ ਹਾਲੇ ਵੀ ਮਿਹਰ ਕੀਤੀ ਹੈ ਕਿ ਘੱਟੋ ਘੱਟ ਅੱਖ ਤਾਂ ਬਚੀ ਹੈ।

ਇਸ ਤਰ੍ਹਾਂ ਕਿਸੇ ਦਾ ਸਿਰ ਅਕਸਰ ਦੁਖਦਾ ਰਹਿੰਦਾ ਸੀ। ਕਿਸੇ ਨੀਮ-ਹਕੀਮ ਨੇ ਉਸ ਨੂੰ ਕਿਹਾ ਕਿ ਸਿਰ ਵਿਚ ਬਦਾਮ ਰੋਗਨ ਝੱਸਿਆ ਕਰ। ਥੋੜੇ ਦਿਨਾਂ ਬਾਅਦ

ਹਕੀਮ ਨੇ ਉਸ ਨੂੰ ਪੁੱਛਿਆ ਕਿ ਭਾਈ ਸਿਰ ਦਰਦ ਦਾ ਕੀ ਹਾਲ ਹੈ? ਤਾਂ ਉਹ ਕਹਿਣ ਲੱਗਾ ਕਿ ਉਵੇਂ ਹੀ ਹੈ। ਤਾਂ ਹਕੀਮ ਨੇ ਪੁੱਛਿਆ ਕਿ ਕੀ ਤੂੰ ਸਿਰ ਵਿਚ ਬਦਾਮ ਰੋਗਨ ਰੋਜ਼ ਝੱਸਦਾਂ ਹੈਂ? ਤਾਂ ਹਮਾਤੜ ਮਰੀਜ਼ ਉਹਦੇ ਗਲ ਪੈ ਗਿਆ ਕਿ ਸਾਲਿਆ ਪਹਿਲਾਂ ਤਾਂ ਬਦਾਮ ਰੋਗਨ ਮਹਿੰਗਾ ਹੀ ਬਹੁਤ ਹੈ ਤੇ ਦੂਜਾ ਨਿਤ ਬਦਾਮ ਰੋਗਨ ਝੱਸਣਾ ਵੀ ਤਾਂ ਨਿਤ ਦੀ ਸਿਰਦਰਦੀ ਹੈ। ਖ਼ੈਰ ! ਹਕੀਮ ਜੀ ਨੇ ਆਪਣਾ ਖਹਿੜਾ ਛੁਡਾਉਣ ਵਿਚ ਹੀ ਭਲਾ ਮਨਾਇਆ।

ਪਰ ਜ਼ਿੰਦਗੀ ਦੇ ਕੁਝ ਲੂਣ-ਤੇਲ ਦੇ ਝਮੇਲੇ ਤੇ ਕੁਝ ਸ਼ੂੰ-ਫੈਂ ਦੀ ਝੂਠੀ ਸਰਦਾਰੀ ਕਰਕੇ ਬੰਦਾ ਹਾਸਿਆਂ ਤੋਂ ਮੁਨਕਰ ਹੋ ਗਿਆ ਹੈ। ਹਾਸਰਸ ਦੀ ਥਾਂ ਆਦਮੀ ਨੇ ਝਗੜਿਆਂ-ਝੇੜਿਆਂ ਦੇ ਝੋਰਿਆਂ ਤੇ ਰੋਣ-ਪਿੱਟਣ ਨੂੰ ਜ਼ਿੰਦਗੀ ਦਾ ਇਕ ਫੈਸ਼ਨ ਜਿਹਾ ਹੀ ਬਣਾ ਲਿਆ ਹੈ। ਇਸ ਤਰ੍ਹਾਂ ਮੱਥੇ 'ਤੇ ਹਰ ਵਕਤ ਤਿਊੜੀਆਂ ਪਾਈ ਰੱਖਣ ਦਾ ਰੋਗ ਤਾਂ ਬੰਦੇ ਦੇ ਹੱਡਾਂ ਵਿਚ ਹੀ ਰਚ-ਮਿਚ ਗਿਆ ਹੈ। ਇਹ ਵੀ ਸੱਚੀ ਗੱਲ ਹੈ ਕਿ ਆਪੇ-ਫਾਥੜੀਏ ਤੈਨੂੰ ਕੌਣ ਛੁਡਾਵੇ ਰਾਮ। ਜਿਹੇ ਆਪ ਸਹੇੜੇ ਕਸ਼ਟਾਂ ਤੋਂ ਕੋਈ ਨਿਜ਼ਾਤ ਨਹੀਂ ਦਿਵਾ ਸਕਦਾ। ਬੰਦਾ ਡਾਕਟਰਾਂ ਕੋਲ ਕਾਮਪੋਜ਼ ਭਾਲਦਾ ਫਿਰਦਾ ਹੈ, ਪਾਰਕਾਂ ਵਿਚ ਬੇਮਤਲਬ ਜਿਹਾ ਹਾ-ਹਾ ਕਰਨ ਦਾ ਸਮੂਹਿਕ ਹਾਸੇ ਦਾ ਪ੍ਰਪੰਚ ਕਰਦਾ ਫਿਰਦਾ ਹੈ। ਪਰ ਆਪਣੇ ਅੰਦਰ ਈਰਖਾ-ਕ੍ਰੋਧ ਤੇ ਲੋਭ ਵਰਗੇ ਹਾਸੇ ਦੇ ਵਿਰੋਧੀ ਇਨ੍ਹਾਂ ਕਾਤਿਲ ਅਨਸਰਾਂ ਨੂੰ ਮਾਰਨ ਦੀ ਬਜਾਏ ਹਵਾ ਦਿੰਦਾ ਫਿਰਦਾ ਹੈ।

ਜੇ ਕਿਤੇ ਉਸ ਨੂੰ ਥੋੜੀ ਇਹ ਸੋਝੀ ਹੀ ਮਿਲ ਜਾਏ ਕਿ ਕੁਦਰਤ ਨੇ ਫੁੱਲਾਂ, ਤਾਰਿਆਂ ਤੇ ਜੀਵ-ਜੰਤੂਆਂ ਨੂੰ ਬੰਦੇ ਦੀ ਅੰਤ੍ਰੀਵ ਖੁਸ਼ੀ ਜਗਾਉਣ ਲਈ ਹੀ ਬਣਾਇਆ ਹੈ ਤਾਂ ਆਦਮੀ ਕੁਦਤਰ ਦੀ ਖ਼ੂਬਸੂਰਤ ਰਚਨਾ ਦੇਖ ਕੇ ਹਰ ਸਮੇਂ ਖੁਸ਼ ਰਹਿ ਸਕਦਾ ਹੈ। ਇਸ ਲਈ ਜੇ ਬੰਦਾ ਬਾਹਰੋਂ ਖੁਸ਼ੀ ਲੱਭਣ ਦੀ ਕੋਸ਼ਿਸ਼ ਕਰੇ ਤਾਂ ਉਸ ਦੀ ਇਹ ਜ਼ਿੰਦਗੀ ਤੇ ਇਹ ਦੁਨੀਆਂ ਸਵਰਗ ਬਣ ਸਕਦੀ ਹੈ।

ਖ਼ੈਰ ! ਬੰਦੇ ਦੇ ਬਚਪਨ ਤੋਂ ਹੀ ਮਾਂ, ਪਿਓ ਤੇ ਪਰਿਵਾਰ ਵੱਲੋਂ ਜੋ ਸੰਸਕਾਰ ਮਿਲਦੇ ਹਨ। ਉਨ੍ਹਾਂ ਵਿਚ ਹਾਸਾ-ਖੇਡਾ ਪ੍ਰਮੁੱਖ ਸੰਸਕਾਰ ਹੈ। ਅੰਨ੍ਹੇ ਦੀ ਮਸ਼ਕਰੀ ਮਾਂ-ਭੈਣ ਨਾਲ ਪੰਜਾਬੀ ਦੀ ਮਸ਼ਹੂਰ ਕਹਾਵਤ ਹੈ। ਇਸ ਦਾ ਭਾਵ ਇਹ ਹੈ ਕਿ ਭਾਵੇਂ ਅੰਨ੍ਹਾਂ ਆਦਮੀ ਬਾਹਰਲਾ ਸੰਸਾਰ ਨਹੀਂ ਦੇਖ ਸਕਦਾ। ਪਰ ਉਸ ਦੇ ਅੰਤ੍ਰੀਵ ਕੁਦਰਤੀ ਹਾਸੇ ਦੀ ਫੁਹਾਰ ਆਪਣੇ ਨਜ਼ਦੀਕੀ ਪਰਿਵਾਰ ਵਿਚ ਪ੍ਰਗਟ ਹੁੰਦੀ ਹੈ। ਮਿਸਾਲ ਵਜੋਂ ਕਿਸੇ ਨੇ ਅੰਨ੍ਹੇ ਨੂੰ ਕਿਹਾ ਕਿ ਚੱਲ ਹੁਣ ਤੂੰ ਸੌਂ ਜਾ। ਅੰਨ੍ਹੇ ਆਦਮੀ ਦਾ ਕੁਦਰਤੀ ਜਿਹਾ ਜਵਾਬ ਸੀ ਕਿ ਸੁੱਤੇ ਤਾਂ ਜਨਮਜਾਤ ਤੋਂ ਹੀ ਹਾਂ। ਜੇ ਤੂੰ ਕਹਿੰਦਾ ਹੈਂ ਤਾਂ ਖ਼ੈਰ ਚੁੱਪ ਕਰ ਜਾਂਦੇ ਹਾਂ।

ਕਿਸੇ ਸੱਜਣ ਨੇ ਅੰਨ੍ਹੇ ਆਦਮੀ ਨੂੰ ਖੀਰ ਛਕਾਈ। ਉਸ ਨੇ ਖੁਸ਼ ਹੋ ਕੇ ਪੁੱਛਿਆ ਕਿ ਜਜਮਾਨ ਇਹ ਖੀਰ ਸ਼ਕਲ-ਸੂਰਤ ਵਿਚ ਕਿਹੋ ਜਿਹੀ ਹੁੰਦੀ ਹੈ? ਉਸ ਨੂੰ ਜਵਾਬ

ਮਿਲਿਆ ਕਿ ਖੀਰ ਚਿੱਟੇ ਰੰਗ ਦੀ ਹੁੰਦੀ ਹੈ। ਫਿਰ ਅੰਨ੍ਹਾਂ ਪੁੱਛਣ ਲੱਗਾ ਕਿ ਚਿੱਟਾ ਰੰਗ ਕਿਹੋ ਜਿਹਾ ਹੁੰਦਾ ਹੈ? ਫਿਰ ਉਸ ਨੂੰ ਦੱਸਿਆ ਗਿਆ ਕਿ ਚਿੱਟਾ ਰੰਗ ਬਗਲੇ ਵਰਗਾ ਹੁੰਦਾ ਹੈ। ਅੰਨ੍ਹਾ ਕਹਿਣ ਲੱਗਾ ਕਿ ਭਾਈ ਬਗਲਾ ਕਿਹੋ ਜਿਹਾ ਹੁੰਦਾ ਹੈ? ਇਸ ਤੇ ਮੇਜ਼ਬਾਨ ਨੇ ਅੰਨ੍ਹੇ ਮਹਿਮਾਨ ਦੀ ਬੇਵਜਾ ਜਿਹੀ ਲੰਬੀ-ਚੌੜੀ ਪੁੱਛ ਤੋਂ ਬਚਣ ਲਈ ਆਪਣੇ ਹੱਥ ਅਤੇ ਉਂਗਲਾਂ ਨਾਲ ਬਗਲੇ ਦੀ ਚੁੰਝ ਤੇ ਸਿਰ ਜਿਹਾ ਬਣਾ ਕੇ ਉਸ ਉਪਰ ਦੀ ਅੰਨ੍ਹੇ ਦੇ ਹੱਥ ਫੇਰ ਦਿੱਤਾ ਕਿ ਬਗਲਾ ਇਹੋ ਜਿਹਾ ਵਿੰਗਾ-ਟੇਢਾ ਹੁੰਦਾ ਹੈ। ਇਸ 'ਤੇ ਅੰਨ੍ਹਾ ਬੜਾ ਖੁਸ਼ ਹੋਇਆ ਕਿ ਵਾਹ-ਬਈ ਵਾਹ ਉਸ ਨੂੰ ਹੁਣ ਸਾਰੀ ਗੱਲ ਸਮਝ ਆ ਗਈ ਹੈ ਕਿ ਵਾਕਿਆ ਹੀ 'ਖੀਰ ਟੇਢੀ ਹੁੰਦੀ ਹੈ'।

ਇਸ ਤਰ੍ਹਾਂ ਜਵਾਨੀ ਵਿਚ ਦਿਓਰਾਂ-ਭਰਜਾਈਆ ਦੇ ਚੋਹਲ-ਮੋਹਲ, ਮਸ਼ਗੁੱਲੇ ਤੇ ਮਸ਼ਕਰੀਆਂ ਬੰਦੇ ਦੇ ਸਮਾਜਿਕ ਜੀਵਨ ਵਿਚ ਖੁਸ਼ੀਆਂ-ਖੇੜਿਆਂ ਦਾ ਰੰਗ ਭਰਦੇ ਹਨ। ਬੇਸ਼ੱਕ ਥੋੜ੍ਹੇ ਬੰਦੇ ਹੁੰਦੇ ਹਨ ਜੋ ਬੁਢਾਪੇ ਵੇਲੇ ਵਿਹਲੇ ਤੇ ਬੇਖ਼ਬਰ ਜਿਹੇ ਹੋ ਕੇ ਆਪਣੇ ਦੁਆਲੇ ਲੋਹੜੇ ਦੇ ਹਾਸਰਸ ਸੰਸਾਰ ਦੀ ਰਚਨਾ ਕਰ ਲੈਂਦੇ ਹਨ।

ਹੁਣ ਸਮਝ ਆ ਰਹੀ ਹੈ ਕਿ ਕਿਸ ਤਰ੍ਹਾਂ ਸਮਾਜ ਬਦਲਦੀਆਂ ਕਦਰਾਂ-ਕੀਮਤਾਂ ਦੇ ਅਧੀਨ ਤਰੱਕੀ ਦੇ ਨਾਂ 'ਤੇ ਇਖ਼ਲਾਕੀ ਤੇ ਸਦਾਚਾਰਕ ਜੀਵਨ ਤੋਂ ਦੂਰ ਤੋਂ ਦੂਰ ਹੁੰਦਾ ਜਾ ਰਿਹਾ ਹੈ। ਜ਼ਿੰਦਗੀ ਦੇ ਇਨ੍ਹਾਂ ਹੇਰਾਂ-ਫੇਰਾਂ ਤੇ ਉਤਰਾਵਾਂ-ਚੜ੍ਹਾਵਾਂ ਸਬੰਧੀ ਆਪਣੇ ਗੁਆਂਢੀ ਰਾਜ ਹਰਿਆਣੇ ਦੇ ਵਸਨੀਕ ਇਕ ਹਰਿਆਣਵੀ ਭਾਈ ਗੱਲ ਯਾਦ ਆਉਂਦੀ ਹੈ ਕਿ ਉਸ ਨੂੰ ਸਮੇਂ ਦੀ ਗਰਦਿਸ਼ ਨੇ ਗਰੀਬੀ ਦੇ ਕਗ਼ਾਰ ਤੇ ਲਿਆ ਖੜ੍ਹਾ ਕੀਤਾ। ਕਿਸੇ ਨੇ ਉਸ ਨੂੰ ਰਸਮੀ ਤੌਰ 'ਤੇ ਪੁੱਛਿਆ ਕਿ ਬਾਈ ਜੈ ਚੰਦਾ! ਥਾਰਾ ਕੇ ਹਾਲ ਸੈ? ਹਰਿਆਣਵੀ ਭਾਈ ਬੋਲਿਆ; 'ਥਨੇ ਕੇ ਹਾਲ ਬਤਾਵਾਂ; ਭਾਈ! ਕਿਸਮਤ ਖੋਟੀ ਹੋ ਰਹੀ ਸੈ। ਨਈਂ ਤੋ ਮਾਰ੍ਹੇ ਗਾਮ ਮੇਂ ਤੋਂ ਊਂਟ ਜਲੇਬੀ ਨਾ ਖਾਵੇਂ ਥੇ।'

ਕੁਝ ਅਜਿਹਾ ਹੀ ਰੱਬ ਦੇ ਭਾਣੇ ਅੰਦਰ ਵਰਤਾਰਾ ਸਾਡੀਆਂ ਆਪਣੀਆਂ ਫੈਲ-ਸੂਫੀਆਂ ਤੇ ਕਮਜ਼ੋਰੀਆਂ ਕਰਕੇ ਸਦਾਚਾਰਕ ਤੇ ਸਭਿਆਚਾਰਕ ਪੱਖੋਂ ਸਾਡੇ ਅਜੋਕੇ ਸਮਾਜ ਵਿਚ ਵਰਤਿਆ ਹੈ। ਪਰ ਰੱਬਾ ਤੇਰੇ ਰੰਗ; ਤੇਰੇ ਉੱਤਰਾ ਚੜ੍ਹਾ? ਤੇਰੀਆਂ ਤੂੰ ਹੀ ਜਾਣੇ '। ਲੋਕ ਕਾਵਿ ਵਾਲੇ ਕਿੰਨਾ ਢੁਕਵਾਂ ਫਿਕਰਾ ਕਹਿ ਗਏ ਹਨ। 'ਨੁਗਦੀ ਜਲੇਬੀ ਵੀਹੀਏਂ ਰੁਲਦੀ ਗੰਢੇ ਨਾ ਥਿਉਂਦੇ ਭਾਲੇ'। ਸਾਡਾ ਹੰਸੂ-ਹੰਸੂ ਕਰਦਾ ਸਮਾਜ ਖੁਸ਼ੀ ਵਿਹੂਣਾ ਹੋ ਗਿਆ ਹੈ। ਇਸ ਤੋਂ ਅੱਗੇ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਹਾਸੇ-ਖੇੜੇ ਦੇ ਨਾਂ 'ਤੇ ਅਸੀਂ ਅੱਜ ਆਪ ਖ਼ੁਦ ਦੁਨੀਆਂ ਲਈ ਹਾਸੋ-ਹੀਣੇ ਬਣ ਗਏ ਹਾਂ।

ਖ਼ੈਰ! ਜਿਹੜੇ ਰੱਬ ਦੇ ਬੰਦੇ ਅੰਤ੍ਰੀਵ ਖੁਸ਼ੀ ਤੇ ਹਾਸੇ-ਖੇੜੇ ਦਾ ਲੜ ਨਹੀਂ ਛੱਡਦੇ; ਉਹ 'ਹਸਦਿਆਂ ਦੇ ਘਰ ਵਸਦੇ' ਦੀ ਜੀਵਨਧਾਰਾ ਦੇ ਰੰਗ ਅੱਜ ਵੀ ਮਾਣਦੇ ਹਨ। ਦੁਨੀਆਂ ਵਿਚ ਖੂਬਸੂਰਤੀ ਵਿਚ ਹਾਸਾ-ਖੁਸ਼ੀ ਤਾਂ ਬਹੁਤ ਹੈ। ਵੇਖਣ-ਸਮਝਣ ਵਾਲੀ

ਨਜ਼ਰ ਦੀ ਕਮੀ ਹੈ। ਜੇ ਕਿਤੇ ਚੰਗੇ ਭਾਗੀਂ ਬੰਦਾ ਆਪਣੇ ਚੰਗੇ ਸੁਭਾਅ ਸਦਕਾ ਮਨ ਦੀ ਖੁਸ਼ੀ ਦਾ ਇਹ 'ਤੀਜਾ ਨੇਤਰ' ਖੋਲ੍ਹ ਲਵੇ ਤਾਂ ਸ਼ਰਤੀਆ ਹੀ ਉਹ ਇਕ ਨਰੋਏ, ਹੁੰਦੜਹੇਲ ਤੇ ਖੁਸ਼ੀਆਂ ਭਰਪੂਰ ਮਾਹੌਲ ਦੀ ਰਚਨਾ ਕਰ ਸਕਦਾ ਹੈ। ਬੇਸ਼ੱਕ ਅਸੀਂ ਆਪਣੇ ਰੋਜ਼ਾਨਾ ਦੇ ਜੀਵਨ ਵਿਚ ਖੁਸ਼ੀਆਂ-ਖੇੜਿਆਂ ਦੇ ਮੰਜ਼ਰ ਵੇਖਦੇ ਹਾਂ ਤੇ ਛਣਕਾਟੇ ਸੁਣਦੇ ਹਾਂ। ਪਰ ਅਸੀਂ ਇਸ ਪਾਸੇ ਬਹੁਤ ਘੱਟ ਗੌਹ ਕਰਦੇ ਹਾਂ। ਜਿਸ ਦੇ ਕਾਰਨ ਅੱਜ ਸਾਨੂੰ ਸਮਾਜ ਵਿਚ ਹਰ ਤਰਫ ਭੱਜ-ਦੌੜ ਤੇ ਪ੍ਰੇਸ਼ਾਨੀ ਜਿਹੀ ਦਾ ਮਾਹੌਲ ਮਿਲਦਾ ਹੈ।

ਇਸ ਸੰਦਰਭ ਵਿਚ ਫਿਰ ਇਕ ਗੱਲ ਯਾਦ ਆ ਆਈ ਹੈ ਕਿ ਸਾਡੀ ਭੱਜ-ਨੱਠ ਇੰਨੀ ਵਧ ਗਈ ਹੈ ਕਿ ਕੋਈ ਆਦਮੀ ਦਰਜ਼ੀ ਕੋਲ ਖਲੋਤਾ ਔਖਾ-ਭਾਰਾ ਹੋ ਰਿਹਾ ਸੀ ਕਿ ਮੈਂ ਵਿਆਹ ਜਾਣ ਲਈ ਗੱਡੀ ਫੜਨੀ ਹੈ ਤੇ ਤੂੰ ਮੇਰੀ ਕਮੀਜ਼ ਨਹੀਂ ਤਿਆਰ ਕੀਤੀ। ਦਰਜ਼ੀ ਉਸ ਨੂੰ ਕਹਿ ਰਿਹਾ ਸੀ ਕਿ ਭਾਈ ਸਾਹਿਬ, ਕਮੀਜ਼ ਤਿਆਰ ਪਈ ਹੈ। ਬੱਸ ਅੱਗਾ-ਪਿੱਛਾ ਰਹਿੰਦਾ ਹੈ ਤੇ ਕਾਜ-ਬਟਣ ਕਰਨ ਵਾਲੇ ਰਹਿੰਦੇ ਹਨ। ਤੁਸੀਂ ਕਿਉਂ ਘਬਰਾਉਂਦੇ ਹੋ। ਸੋ ਇਸ ਤਰ੍ਹਾਂ ਦੇ ਹਾਸੇ ਅਸ਼ਾਂਤ ਮਾਹੌਲ ਨੂੰ ਵੀ ਸ਼ਾਂਤ ਬਣਾ ਦਿੰਦੇ ਹਨ।

ਸ਼ਾਲਾ! ਅਸੀਂ ਆਪਣੇ ਚੌਗਿਰਦੇ ਵਿਚ ਹਾਸੇ-ਖੇੜਿਆਂ ਨੂੰ ਪਛਾਣ ਸਕੀਏ ਤੇ ਖੁਦ ਵੀ ਖੁਸ਼ੀ ਦੇ ਮਾਹੌਲ ਸਿਰਜ ਸਕੀਏ।



# ਆਪਣੇ ਮਸੀਹੇ ਭੁੱਲਣ ਵਾਲਿਓ !



ਮਨੁੱਖਤਾ ਦੇ ਇਤਿਹਾਸ ਵਿਚ ਰੱਬ ਦੇ ਬੰਦਿਆਂ ਦੀ ਤਕਦੀਰ ਤੇ ਤਦਬੀਰ ਦੀ ਵੀ ਇਕ ਅਨੋਖੀ ਹੀ ਕਹਾਣੀ ਹੈ। ਰੱਬੀ ਰਜ਼ਾ ਦੀ ਇਕ ਅਲੌਕਿਕ ਸਿਮਤ ਇਹ ਵੀ ਹੈ ਕਿ ਮਨੁੱਖਤਾ ਦੇ ਲਿਖੇ ਗਏ ਇਤਿਹਾਸ ਵਿਚ ਈਸਾ ਮਸੀਹ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਹੱਕ-ਸੱਚ ਦੇ ਰਖਵਾਲਿਆ ਨੂੰ ਸੂਲ੍ਹੀ 'ਤੇ ਚੜ੍ਹਨਾ ਪਿਆ ਹੈ। ਫਿਰ ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਜਿਹੜੀ ਲੋਕਾਈ ਦੇ ਲਈ ਉਹ ਮਸੀਹਾ ਬਣ ਕੇ ਆਏ; ਉਸ ਦੁਨੀਆਂ ਨੇ ਹੀ ਉਨ੍ਹਾਂ ਨੂੰ ਆਪਣੀ ਈਰਖਾ, ਬੇਰੁਖ਼ੀ ਤੇ ਅਕ੍ਰਿਤਘਣਤਾ ਦਾ ਸ਼ਿਕਾਰ ਬਣਾਇਆ ਹੈ। ਇਸ ਤਰ੍ਹਾਂ ਕੌਮ ਦੇ ਕੁਰਬਾਨੀ ਦੇ ਪੁੰਜਾਂ ਨੂੰ ਉਨ੍ਹਾਂ ਤੋਂ ਬਾਅਦ ਆਏ ਮੌਕਾ ਪ੍ਰਸਤ ਤੇ ਸੁਆਰਥੀ ਚੌਧਰੀਆਂ ਨੇ ਆਪਣੀ ਬੱਲੇ-ਬੱਲੇ ਕਰਾਉਣ ਦੀ ਖਾਤਰ ਢੇਰ ਚਿਰ ਅਣਗੌਲੇ ਰੱਖਿਆ। ਜਿਸ ਕਰਕੇ ਕਿ ਹੁਣ ਸਾਡੀਆਂ ਪੀੜ੍ਹੀਆਂ ਉਨ੍ਹਾਂ ਸਾਡੇ ਮਹਾਨ ਸੂਰਬੀਰ ਯੋਧਿਆਂ ਤੇ ਸ਼ਹੀਦਾਂ-ਮੁਰੀਦਾਂ ਨੂੰ ਹੌਲੀ-ਹੌਲੀ ਵਿਸਾਰ ਰਹੀਆਂ ਹਨ।

ਇਕ ਪਾਸੇ ਦੁਨੀਆਂ ਇਹ ਤਾਂ ਕਹਿੰਦੀ ਹੈ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਵਿਸਾਰ ਦਿੰਦੀਆਂ ਹਨ, ਉਹ ਵੀ ਸਫਾ ਹਸਤੀ ਤੋਂ ਮਿਟ ਜਾਂਦੀਆਂ ਹਨ। ਪਰ ਇਸ ਦੇ ਬਾਵਜੂਦ ਵੀ ਪਤਾ ਨਹੀਂ ਇਹ ਕਿਹੋ ਜਿਹੀ ਇਲਾਹੀ ਰਜ਼ਾ ਹੈ ਕਿ ਈਸਾ ਮਸੀਹ ਤੋਂ ਲੈ ਕੇ ਅਜੋਕੇ ਸਮੇਂ ਤੱਕ ਕੌਮ ਦੇ ਸ਼ਹੀਦਾਂ-ਮੁਰੀਦਾਂ ਨੂੰ ਦੁਨੀਆਂ ਨੇ ਅਕਸਰ ਭੁਲਾਇਆ ਤੇ ਵਿਸਾਰਿਆ ਹੀ ਹੈ। ਹਾਂ ! ਇੰਨਾ ਜ਼ਰੂਰ ਹੈ ਕਿ ਕਦੇ-ਕਦੇ ਕੁਝ ਮਜਬੂਰੀ ਮਾਤਰ ਸ਼ਹੀਦੀ ਪਹਿਰਿਆਂ ਦੇ ਤਹਿਤ ਕਿਸੇ ਵਿਖਾਵੇ ਵਜੋਂ ਅਸੀਂ ਕੌਮੀ ਦਿਹਾੜੇ ਜਾਂ ਸ਼ਤਾਬਦੀਆਂ ਮਨਾਉਣ ਵੇਲੇ ਆਪਣੇ ਭਾਸ਼ਣਾਂ ਅਤੇ ਦਮਗਜਿਆਂ

ਵਿਚ ਸ਼ਹੀਦਾਂ ਦਾ ਕੋਈ ਜ਼ਿਕਰ ਛੇੜਦੇ ਹਾਂ। ਪਰ ਸਮੁੱਚੇ ਤੌਰ 'ਤੇ ਕੌਮ ਦੇ ਇਨ੍ਹਾਂ ਸ਼ਹੀਦਾਂ ਦੀਆਂ ਲਾਸਾਨੀ ਕੁਰਬਾਨੀਆਂ ਸਾਡੀ ਮਾਨਸਿਕਤਾ ਜਾਂ ਸਾਡੀ ਚੇਤਨਾ ਦਾ ਅੰਗ ਨਹੀਂ ਬਣੀਆਂ।

ਇਥੋਂ ਤੱਕ ਕਿ ਆਜ਼ਾਦੀ ਦੇ 60-65 ਸਾਲਾਂ ਤੋਂ ਬਾਅਦ ਕੌਮੀ ਸਪੂਤਾਂ ਦੇ ਸੰਘਰਸ਼ ਤੇ ਕੁਰਬਾਨੀਆਂ ਦੀ ਦਾਸਤਾਨ ਸਾਡੇ ਸਾਹਿਤ ਅਤੇ ਇਤਿਹਾਸ ਦਾ ਹਿੱਸਾ ਨਹੀਂ ਬਣ ਸਕੀ। ਅਸੀਂ ਆਜ਼ਾਦ ਜ਼ਰੂਰ ਹੋ ਗਏ ਹਾਂ ਪਰ ਸਾਡੀ ਮਾਨਸਿਕਤਾ ਇਸ ਪੱਖੋਂ ਹਾਲੇ ਵੀ ਪੂਰੀ ਤਰ੍ਹਾਂ ਗੁਲਾਮ ਹੈ। ਅਸੀਂ ਆਪਣੇ ਰਹਿ ਚੁੱਕੇ ਹੁਕਮਰਾਨ ਮੁਗਲਾਂ ਅਤੇ ਅੰਗਰੇਜ਼ਾਂ ਨੇ ਸਾਨੂੰ ਜੋ ਸਾਹਿਤ-ਇਤਿਹਾਸ ਦਿੱਤਾ ਹੈ। ਉਸਦੇ ਹੀ ਸੋਹਲੇ ਆਪ ਗਾ ਰਹੇ ਹਾਂ ਅਤੇ ਅੱਗੇ ਆਪਣੇ ਬੱਚਿਆਂ ਨੂੰ ਯਾਦ ਕਰਵਾ ਰਹੇ ਹਾਂ। ਬੇਸ਼ੱਕ ਨਤੀਜੇ ਵਜੋਂ ਅੱਜ ਵੀ ਕੌਮ ਦਾ ਹਰ ਬਸ਼ਰ ਇਕ ਚਿੰਤਾ ਵਿਚ ਤੁਰਿਆ ਫਿਰਦਾ ਹੈ ਕਿ ਸਾਡੀਆਂ ਨੌਜਵਾਨ ਪੀੜ੍ਹੀਆਂ ਕਿਹੜੇ ਔਝੜ ਰਾਹ ਤੁਰੀਆਂ ਜਾ ਰਹੀਆਂ ਹਨ? ਪਰ ਇਹ ਛਿਨ ਮਾਤਰ ਜਿਹੀ ਚਿੰਤਾ ਸਾਡੇ ਲਈ ਕੋਈ ਬਹੁਤੀ ਅਹਿਮੀਅਤ ਨਹੀਂ ਰੱਖਦੀ ਕਿਉਂਕਿ ਅਸੀਂ ਕਦੇ ਇਸ ਸੰਜੀਦਗੀ ਨਾਲ ਸੋਚਿਆ ਹੀ ਨਹੀਂ ਕਿ ਸਾਡੀ ਮੌਜੂਦਾ ਹਸਤੀ ਤੇ ਹੋਂਦ ਅਤੇ ਖ਼ਾਸ ਤੌਰ 'ਤੇ ਸਾਡੀ ਆਜ਼ਾਦੀ ਸਿਰਫ਼ ਤੇ ਸਿਰਫ਼ ਸਾਡੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਹੈ।

ਤਕਰੀਬਨ 2 ਹਜ਼ਾਰ ਸਾਲ ਪਹਿਲਾਂ ਹੋਏ ਇਨਸਾਨੀਅਤ ਦੇ ਇਕ ਮਹਾਨ ਪੈਗੰਬਰ ਈਸਾ ਮਸੀਹ ਦੇ ਜਨਮ ਦਿਨ ਨੂੰ ਦੁਨੀਆਂ ਕ੍ਰਿਸਮਿਸ ਦੇ ਦਿਹਾੜੇ ਵਜੋਂ ਹਰ ਸਾਲ 25 ਦਸੰਬਰ ਨੂੰ ਬੜੀ ਸ਼ਰਧਾ ਤੇ ਸਤਿਕਾਰ ਨਾਲ ਮਨਾਉਂਦੀ ਹੈ। ਮਨੁੱਖਤਾ ਦੇ ਇਤਿਹਾਸ ਵਿਚ ਕੁਰਬਾਨੀ ਦਾ ਇਹ ਸ਼੍ਰੋਮਣੀ ਪੁੰਜ ਮਾਨਵਤਾ ਦੇ ਭਲੇ ਲਈ; ਉਸ ਸਮੇਂ ਦੇ ਜਾਬਰਾਂ ਵੱਲੋਂ ਦਿੱਤੇ ਅਕਹਿ ਤੇ ਅਸਹਿ ਕਸ਼ਟਾਂ ਨੂੰ ਖਿੜ੍ਹੇ ਮੱਥੇ ਸਹਾਰਦਾ ਹੋਇਆ ਸੂਲ੍ਹੀ ਚੜ੍ਹ ਗਿਆ। ਇਹ ਉਸ ਦੇ ਪੈਰੋਕਾਰਾਂ ਦੀ ਸ਼ਰਧਾ ਦੇ ਸਦਕਾ ਹੀ ਹੈ ਕਿ ਅੱਜ ਸਾਰੀ ਦੁਨੀਆਂ ਉਸ ਨੂੰ ਆਪਣਾ ਮਸੀਹਾ ਭਾਵ ਦੁੱਖਹਰਤਾ ਕਹਿ ਕੇ ਯਾਦ ਕਰਦੀ ਹੈ।

ਇਸ ਤਰ੍ਹਾਂ ਹੀ ਸਾਰੇ ਭਾਰਤ ਵਾਸੀ ਤੇ ਖਾਸ ਤੌਰ 'ਤੇ ਵਿਦੇਸ਼ਾਂ ਵਿਚ ਪੰਜਾਬੀ ਭਾਈਚਾਰਾ ਕ੍ਰਿਸਮਿਸ ਦੇ ਸਮਾਗਮਾਂ ਨੂੰ ਇਕ ਹਫਤਾ ਪੂਰੀ ਸ਼ਰਧਾ ਨਾਲ ਵਧ-ਚੜ੍ਹ ਕੇ ਮਨਾਉਂਦੇ ਹਨ। ਇਸ ਵਿਚ ਕੋਈ ਸ਼ੰਕਾ ਵਾਲੀ ਗੱਲ ਨਹੀਂ ਹੈ ਕਿਉਂਕਿ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਵਿਚ ਸਾਰੇ ਧਰਮ ਅਤੇ ਧਰਮਾਤਮਾ ਹਮੇਸ਼ਾਂ ਹੀ ਪੂਜਨੀਕ ਰਹੇ ਹਨ। ਖਾਸ ਤੌਰ 'ਤੇ ਸਿੱਖ ਧਰਮ ਵਿਚ ਸਰਵ ਧਰਮ ਦੇ ਸਤਿਕਾਰ ਤੇ "ਮਾਨਸ ਕੀ ਜਾਤਿ ਸਬੈ ਏਕ ਹੀ ਪਹਿਚਾਨਬੋ" ਜਿਹੇ ਆਦਰਸ਼ਾਂ ਦੀ ਸਾਨੂੰ ਗੁੜ੍ਹਤੀ ਮਿਲੀ ਹੈ। ਪਰ ਹੈਰਾਨੀ ਦੀ ਗੱਲ ਸਿਰਫ਼ ਇਹ ਹੈ ਕਿ ਜਦੋਂ ਪੰਜਾਬੀ ਲੋਕ ਉਸ ਮਹਾਨ ਸੰਤ ਈਸਾ ਮਸੀਹ ਨੂੰ ਯਾਦ ਕਰਦੇ ਹਨ ਤਾਂ ਉਸ ਸਮੇਂ ਉਹ ਆਪਣੀ 'ਕੌਮ ਦੇ ਮਸੀਹਾਂ' ਨੂੰ ਕਿਉਂ ਭੁੱਲ ਜਾਂਦੇ ਹਨ?

ਇਥੇ ਵਿਚਾਰਨ ਵਾਲੀ ਗੱਲ ਇਹ ਵੀ ਹੈ ਕਿ ਸੀ.ਐੱਫ. ਐਂਡਰਿਊਜ਼ ਵਰਗੇ ਬਹੁਤ ਸਾਰੇ ਈਸਾਈ ਵਿਦਵਾਨਾਂ ਨੇ ਮੰਨਿਆ ਹੈ ਕਿ ਉਨ੍ਹਾਂ ਦੀ ਧਰਤੀ 'ਤੇ ਤਾਂ ਇਕ 'ਮਸੀਹਾ' ਹੋਇਆ ਸੀ; ਜਿਸ ਨੂੰ ਕਿ ਸਾਰੀ ਦੁਨੀਆਂ ਪੂਜਦੀ ਹੈ। ਪਰ ਪੰਜਾਬ ਦੀ ਧਰਤੀ 'ਤੇ ਤਾਂ ਸੈਂਕੜੇ ਤੇ ਹਜ਼ਾਰਾਂ ਮਸੀਹਾ ਹੋਏ ਹਨ ਤਾਂ ਫਿਰ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਦੁਨੀਆਂ 'ਤੇ ਕਿਉਂ ਨਹੀਂ ਨਸ਼ਰ ਕੀਤਾ ਜਾ ਸਕਿਆ? ਭਾਰਤ ਮਾਂ ਦੇ ਇਹ ਸਪੂੱਤ ਭਾਵੇਂ ਕਿਸੇ ਵੀ ਕੌਮ ਤੇ ਪ੍ਰਾਂਤ ਦੇ ਹੋਏ, ਪਰ ਇਨ੍ਹਾਂ ਸ਼ਹੀਦ ਤੇ ਸੰਘਰਸ਼ੀ ਯੋਧਿਆਂ ਨੇ ਹਮੇਸ਼ਾਂ ਦੇਸ਼ ਤੇ ਧਰਮ ਦੀ ਰਾਖੀ ਲਈ ਹੀ ਆਪਣਾ ਸਭ ਕੁੱਝ ਨਿਛਾਵਰ ਕੀਤਾ ਹੈ।

ਇਸ ਸੰਦਰਭ ਵਿਚ ਖਾਸ ਤੌਰ 'ਤੇ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਅਨੇਕਾਂ ਲਾਸਾਨੀ ਸ਼ਹੀਦ-ਮੁਰੀਦ ਹੋਏ ਹਨ। ਪਰ ਇਹ ਇਕ ਵੱਡੀ ਵਿਡੰਬਣਾ ਹੈ ਕਿ ਪਤਾ ਨਹੀਂ ਅਸੀਂ ਕਿਉਂ ਆਪਣੇ ਸ਼ਹੀਦਾਂ ਨੂੰ 'ਕੌਮ ਦੇ ਮਸੀਹਾ' ਨਹੀਂ ਮੰਨਦੇ? ਜਦੋਂ ਕਿ ਸਾਡਾ ਇਤਿਹਾਸ ਗਵਾਹ ਹੈ ਕਿ ਸਾਡੇ ਕੌਮ ਦੇ ਸ਼ਹੀਦੀ ਪ੍ਰਵਾਨੇ ਦੇਸ਼, ਧਰਮ ਤੇ ਕੌਮ ਦੀ ਰੱਖਿਆ ਤੇ ਅਜ਼ਾਦੀ ਵਾਸਤੇ ਜਾਂ ਫਿਰ ਅਜ਼ਾਦੀ ਨੂੰ ਬਰਕਰਾਰ ਰੱਖਣ ਲਈ ਸ਼ਹੀਦ ਹੋਏ ਹਨ।

ਪੰਜਾਬ ਦੀ ਚੱਪਾ-ਚੱਪਾ ਸਰਜ਼ਮੀਨ ਜ਼ੁਲਮ ਤੇ ਜਬਰ ਦੇ ਖਿਲਾਫ ਸਬਰ ਤੇ ਸਿੱਦਕ ਦੀ ਲੜਾਈ ਦੀ ਚਸ਼ਮਦੀਦ ਗੁਆਹ ਹੈ। ਪੰਜਾਬ ਦਾ ਇਤਿਹਾਸ ਕਹਿਰ ਭਰੇ ਜ਼ੁਲਮਾਂ ਤੇ ਸਿਤਮਾਂ ਦੇ ਖਿਲਾਫ ਦੇਸ਼ ਦੇ ਮਹਾਨ ਬ਼ਲੀਦਾਨੀਆਂ ਦੀਆਂ ਕੁਰਬਾਨੀਆਂ ਦੀ ਦਾਸਤਾਨ ਹੈ। ਇਸ ਤਰ੍ਹਾਂ ਪੰਜਾਬ ਦੇ ਇਤਿਹਾਸ ਵਿੱਚ ਪਤਾ ਨਹੀਂ ਕਿੰਨੇ ਦਿਨ, ਮਹੀਨੇ ਤੇ ਸਾਲ ਆਏ ਹਨ, ਜਦੋਂ ਕਿ ਇਤਿਹਾਸ ਨੇ ਕੌਮ ਦੇ ਮਸੀਹਾਂ ਦਾ ਅਣਹੋਇਆ ਘਾਣ ਹੁੰਦਾ ਵੇਖਿਆ ਹੈ। ਪਰ ਇਥੇ ਸਾਡੇ ਇਤਿਹਾਸ ਦੇ ਵਿਚ ਆਏ ਦੋ ਇਤਿਹਾਸਕ ਹਫਤਿਆਂ ਦਾ ਜ਼ਿਕਰ ਹੈ। ਜਿਹੜੇ ਕਿ ਈਸਾਈ ਮੱਤ ਦੇ ਸਭ ਤੋਂ ਵੱਧ ਸਤਿਕਾਰਿਤ ਸ਼ਹੀਦ ਈਸਾ ਮਸੀਹ ਦੇ ਜਨਮਦਿਨ ਦੀ ਯਾਦ ਵਿਚ ਮਨਾਏ ਜਾਂਦੇ ਕ੍ਰਿਸਮਿਸ ਦੇ ਹਫਤੇ ਦੇ ਦਰਾਨ ਹੀ ਦਸੰਬਰ ਮਹੀਨੇ ਦੇ ਅਖੀਰਲੇ ਦਿਨਾਂ ਵਿਚ ਪੰਜਾਬ ਦੀ ਧਰਤੀ 'ਤੇ ਵਾਪਰੇ।

ਪਹਿਲਾ ਹਫਤਾ ਸੰਨ 1705 ਵਿਚ 18 ਦਸੰਬਰ ਤੋਂ 26 ਦਸੰਬਰ ਤੱਕ ਉਦੋਂ ਆਇਆ ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਪੁੱਤਰਾਂ, ਮਾਤਾ ਗੁਜਰੀ ਅਤੇ ਪੁੱਤਰਾਂ ਵਰਗੇ ਪਿਆਰੇ ਸਿੰਘਾਂ ਦੀ ਕੁਰਬਾਨੀ ਨਾਲ ਪੰਜਾਬ ਦੀ ਸਰਜ਼ਮੀਨ ਚਮਕੌਰ ਸਾਹਿਬ ਤੇ ਸਰਹਿੰਦ ਦੀ ਧਰਤੀ 'ਤੇ ਸਰਬੰਸਦਾਨ ਦੀ ਮਹਾਨ ਗਾਥਾ ਮੁਕੰਮਲ ਕੀਤੀ। ਇਸ ਤਰ੍ਹਾਂ ਹੀ ਦੂਜਾ ਹਫਤਾ ਫਿਰ 18 ਤੋਂ 25 ਦਸੰਬਰ 1845 ਨੂੰ ਪੰਜਾਬ ਦੇ ਇਤਿਹਾਸ ਨੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਸਮੇਂ ਹਜ਼ਾਰਾਂ ਮਰਜੀਵੜੇ ਪੰਜਾਬੀਆਂ ਦੀ ਬਹਾਦਰੀ ਤੇ ਕੁਰਬਾਨੀ ਦੀ ਸੁਰਖ ਲੋਅ ਦੇ ਰੂਪ ਵਿਚ ਵੇਖਿਆ।

ਸਿੱਖ ਇਤਿਹਾਸ ਦੇ ਪਹਿਲੇ ਕਹਿਰੀ ਹਫਤੇ ਵਿਚ 19-20 ਦਸੰਬਰ 1705 ਦੀ ਦਰਮਿਆਨੀ ਰਾਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਛੱਡਿਆ। 22 ਦਸੰਬਰ ਨੂੰ ਚਮਕੌਰ ਦੀ ਗੜ੍ਹੀ ਨੇ ਗੁਰੂ ਸਾਹਿਬ ਦੇ ਪੁੱਤਰਾਂ ਵਰਗੇ ਪਿਆਰੇ 37 ਸਿੰਘਾਂ ਦੇ ਨਾਲ ਦੋ ਵੱਡੇ ਸਾਹਿਬਜ਼ਾਦਿਆਂ ਦੀ ਕੁਰਬਾਨੀ ਵੇਖੀ। ਦੂਜੇ ਪਾਸੇ 26 ਦਸੰਬਰ 1705 ਨੂੰ ਦੋ ਛੋਟੇ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਦੀ ਮਹਾਨ ਕੁਰਬਾਨੀ ਸਰਹਿੰਦ ਦੀ ਧਰਤੀ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਦੇ ਰੂਪ ਵਿਚ ਵੇਖੀ। ਉਸ ਦਿਨ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਗੁਜਰੀ ਜੀ ਨੇ ਸ਼ਹੀਦੀ ਪਾਈ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਮਾਨਵਤਾ ਦੇ ਇਤਿਹਾਸ ਵਿੱਚ ਇਕ ਵਿਲੱਖਣ ਸਰਬੰਸ ਦਾਨ ਸੰਪੂਰਨ ਹੋਇਆ। ਜਿਸ ਦੀ ਕਿ ਮਿਸਾਲ ਸੰਸਾਰ ਦੇ ਇਤਿਹਾਸ ਵਿੱਚ ਨਾ ਤਾਂ ਮਿਲਦੀ ਹੈ ਅਤੇ ਨਾ ਹੀ ਮਿਲੇਗੀ।

ਉਸ ਦਿਨ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਵਸ ਸੀ। ਕੁੱਲ ਦੁਨੀਆਂ ਦੇ ਇਤਿਹਾਸ ਵਿਚ ਇਹ ਪਹਿਲਾ ਤੇ ਆਖਰੀ ਜਨਮ ਦਿਹਾੜਾ ਹੈ; ਜਦੋਂ ਕਿ ਪੁੱਤਰਾਂ ਤੇ ਮਾਤਾ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਆਪਣੇ ਗੁਰੂ ਪਿਤਾ ਤੇ ਆਪਣੇ ਗੁਰੂ ਪੁੱਤਰ ਦੇ ਮਿਸ਼ਨ ਲਈ ਉਸ ਦੇ ਜਨਮ ਦਿਨ ਦੇ ਤੋਹਫੇ ਵਜੋਂ ਦਿੱਤੀ। ਫਿਰ ਇਸ ਤੋਂ ਅੱਗੇ ਸਰਬੰਸਦਾਨੀ ਗੁਰੂ ਨੇ ਆਪਣੇ ਅਕਾਲ ਪੁਰਖ ਪਿਤਾ ਨੂੰ ਸ਼ੁਕਰਾਨੇ ਵਜੋਂ ਆਪਣੀ ਪਰਿਵਾਰ ਰੂਪੀ ਮਿਲੀ ਰੱਬੀ ਅਮਾਨਤ ਮੋੜ ਕੇ ਆਪਣਾ 39 ਵਾਂ ਜਨਮ ਦਿਨ ਮਨਾਇਆ। ਇਸ ਤਰ੍ਹਾਂ ਸਾਡੀ ਕੌਮ ਦੇ ਮਸੀਹਾਂ ਨੇ ਦੇਸ਼ ਤੇ ਕੌਮ ਲਈ ਕੁਰਬਾਨੀਆਂ ਦਿੰਦੇ ਹੋਏ ਆਪਣੇ ਜਨਮ ਦਿਹਾੜੇ ਮਨਾਏ।

ਫਿਰ ਪੰਜਾਬ ਦੇ ਇਤਿਹਾਸ ਵਿਚ ਦੂਜਾ ਹਫਤਾ ਸੰਨ 1705 ਤੋਂ ਠੀਕ 140 ਸਾਲ ਦੇ ਵਖਫ਼ੇ ਬਾਅਦ 18 ਦਸੰਬਰ ਤੋਂ ਲੈ ਕੇ 25 ਦਸੰਬਰ ਸੰਨ 1845 ਨੂੰ ਪੰਜ਼ਾਬ ਦੀ ਧਰਤੀ ਮੁਦਕੀ ਤੇ ਫੇਰੂ ਸ਼ਹਿਰ ਵਿਖੇ ਐਂਗਲੋ ਸਿੱਖ ਲੜਾਈ ਦੇ ਰੂਪ ਵਿਚ ਆਇਆ। ਇਸ ਕਹਿਰੀ ਸਮੇਂ ਦਾ ਅੰਤ ਤਾਂ ਬੇਸ਼ੱਕ 10 ਫਰਵਰੀ 1846 ਨੂੰ ਹੋਈ ਸਭਰਾਉਂ ਦੀ ਲੜਾਈ ਵਿਚ ਮਹਾਨ ਦੇਸ਼ ਭਗਤ ਸ਼ਹੀਦ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਤੇ ਪੰਦਰਾਂ-ਵੀਹ ਹਜ਼ਾਰ ਹੀ ਮਰਜੀਵੜੇ ਸਿੰਘਾਂ ਤੇ ਪੰਜਾਬੀਆਂ ਦੀਆਂ ਲਾਸਾਨੀ ਆਹੂਤੀਆਂ ਨਾਲ ਹੋਇਆ। ਜਦੋਂ ਕਿ ਐਂਗਲੋ ਸਿੱਖ ਜੰਗ ਦੇ ਰੂਪ ਵਿਚ ਪੰਜਾਬ ਦੀ ਧਰਤੀ ਨੇ ਮਹਾਂਭਾਰਤ ਦੇ ਯੁੱਧ ਵਰਗਾ 'ਵਿਕਰਾਲ ਰਾਜ ਪਲੱਟਾ' ਵੇਖਿਆ। ਉਸ ਸਮੇਂ ਪੰਜਾਬ ਵਿਚ ਇਕੋ ਇੱਕ ਸਿੱਖ ਸਮਰਾਟ ਮਹਾਰਾਜਾ ਰਣਜੀਤ ਸਿੰਘ ਦੇ 50 ਸਾਲ ਦੇ ਸਿੱਖ ਰਾਜ ਵੇਲੇ ਹੱਸਦੇ-ਵੱਸਦੇ ਅਜ਼ਾਦ ਪੰਜਾਬੀਆਂ ਨੇ ਇਕ ਵਾਰ ਫਿਰ ਸਿਰਾਂ ਦੇ ਮਾਮਲੇ ਤਾਰਨ ਦੇ ਬਾਵਜੂਦ ਵੀ ਗੁਲਾਮੀ ਦੇ 102 ਸਾਲਾਂ ਦਾ ਭੁਗਤਾਨ ਕੀਤਾ।

ਇਸ ਕਹਿਰੀ ਹਫਤੇ ਦੀ ਸ਼ੁਰੂਆਤ 18 ਦਸੰਬਰ 1845 ਦੀ ਸ਼ਾਮ ਨੂੰ ਮੁੱਦਕੀ ਦੀ ਜੰਗ ਸਮੇਂ ਹੋਈ। ਮੁੱਦਕੀ ਦੇ ਟਿਬਿਆਂ ਵਿਚ ਭਾਰਤ ਦੇ ਗਵਰਨਰ ਜਨਰਲ ਲਾਰਡ ਹਾਰਡਿੰਗ ਤੇ ਅੰਗਰੇਜ਼ ਫੌਜ ਦੇ ਕਮਾਂਡਰ ਹਿਊ ਗਫ਼ ਦੀ ਕਮਾਨ ਹੇਠ ਫੌਜ ਦਾ ਸਾਹਮਣਾ ਸਿੱਖ ਰਾਜ ਦੀ ਫੌਜ ਨਾਲ ਹੋਇਆ। ਇਹ ਲੜਾਈ ਇੰਨੀ ਗਹਿਗਚ ਹੋਈ ਕਿ ਅੰਗਰੇਜ਼ਾਂ ਨੇ ਆਪਣੀ ਹਾਰ ਨੂੰ ਯਕੀਨੀ ਮੰਨਦੇ ਹੋਏ ਆਪਣੀ ਫੌਜ ਨੂੰ ਫ਼ਿਰੋਜ਼ਪੁਰ ਛਾਉਣੀ ਵਾਪਸ ਪਹੁੰਚਣ ਦੇ ਅਦੇਸ਼ ਦਿਤੇ ।

ਅੰਗਰੇਜ਼ਾਂ ਤੇ ਸਿੱਖਾਂ ਦੀ ਦੂਜੀ ਲੜਾਈ 21 ਤੇ 22 ਦਸੰਬਰ 1845 ਨੂੰ ਫ਼ੇਰੂ ਸ਼ਹਿਰ ਦੇ ਆਲੇ ਦੁਆਲੇ ਖੇਤਾਂ ਵਿੱਚ ਹੋਈ। ਇਹ ਲੜਾਈ ਵੀ ਮੁੱਦਕੀ ਦੀ ਲੜਾਈ ਵਾਂਗ ਸ਼ਾਮ ਦੇ 4 ਵਜੇ ਸ਼ੁਰੂ ਹੋਈ। ਜਿਸ ਵਿੱਚ ਸਪੱਸ਼ਟ ਤੌਰ ਤੇ ਅੰਗਰੇਜ਼ ਫੌਜਾਂ ਫੇਰ ਮਾਤ ਖਾ ਗਈਆਂ। ਉਸ ਸਮੇਂ ਫ਼ੇਰੂ ਸ਼ਹਿਰ ਦੇ ਮੈਦਾਨ ਤੋਂ ਲਾਰਡ ਹਾਰਡਿੰਗ ਨੇ ਨੈਪੋਲੀਅਨ ਦੇ ਵਿਰੁੱਧ ਲੜਾਈਆਂ ਲੜਣ ਦੇ ਇਨਾਮ ਵਜੋਂ ਮਿਲੀ ਆਪਣੀ ਤਲਵਾਰ, ਆਪਣੇ ਵਿਆਹ ਸਮੇਂ ਦੀ ਮੁੰਦਰੀ ਅਤੇ ਕੁੱਝ ਵਿਸ਼ੇਸ਼ ਦਸਤਾਵੇਜ਼ ਆਪਣੇ ਪੁੱਤਰ ਰਾਹੀਂ ਵਾਪਿਸ ਘਰ ਭੇਜ ਦਿੱਤੇ।

ਸਰ ਹੋਪ ਗਰਾਂਟ ਦੇ ਸ਼ਬਦਾਂ ਵਿਚ 21 ਤੇ 22 ਦਸੰਬਰ ਦੀ ਅਤਿ ਭਿਆਨਕ ਦਰਮਿਆਨੀ ਰਾਤ ਨੂੰ ਜਦੋਂ ਅੰਗਰੇਜ਼ ਫੌਜਾਂ ਦੀ ਸਾਰੀ ਵਿਉਂਤਬੰਦੀ ਸਿੱਖ ਫੌਜਾਂ ਦੇ ਜੋਸ਼ ਤੇ ਮਾਰੂ ਹਮਲਿਆਂ ਤੇ ਸਨਮੁੱਖ ਤਹਿਸ ਨਹਿਸ ਹੋ ਗਈ। ਇਕ ਕਮਾਂਡਰ ਨੂੰ ਦੂਜੇ ਕਮਾਂਡਰ ਦੀ ਸਥਿਤੀ ਦਾ ਥਹੁ-ਪਤਾ ਨਾ ਰਿਹਾ ਕਿ ਉਹ ਕਿਥੇ ਸੀ ਤੇ ਲੜਾਈ ਦਾ ਨਤੀਜਾ ਕੀ ਹੋਇਆ ਹੈ? ਜੇ ਇਕ ਕਮਾਂਡਰ ਫ਼ੇਰੂ ਸ਼ਹਿਰ ਸੀ ਤਾਂ ਦੂਜਾ ਕਮਾਂਡਰ ਆਪਣੀਆਂ ਪਲਟਨਾਂ ਸਮੇਤ ਵਾਪਸ ਫਿਰੋਜ਼ਪੁਰ ਵੱਲ ਨੂੰ ਮੁੜਦਾ ਪਿੰਡ ਮਿਸ਼ਰੀ ਵਾਲਾ ਤੱਕ ਜਾ ਪੁੱਜਾ।

ਉਸ ਖੌਫ਼ਨਾਕ ਰਾਤ ਨੂੰ ਅੰਗਰੇਜ਼ ਅਫ਼ਸਰਾਂ ਤੇ ਫੌਜ ਨੂੰ ਜਦੋਂ ਆਪਣੇ ਸਾਹਮਣੇ ਪ੍ਰਤੱਖ ਤੌਰ ਤੇ ਮੌਤ ਨਜ਼ਰ ਆ ਰਹੀ ਸੀ ਤਾਂ ਬਿਲਕੁੱਲ ਉਸ ਸਮੇਂ ਇੱਕ ਵਾਰ ਫਿਰ ਲਹੌਰ ਦਰਬਾਰ ਦੀ ਫੌਜ ਦੇ ਗੱਦਾਰ ਵਜ਼ੀਰ ਲਾਲ ਸਿੰਘ ਤੇ ਸੈਨਾਪਤੀ ਤੇਜ ਸਿੰਘ ਨੇ ਸਿੱਖ ਰਾਜ ਅਤੇ ਪੰਜਾਬ ਦੀ ਕਿਸਮਤ ਨਾਲ ਅਣਹੋਣੀ ਚਾਲ ਖੇਡੀ ਅਤੇ ਸਿੱਖ ਫੌਜਾਂ ਨੂੰ ਵਾਪਸ ਸਤਲੁਜ ਦਰਿਆ ਪਾਰ ਕਰਨ ਦਾ ਹੁਕਮ ਦੇ ਦਿੱਤਾ।

ਫੇਰੂ ਸ਼ਹਿਰ ਦੀ ਇਸ ਲੜਾਈ ਤੋਂ ਬਾਅਦ ਅਲੀਵਾਲ ਤੇ ਸਭਰਾਉਂ ਦੀਆਂ ਫੈਸਲਾਕੁੰਨ ਲੜਾਈਆਂ ਹੋਈਆਂ। ਸਭਰਾਉਂ ਦੀ ਲੜਾਈ ਵਿਚ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਦੀ ਵਫ਼ਾਦਾਰੀ ਤੇ ਬਹਾਦਰੀ ਦਾ ਵਰਣਨ ਸ਼ਾਹ ਮੁਹੰਮਦ ਨੇ ਇਉਂ ਕੀਤਾ ਹੈ। "ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ। ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ। ਸਣੇ

ਆਦਮੀ ਗੋਲੀਆਂ ਨਾਲ ਉੱਡਣ, ਹਾਥੀ ਡਿੱਗਦੇ ਸਣੇ ਅੰਬਾਰੀਆਂ ਨੀ। ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।"

ਬੇਸ਼ਕ ਇਤਿਹਾਸਕਾਰਾਂ ਅੰਗਰੇਜ਼ ਜਰਨੈਲਾਂ ਅਤੇ ਬ੍ਰਿਟਿਸ਼ ਫੌਜ ਦੇ ਉਚ ਅਧਿਕਾਰੀਆਂ ਜਿਵੇਂ ਕਿ ਲਾਰਡ ਹਾਰਡਿੰਗ, ਹਿਯੂ ਗਫ਼, ਹੈਨਰੀ ਲਾਰੈਂਸ, ਕੈਪਟਨ ਜੇ.ਡੀ. ਕਨਿੰਘਮ ਅਤੇ ਸਭ ਤੋਂ ਵੱਧ ਇੰਗਲੈਂਡ ਦੇ ਪ੍ਰਾਈਮ ਮਨਿਸਟਰ ਸਰ ਰਾਬਰਟ ਪੀਲ ਨੇ ਵੀ ਸਿੱਖ ਫੌਜ ਦੀ ਬਹਾਦਰੀ ਤੇ ਕੁਰਬਾਨੀ ਨੂੰ ਸਵੀਕਾਰ ਕੀਤਾ। ਉਸ ਨੇ ਇੰਗਲੈਂਡ ਦੀ ਪਾਰਲੀਮੈਂਟ ਵਿਚ ਸਿੱਖਾਂ ਦੀ ਬਹਾਦਰੀ ਦਾ ਜ਼ਿਕਰ ਅੰਗਰੇਜ਼ ਕਮਾਂਡਰ ਹਿਊ ਗਫ ਦੇ ਹਵਾਲੇ ਨਾਲ ਇਸ ਤਰ੍ਹਾਂ ਕੀਤਾ ਕਿ "ਸਾਡੀ ਰਾਜਨੀਤੀ ਅਨੁਸਾਰ ਸਾਨੂੰ ਹੱਕ ਨਹੀਂ ਕਿ ਅਸੀਂ ਆਪਣੇ ਹਾਰੇ ਹੋਏ ਦੁਸ਼ਮਣ ਦੀ ਬਹਾਦਰੀ ਦੀ ਤਾਰੀਫ ਕਰੀਏ। ਪਰ ਜੇ ਅਸੀਂ ਦੇਸ਼ ਭਗਤੀ ਦੇ ਜਜ਼ਬੇ ਦੇ ਪਾਬੰਦ ਨਾ ਹੁੰਦੇ ਤਾਂ ਅਸੀਂ ਜ਼ਰੂਰ ਹੀ ਸਿੱਖ ਸਰਦਾਰਾਂ ਅਤੇ ਸਿੱਖ ਫੌਜ ਦੀਆਂ ਕੁਰਬਾਨੀਆਂ ਨੂੰ ਵੇਖਦੇ ਹੋਏ ਆਪਣੇ ਆਪ ਨੂੰ ਰੋਣ ਤੋਂ ਰੋਕ ਨਾ ਸਕਦੇ ਕਿ ਕਿਸ ਤਰ੍ਹਾਂ ਐਡੇ ਬਹਾਦਰ ਲੋਕਾਂ ਦਾ ਇੰਨ੍ਹਾਂ ਲੜਾਈਆਂ ਵਿਚ ਘਾਣ ਹੋਇਆ ਹੈ।"



*ਸਭਰਾਉਂ ਦੀ ਲੜਾਈ ਦਾ ਮਸੀਹਾ*

*ਸ਼ਹੀਦ ਸ੍ਰ: ਸ਼ਾਮ ਸਿੰਘ ਅਟਾਰੀਵਾਲਾ*

ਅਖੀਰ ਵਿਚ ਅੰਗਰੇਜ਼ਾਂ ਤੇ ਸਿੰਘਾਂ ਦੀ ਦੂਜੀ ਜੰਗ ਸੰਨ 1849 ਵਿਚ ਸੂਬਾ ਮੁਲਤਾਨ ਵਿਚ ਚਿਲਿਆਂ ਵਾਲੀ, ਰਾਮ ਨਗਰ ਤੇ ਗੁਜਰਾਤ ਆਦਿ ਸਥਾਨਾਂ 'ਤੇ ਹੋਈ। ਆਖਿਰਕਾਰ ਇਸ ਤਰ੍ਹਾਂ ਸਭ ਤੋਂ ਬਾਦ ਇਨ੍ਹਾਂ ਲੜਾਈਆਂ ਤੋਂ ਪਿਛੋਂ ਪੰਜਾਬ ਵੀ ਭਾਰਤ ਦੇ ਦੂਜੇ ਸੂਬਿਆਂ ਵਾਂਗ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ। ਪਰ ਉਦੋਂ

ਅੰਗਰੇਜ਼ ਸ਼ਾਸਕਾਂ ਨੇ ਵੀ ਮੰਨਿਆ ਕਿ ਪੰਜਾਬ ਨਾਲ ਇਹ ਅਣਹੋਣੀ ਖੇਡ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਦੇ ਲਾਹੌਰ ਦਰਬਾਰ ਦੇ ਗੱਦਾਰ ਸੈਨਾਪਤੀਆਂ ਕਰਕੇ ਹੋਈ। ਇਤਿਹਾਸਕ ਤੌਰ 'ਤੇ ਇਕ ਪਾਸੇ ਕੁੱਝ ਕੁ ਗੱਦਾਰ ਆਗੂਆਂ ਦੀ ਗੱਦਾਰੀ ਦੇ ਭਿਆਨਕ ਨਤੀਜੇ ਸਾਡੇ ਸਾਹਮਣੇ ਹਨ। ਦੂਜੇ ਪਾਸੇ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਤੇ ਉਨ੍ਹਾਂ ਵਰਗੇ ਹੀ ਬੇਅੰਤ ਸੂਰਬੀਰ ਸਿੰਘਾਂ ਤੇ ਪੰਜਾਬੀਆਂ ਦੀ ਦੇਸ਼ ਤੇ ਕੌਮ ਪ੍ਰਤੀ ਵਫ਼ਾਦਾਰੀ ਸਾਡੇ ਸਾਹਮਣੇ ਰੌਸ਼ਨ ਮਿਸਾਲ ਹੈ।

ਇਸ ਤਰ੍ਹਾਂ ਪੰਜਾਬ ਦੇ ਇਤਿਹਾਸ ਵਿਚ ਇਨ੍ਹਾਂ ਹਫਤਿਆਂ ਦੀ ਤਾਰੀਖਾਂ ਹਫਤੇ ਭਾਵ 18 ਦਸੰਬਰ ਤੋਂ 26 ਦਸੰਬਰ 1705 ਅਤੇ 18 ਦਸੰਬਰ ਤੋਂ 25 ਦਸੰਬਰ 1845 ਆਪਸ ਵਿਚ ਵੀ ਇਉਂ ਮੇਲ ਖਾਂਦੀਆਂ ਹਨ ਕਿ ਜਿਵੇਂ ਹੋਣੀ ਨੇ 140 ਸਾਲ ਬਾਅਦ ਫਿਰ ਬੜੀ ਡੂੰਘੀ ਚਾਲ ਤਹਿਤ ਕੌਮ ਨਾਲ ਕੋਈ ਅਣਹੋਣੀ ਖੇਡ ਖੇਡੀ ਹੋਵੇ। ਬੇਸ਼ੱਕ ਅੱਜ ਵੀ ਸਮੁੱਚੀ ਕੌਮ ਨੂੰ ਇਨ੍ਹਾਂ ਲੜਾਈਆਂ ਤੋਂ ਇਕ ਸਪਸ਼ਟ ਸਬਕ ਗ੍ਰਹਿਣ ਕਰਨ ਲਈ ਮਿਲਦਾ ਹੈ। ਉਹ ਇਹ ਹੈ ਕਿ ਇਕ ਪਾਸੇ ਦੇਸ਼ ਤੇ ਕੌਮ ਪ੍ਰਤੀ ਗੱਦਾਰਾਂ ਦੀ ਗੱਦਾਰੀ ਹੈ ਤੇ ਦੂਜੇ ਪਾਸੇ ਕੌਮੀ ਪ੍ਰਵਾਨਿਆਂ ਦੀ ਵਫ਼ਾਦਾਰੀ ਤੇ ਕੁਰਬਾਨੀ ਹੈ। ਹੁਣ ਇਹ ਸਾਡੇ ਆਪਣੇ ਕਿਰਦਾਰ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਗੱਦਾਰੀ ਜਾਂ ਵਫ਼ਾਦਾਰੀ ਵਿਚੋਂ ਕਿਹੜਾ ਰਾਹ ਅਪਨਾਉਣਾ ਹੈ?

ਪੰਜਾਬ ਦੇ ਇਤਿਹਾਸ ਦੇ ਇਨ੍ਹਾਂ ਦੋ ਦਿਲ ਕੰਬਾਊ ਸਾਕਿਆਂ ਦਾ ਸਾਰ ਕੌਮ ਦੇ ਮੋਹਰੀਆਂ ਤੇ ਜੁਝਾਰੂਆਂ ਵੱਲੋਂ ਦੇਸ਼, ਧਰਮ ਤੇ ਕੌਮ ਦੇ ਲਈ ਆਪਣਾ ਸਭ ਕੁੱਝ ਨਿਛਾਵਰ ਕਰਨ ਵਜੋਂ ਪ੍ਰਗਟ ਹੁੰਦਾ ਹੈ। ਪਰ ਅਫ਼ਸੋਸ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਰਚਣਹਾਰਿਆਂ ਨੂੰ ਇਸ ਕਦਰ ਭੁੱਲ ਗਏ ਹਾਂ ਕਿ ਜਦੋਂ ਅਸੀਂ ਕ੍ਰਿਸਮਿਸ ਮਨਾ ਰਹੇ ਹੁੰਦੇ ਹਾਂ ਤਾਂ ਉਦੋਂ ਕਿਤੇ-ਕਿਤੇ ਸਿਰਫ਼ ਗਿਣਤੀ-ਮਿਣਤੀ ਦੇ ਪੰਜਾਬੀ ਹੀ ਆਪਣੇ ਸ਼ਹੀਦਾਂ ਪ੍ਰਤੀ ਦਰਦ ਤੇ ਸੰਵੇਦਨਾ ਨਾਲ ਕੋਈ ਗੱਲ-ਕੱਥ ਰਹੇ ਹੁੰਦੇ ਹਨ।

ਸੰਸਾਰ ਪੱਧਰ ਦੇ ਪ੍ਰਵਾਣਿਤ ਇਤਿਹਾਸ ਦੇ ਮੁੱਢ ਕਦੀਮੀ ਦੌਰ ਵਿਚ ਮਾਨਵਤਾ ਦੇ ਸਭ ਤੋਂ ਪਹਿਲੇ ਕੁਰਬਾਨੀ ਦੇ ਪੁੰਜ ਈਸਾ ਮਸੀਹ ਹੋਏ ਹਨ। ਉਨ੍ਹਾਂ ਦੀ ਮਹਾਨ ਕੁਰਬਾਨੀ ਸਦਕਾ ਉਨ੍ਹਾਂ ਦਾ ਜਨਮ ਦਿਨ ਪੂਰੇ ਇਕ ਹਫਤੇ ਦੇ ਜਸ਼ਨਾਂ ਵਜੋਂ 25 ਦਸੰਬਰ ਤੱਕ ਮਨਾਇਆ ਜਾਂਦਾ ਹੈ। ਸੰਸਾਰ ਭਰ ਵਿਚ ਈਸਾ ਮਸੀਹ ਦੇ ਸ਼ਰਧਾਲੂ ਤੇ ਅਸੀਂ ਸਾਰੇ ਵੀ ਦੇਖੋ-ਦੇਖੀ ਜੋ ਗਲਾਂ ਵਿਚ ਨੈੱਕ ਟਾਈ ਲਾਉਂਦੇ ਹਾਂ। ਉਸ ਨੂੰ 'ਰੱਬ ਦੇ ਪੁੱਤਰ ਮਸੀਹ' ਲਈ ਸ਼ਰਧਾ ਦੇ ਪ੍ਰਗਟਾਵੇ ਵਜੋਂ ਈਸਾਈਆਂ ਵਿਚ ਕਰਾਸ ਭਾਵ ਸੂਲੀ ਦੇ ਚਿੰਨ੍ਹ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਜ਼ਿਕਰ ਯੋਗ ਹੈ ਕਿ ਈਸਾ ਮਸੀਹ ਨੂੰ ਹੱਥਾਂ ਤੇ ਪੈਰਾਂ ਵਿਚ ਕਿਲ ਠੋਕ ਕੇ ਅਕਿਹ ਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ। ਪਰ ਫਿਰ ਵੀ ਅਮਨ ਸ਼ਾਂਤੀ ਦੇ ਉਸ ਪੈਗੰਬਰ ਦੇ ਆਖਰੀ ਸ਼ਬਦਾਂ ਆਪਣੇ ਦੁਸ਼ਮਣਾਂ

ਕਾਤਲਾਂ ਲਈ ਇਹ ਸਨ। 'ਹੇ ਪਰਮ ਪਿਤਾ ਇਨ੍ਹਾਂ ਅਣਜਾਣ ਲੋਕਾਂ ਨੂੰ ਮੁਆਫ ਕਰ ਦੇਣਾ; ਜੋ ਕਿ ਇਹ ਨਹੀ ਜਾਣਦੇ ਕਿ ਉਹ ਕੀ ਅਨੱਰਥ ਕਰ ਰਹੇ ਹਨ? ਖ਼ੈਰ! ਮਾਨਵਤਾ ਦੇ ਸ਼੍ਰੋਮਣੀ ਸ਼ਹੀਦ ਲਈ ਦਸੰਬਰ ਮਹੀਨੇ ਵਿਚ ਸ਼ਰਧਾ ਦੇ ਜਸ਼ਨਾਂ ਦੇ ਸਨਮੁੱਖ ਜੇ ਪੰਜਾਬ ਦੇ ਇਤਿਹਾਸ ਦੇ ਉਪਰਕੋਤ ਦੋ ਹਫਤਿਆਂ ਦੇ 18 ਤੋਂ 26 ਦਸੰਬਰ ਦੇ ਸਮਾਨ ਅੰਤਰ ਸਮੇਂ ਨੂੰ ਦੇਖਿਆ ਜਾਵੇ ਤਾਂ ਇਉਂ ਜਾਪਦਾ ਹੈ ਕਿ ਜਿਵੇਂ ਰੱਬ ਨੇ ਦਸੰਬਰ ਦੇ ਅਤਿ ਠੰਡੇ ਇਸ ਹਫਤੇ ਨੂੰ ਸਮੁੱਚੀ ਮਨੁੱਖਤਾ ਨੂੰ ਸ਼ਹੀਦਾਂ ਦੇ ਲੂਹ ਨਾਲ ਗਰਮਾਉਣ ਲਈ ਹੀ ਚੁਣਿਆ ਹੋਵੇ। ਇਸ ਵਿਚ ਵੀ ਇਕ ਰੱਬੀ ਰਜ਼ਾ ਦਾ ਅਲੌਕਿਕ ਜਿਹਾ ਜਲੌਅ ਵਿਦਮਾਨ ਹੁੰਦਾ ਹੈ ਕਿ ਮਾਨਵਤਾ ਦੇ ਅਲੰਬਰਦਾਰਾਂ ਦੀਆਂ ਦੇਸ਼ ਤੇ ਧਰਮ ਦੀ ਖਾਤਰ ਕੀਤੀਆਂ ਕੁਰਬਾਨੀਆਂ ਦੀ ਪ੍ਰੇਰਣਾ ਸਦਕਾ ਸਮੁੱਚੀ ਮਾਨਵਤਾ ਨੂੰ ਕੋਈ ਨਿੱਘੀ ਤੇ ਸਦੀਵੀ ਰਾਹਤ ਮਿਲੇ ।

ਇਸ ਤਰ੍ਹਾਂ ਪੰਜਾਬ ਦੇ ਇਤਿਹਾਸ ਵਿੱਚ ਅਤਿ ਵੱਡੇ ਕਹਿਰ ਦੇ ਇਹ ਦੋ ਹਫਤੇ ਸੰਨ 1705 ਤੇ 1845 ਵਿਚ 18 ਤੋਂ 25 ਦਸੰਬਰ ਤੱਕ ਦੇ ਸਮੇਂ ਦੌਰਾਨ ਬੀਤੇ। ਇਹ ਹਫਤੇ ਹੁਣ ਸਾਡੀਆਂ ਪੀੜ੍ਹੀਆਂ ਲਈ ਅਜ਼ਾਦੀ ਤੇ ਕੌਮੀ ਸਵੈਮਾਣ ਦੇ ਵਰਦਾਨ ਬਣ ਗਏ ਹਨ। ਸਾਡੇ ਦੇਸ਼ ਦੇ ਮਹਾਨ ਸਪੂਤਾਂ ਵੱਲੋਂ ਦੇਸ਼ ਤੇ ਧਰਮ ਦੀ ਖਾਤਰ ਸਮੇਂ-ਸਮੇਂ ਕੀਤੀਆਂ ਕੁਰਬਾਨੀਆਂ ਸਾਨੂੰ ਯਾਦ ਕਰਵਾਉਂਦੀਆਂ ਹਨ ਕਿ ਦੇਸ਼ ਦੀ ਖਾਤਰ ਮਰਨਾ 100 ਜਨਮਾਂ ਦੇ ਸਮਾਨ ਹੁੰਦਾ ਹੈ।

ਪਰ ਅਫ਼ਸੋਸ ਹੈ ਕਿ ਸਾਡੀ ਅਜੋਕੀ ਸੋਚ ਤੇ ਕਿਰਦਾਰ ਸਦਕਾ ਹੁਣ ਦਰਅਸਲ ਕੁੱਝ ਹੋਰ ਹੀ ਰੰਗ ਉਘੜ ਕੇ ਦ੍ਰਿਸ਼ਟਮਾਨ ਹੋ ਰਿਹਾ ਹੈ। ਅੱਜ ਅਜ਼ਾਦੀ ਦੇ 60 ਸਾਲ ਬਾਅਦ ਵੀ ਸਾਡੀ ਲੰਬੀ ਗੁਲਾਮੀ ਦੀ ਮਾੜੀ ਵਿਰਾਸਤ ਵਜੋਂ ਜੋ ਸਾਡੀ ਗੁਲਾਮ ਜ਼ਹਿਨੀਅਤ ਬਣੀ ਹੋਈ ਹੈ। ਉਹ ਘਟੀਆ ਸੋਚ ਸਾਡੀ ਕਹਿਣੀ ਤੇ ਕਰਨੀ ਉਪਰ ਭਾਰੂ ਹੋ ਰਹੀ ਹੈ। ਜਿਸ ਦੇ ਕਾਰਨ ਅਸੀਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਬਿਲਕੁਲ ਹੀ ਭੁਲਦੇ ਜਾ ਰਹੇ ਹਾਂ। ਸਾਡੇ ਕਿਰਦਾਰ ਦੀ ਭੱਦਰਕਾਰੀ ਦੀ ਅਸਲੀ ਤਸਵੀਰ ਅਕਸਰ ਸਾਡੇ ਸਾਹਮਣੇ ਉਦੋਂ ਆਉਂਦੀ ਹੈ। ਜਦੋਂ ਕਿ ਅਸੀਂ ਸਾਰੇ ਦੇਖੋ-ਦੇਖੀ ਕਦੇ ਸਭਰਾਉਂਦੀ ਜੰਗ ਦੀ ਯਾਦ ਦੀ ਥਾਂ14 ਫਰਵਰੀ ਨੂੰ 'ਵੈਲਨਟਾਈਨ ਡੇਅ' ਤੇ ਕਦੇ ਸਰਬੰਸਦਾਨ ਤੇ ਐਂਗਲੋਸਿਖ ਜੰਗ ਦੀ ਯਾਦ ਭੁਲਾ ਕੇ 'ਕ੍ਰਿਸਮਿਸ ਡੇਅ' ਮਨਾ ਰਹੇ ਹੁੰਦੇ ਹਾਂ। ਪਰ ਆਪਣੇ ਸ਼ਹੀਦਾਂ ਦੇ ਇਤਿਹਾਸ ਬਾਰੇ ਅਸੀਂ ਇਕ ਚੁੱਪ ਜਿਹੀ ਸਾਧੀ ਹੁੰਦੀ ਹੈ।

ਸਪਸ਼ਟ ਹੈ ਕਿ ਇਹ ਇਸ ਲਈ ਹੋ ਰਿਹਾ ਹੈ ਕਿ ਸਾਡਾ ਰਾਹ ਹੁਣ ਸਾਡੇ ਸ਼ਹੀਦਾਂ-ਮੁਰੀਦਾਂ ਦੇ ਨਿਆਰੇ ਦੇਸ਼ ਭਗਤੀ ਦੇ ਰਸਤੇ ਨਾਲੋਂ ਬਿਲਕੁਲ ਅਲੱਗ ਹੈ। ਸਾਡੇ ਸ਼ਹੀਦ ਤੇ ਸੰਘਰਸ਼ੀ ਯੋਧੇ ਤਾਂ ਦੇਸ਼ ਤੇ ਕੌਮ ਦੇ ਵਾਸਤੇ ਤਪ-ਤਿਆਗ ਤੇ ਕੁਰਬਾਨੀ ਦੇ ਮਾਰਗ 'ਤੇ ਚਲੇ ਸਨ। ਜਦੋਂ ਕਿ ਸਾਡਾ ਰਸਤਾ ਤਾਂ ਹੁਣ ਲਬ-ਲੋਭ ਤੇ ਨਿੱਜ-ਸਵਾਰਥ ਦੇ ਘਰ ਹੀ ਜਾਂਦਾ ਹੈ।

ਨਿਰਸੰਦੇਹ 'ਸ਼ਹੀਦ' ਆਪਣੇ ਦੇਸ਼ ਤੇ ਕੌਮ ਲਈ ਹਮੇਸ਼ਾਂ ਹੀ ਸਿਰਮੌਰ ਤੇ ਪੂਜਨੀਕ ਹੁੰਦੇ ਹਨ। ਪਰ ਜਦੋਂ ਕੋਈ ਇਕ ਕੌਮ ਆਪਣੇ ਸ਼ਹੀਦਾਂ ਦੀਆਂ ਕੁਰਬਾਨੀਆਂ ਤੇ ਕਾਰਨਾਮਿਆਂ ਨੂੰ ਵਿਸਾਰ ਕੇ 'ਬਿਗਾਨੀ ਸ਼ਾਦੀ ਮੇ ਅਬਦੁੱਲਾ ਦੀਵਾਨਾ' ਜਿਹੇ ਸਵਾਂਗਾਂ ਦਾ ਮੁਜ਼ਾਹਰਾ ਕਰਦੀ ਹੈ ਤਾਂ ਇਕ ਸ਼ਾਇਰ ਦੀ ਇਹ ਵੇਦਨਾ "ਤੇਰੀ ਦੁਨੀਆਂ ਮੇਂ ਯਾ ਰਬ ਅਪਨੀ-ਅਪਨੀ ਕਿਸਮਤ ਹੈ, ਸ਼ਮਾਂ ਜਲੀ ਤੋਂ ਨੂਰ ਹੂਆ, ਪਰਵਾਨਾ ਜਲਾ ਤੋ ਰਾਖ਼ ਹੂਆ" ਸਮੁੱਚੀ ਕੌਮ ਲਈ ਇਹ ਕੌੜੀ ਇਤਿਹਾਸਕ ਸੱਚਾਈ ਇਕ ਵੰਗਾਰ ਬਣ ਜਾਂਦੀ ਹੈ।

ਸਾਨੂੰ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਸਾਡੇ ਸੂਰਬੀਰ ਵਡੇਰਿਆਂ ਨੇ ਤਾਂ ਦਿੱਲੀ ਦੀ ਅਡਿੱਗ ਮੁਗਲ ਹਕੂਮਤ ਦੇ ਝੰਡੇ ਲਾਹ ਦਿੱਤੇ ਸਨ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਅੱਜ ਆਪਣੇ ਸਮਾਜ ਵਿਚ ਇਸ ਤੋਂ ਬਿਲਕੁਲ ਉਲਟ ਵਰਤਾਰਾ ਦੇਖ ਰਹੇ ਹਾਂ। ਇਕ ਪਾਸੇ ਹਰ ਸਾਲ ਦਸੰਬਰ ਦੇ ਮਹੀਨੇ ਵਿਚ ਕ੍ਰਿਸਮਿਸ ਦਾ ਤਿਉਹਾਰ ਮਨਾਉਣ ਦਾ ਮੰਜ਼ਰ ਹੁੰਦਾ ਹੈ। ਦੂਜੇ ਪਾਸੇ ਸਾਡੇ ਆਪਣੇ ਸੈਂਕੜੇ-ਹਜ਼ਾਰਾਂ 'ਸ਼ਹੀਦ ਮਸੀਹਾਂ' ਵੱਲੋਂ ਕੌਮ ਪ੍ਰਤੀ ਕੀਤੀਆਂ ਕੁਰਬਾਨੀਆਂ ਸਾਡੇ ਸਾਹਮਣੇ ਹੁੰਦੀਆਂ ਹਨ। ਪਤਾ ਨਹੀਂ ਕਿਉਂ ਅਜਿਹੇ ਸਮਿਆਂ 'ਤੇ ਅਸੀਂ ਆਪਣੇ ਸ਼ਹੀਦਾਂ ਪ੍ਰਤੀ 'ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ' ਵਰਗਾ ਰਵੱਈਆ ਅਖਤਿਆਰ ਕਰ ਲੈਂਦੇ ਹਾਂ? ਜਿਸ ਦੇ ਕਾਰਨ ਅਸੀਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਅਕਸਰ ਹੀ ਵਿਸਾਰ ਦਿੰਦੇ ਹਾਂ।

ਇਸ ਦੁਖਦਾਈ ਸੰਦਰਭ ਵਿਚ ਕੀ ਸਾਨੂੰ ਜੇ ਕੋਈ ਪੁੱਛਣ ਵਾਲਾ ਨਹੀਂ ਹੈ ਤਾਂ ਫਿਰ ਸਵਾਲ ਉੱਠਦਾ ਹੈ ਕਿ ਕੀ ਸਾਡੀ ਆਤਮਾ ਵੀ ਇੰਨੀ ਮਰ-ਮੁੱਕ ਚੁੱਕੀ ਹੈ ਕਿ ਅਸੀਂ ਕਦੇ ਸੋਚਦੇ ਹੀ ਨਹੀਂ ਕਿ ਆਪਣੇ ਬਹਾਦਰ ਬਜ਼ੁਰਗਾਂ ਦੀਆਂ ਘਾਲਣਾਵਾਂ ਤੋਂ ਬਿਨਾਂ ਸਾਡੀ ਅੱਜ ਆਪਣੀ ਹੋਂਦ ਅਤੇ ਉਹ ਵੀ ਅਜ਼ਾਦ ਹਸਤੀ ਹੋਣੀ ਹੀ ਨਹੀਂ ਸੀ?



*ਸਿੱਖਾਂ ਵਲੋਂ ਦਿੱਲੀ ਫਤਹਿ 11 ਮਾਰਚ, 1783*

31

# ਗਿਆਨ ਗੋਸ਼ਟੀਆਂ ਦਾ ਕੀ ਫਾਇਦਾ?



ਇਹ ਬਹੁਤ ਚੰਗੀ ਗੱਲ ਹੈ ਕਿ ਆਪਣੇ ਅਮੀਰ ਸਭਿਆਚਾਰ ਤੇ ਸੰਸਕ੍ਰਿਤੀ ਦੀ ਗੱਲ ਕਰਨ ਵਜੋਂ ਅੱਜ ਕਿਤੇ-ਕਿਤੇ ਦੇਸ਼ ਤੇ ਕੌਮ ਪ੍ਰਸਤੀ ਦੀ ਭਾਵਨਾ ਨਾਲ ਸਰਸ਼ਾਰ ਸੱਜਣ ਸਾਹਿਤਕ ਜਾਂ ਇਤਿਹਾਸਕ ਗੋਸ਼ਟੀਆਂ ਦਾ ਆਯੋਜਨ ਕਰਦੇ ਹਨ। ਪਰ ਇਸ ਸੰਦਰਭ ਵਿਚ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਸ੍ਰ: ਰਘਬੀਰ ਸਿੰਘ ਢਿੱਲੋਂ ਨੇ ਆਪਣੀ ਪੁਸਤਕ Essence of Sikhism ਵਿਚਲੇ ਲੇਖ 'ਸਤਿਸੰਗ ਕਾਹਦੇ ਲਈ' ਵਿਚ ਦਿੱਤੀ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਜੇ ਸਤਿਸੰਗ ਸਿਰਫ਼ ਸਮਾਂ ਬਿਤਾਉਣ ਅਤੇ ਨਿੱਜੀ ਤੌਰ 'ਤੇ ਮਨ ਦੀ ਤਸੱਲੀ ਲਈ ਹਨ ਤਾਂ ਇਹ ਪ੍ਰਯੋਜਨ ਕੌਮ ਵਾਸਤੇ ਕੋਈ ਬਹੁਤਾ ਲਾਹੇਵੰਦ ਨਹੀਂ ਹੈ। ਖਾਸ ਤੌਰ 'ਤੇ ਜੇ ਅਜਿਹੇ ਸਤਿਸੰਗ ਬੱਸ ਬੁਢਾਪੇ ਵਿਚ ਪਹੁੰਚੇ ਸੱਜਣਾਂ ਵਾਸਤੇ ਹੀ ਹਨ ਅਤੇ ਇਸ ਵਿਚ ਸਾਡੀ ਨੌਜਵਾਨ ਪੀੜ੍ਹੀ ਸ਼ਾਮਿਲ ਨਹੀਂ ਹੁੰਦੀ ਤਾਂ ਇਹ ਇੱਕਠ ਲੋਕ ਚੇਤਨਾ ਪੈਦਾ ਕਰਨ ਤੋਂ ਅਸਮਰਥ ਹੋਣਗੇ।

ਉਪਰੋਕਤ ਵਿਚਾਰ ਦੇ ਪਿੱਛੇ ਜੋ ਪ੍ਰੈਕਟੀਕਲ ਨਜ਼ਰੀਆ ਹੈ। ਉਸ ਨੂੰ ਵਿਚਾਰਦੇ ਹੋਏ ਇਹ ਕਿਹਾ ਜਾ ਸਕਦਾ ਹੈ ਕਿ ਬੇਸ਼ੱਕ ਹਰ ਉਹ ਉਦਮ-ਉਪਰਾਲਾ ਤੇ ਔਹੜ-ਪੌਹੜ ਵਾਜਬ ਹੈ। ਜੋ ਕਿ ਸਾਡੀ ਅਮੀਰ ਧਾਰਮਿਕ ਤੇ ਸਭਿਆਚਾਰਕ ਵਿਰਾਸਤ ਦੀ ਨਿਸ਼ਾਨਦੇਹੀ ਕਰਦਾ ਹੈ ਅਤੇ ਸਾਨੂੰ ਇਕ ਵਧੀਆ ਕੌਮ ਵਜੋਂ ਨੈਤਿਕ ਤੇ ਸਦਾਚਾਰਕ ਜੀਵਨ ਸ਼ੈਲੀ ਦਾ ਧਾਰਨੀ ਬਣਾਉਂਦਾ ਹੈ। ਪਰ ਲੇਖਕ ਦੇ ਵਿਚਾਰ ਨੂੰ ਮੈਂ ਇਸ ਪ੍ਰਥਾਇ ਲਗਾਤਾਰਤਾ ਦਿੰਦਾ ਹੋਇਆ ਸੋਚਦਾ ਹਾਂ ਕਿ ਆਪਣੀ ਸ਼ਾਨਦਾਰ ਕੌਮੀ ਵਿਰਾਸਤ ਨੂੰ ਸਾਂਭਣ ਲਈ ਅੱਜ ਸਾਨੂੰ ਕੀਤੇ ਜਾਣ ਵਾਲੇ ਉਪਰਾਲਿਆਂ ਨੂੰ ਕਾਰਗਰ ਤੇ ਲਾਹੇਵੰਦ ਬਣਾਉਣ ਦੇ ਨਜ਼ੀਰਏ ਤੋਂ ਇਕ ਤਰਤੀਬ ਦੇਣ ਦੀ ਲੋੜ ਹੈ।

ਸਤਿਸੰਗ ਤੋਂ ਬਾਅਦ ਸਾਹਿਤਕ ਸੈਮੀਨਾਰਾਂ ਤੇ ਗੋਸ਼ਟੀਆਂ ਦਾ ਨੰਬਰ ਆਉਂਦਾ ਹੈ। ਆਮ ਤੌਰ 'ਤੇ ਸਤਿਸੰਗ ਵਿਚ ਇਕ ਬੁਲਾਰਾ ਹੁੰਦਾ ਹੈ ਤੇ ਬਾਕੀ ਮੰਤਰ ਮੁਗਧ ਸਰੋਤੇ ਹੁੰਦੇ ਹਨ। ਗੋਸ਼ਟੀਆਂ ਵਿਚ ਦੋ-ਚਾਰ ਬੁਲਾਰੇ ਹੁੰਦੇ ਹਨ ਅਤੇ ਦੋ-ਚਾਰ ਹੀ ਕੋਈ ਸ਼ਕ-ਸ਼ੁਭਾ ਦੂਰ ਕਰਨ ਹਿੱਤ ਸਵਾਲ ਕਰਨ ਵਾਲੇ ਹੁੰਦੇ ਹਨ। ਬਾਕੀ ਸਾਰੇ ਹਮਾਤੜ ਸਾਥੀ ਸੁਸਰੀਆਂ ਵਾਂਗ ਸੁੱਤੇ ਹੋਏ ਸਰੋਤੇ ਹੁੰਦੇ ਹਨ। ਫਿਰ ਖਿਆਲ ਆਉਂਦਾ ਹੈ ਕਿ ਅੱਜ ਇਸ ਗੱਲ ਦੀ ਬੇਹੱਦ ਲੋੜ ਹੈ ਕਿ ਸਾਡੇ ਸ਼ਹੀਦਾਂ-ਮੁਰੀਦਾਂ ਨੂੰ ਉਨ੍ਹਾਂ ਦੇ ਬਣਦੇ ਆਦਰ-ਮਾਣ ਦੇ ਸਥਾਨ ਨੂੰ ਸਾਡੇ ਸਾਹਿਤ ਤੇ ਇਤਿਹਾਸ ਵਿਚ ਮੁੜ ਤੋਂ ਸੁਰਜੀਤ ਕੀਤਾ ਜਾਵੇ। ਬੇਸ਼ੱਕ ਅਜੋਕੀ ਸੂਰਤੇ-ਹਾਲ ਦੇ ਮੁਤਾਬਿਕ ਸਾਨੂੰ ਸਾਹਿਤ ਤੇ ਇਤਿਹਾਸ ਪੜ੍ਹਣ ਦੀ ਗੱਲ ਤਾਂ ਬੇਲੋੜੀ ਹੀ ਲੱਗਣ ਲੱਗ ਪਈ ਹੈ। ਕਿਤਾਬ ਪੜ੍ਹਨਾ ਤਾਂ ਇਕ ਪਾਸੇ ਰਿਹਾ; ਅਸੀਂ ਤਾਂ ਆਪਣੇ ਸਾਹਿਤ ਤੇ ਇਤਿਹਾਸ ਬਾਰੇ ਦੋ ਵਰਕੇ ਵੀ ਪੜ੍ਹਣ ਦੇ ਆਦੀ ਨਹੀਂ ਰਹੇ।

ਇਥੇ ਇਕ ਵਿਰੋਧੀ ਜਿਹੀ ਵਿਚਾਰਧਾਰਾ ਇਹ ਵੀ ਬਣਦੀ ਹੈ ਕਿ ਲਿਖਣ-ਪੜ੍ਹਣ ਦਾ ਵੀ ਕੋਈ ਫਾਇਦਾ ਨਹੀਂ ਹੈ। ਕਿਉਂਕਿ ਇਹ ਵੀ ਇਕ ਸੱਚਾਈ ਹੈ ਕਿ ਲਿਖਣ ਵਾਲੇ ਜੇ ਸੌ ਹਨ ਤਾਂ ਪੜ੍ਹਣ ਵਾਲੇ 10 ਹੀ ਹਨ। ਫਿਰ ਜੋ ਲਿਖਦੇ-ਪੜ੍ਹਦੇ ਹਨ। ਉਹ ਵੀ ਆਪਣੇ ਹੀ ਦਾਇਰੇ ਵਿਚ ਬੱਝੇ ਹੋਏ ਹਨ। ਆਮ ਸਮਾਜ ਵਿਚ ਨਾ ਤਾਂ ਉਨ੍ਹਾਂ ਦੀ ਕੋਈ ਲੋੜ ਹੈ ਤੇ ਨਾ ਹੀ ਉਨ੍ਹਾਂ ਦੀ ਗੱਲ ਦਾ ਕੋਈ ਪ੍ਰਤੱਖ ਪ੍ਰਭਾਵ ਪੈਂਦਾ ਨਜ਼ਰ ਆਉਂਦਾ ਹੈ।

ਇਹ ਗੱਲ ਸਿਰਫ਼ ਅਲੋਚਨਾ ਮਾਤਰ ਹੀ ਨਹੀਂ ਹੈ। ਸਗੋਂ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਅੱਜ ਸਾਡੀਆਂ ਅਖਬਾਰਾਂ, ਪੁਸਤਕਾਂ ਤੇ ਹੋਰ ਰਚਨਾਵਾਂ ਸਾਨੂੰ ਕਿੰਨਾ ਕੁ ਆਪਣੇ ਵਿਰਸੇ-ਵਿਰਾਸਤ ਨਾਲ ਜੋੜ ਰਹੀਆਂ ਹਨ? ਜੇ ਚੰਗੇ ਸੰਸਕਾਰਾਂ ਸਦਕਾ ਕੋਈ ਛਿੱਟ-ਪੁੱਟ ਲੇਖਕ ਸਮਾਜਿਕ ਤੇ ਧਾਰਮਿਕ ਕਦਰਾਂ-ਕੀਮਤਾਂ ਬਾਰੇ ਲਿਖਦਾ ਵੀ ਹੈ ਤਾਂ ਉਸ ਨੂੰ ਕੋਈ ਪੜ੍ਹਦਾ ਹੀ ਨਹੀਂ। ਕਿਉਂਕਿ ਸਾਡੀ ਪਦਾਰਥਵਾਦੀ ਤਹਿਜ਼ੀਬ ਦੀ ਦੌੜ-ਭੱਜ ਤੇ ਸਮਾਜਿਕ ਲੁੱਟ-ਖਸੁੱਟ ਵਿਚ ਨੈਤਿਕ ਕਦਰਾਂ-ਕੀਮਤਾਂ ਅੜਿੱਕਾ ਹੀ ਜਾਪਦੀਆਂ ਹਨ। ਇਸ ਲਈ ਇਸ ਸੂਰਤ ਵਿਚ ਕਿ ਜੋ ਰਚਨਾਵਾਂ ਲਿਖੀਆਂ ਜਾ ਰਹੀਆਂ ਹਨ। ਉਹ ਸਮੇਂ ਦੀ ਧੂੜ-ਮਿੱਟੀ ਦਾ ਸ਼ਿਕਾਰ ਹੋ ਰਹੀਆਂ ਹਨ ਜਾਂ ਬੁੱਧੀਜੀਵੀ ਵਰਗ ਨਿੱਜੀ ਲਾਇਬ੍ਰੇਰੀਆਂ ਦੀਆਂ ਕਿਤਾਬਾਂ ਦੀਆਂ ਸ਼ੈਲਫਾਂ ਦਾ ਸ਼ਿੰਗਾਰ ਮਾਤਰ ਬਣ ਰਹੀਆਂ ਹਨ।

ਪਰ ਇਸ ਸਮਾਜਿਕ ਸੱਚਾਈ ਤੋਂ ਉਪਰ ਇਕ ਇਤਿਹਾਸਕ ਸੱਚਾਈ ਇਹ ਵੀ ਹੈ ਕਿ ਅੱਖਰਾਂ ਦੀ ਉਮਰ ਬੰਦੇ ਨਾਲੋਂ ਬਹੁਤ ਲੰਮੇਰੀ ਹੁੰਦੀ ਹੈ। ਅੱਖਰਾਂ ਦੀ ਉਮਰ ਨਿਰਸੰਦੇਹ ਬੰਦੇ ਦੀ ਉਮਰ ਨਾਲੋਂ ਕਈ ਦਹਾਕੇ-ਸੈਂਕੜੇ ਤੇ ਹਜ਼ਾਰਾਂ ਸਾਲ ਵੱਧ ਹੁੰਦੀ ਹੈ। ਇਹ

ਗੱਲ ਵੱਖਰੀ ਹੈ ਕਿ ਅੱਖਰ ਬੁਲਾਏ ਤੋਂ ਹੀ ਬੋਲਦੇ ਹਨ। ਅੱਜ ਕੱਲ੍ਹ ਕੰਪਿਊਟਰ ਤੇ ਟੀ.ਵੀ. ਮੀਡੀਆ ਵੀ ਇਕ ਬਹੁਤ ਤਾਕਤਵਰ ਹਥਿਆਰ ਹੈ। ਜਿਸ ਦੇ ਰਾਹੀਂ ਅਸੀਂ ਆਪਣੇ ਹੈਰੀਟੇਜ ਤੇ ਕਲਚਰ ਨੂੰ ਆਪਣੇ ਸਮਾਜ ਦੀਆਂ ਹੱਦਾਂ ਤੋਂ ਲੈ ਕੇ ਮਨੁੱਖਤਾ ਦੇ ਪਸਾਰ ਦੀਆਂ ਹੱਦਾਂ ਤੱਕ ਫੈਲਾ ਸਕਦੇ ਹਾਂ।

ਇਹ ਵੀ ਠੀਕ ਹੈ ਕਿ ਯੂਨਾਨੀ, ਭਾਰਤੀ, ਮਿਸਰੀ, ਰੋਮਨ, ਸਭਿਆਤਾਵਾਂ ਦੇ ਯੋਧੇ ਤਾਂ ਬੇਸ਼ੱਕ ਸਾਨੂੰ ਭੁੱਲ-ਵਿਸਰ ਗਏ ਹਨ। ਪਰ ਅਰਸਤੂ ਸੁਕਰਾਤ ਪਲੈਟੋ ਤੇ ਵੈਦਿਕ ਕਾਲ ਦੇ ਰਿਸ਼ੀ ਆਪਣੇ ਵਿਦਵਤਾ ਦੇ ਅੱਖਰਾਂ ਨਾਲ ਅਜੇ ਵੀ ਜਿਉਂਦੇ ਹਨ ਤੇ ਪ੍ਰਤੱਖ ਸਾਡੇ ਸਾਹਮਣੇ ਹਨ। ਸ਼ਰਤ ਸਿਰਫ਼ ਇਹ ਹੈ ਕਿ ਅਸੀਂ ਉਨ੍ਹਾਂ ਦੇ ਦਰਸ਼ਨ ਉਨ੍ਹਾਂ ਵੱਲੋਂ ਲਿਖੇ ਦਰਸ਼ਨ ਸ਼ਾਸਤਰਾਂ ਵਿਚੋਂ ਕਰਦੇ ਹੋਈਏ।

ਆਪਣੇ ਹੈਰੀਟੇਜ ਨੂੰ ਸਮਝਣ ਲਈ ਸਭ ਤੋਂ ਜ਼ਰੂਰੀ ਹੈ ਕਿ ਪਹਿਲਾਂ ਹੈਰੀਟੇਜ ਪਛਾਣਿਆ ਜਾਵੇ, ਘੋਖਿਆ ਜਾਵੇ ਅਤੇ ਸੰਭਾਲਿਆ ਜਾਵੇ। ਫਿਰ ਉਸ ਤੋਂ ਵੀ ਜ਼ਰੂਰੀ ਇਹ ਹੈ ਕਿ ਇਸ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ ਜਾਵੇ। ਇਸ ਲਈ ਸਾਡੀਆਂ ਵਿਦਿਅਕ ਸੰਸਥਾਵਾਂ ਤੇ ਵਿਦਵਾਨਾਂ ਨੂੰ ਵਿਅਕਤੀਗਤ ਤੌਰ 'ਤੇ ਆਪਣੇ ਸਾਹਿਤ ਤੇ ਇਤਿਹਾਸ ਨੂੰ ਨਸ਼ਰ ਕਰਨਾ ਚਾਹੀਦਾ ਹੈ। ਇਸ ਲਈ ਸਮੇਂ ਦੀ ਮੰਗ ਅਨੁਸਾਰ ਆਪਣੇ ਸਾਹਿਤ ਤੇ ਇਤਿਹਾਸ ਨੂੰ ਠੀਕ ਪ੍ਰਸੰਗ ਵਿਚ ਲਿਖਣ ਦੀ ਵੀ ਬੇਅੰਤ ਲੋੜ ਹੈ।

ਮੁੱਢ ਕਦੀਮ ਤੋਂ ਇੱਜ਼ਤ-ਓ-ਇਕਬਾਲ ਦੀਆਂ ਹਾਣੀ ਸਿੰਧ ਘਾਟੀ, ਯੂਨਾਨ ਅਤੇ ਰੋਮ ਗੱਲ ਕੀ ਦੁਨੀਆਂ ਦੀਆਂ ਸਾਰੀਆਂ ਸੱਭਿਆਤਾਵਾਂ ਭਾਵੇਂ ਇਹ ਚੀਨੀ ਜਾਂ ਮਿਸਰ ਦੀਆਂ ਸੱਭਿਅਤਾਵਾਂ ਹੋਣ; ਇਨ੍ਹਾਂ ਸਭ ਸੱਭਿਆਤਾਵਾਂ ਦੇ ਦੁਨੀਆਂਦਾਰ ਬਜ਼ੁਰਗਾਂ ਨੇ ਪਦਾਰਥਵਾਦੀ ਵਿਕਾਸ ਦੀ ਬੁਲੰਦਤਰੀਨ ਪੌੜੀ 'ਤੇ ਪੈਰ ਧਰਨ ਦੀਆਂ ਬੇ ਸ਼ੱਕ ਸਬੀਲਾਂ ਦਸੀਆਂ ਹਨ। ਪਰ ਇਸ ਦੇ ਨਾਲ ਹੀ ਰੱਬ-ਘਰ ਦੇ ਪੈਗੰਬਰੀ ਬੰਦਿਆਂ ਨੇ ਰੱਬੀ ਸੰਦੇਸ਼ ਅਤੇ ਨੇਕ ਰਸਤਿਆਂ ਦੀ ਸੋਝੀ ਵੀ ਮਾਨਵਤਾ ਨੂੰ ਦਿੱਤੀ ਹੈ।

ਬੇਸ਼ੱਕ ਇਹ ਵੀ ਕਾਦਰ ਦੀ ਕੁਦਰਤ ਦੀ ਵਿਡੰਬਣਾ ਰਹੀ ਹੈ ਕਿ ਸੋਝੀ ਦੇ ਬਾਵਜੂਦ ਵੀ, ਮਨੁੱਖਤਾ ਸਿਕੰਦਰੀ ਤੌਰ-ਤਰੀਕਿਆਂ ਦੇ ਅਸਰ ਦੇ ਤਹਿਤ ਖ਼ੁਦ ਹੀ ਔਝੜ ਰਾਹ ਪੈ ਕੇ ਝੰਡੇ-ਡੰਡੇ ਦੀ ਸਿਆਸਤ ਵਿੱਚ ਉਲਝਦੀ ਰਹੀ ਹੈ। ਫੌਰੀ ਤੌਰ ਤੇ ਬੱਲੇ-ਬੱਲੇ ਕਰਾਉਣ ਦੀ ਲਾਲਸਾ ਵੱਸ; ਸਿਆਣੇ ਬਜ਼ੁਰਗਾਂ ਦੀ ਨਸੀਅਤ ਨੂੰ ਇੱਕ ਪਾਸੇ ਰੱਖ ਕੇ ਭਰਾ-ਭਰਾ ਆਪਸ ਵਿੱਚ ਦੁਸ਼ਮਣ ਬਣਦੇ ਰਹੇ ਹਨ ਅਤੇ ਚੁੱਲ੍ਹੇ ਨੂੰ ਚੁੱਲ੍ਹਾ ਢਾਹੁੰਦਾ ਰਿਹਾ ਹੈ। ਇਸ ਆਪਸੀ ਕਸ਼ਮਕਸ਼ ਵਿੱਚ ਲੱਗਦਾ ਤਾਂ ਇਹ ਹੀ ਰਿਹਾ ਹੈ ਕਿ ਸ਼ਾਹੀ ਤੇ ਰਾਜਸੀ ਤਾਕਤਾਂ ਦੀ ਜਿੱਤ ਹੁੰਦੀ ਰਹੀ ਹੈ। ਪਰ ਕੁਦਰਤ ਦਾ ਇੱਕ ਵਿਲੱਖਣ ਰੰਗ ਐਸਾ ਵੇਖਣ ਨੂੰ ਮਿਲਿਆ ਹੈ ਕਿ ਮਨੁੱਖਤਾ ਦੀਆਂ ਪੀੜ੍ਹੀਆਂ-ਦਰ-ਪੀੜ੍ਹੀਆਂ ਨੇ ਸਿਕੰਦਰੀ ਤਾਕਤਾਂ ਦੀ ਥਾਂ ਪੈਗੰਬਰੀ ਤਾਕਤਾਂ, ਅਮਨ-ਚੈਨ ਦੇ ਮੁਰੀਦਾਂ

ਤੇ ਕੁਰਬਾਨੀ ਦੇ ਪੁੰਜਾਂ ਦੀ ਮਾਨਤਾ ਕੀਤੀ ਹੈ। ਉਨ੍ਹਾਂ ਦੀ ਪਵਿੱਤਰ ਯਾਦ ਦੇ ਸਤਿਕਾਰ ਵਜੋਂ ਚਿਰਾਗ ਜਗਾਏ ਹਨ। ਪਰ ਦੁਨੀਆਂ ਨੇ ਸਿਕੰਦਰਾਂ, ਸ਼ਾਹਜਹਾਨਾਂ ਤੇ ਸ਼ਾਹ-ਆਲਮਾਂ ਦੀ ਪੂਜਾ ਨਹੀਂ ਕੀਤੀ। ਬਾਦਸ਼ਾਹ ਜਹਾਂਗੀਰ ਦੀ ਪਤਨੀ ਨੂਰਜਹਾਂ ਦੇ ਮਜ਼ਾਰ 'ਤੇ ਅੱਜ ਵੀ ਦੁਨੀਆਂ ਦੀ ਉਸ ਮਲਿਕਾ ਦਾ ਆਪਣਾ ਬਹੁਤ ਹੀ ਸੱਚਾਈ ਭਰਪੂਰ ਸ਼ਿਅਰ ਲਿਖਿਆ ਮਿਲਦਾ ਹੈ।

ਬਰ ਮਜ਼ਾਰਿ ਮਾ ਗਰੀਬਾਂ ਨੈ ਚਰਾਗੇ ਨੈ ਗੁਲੇ।
ਨੈ ਪਰਿ ਪਰਵਾਨਾ ਸੋਜ਼ਦ, ਨੈ ਸਦਾਏ ਬੁਲਬੁਲੇ।

ਜਿਸ ਦਾ ਭਾਵ ਇਹ ਹੈ ਕਿ ਗਰੀਬਾਂ ਦੇ ਮਜ਼ਾਰ 'ਤੇ ਨਾ ਦੀਵਾ ਜਗਦਾ ਹੈ, ਨਾ ਫੁੱਲ ਖਿੜਦੇ ਹਨ, ਨਾ ਕੋਈ ਪ੍ਰਵਾਨਾ ਆਉਂਦਾ ਹੈ ਅਤੇ ਨਾ ਹੀ ਬੁਲਬੁਲ ਕੋਈ ਗੀਤ ਗਾਉਂਦੀ ਹੈ।

ਯੁਗੀਨ ਇਤਿਹਾਸ ਦੀ ਰਵਾਂ-ਦਵਾਂ ਕਲਮ ਜੋ ਸਦੀਵੀ ਇਲਹਾਮ ਲਿਖਦੀ ਜਾ ਰਹੀ ਹੈ। ਉਸ ਦਾ ਸਾਰੰਸ਼ ਇਹ ਹੈ ਕਿ 'ਹੁਕਮੈ ਅੰਦਰ ਸਭ ਕੋਇ ਅਤੇ ਜੋ ਕਿਛੁ ਕਰਣਾ ਸੋ ਕਰ ਰਹਿਆ'। ਸਰਵ-ਸ਼ਕਤੀਮਾਨ ਦੀ ਲੀਲਾ ਤੇ ਭਾਣੇ ਅੰਦਰ ਇਹ ਸੰਸਾਰੀ ਵਰਤਾਰਾ ਵਰਤ ਰਿਹਾ ਹੈ। ਜਿਸ ਅਨੁਸਾਰ ਮਨੁੱਖਤਾ ਦੇ ਕਰਮਾਂ ਦਾ ਭੁਗਤਾਨ ਹੋ ਰਿਹਾ ਹੈ। ਦੁਨੀਆਂ ਭਰ ਦੇ ਜਾਬਰ ਪਰ ਨਦਾਨ ਫਾਤੇਹ, 'ਮਨ ਜੀਤੈ ਜਗ ਜੀਤ' ਦੇ ਇਲਾਹੀ ਪੈਗਾਮ ਨੂੰ ਸਮਝ ਨਹੀਂ ਸਕੇ। ਸੋ ਇਸ ਲਈ ਆਪਣੇ ਕਰਮਾਂ ਸਦਕਾ ਮਨੁੱਖ ਆਪ ਹੀ ਇਸ ਸੰਸਾਰਿਕ ਵਰਤਾਰੇ ਦਾ ਕਰਤਾ ਬਣਿਆ ਰਿਹਾ ਹੈ। ਪਰ ਅਕਾਲ ਪੁਰਖ ਵਾਹਿਗੁਰੂ ਮਨੁੱਖ ਦੇ ਇਨ੍ਹਾਂ ਸਾਰਿਆਂ ਗੁਨਾਹਾਂ ਦੇ ਬਾਵਜੂਦ ਉਸ ਨੂੰ ਅਤੇ ਸਮੁੱਚੀ ਲੋਕਾਈ ਨੂੰ ਹਮੇਸ਼ਾਂ ਹੀ ਏਕੋ ਸਬਕ ਬਖਸ਼ ਰਿਹਾ ਹੈ ਕਿ ਉਹ ਸਮਾਜ ਦੀਆਂ ਨਿਰਧਾਰਿਤ ਸਮਾਜਿਕ ਤੇ ਧਾਰਮਿਕ ਉੱਚੀਆਂ ਕਦਰਾਂ-ਕੀਮਤਾਂ ਅਨੁਸਾਰ, ਨੇਕੀ ਦੀ ਰਾਹ 'ਤੇ ਚਲਦੇ ਹੋਏ ਸੋਹਣੇ ਤੇ ਨਰੋਏ ਸਮਾਜ ਦੀ ਤਾਮੀਰ ਕਰੇ।

ਇਸ ਦੇ ਨਾਲ ਹੀ ਪ੍ਰਮਾਤਮਾ ਮੁੱਢ ਕਦੀਮ ਤੋਂ ਹੀ ਮਨੁੱਖਤਾ ਨੂੰ ਨੇਕੀ ਕਰਨ ਦੇ ਪੱਖੋਂ ਹਾਰ ਜਾਣ ਦੇ ਬਾਵਜੂਦ ਵੀ ਆਪਣੀ ਰਜ਼ਾ ਅੰਦਰ ਰਹਿਣ ਤੇ ਸਬਰ-ਸਿਦਕ ਨਾਲ ਭਾਣਾ ਮੰਨਣ ਜਿਹੇ, ਬੇਪਨਾਹ ਲਾਸਾਨੀ ਰੱਬੀ ਵਰਦਾਨ ਨਾਲ ਨਿਵਾਜ ਕੇ; ਫੇਰ ਪੀੜ੍ਹੀ-ਦਰ-ਪੀੜ੍ਹੀ ਵਿਕਸਤ ਹੋਣ ਦੀ ਮੋਹਲਤ ਦੇ ਰਿਹਾ ਹੈ। ਇਸ ਤਰ੍ਹਾਂ ਮਨੁੱਖਤਾ ਨੇ ਅਖੀਰ ਵਿੱਚ ਰੱਬੀ ਬੰਦਿਆਂ ਦੇ ਅਟੱਲ ਬਚਨ "ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ" ਦੀ ਸਚਾਈ ਨੂੰ ਹਮੇਸ਼ਾ ਕਬੂਲਿਆ ਹੈ ਅਤੇ ਮੰਨਿਆ ਹੈ ਕਿ ਮਹਾਂਪੁਰਖਾਂ ਦੇ ਨੇਕ ਬਚਨ, ਹਮੇਸ਼ਾ ਸੱਚ ਸਨ; ਅੱਜ ਵੀ ਸੱਚ ਹਨ ਅਤੇ ਹਮੇਸ਼ਾ ਹੀ ਸੱਚ ਰਹਿਣਗੇ।

ਪੰਜ-ਆਬਾਂ ਦੀ ਇਸ ਪਾਵਨ ਸਰਜ਼ਮੀਨ 'ਤੇ ਇਸ਼ਕ ਹਕੀਕੀ ਦੇ ਪਿਤਾਮਿਆਂ ਗੁਰੂਆਂ, ਪੀਰਾਂ, ਪੈਗੰਬਰਾਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਨੇ ਇਸ਼ਕ ਹਕੀਕੀ ਦੀਆਂ ਨਵੀਆਂ ਪਿਰਤਾਂ ਪਾਈਆਂ। ਬਾਬਾ ਫ਼ਰੀਦ ਵਰਗੇ ਮਹਾਂਪੁਰਖਾਂ ਨੇ ਇਸ਼ਕ ਹਕੀਕੀ

ਦੀਆਂ ਮੰਜ਼ਲਾਂ ਤੈਅ ਕਰਦੇ ਹੋਏ ਕਿਹਾ ਹੈ ਕਿ "ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ, ਦਰਵੇਸਾਂ ਨੂੰ ਲੋੜੀਐ ਰੁੱਖਾਂ ਦੀ ਜੀਰਾਂਦ।" ਇੱਥੋਂ ਦੀ ਇਸ ਧਰਤੀ ਦੀ ਸੰਦਲੀ ਮਹਿਕ ਨੇ ਰੂਹਾਨੀਅਤ ਦੇ ਲਾਸਾਨੀ ਤੇ ਲਾਫ਼ਾਨੀ ਸੰਤ, ਪੀਰ ਤੇ ਫਕੀਰ ਪੈਦਾ ਕੀਤੇ। ਸਰਵ-ਸ਼ਕਤੀਮਾਨ ਦੀ ਲੀਲਾ ਤੇ ਭਾਣੇ ਅੰਦਰ ਇਹ ਸੰਸਾਰੀ ਵਰਤਾਰਾ ਵੀ ਸਦੋਂ ਤੋਂ ਵਰਤ ਰਿਹਾ ਹੈ।

ਪੰਡਿਤ ਜਵਾਹਰ ਲਾਲ ਨਹਿਰੂ ਦੀ ਪੁਸਤਕ 'ਡਿਸਕਵਰੀ ਆਫ ਇੰਡੀਆ' ਦਾ ਮੂਲ ਅਧਾਰ ਇਹ ਹੈ ਕਿ ਅਜ਼ਾਦ ਭਾਰਤ ਦੀ ਤਾਮੀਰ ਸਾਇੰਸ ਤੇ ਟੈਕਨਾਲੌਜੀ ਦੇ ਸਤੰਭਾਂ 'ਤੇ ਹੋਵੇ। ਪਰ ਇਸ ਦੀ ਬੁਨਿਆਦ ਸਾਡੀ ਪੁਰਾਣੇ ਸਮਿਆਂ ਦੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਹੋਣੀ ਚਾਹੀਦੀ ਹੈ।

ਇਸ ਲਈ ਲਿਖਣਾ-ਪੜ੍ਹਨਾ ਬੇਹੱਦ ਜ਼ਰੂਰੀ ਹੈ। ਇਹ ਵੀ ਠੀਕ ਹੈ ਕਿ ਅੱਜ ਸਾਇੰਸ ਦੀਆਂ ਨਵੀਆਂ-2 ਸਿਮਤਾਂ ਤੇ ਸਿਫ਼ਤਾਂ ਆ ਗਈਆਂ ਹਨ। ਨਵੇਂ ਯੁੱਗ ਦੇ ਜਗਿਆਸੂ ਇੰਟਰਨੈੱਟ 'ਤੇ ਵੈਬਸਾਈਟਾਂ ਤੋਂ ਗਿਆਨ ਪ੍ਰਾਪਤ ਕਰ ਰਹੇ ਹਨ। ਪਰ ਇਸ ਦੇ ਬਾਵਜੂਦ ਵੀ ਗਿਆਨ-ਵਿਗਿਆਨ ਦਾ ਪ੍ਰਚਾਰ ਤੇ ਪ੍ਰਸਾਰ ਛਾਪੇਖਾਨੇ ਦੇ ਅੱਖਰਾਂ ਰਾਹੀਂ ਕਰਨ ਦੀ ਅਹਿਮੀਅਤ ਵੱਖਰੀ ਹੈ।

ਸਦੀਆਂ ਬੀਤਣ ਤੋਂ ਬਾਅਦ ਵੀ ਛਾਪੇਖਾਨੇ ਦੇ ਇਹ ਅੱਖਰ ਗ੍ਰੰਥਾਂ ਤੇ ਕਿਤਾਬਾਂ ਦੇ ਰੂਪ ਵਿਚ ਅੱਜ ਵੀ ਸਧਾਰਨ ਬੰਦੇ ਦੀ ਪਹੁੰਚ ਵਿਚ ਹਨ। ਹਰ ਸਮੇਂ ਤੇ ਹਰ ਯੁੱਗ ਵਿਚ ਸਧਾਰਨ ਬੰਦੇ ਸਮਾਜ ਵਿਚ ਰਹਿਣੇ ਹਨ। ਉਨ੍ਹਾਂ ਲਈ ਅੱਖਰਾਂ ਰਾਹੀਂ ਇਹ ਗਿਆਨ ਹਮੇਸ਼ਾਂ ਲੋੜੀਂਦਾ ਰਹੇਗਾ। ਇਹ ਠੀਕ ਹੈ ਕਿ ਤਕਰੀਬਨ ਹਰ ਯੁੱਗ ਵਿਚ ਹੀ ਇਹ ਹੋਇਆ ਹੈ ਕਿ ਆਮ ਲੋਕਾਂ ਨੂੰ ਆਪਣੇ ਸਮਕਾਲੀ ਤੇ ਹਮਸਫ਼ਰ ਵਿਦਵਾਨਾਂ ਦੀ ਸਮਝ ਬਾਅਦ ਵਿਚ ਹੀ ਆਈ ਹੈ। ਵਿਦਵਾਨ ਬਰਨਾਰਡ ਸ਼ਾਅ ਇਸ ਪ੍ਰਥਾਇ ਕਹਿੰਦਾ ਹੈ ਕਿ ਪ੍ਰਤਿਭਾਵਾਨ ਵਿਦਵਾਨ ਆਪਣੇ ਸਮੇਂ ਦੇ ਲੋਕਾਂ ਤੇ ਉਨ੍ਹਾਂ ਦੀ ਸੋਚ ਤੋਂ ਤਕਰੀਬਨ ਇਕ ਸਦੀ ਅੱਗੇ ਹੁੰਦੇ ਹਨ। ਇਸ ਲਈ ਉਨ੍ਹਾਂ ਦੀ ਗੱਲ ਲੋਕਾਂ ਨੂੰ ਕਈ ਦਹਾਕਿਆਂ ਤੇ ਸੈਂਕੜੇ ਸਾਲਾਂ ਤੋਂ ਬਾਅਦ ਸਮਝ ਆਉਂਦੀ ਹੈ।

ਉਪਰੋਕਤ ਵਿਸਥਾਰ ਦਾ ਸਾਰ ਏ.ਐੱਚ. ਕਲੱਫ ਦੇ ਸ਼ਬਦਾਂ ਵਿਚ ਇਹ ਹੈ ਕਿ 'ਸੇ ਨੌਟ ਸਟਰਗਲ ਨੌਟ ਅਵੇਲਥ' ਭਾਵ ਕਦੇ ਨਾ ਕਹੋ ਕਿ ਮਿਹਨਤ ਅਜਾਈਂ ਜਾਂਦੀ ਹੈ। ਇਸ ਲਈ ਕਲਮਜ਼ਾਰਾਂ ਨੂੰ ਆਪਣੀਆਂ ਤੇਜ਼ ਤਲਵਾਰਾਂ ਦੀ ਧਾਰ ਤੋਂ ਵੀ ਤਿੱਖੀਆਂ ਕਲਮਾਂ ਨਹੀਂ ਛੱਡਣੀਆਂ ਚਾਹੀਦੀਆਂ ਕਿਉਂਕਿ ਜਦੋਂ ਕਦੇ ਸਵਾਲ ਉੱਠੇਗਾ ਕਿ ਕੌਮ ਨੂੰ ਸ਼ਾਹ ਸਵਾਰਾਂ ਦੀ ਵੱਧ ਲੋੜ ਹੈ ਜਾਂ ਕਲਮਜ਼ਾਰਾਂ ਦੀ ਵਧ ਜ਼ਰੂਰਤ ਹੈ? ਤਾਂ ਇਤਿਹਾਸ ਹਮੇਸ਼ਾਂ ਹੀ ਪ੍ਰਾਚੀਨ ਸਭਿਆਤਾਵਾਂ ਤੋਂ ਲੈ ਕੇ ਅਜੋਕੇ ਸਮੇਂ ਦੀਆਂ ਲੋਕ ਕ੍ਰਾਂਤੀਆਂ ਤੇ ਅਜ਼ਾਦੀ ਦੇ ਸੰਘਰਸ਼ਾਂ ਜਿਵੇਂ ਕਿ ਫਰਾਂਸ ਤੇ ਰੂਸ ਦੀ ਕ੍ਰਾਂਤੀ ਅਤ

ਅਮਰੀਕਾ ਤੇ ਭਾਰਤ ਦੀ ਅਜ਼ਾਦੀ ਦੇ ਪਿੱਛੇ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਦੀ ਅਹਿਮੀਅਤ ਦੇ ਹੱਕ ਵਿੱਚ ਗਵਾਹੀ ਦੇਵੇਗਾ।

ਜਦੋਂ ਮੈਂ ਇਹ ਗੱਲ ਕਰ ਰਿਹਾ ਹਾਂ ਤਾਂ ਮੇਰੇ ਸਾਹਮਣੇ ਅੰਗਰੇਜ਼ੀ ਦੇ ਮਹਾਨ ਕਵੀ ਲੌਂਗਫੈਲੋ ਦੀਆਂ ਇਹ ਪੰਕਤੀਆਂ ਆ ਰਹੀਆਂ ਹਨ ਕਿ ਉਸ ਨੇ ਕਿਹਾ ਸੀ ਕਿ 'ਮਹਾਂ ਪੁਰਖਾਂ ਦੇ ਜੀਵਨ ਸਭ ਯਾਦ ਕਰਵਾਉਣ ਸਾਨੂੰ/ਕਰ ਸਕਦੇ ਹਾਂ ਅਸਾਂ ਭੀ ਜੀਵਨ ਨਿੱਜ ਉਚੇਰੇ/ਜਾਣ ਸਮੇਂ ਪਿੱਛੇ ਛਡ ਜਾਈਏ/ ਪਿੱਛੇ ਸਮੇਂ ਦੀ ਰੇਤਾ ਉਪਰ ਆਪਣੇ ਪੈਰ ਚਿਤੇਰੇ।' ਇਸ ਸੰਦਰਭ ਵਿਚ ਏ.ਐੱਚ. ਕਲੱਫ ਦੇ 'ਕਦੇ ਨਾ ਕਹੋ ਕਿ ਮਿਹਨਤ ਬੇਕਾਰ ਜਾਂਦੀ ਹੈ' ਵਰਗੇ ਸ਼ਬਦ ਵੀ ਹੌਸਲਾ ਅਫਜ਼ਾਈ ਬਣਦੇ ਹਨ।

ਆਪਣੇ ਪੁਰਖਿਆਂ ਦੀ ਪਾਵਨ ਯਾਦ ਤੇ ਉਨ੍ਹਾਂ ਦੇ ਜੀਵਨ ਦੇ ਤਜਰਬੇ ਹਮੇਸ਼ਾਂ ਹੀ ਮਨੁੱਖਤਾ ਨੂੰ ਸੇਧ ਦਿੰਦੇ ਰਹੇ ਹਨ। ਬੇਸ਼ੱਕ ਅਜੋਕੇ ਸਮੇਂ ਦੀ ਇਹ ਵੀ ਕੁਨੀਨ ਵਰਗੀ ਕੌੜੀ ਸੱਚਾਈ ਹੈ ਕਿ ਆਪਣੇ ਪੂਰਵਜਾਂ ਵੱਲੋਂ ਦਿੱਤੀ ਸਬਰ-ਸਬੂਰੀ ਤੇ ਸਿਦਕੀ ਜੀਵਨ ਸੇਧ ਨੂੰ ਅਸੀਂ ਤਿਲਾਂਜਲੀ ਦੇ ਰਹੇ ਹਾਂ। ਸਮਾਜ ਦਾ ਇਕ ਬਹੁਤ ਹੀ ਗ਼ੈਰ ਜ਼ਰੂਰੀ ਚਲਣ ਇਹ ਬਣ ਗਿਆ ਹੈ ਕਿ ਅੱਜ ਦੇ ਮਾਇਆ ਪੁਜਾਰੀ ਸਮਾਜ ਵਿਚ ਪਿਆਰ ਤੇ ਇਤਫਾਕ ਦੀ ਥਾਂ ਮਾਇਆ-ਮੋਹ ਤੇ ਮੌਕਾਪ੍ਰਸਤੀ ਨੇ ਲੈ ਲਈ ਹੈ। ਅਜੋਕੇ ਸਮਾਜ ਦਾ ਤਕਰੀਬਨ ਹਰ ਆਦਮੀ ਮਾਇਆ ਜਾਲ ਦੇ ਪਰਪੰਚਾਂ ਵਿਚ ਫਸਿਆ ਸਭ ਤੋਂ ਪਹਿਲਾਂ ਆਪਣੇ ਸਕਿਆਂ ਦਾ ਹੀ ਵੈਰੀ ਬਣਿਆ ਬੈਠਾ ਹੈ।

ਅੱਜ ਦੇ ਸਮਾਜ ਵਿਚ ਮਾਇਆ ਜਾਲ ਇੰਨਾ ਫੈਲ ਚੁੱਕਾ ਹੈ ਕਿ ਵਡੇਰਿਆਂ ਦੇ ਜੀਵਨ ਅਤੇ ਵਿਦਵਾਨਾਂ ਦੀਆਂ ਲਿਖਤਾਂ ਦੀ ਨਾ ਕਿਸੇ ਨੂੰ ਸਾਰ ਹੈ ਤੇ ਨਾ ਕਿਸੇ ਨੂੰ ਕਦਰ ਹੈ। ਮੈਂ ਵੀ ਅਜਿਹੇ ਹੀ ਦਵੰਧ ਦਾ ਸ਼ਿਕਾਰ ਹੋ ਕੇ ਆਪਣੀ ਦੁਨੀਆਂਦਾਰੀ ਵਿਚ ਆਪਣੇ ਹੀ ਸਕੇ ਤੇ ਚਚੇਰੇ ਭਰਾਵਾਂ ਵੱਲੋਂ ਖੜ੍ਹੀ ਕੀਤੀ ਗਈ ਪ੍ਰੇਸ਼ਾਨੀ ਵਿਚ ਬੈਠਾ ਉਦਾਸ ਮਨ ਨਾਲ ਅਕਸਰ ਸੋਚਦਾ ਹਾਂ ਕਿ ਇਸ ਸੰਵੇਦਨਾਹੀਣ ਸਮਾਜ ਵਿਚ ਪਿਆਰ-ਮੁਹੱਬਤ ਤੇ ਅਪਣੱਤ ਦੀ ਗੱਲ ਕਰਨਾ 'ਅੰਨ੍ਹੇ ਅੱਗੇ ਰੋਣਾ ਤੇ ਅੱਖਾਂ ਦਾ ਖੋਅ' ਦੇ ਬਰਾਬਰ ਹੈ। ਅੱਜ ਸਾਡਾ ਸਮਾਜ ਧਾਰਮਿਕ, ਸਦਾਚਾਰਿਕ ਤੇ ਸਾਹਿਤਕ ਪੱਖ ਤੋਂ ਬਹੁਤ ਦੂਰ ਗਿਰਾਵਟ ਵੱਲ ਜਾ ਚੁੱਕਾ ਹੈ। ਇਸ ਸੂਰਤ ਵਿਚ ਇਸ ਪਦਾਰਥਵਾਦੀ ਤੇ ਮਾਇਆਪ੍ਰਸਤ ਸਮਾਜ ਨੂੰ ਆਪਣੇ ਵਿਰਸੇ-ਵਿਰਾਸਤ ਸਬੰਧੀ ਸਾਹਿਤ ਤੇ ਇਤਿਹਾਸ ਸਬੰਧੀ ਵਿਦਵਤਾ ਜਾਂ ਜਾਣਕਾਰੀ ਦੇਣ ਦੀ ਕੀ ਲੋੜ ਹੈ?

ਇਸ ਨੂੰ ਇਤਫਾਕ ਹੀ ਸਮਝਿਆ ਜਾਵੇ ਕਿ ਅੱਜ ਵੀ ਜਦੋਂ ਮੈਂ ਇਹ ਵਿਚਾਰ ਕਲਮਬੰਦ ਕਰ ਰਿਹਾ ਹਾਂ ਤਾਂ ਠੀਕ ਇਸ ਵਕਤ ਮੈਨੂੰ ਚੱਬੇਵਾਲ ਦੀ ਲੜਾਈ ਦੇ ਮਹਾਨ ਸ਼ਹੀਦ ਬਾਬਾ ਨੌਧ ਸਿੰਘ ਬਾਰੇ ਇਕ ਹੋਰ ਖੋਜੀ ਸੱਜਣ ਗੁਰਮੀਤ ਸਿੰਘ ਸੰਧੂ ਪਿੰਡ ਚੀਚਾ, ਜ਼ਿਲ੍ਹਾ ਅੰਮ੍ਰਿਤਸਰ ਵੱਲੋਂ ਲਿਖਤੀ ਜਾਣਕਾਰੀ ਮਿਲੀ। ਇਸ ਲਈ ਮੈਨੂੰ

ਜਾਪਿਆ ਕਿ ਜਿਵੇਂ ਰੱਬ ਨੇ ਸ਼ਹੀਦਾਂ-ਮੁਰੀਦਾਂ ਦੇ ਹਵਾਲੇ ਨਾਲ ਮੈਨੂੰ ਪ੍ਰੇਰਣਾ ਦਿੱਤੀ ਹੋਵੇ ਕਿ ਇਸ ਲਿਖਣ-ਪੜ੍ਹਣ ਦੀ ਡਗਰ ਨੂੰ ਛੱਡਣਾ ਨਹੀਂ ਚਾਹੀਦਾ।

ਇਹ ਜਾਣਕਾਰੀ ਮੈਨੂੰ ਤਕਰੀਬਨ 3-4 ਸਾਲ ਦੇ ਮੇਰੇ ਵੱਲੋਂ ਲਗਾਤਾਰ ਖੋਜ ਤੇ ਪੁੱਛ-ਪੜਤਾਲ ਤੋਂ ਬਾਅਦ ਅਚਨਚੇਤ ਹੀ ਮਿਲੀ। ਇਸ ਜਾਣਕਾਰੀ ਨੂੰ ਕਿ ਮੈਂ ਆਪਣੇ ਵਾਸਤੇ ਤੇ ਹੋਰ ਲੇਖਕਾਂ ਤੇ ਪਾਠਕਾਂ ਲਈ ਪ੍ਰੇਰਣਾ ਮਾਤਰ ਛਾਪਣ ਦੀ ਖੁਸ਼ੀ ਲੈ ਰਿਹਾ ਹਾਂ। ਪ੍ਰੇਰਣਾ ਵਜੋਂ ਸ੍ਰ: ਗੁਰਮੀਤ ਸਿੰਘ ਨੇ ਉਸ ਚਿੱਠੀ ਵਿਚ ਇਹ ਵੀ ਲਿਖਿਆ ਹੈ ਕਿ 'ਇਕ ਕਲਮ ਦੀ ਨੋਕ ਤੋਂ ਸਾਹਿਤਕ ਤੇ ਇਤਿਹਾਸਕ ਰਚਨਾ ਹੁੰਦੀ ਹੈ। ਕਿਸੇ ਸਾਹਿਤਕਾਰ ਜਾਂ ਫਿਲਾਸਫ਼ਰ ਦੇ ਅਤੀਤ ਵਿਚ ਕੋਈ ਨਾ ਕੋਈ ਸੰਸਕਾਰਾਂ ਦੀ ਪੂੰਜੀ ਛਿਪੀ ਹੁੰਦੀ ਹੈ; ਜੋ ਕਿ ਲੇਖਕਾਂ ਨੂੰ ਚੈਨ ਨਾਲ ਨਹੀਂ ਬੈਠਣ ਦਿੰਦੀ।'

ਖ਼ੈਰ! ਉਨ੍ਹਾਂ ਨੇ ਮੈਨੂੰ ਇਹ ਜਾਣਕਾਰੀ ਸ਼ਹੀਦ ਬਾਬਾ ਨੌਧ ਸਿੰਘ ਜੀ ਬਾਰੇ ਦਿੱਤੀ ਹੈ ਕਿ ਜਿਨ੍ਹਾਂ ਦੀ ਸਮਾਧ ਅੰਮ੍ਰਿਤਸਰ-ਤਰਨਤਾਰਨ ਸੜਕ ਦੇ ਉਪਰ ਵਾਕਿਆ ਹੈ। ਹਰ ਕਾਰ, ਬੱਸ ਜਾਂ ਕੋਈ ਹੋਰ ਸਵਾਰੀ ਇਸ ਸਮਾਧ 'ਤੇ ਰੁਕ ਕੇ ਮੱਥਾ ਟੇਕਦੀ ਹੈ। ਇਥੇ ਬੱਸਾਂ ਦੀਆਂ ਸਵਾਰੀਆਂ ਵੱਲੋਂ ਬੱਸ ਵਿਚੋਂ ਹੀ ਰੁਪਏ ਪੈਸੇ ਦੀ ਵਰਖਾ ਸਾਵਣ ਦੀ ਝੜੀ ਵਾਂਗ ਹੁੰਦੀ ਰਹਿੰਦੀ ਹੈ।

ਜੇ ਬਾਬਾ ਨੌਧ ਸਿੰਘ ਦੀ ਜਾਣਕਾਰੀ ਦੇ ਪੱਖ ਤੋਂ ਦੇਖਿਆ ਜਾਵੇ ਤਾਂ ਸਿਰਫ਼ ਉਥੇ ਇੰਨਾ ਹੀ ਇਤਿਹਾਸ ਮਿਲਦਾ ਹੈ ਕਿ ਬਾਬਾ ਨੌਧ ਸਿੰਘ ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਸ਼ਾਹ ਤੇ ਉਸ ਦੇ ਸੈਨਾਪਤੀ ਜਹਾਨ ਖਾਨ ਦੇ ਵਿਰੁੱਧ ਬਾਬਾ ਦੀਪ ਸਿੰਘ ਜੀ ਨਾਲ ਮੋਢੇ ਨਾਲ ਮੋਢਾ ਲਾ ਕੇ ਲੜੇ ਸਨ। ਉਸ ਸਮੇਂ ਉਨ੍ਹਾਂ ਦੀ ਅਵਸਥਾ 90 ਸਾਲ ਦੇ ਕਰੀਬ ਸੀ। ਇਸ ਜਗ੍ਹਾ 'ਤੇ ਉਹ ਸ਼ਹੀਦ ਹੋਏ ਸਨ। ਇਸ ਲਈ ਸ਼ਾਇਦ ਸਦੀਆਂ ਤੋਂ ਇਹ ਮਾਨਤਾ ਬਣੀ ਹੋਈ ਹੈ ਕਿ ਜੇ ਇਥੇ ਕੋਈ ਬੰਦਾ ਜਾਂ ਸਵਾਰੀ ਗੱਡੀ ਰੁਕ ਕੇ ਮੱਥਾ ਨਹੀਂ ਟੇਕਦਾ ਤਾਂ ਸ਼ਹੀਦ ਉਸ ਦਾਸਫ਼ਰ ਪੂਰਾ ਨਹੀਂ ਹੋਣ ਦਿੰਦੇ। ਸੋ ਸ਼ਹੀਦਾਂ ਨੂੰ ਇਥੇ ਸ਼ਰਧਾ ਨਾਲ ਨਹੀਂ ਸਗੋਂ ਡਰ ਨਾਲ ਮੱਥਾ ਟੇਕਿਆ ਜਾਂਦਾ ਹੈ। ਇਹ ਪ੍ਰਥਾ ਇਥੇ ਹੀ ਨਹੀਂ ਹੋਰ ਵੀ ਬਹੁਤ ਥਾਵਾਂ ਉਤੇ ਪ੍ਰਚੱਲਿਤ ਹੈ।

ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਬਾਬਾ ਨੌਧ ਸਿੰਘ ਬਾਰੇ ਇਤਿਹਾਸ, ਮਹਾਨ ਕੋਸ਼ ਜਾਂ ਸਿੱਖ ਇਨਸਾਈਕਲੋਪੀਡੀਆ ਵਰਗੀਆਂ ਪੁਸਤਕਾਂ ਵਿਚ ਕਿਤੇ ਵੀ ਨਹੀਂ ਮਿਲਦੀ। ਜਦੋਂ ਕਿ ਹੁਣ ਪਤਾ ਚੱਲਿਆ ਹੈ ਕਿ ਬਾਬਾ ਨੌਧ ਸਿੰਘ ਜੀ ਪਿੰਡ ਚੀਚਾ ਬਾਬਾ ਨੌਧ ਸਿੰਘ ਦੇ ਸਨ। ਕਿਸੇ ਵੀ ਇਤਿਹਾਸ ਦੀ ਪੁਸਤਕ ਵਿਚ ਜਾਣਕਾਰੀ ਨਹੀਂ ਮਿਲਦੀ ਕਿ ਇਹ ਬਾਬਾ ਜੀ ਕਿਸ ਨਗਰ-ਗਰਾਂ ਦੇ ਸਨ?

ਸੋ ਇਸ ਤਰ੍ਹਾਂ ਮੈਨੂੰ ਜੋ ਜਾਣਕਾਰੀ ਪ੍ਰਾਪਤ ਹੋਈ ਹੈ; ਉਸ ਅਨੁਸਾਰ ਬਾਬਾ ਨੌਧ

ਸਿੰਘ ਦਾ ਜਨਮ ਚੀਚੇ ਦੇ ਨੰਬਰਦਾਰ ਬਾਬਾ ਲੱਧਾ ਸਿੰਘ ਦੇ ਘਰ ਹੋਇਆ। ਇਨ੍ਹਾਂ ਦੇ ਦੂਜੇ ਭਾਈ ਦਾ ਨਾਮ ਬਾਬਾ ਸੇਵਾ ਸਿੰਘ ਸੀ। ਜਦੋਂ ਸਿੱਖਾਂ ਦੇ ਸਿਰਾਂ ਦਾ ਮੁੱਲ ਆਨੇ-ਟਕ ਵਿਚ ਪੈ ਰਿਹਾ ਸੀ ਤਾਂ ਉਸ ਸਮੇਂ ਤੇ ਮਾਹੌਲ ਮੁਤਾਬਿਕ ਬਾਬਾ ਸੇਵਾ ਸਿੰਘ ਆਪਣੇ ਕੁਝ ਸਾਥੀਆਂ ਦੀ ਟੁਕੜੀ ਨੂੰ ਨਾਲ ਲੈ ਕੇ ਰਾਵੀ ਦਰਿਆ ਦੇ ਉਪਰਲੇ ਭਾਗ ਵਾਲੇ ਇਲਾਕੇ ਛੰਬ ਵਿਚ ਲੁਕ-ਛਿਪ ਕੇ ਗੁਜ਼ਰ-ਬਸਰ ਕਰ ਰਹੇ ਸਨ। ਬਾਬਾ ਸੇਵਾ ਸਿੰਘ ਤੇ ਬਾਬਾ ਨੌਧ ਸਿੰਘ ਗੁਜਰ ਸਿੰਘ ਭੰਗੀ ਦੀ ਮਿਸਲ ਵਿਚ ਭਰਤੀ ਹੋ ਗਏ।

ਬਾਬਾ ਨੌਧ ਸਿੰਘ ਜੀ ਨੇ ਭੰਗੀ ਮਿਸਲ ਨਾਲ ਮਿਲ ਕੇ ਸਭਰਾਵਾਂ, ਜਲਾਲ, ਬਲਿਕਵਾਲਾ, ਸਿੱਲਵਾਲਾ ਆਦਿ ਪਿੰਡਾਂ ਉਪਰ ਜਿੱਤ ਪ੍ਰਾਪਤ ਕਰਨ ਵਿਚ ਕਾਮਯਾਬੀ ਹਾਸਿਲ ਕੀਤੀ। ਉਪਰੰਤ ਲਾਹੌਰ ਦੇ ਨਜ਼ਦੀਕ ਗੁਜਰਾਤ ਸ਼ਹਿਰ ਦੇ ਨੇੜਲੇ ਛੇ ਹੋਰ ਪਿੰਡਾਂ ਉਤੇ ਵੀ ਬਾਬਾ ਨੌਧ ਸਿੰਘ ਜੀ ਨੇ ਕਬਜ਼ਾ ਕਰ ਲਿਆ। ਬਾਬਾ ਦੀਪ ਸਿੰਘ ਜੀ ਦੇ ਉਮਰ ਦੇ ਪੱਖੋਂ ਵਡੇਰੇ ਸਮਕਾਲੀ ਜਥੇਦਾਰ ਹੋਏ ਹਨ। ਇਨ੍ਹਾਂ ਨੇ ਸੰਨ 1757 ਵਿਚ ਬਾਬਾ ਦੀਪ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਅਬਦਾਲੀ ਦੇ ਪੁੱਤਰ ਤੈਮੂਰ ਖਾਨ ਤੇ ਉਸ ਦੇ ਸੈਨਾਪਤੀ ਦੀ ਫੌਜ ਦਾ ਮੁਕਾਬਲਾ ਕੀਤਾ। ਇਸ ਲੜਾਈ ਦੌਰਾਨ ਉਨ੍ਹਾਂ ਦਾ ਮੁਕਾਬਲਾ ਸੈਨਾਪਤੀ ਗੁਲਾਮ ਹੁਸੈਨ ਦੇ ਨਾਲ ਹੋਇਆ। ਉਹ ਸੈਂਕੜੇ ਅਫਗਾਨ ਸਿਪਾਹੀਆਂ ਨੂੰ ਮਾਰ-ਮੁਕਾ ਕੇ ਅਖੀਰ ਅੰਮ੍ਰਿਤਸਰ ਦੇ ਨੇੜੇ ਚੱਬੇ ਪਿੰਡ ਵਿਚ ਸ਼ਹੀਦੀ ਦਾ ਜਾਮ ਪੀ ਗਏ।

ਬਾਬਾ ਨੌਧ ਸਿੰਘ ਜੀ ਦੇ ਚਾਰ ਸਪੁੱਤਰ ਬਾਬਾ ਗੁਰਬਖਸ਼ ਸਿੰਘ, ਭਾਗ ਸਿੰਘ, ਆਗਿਆ ਸਿੰਘ ਤੇ ਬਾਬਾ ਅੱਕਾ ਸਿੰਘ ਹੋਏ ਹਨ। ਬਾਬਾ ਨੌਧ ਸਿੰਘ ਦੀ ਸ਼ਹੀਦੀ ਤੋਂ ਬਾਅਦ ਉਨ੍ਹਾਂ ਦੇ ਸਭ ਤੋਂ ਛੋਟੇ ਪੁੱਤਰ ਬਾਬਾ ਅੱਕਾ ਸਿੰਘ ਨੇ ਭੰਗੀ ਮਿਸਲ ਦੀ ਵਾਗ ਡੋਰ ਸੰਭਾਲੀ। ਅਖੀਰ ਵਿਚ ਉਹ ਵੀ ਸੰਨ 1780 ਵਿਚ ਕਿਸੇ ਲੜਾਈ ਵਿਚ ਹਿੱਸਾ ਲੈਂਦੇ ਹੋਏ ਸ਼ਹੀਦ ਹੋਏ। ਇਸ ਤਰ੍ਹਾਂ ਹੀ ਅਕਾਲ ਤਖਤ ਦੇ ਪਿਛਲੇ ਪਾਸੇ ਜੋ ਬਾਬਾ ਗੁਰਬਖਸ਼ ਸਿੰਘ ਜੀ ਦੀ ਸਮਾਧ ਸੁਭਾਏਮਾਨ ਹੈ; ਉਸ ਬਾਰੇ ਵੀ ਸ਼ਾਇਦ ਕਿਸੇ ਇੱਕੜ-ਦੁੱਕੜ ਵਿਅਕਤੀ ਨੂੰ ਹੀ ਪਤਾ ਹੋਵੇ ਕਿ ਇਹ ਸ਼ਹੀਦ ਬਾਬਾ ਜੀ ਕੌਣ ਸਨ?

ਬਾਬਾ ਜੀ ਗੁਰਬਖਸ਼ ਸਿੰਘ ਵੀ ਬਾਬਾ ਦੀਪ ਸਿੰਘ ਦੇ ਹੀ ਹਮ-ਰਕਾਬ ਸਨ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਬਾਬਾ ਦੀਪ ਸਿੰਘ ਜੀ ਨੇ ਅੰਮ੍ਰਿਤਸਰ ਤੋਂ 10-12 ਕਿਲੋਮੀਟਰ ਦੂਰ ਤਰਨਤਾਰਨ ਵਾਲੇ ਪਾਸੇ ਪਿੰਡ ਗੋਹਲਵੜ ਦੇ ਸਥਾਨ 'ਤੇ ਆਪਣੇ ਖੰਡੇ ਨਾਲ ਧਰਤੀ 'ਤੇ ਲਕੀਰ ਖਿੱਚੀ ਤੇ ਸਿੰਘਾਂ ਨੂੰ ਵੰਗਾਰ ਕੇ ਕਿਹਾ ਕਿ ਜਿਨ੍ਹਾਂ ਨੂੰ ਜਾਨ ਪਿਆਰੀ ਹੈ; ਉਹ ਇਥੋਂ ਵਾਪਸ ਚਲੇ ਜਾਣ ਅਤੇ ਜਿਹੜੇ ਸਿੰਘਾਂ ਨੇ ਗੁਰੂ ਦੇ ਸਨਮੁੱਖ ਹੋਣਾ ਹੈ; ਉਹ ਇਸ ਲਕੀਰ ਤੋਂ ਅੱਗੇ ਲੰਘ ਆਉਣ।

ਇਥੇ ਜ਼ਿਕਰਯੋਗ ਹੈ ਕਿ ਬਾਬਾ ਦੀਪ ਸਿੰਘ ਜੀ ਦੇ ਨਾਲ ਮਾਲਵੇ ਤੋਂ 500

ਸ਼ਹੀਦ ਸਿੰਘਾਂ ਦਾ ਜਥਾ ਤੁਰਿਆ। ਜਿਨ੍ਹਾਂ ਵਿਚੋਂ ਮੁੱਖ ਤੌਰ 'ਤੇ ਬਾਬਾ ਨੱਥਾ ਸਿੰਘ, ਹੀਰਾ ਸਿੰਘ, ਪ੍ਰੇਮ ਸਿੰਘ, ਸੁੱਧਾ ਸਿੰਘ ਤੇ ਬਸੰਤ ਸਿੰਘ ਆਦਿ ਸਮੇਤ ਨਹੀਆਂ ਵਾਲੇ, ਲੱਖੀ ਜੰਗਲ ਤੇ ਵਿੰਝੂ ਕੇ ਸਿੱਧੂ-ਬਰਾੜ ਸਨ। ਉਧਰੋਂ ਇਹ ਖਬਰ ਸੁਣ ਕੇ ਬਾਬਾ ਗੁਰਬਖਸ਼ ਸਿੰਘ ਜੀ ਵੀ ਆਪਣੇ ਪੰਜ-ਸੱਤ ਸੌ ਅਸਵਾਰ ਲੈ ਕੇ ਅਨੰਦਪੁਰ ਸਾਹਿਬ ਤੋਂ ਚੱਲ ਕੇ ਬਾਬਾ ਦੀਪ ਸਿੰਘ ਜੀ ਨੂੰ ਤਰਨਤਾਰਨ ਦੇ ਸਥਾਨ 'ਤੇ ਆ ਮਿਲੇ। ਬਾਬਾ ਬਸੰਤ ਸਿੰਘ ਇਸ ਲੜਾਈ ਵਿਚ ਹੋਰ ਬਹੁਤ ਸਾਰੇ ਪ੍ਰਮੁੱਖ ਸਿੰਘਾਂ ਸਮੇਤ ਸ਼ਹੀਦ ਹੋਏ।

ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਤੋਂ ਬਾਅਦ ਬਾਬਾ ਗੁਰਬਖਸ਼ ਸਿੰਘ ਜੀ ਨੇ ਹਰਮੰਦਿਰ ਸਾਹਿਬ ਹੀ ਡੇਰੇ ਲਾ ਲਏ। ਉੱਧਰ ਜਦੋਂ ਅਬਦਾਲੀ ਨੇ ਆਪਣੇ ਪੁੱਤਰ ਤੇ ਸੈਨਾਪਤੀ ਦੀ ਦੁਰਦਸ਼ਾ ਬਾਰੇ ਸੁਣਿਆ ਤਾਂ ਉਹ ਹਰਿਮੰਦਰ ਸਾਹਿਬ ਨੂੰ ਘੇਰਾ ਪਾ ਲਿਆ। ਉਸ ਸਮੇਂ ਬਾਬਾ ਗੁਰਬਖਸ਼ ਸਿੰਘ ਜੀ ਨੇ ਆਪਣੇ ਸਿਰਫ਼ 22 ਸਾਥੀਆਂ ਨਾਲ ਸ਼ਹੀਦੀ ਗਾਨੇ ਬੰਨ੍ਹ ਲਏ। ਕਾਜ਼ੀ ਨੂਰ ਦੀਨ ਵਰਗੇ ਇਤਿਹਾਸਕਾਰ ਗਵਾਹ ਹਨ ਕਿ ਇਨ੍ਹਾਂ ਸਾਰੇ ਸਿੰਘਾਂ ਨੇ ਆਪਣੇ ਗਲਾਂ ਵਿਚ ਹਾਰ ਪਾਏ ਹੋਏ ਸਨ; ਜਿਵੇਂ ਕਿ ਉਹ ਮੌਤ ਰਾਣੀ ਨੂੰ ਪ੍ਰਨਾਉਣ ਜਾ ਰਹੇ ਹੋਣ। ਫਿਰ ਇਤਿਹਾਸ ਗਵਾਹ ਹੈ ਕਿ ਇਨ੍ਹਾਂ 22 ਸਿੰਘਾਂ ਨੇ ਲੰਬਾ ਸਮਾਂ ਅਬਦਾਲੀ ਦੀ ਹਜ਼ਾਰਾਂ ਦੀ ਫੌਜ ਨੂੰ ਠੱਲ੍ਹ ਪਾਈ ਰੱਖੀ ਤੇ ਅਖੀਰ ਹਰ ਇਕ ਸਿੰਘ ਗੁਰੂ ਨੂੰ ਸਨਮੁੱਖ ਹੁੰਦਾ ਹੋਇਆ ਸ਼ਹੀਦ ਹੋ ਗਿਆ।

ਮੈਂ ਇਹ ਪ੍ਰਸੰਗ ਇਸ ਲਈ ਦੇ ਰਿਹਾ ਹਾਂ ਕਿ ਅਜਿਹੇ ਮਹਾਨ ਸ਼ਹੀਦਾਂ ਨੂੰ ਅਸੀਂ ਜਾਣਦੇ ਨਹੀਂ ਹਾਂ। ਸੋ ਇਸ ਲਈ ਆਪਸੀ ਵਿਚਾਰਾਂ ਤੇ ਗਿਆਨ-ਗੋਸ਼ਟੀਆਂ ਨਿਸ਼ਚਿਤ ਰੂਪ ਵਿਚ ਹੀ ਆਪਣੇ ਪੂਰਵਜਾਂ ਤੋਂ ਮਿਲੀ ਵਿਰਾਸਤ ਦੀ ਜਾਣਕਾਰੀ ਅੱਗੇ ਵਧਾਉਣ ਵਿਚ ਸਹਾਈ ਹੋ ਸਕਦੀਆਂ ਹਨ।

ਸ੍ਰ: ਗੁਰਮੀਤ ਸਿੰਘ ਨੇ ਆਪਣੀ ਚਿੱਠੀ ਵਿਚ ਅੱਗੇ ਲਿਖਿਆ ਹੈ ਕਿ ਸਾਹਿਤਕਾਰ ਦੇ ਲਈ ਉਸ ਦੀਆਂ ਰਚਨਾਵਾਂ ਉਸ ਦੇ ਪੁੱਤਰਾਂ-ਧੀਆਂ ਵਰਗੀਆਂ ਹੁੰਦੀਆਂ ਹਨ। ਦੁਨੀਆਂ ਦਾ ਇਤਿਹਾਸ ਇਸ ਗੱਲ ਦੀ ਵੀ ਸ਼ਾਹਦੀ ਭਰਦਾ ਹੈ ਕਿ ਸੱਚਾਈ ਦੇ ਰਸਤੇ 'ਤੇ ਚੱਲਣ ਵਾਲੇ ਲੋਕਾਂ ਨੂੰ ਜ਼ਿਆਦਾ ਮੁਸੀਬਤਾਂ ਤੇ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਨੇਕ ਲੋਕਾਂ ਨੂੰ ਮਾੜੇ ਬੰਦਿਆਂ ਦੇ ਤੌਰ-ਤਰੀਕੇ ਤੇ ਉਨ੍ਹਾਂ ਦੇ ਕਿਰਦਾਰ ਸਾਹਮਣੇ ਕਈ ਵਾਰ ਆਪਣੇ ਆਪ ਨੂੰ ਦਬਾਉਣਾ ਤੇ ਸਮਝਾਉਣਾ ਪੈਂਦਾ ਹੈ। ਬੇਸ਼ੱਕ ਇਹ ਸਭ ਕੁੱਝ ਬਹੁਤ ਮੁਸ਼ਕਿਲ ਤੇ ਦੁਖਦਾਇਕ ਹੁੰਦਾ ਹੈ। ਪਰ ਫਿਰ ਵੀ ਚੰਗੇ ਇਨਸਾਨਾਂ ਨੂੰ ਇਹ ਸਭ ਕੁੱਝ ਸਹਿਣ ਕਰਨਾ ਪੈਂਦਾ ਹੈ।

ਮੈਂ ਖ਼ੁਦ ਵੀ ਉਪਰੋਕਤ ਵਿਚਾਰਾਂ ਦਾ ਹੀ ਧਾਰਨੀ ਹਾਂ। ਇਸ ਪ੍ਰਥਾਇ ਇਕ ਉਰਦੂ ਦੇ ਸ਼ਾਇਰ ਨੇ ਵੀ ਕਿਹਾ ਹੈ ਕਿ, **'ਜਾਨੇ ਵੋ ਕੌਨ ਸ਼ਖਸ ਥਾ, ਸੱਚ ਕੀ ਬਾਤ ਕਹਿ ਗਿਆ। ਪੀਛੇ ਹੈ ਸਾਰਾ ਸ਼ਹਿਰ ਹਾਥ ਮੇਂ ਪੱਥਰ ਲੀਏ ਹੂਏ'।**

ਸੁਕਰਾਤ ਨੂੰ ਤਾਂ ਆਪਣੇ ਹੱਥਾਂ ਨਾਲ ਜ਼ਹਿਰ ਦਾ ਪਿਆਲਾ ਪੀਣਾ ਪਿਆ ਸੀ। ਇਹ ਹੀ ਬੰਦੇ ਦੀ ਇਨਸਾਨ ਬਣਨ ਵਾਸਤੇ ਕੀਤੀ ਸ਼ੁਰੂਆਤ ਦੀ ਪਹਿਲ ਕਦਮੀ ਹੁੰਦੀ ਹੈ। ਇਸ ਪ੍ਰਥਾਇ ਇਕ ਹੋਰ ਬਹੁਤ ਤਸੱਲੀ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਵਰਗੇ ਯੁੱਗ ਪੁਰਸ਼ ਇਸ ਗੱਲ ਦੀ ਗਵਾਹੀ ਦੇ ਗਏ ਹਨ ਕਿ, 'ਕੂੜ ਨਿਖੁਟੇ ਨਾਨਕਾ ਓੜਕ ਸੱਚ ਰਹੀ।'

ਇਸ ਸੱਚਾਈ ਦੇ ਬਾਵਜੂਦ ਵੀ ਕਿ ਅੱਖਰਾਂ ਦੀ ਉਮਰ ਕਿਸੇ ਬੰਦੇ ਦੀ ਉਮਰ ਨਾਲੋਂ ਸੈਂਕੜੇ-ਹਜ਼ਾਰਾਂ ਸਾਲ ਵੱਧ ਹੁੰਦੀ ਹੈ। ਪਰ ਫਿਰ ਵੀ ਮੌਜੂਦਾ ਦੌਰ ਦੇ ਚੱਲਣ ਅਨੁਸਾਰ ਕਦੇ-ਕਦੇ ਜਾਪਦਾ ਹੈ ਕਿ ਲਿਖਣ-ਪੜ੍ਹਣ ਦਾ ਵੀ ਕੋਈ ਫਾਇਦਾ ਨਹੀਂ ਹੈ। ਇਸ ਤਰ੍ਹਾਂ ਹੀ ਸਾਡੀ ਵਿਦਿਆ ਪ੍ਰਣਾਲੀ ਅਨੁਸਾਰ ਵਿਦਿਆਰਥੀ ਵਰਗ ਨੂੰ ਵਿਦਿਆ ਦੇਣੀ ਬੇਸ਼ੱਕ ਮਾਰ-ਕੁਟ ਕੇ ਖੀਰ ਖੁਆਉਣ ਵਰਗੀ ਗੱਲ ਹੈ। ਪਰ ਸਾਡੇ ਵਿਦਿਅਕ ਕੋਰਸਾਂ ਵਿਚ ਕਿਤੇ ਭੁੱਲ ਕੇ ਵੀ ਆਪਣੀ ਧਾਰਮਿਕ ਤੇ ਸਭਿਆਚਾਰਕ ਵਿਰਾਸਤ ਨੂੰ ਉਜਾਗਰ ਕਰਨ ਲਈ ਯਤਨ ਨਹੀਂ ਹੋਇਆ।

ਸਗੋਂ ਸੱਚਾਈ ਤਾਂ ਇਹ ਹੈ ਕਿ ਸਾਡੇ ਵਰਗੇ ਸਮਾਜ ਤੇ ਸਰਕਾਰ ਦੇ ਆਗੂਆਂ ਦਾ ਇਸ ਪਾਸੇ ਧਿਆਨ ਹੀ ਨਹੀਂ ਹੈ। ਕਿਉਂਕਿ ਜਦੋਂ ਅਸੀਂ ਸ਼ਹੀਦਾਂ-ਮੁਰੀਦਾਂ ਦਾ ਜ਼ਿਕਰ ਕਰਦੇ ਹਾਂ ਤਾਂ ਇਸ ਗੱਲ ਵਿਚ ਉਨ੍ਹਾਂ ਦੇ ਦੇਸ਼ ਤੇ ਕੌਮ ਦੇ ਪ੍ਰਤੀ ਤਪ-ਤਿਆਗ ਦਾ ਵਰਣਨ ਆਉਂਦਾ ਹੈ। ਬਹਿਸ ਨਾ ਕਰਦੇ ਹੋਏ; ਜੇ ਇਹ ਵੀ ਮੰਨ ਲਿਆ ਜਾਵੇ ਕਿ ਸਾਡੇ ਆਗੂਆਂ ਦਾ ਇਸ ਪਾਸੇ ਵੱਲ ਧਿਆਨ ਹੈ ਤਾਂ ਸਾਡੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਪ੍ਰਤੀ ਸ਼ਰਧਾ ਤੇ ਸਾਡੀ ਕਾਰਗੁਜ਼ਾਰੀ ਤੋਂ ਜੋ ਇਕ ਗੱਲ ਸਪਸ਼ਟ ਦਿਸਦੀ ਹੈ। ਉਹ ਇਹ ਹੈ ਕਿ ਅਸੀਂ ਸਮਝਦੇ ਹਾਂ ਕਿ ਕੌਮ ਨੂੰ ਤੇ ਖਾਸ ਤੌਰ 'ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਜੇ ਅਸੀਂ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਤੇ ਸੰਘਰਸ਼ਾਂ ਦੀ ਗੱਲ ਸਮਝਾਉਣ ਲੱਗ ਪਈਏ ਤਾਂ ਸਮਝੋ ਕਿ ਸਾਡੇ ਨਿੱਜ ਸੁਆਰਥ ਦਾ ਚੱਲ ਰਿਹਾ ਤੋਰੀ-ਫੁਲਕਾ ਅਵੱਸ਼ ਹੀ ਬੰਦ ਹੋ ਜਾਵੇਗਾ।

ਬੇਸ਼ੱਕ ਇਹ ਵੀ ਠੀਕ ਹੈ ਕਿ ਸਾਡੇ ਸਾਹਿਤ ਤੇ ਇਤਿਹਾਸ ਨੂੰ ਕੌਮੀ ਨਜ਼ੱਰੀਏ ਤੋਂ ਨਸ਼ਰ ਕਰਨ ਵਜੋਂ ਕੁੱਝ ਨਾ ਕੁੱਝ ਤਾਂ ਹੋ ਵੀ ਰਿਹਾ ਹੈ। ਪਰ ਇਹ ਸਮੇਂ ਦੀ ਮੰਗ ਅਨੁਸਾਰ ਬਹੁਤ ਥੋੜ੍ਹਾ ਹੈ; ਸਗੋਂ ਇਹ ਨਾਮ ਮਾਤਰ ਹੀ ਹੈ। ਜਦੋਂ ਕਿ ਅੱਜ ਵੱਡੀ ਲੋੜ ਹੈ ਕਿ ਹਰ ਵਿਅਕਤੀ ਆਪਣੇ ਘਰ ਤੋਂ ਲੈ ਕੇ ਆਪਣੇ ਅਦਾਰੇ ਤੇ ਸਰਕਾਰ ਤੱਕ ਯਥਾ ਸ਼ਕਤੀ ਆਪਣੇ ਆਦਰਸ਼ ਸਭਿਆਚਾਰ ਨੂੰ ਆਪਣੀ ਜੀਵਨ ਸ਼ੈਲੀ ਵਿਚ ਅਪਣਾ ਕੇ ਲੋਕ ਜਾਗ੍ਰਿਤੀ ਵਜੋਂ ਸਾਡੀਆਂ ਨੈਤਿਕ ਕਦਰਾਂ-ਕੀਮਤਾਂ ਨੂੰ ਲੋਕ ਲਹਿਰ ਵਰਗੀ ਮੁਹਿੰਮ ਦਾ ਰੂਪ ਦੇਵੇ। ਇਸ ਲਈ ਜਿਸ ਤਰ੍ਹਾਂ ਕਿ ਉਪਰ ਲਿਖਿਆ ਜਾ ਚੁੱਕਾ ਹੈ। ਇਸ ਅਨੁਸਾਰ ਸਤਿਸੰਗ, ਗੋਸ਼ਟੀਆਂ, ਰਚਨਾਵਾਂ ਤੇ ਵਿਦਿਅਕ ਕੋਰਸਾਂ ਤੋਂ ਇਲਾਵਾ

ਅੱਜ ਦੇ ਸਭ ਤੋਂ ਤਕੜੇ ਪ੍ਰਚਾਰ ਦੇ ਟੈਲੀਵੀਜ਼ਨ ਮਾਧਿਅਮ ਨੂੰ ਦਰਜਾ-ਬ-ਦਰਜਾ ਤਰਤੀਬ ਵਿਚ ਸਹਾਇਕ ਬਣਾਉਣ ਦੀ ਲੋੜ ਹੈ।

ਉਪਰੋਕਤ ਸੁਝਾਅ ਦੀ ਲਗਾਤਾਰਤਾ ਵਿਚ ਇਹ ਵੀ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ ਕਿ ਹੁਣ ਇਲੈਕਟ੍ਰੋਨਿਕ ਮੀਡੀਆ ਦਾ ਯੁੱਗ ਹੈ। ਇਸ ਲਈ ਸਾਹਿਤ ਤੇ ਇਤਿਹਾਸ ਦੀਆਂ ਕਿਤਾਬਾਂ ਰਚਣ ਦੇ ਨਾਲ-ਨਾਲ ਇਕ ਹੋਰ ਅਹਿਮ ਕਾਰਵਾਈ ਜੋ ਤੁਰੰਤ ਕੀਤੀ ਜਾਣੀ ਚਾਹੀਦੀ ਹੈ। ਉਹ ਇਹ ਹੈ ਕਿ ਪੰਜਾਬ ਦੇ ਅਮੀਰ ਹੈਰੀਟੇਜ ਤੇ ਕਲਚਰ ਨੂੰ ਟੀ.ਵੀ. ਚੈਨਲਾਂ ਤੇ ਇੰਟਰਨੈੱਟ ਰਾਹੀਂ ਲਗਾਤਾਰ ਨਿਯਮਬੱਧ ਤਰੀਕੇ ਨਾਲ ਲੋਕਾਂ ਤੱਕ ਪਹੁੰਚਾਇਆ ਜਾਵੇ। ਜਿਸ ਨਾਲ ਕਿ ਸਾਡੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਤੋਂ ਅਵਾਮ ਜਾਣੂ ਹੋ ਸਕੇਗਾ। ਇਸ ਤਰ੍ਹਾਂ ਪੰਜਾਬ ਦਾ ਸੁਨਹਿਰਾ ਇਤਿਹਾਸ ਲੋਕ ਚੇਤਨਾ ਬਣ ਕੇ ਦੁਨੀਆਂ ਦੇ ਸਾਹਮਣੇ ਲਿਆਂਦਾ ਜਾ ਸਕੇਗਾ। ਜੋ ਕਿ ਅੱਜ ਤੱਕ ਅਸੀਂ ਨਹੀਂ ਕਰ ਸਕੇ; ਇਸ ਦੇ ਬਾਵਜੂਦ ਵੀ ਕਿ ਅੱਜ ਸਾਰੀ ਦੁਨੀਆਂ ਗਲੋਬਲ ਪਰਿਵਾਰ ਹੋਣ ਵਜੋਂ ਚੰਗੀਆਂ ਸੱਭਿਆਤਾਵਾਂ ਤੇ ਸਭਿਆਚਾਰਾਂ ਦੀ ਜਾਣਕਾਰੀ ਲਈ ਤਲਬਗਾਰ ਹੈ।

ਮੇਰਾ ਦੂਜਾ ਸੁਝਾਅ ਇਹ ਹੈ ਕਿ ਸ਼ਹੀਦਾਂ-ਮੁਰੀਦਾਂ ਦੀਆਂ ਯਾਦਗਾਰਾਂ ਪੱਥਰ-ਚੂਨੇ ਨਾਲੋਂ ਵੱਧ ਜੇ ਮਨੁੱਖੀ ਸਮਰਿਤੀ ਵਿਚ ਚਿਣੀਆਂ ਜਾਣ ਤਾਂ ਉਹ ਕਿਤੇ ਸਦੀਵੀ ਤੇ ਲਾਫ਼ਾਨੀ ਹੋ ਸਕਦੀਆਂ ਹਨ। ਇਸ ਲਈ ਮੌਜੂਦਾ ਪੀੜ੍ਹੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਲਈ ਸ਼ਹੀਦਾਂ-ਮੁਰੀਦਾਂ ਪ੍ਰਤੀ ਸ਼ਰਧਾ-ਸਨਮਾਨ ਪੈਦਾ ਕਰਨ ਵਾਸਤੇ ਲੋਕ ਲਹਿਰ ਵਜੋਂ ਸ਼ਹੀਦਾਂ ਦੀਆਂ ਭਾਵਨਾਵਾਂ ਤੇ ਉਨ੍ਹਾਂ ਦੀ ਸੋਚ 'ਤੇ ਪਹਿਰਾ ਦਿੱਤਾ ਜਾਣਾ ਜ਼ਰੂਰੀ ਹੈ। ਉਨ੍ਹਾਂ ਦੇ ਮਹਾਨ ਤਿਆਗ ਤੇ ਕੁਰਬਾਨੀਆਂ ਨੂੰ ਕੌਮ ਦੇ ਆਚਰਣ ਵਿਚ ਢਾਲਣ ਲਈ ਸਾਡੇ ਵਿਦਿਅਕ ਕੋਰਸਾਂ ਵਿਚ ਗ਼ੈਰ ਮੁਲਕੀ ਹੁਕਮਰਾਨਾਂ ਦੇ ਸੋਹਲੇ ਗਾਉਣ ਦੀ ਥਾਂ ਆਪਣੇ ਕੁਰਬਾਨੀ ਦੇ ਪੁੰਜਾਂ ਵੱਲੋਂ ਸਾਡੇ ਸੁਨਹਿਰੀ ਭਵਿੱਖ ਲਈ ਕੀਤੀ ਘਾਲਣਾ-ਕਮਾਈ ਨੂੰ ਮੌਜੂਦਾ ਸਾਹਿਤ ਤੇ ਇਤਿਹਾਸ ਦੇ ਫੁੱਟਨੋਟਾਂ ਤੋਂ ਉਤੇ ਚੁੱਕ ਕੇ ਉਨ੍ਹਾਂ ਦੇ ਸੁਨਹਿਰੀ ਬਾਬ ਭਾਵ ਚੈਪਟਰ ਰਚੇ ਜਾਣ।

ਫਿਰ ਇਹ ਸਾਹਿਤ ਤੇ ਇਤਿਹਾਸ ਦੁਨੀਆਂ ਦੇ ਕੋਨੇ-ਕੋਨੇ ਵਿਚ ਨਸ਼ਰ ਕੀਤਾ ਜਾਵੇ। ਸਾਡੀਆਂ ਭਵਿੱਖ ਦੀਆਂ ਨੌਜਵਾਨ ਪੀੜ੍ਹੀਆਂ ਨਿਰੋਲ ਤਕਸ਼ਿਲਾ ਤੇ ਨਾਲੰਦਾ ਜਿਹੀਆਂ ਯੂਨੀਵਰਸਿਟੀਆਂ ਬਣਾਈਆਂ ਜਾਣ ਜਿਥੇ ਕਿ ਸਾਡੀ ਮਹਾਨ ਸੰਸਕ੍ਰਿਤੀ ਤੇ ਸਭਿਆਚਾਰ ਨਾਲ ਕੌਮ ਨੂੰ ਜੋੜਿਆ ਜਾਵੇ ਤਾਂ ਕਿ ਨਿੱਗਰ ਤੇ ਉਸਾਰੂ ਕੌਮ ਤੇ ਸਮਾਜ ਦੀ ਰਚਨਾ ਹੋ ਸਕੇ।

ਇਸ ਸਾਰੇ ਸੰਦਰਭ ਵਿਚ ਅੱਜ ਸਮਝਣ ਦੀ ਲੋੜ ਹੈ ਕਿ ਮੌਜੂਦਾ ਪੀੜ੍ਹੀਆਂ ਜੋ ਕਿ ਪਦਾਰਥਵਾਦੀ ਸੋਚ ਤੇ ਨਸ਼ਿਆਂ-ਪੱਤਿਆਂ ਦੀ ਲੋਰ ਵਿਚ ਬਾਬਾ ਨਾਨਕ ਵੱਲੋਂ

ਦਿੱਤੇ ਨਾਮ ਜਪਣ, ਕਿਰਤ ਕਰਨ ਤੇ ਵੰਡ ਛਕਣ ਦੇ ਜੀਵਨ ਉਪਦੇਸ਼ ਤੋਂ ਬਹੁਤ ਦੂਰ ਜਾ ਚੁੱਕੀਆਂ ਹਨ। ਖਾਸ਼ ਤੌਰ 'ਤੇ ਅਸੀਂ ਖ਼ੁਦ ਵੀ ਮਿਹਨਤ-ਮੁਸ਼ੱਕਤ ਦੇ ਜੀਵਨ, ਕਿਰਤ ਤੇ ਕਿਰਸਾਣੀ ਤੋਂ ਦੂਰ ਜਾ ਚੁੱਕੇ ਹਾਂ। ਇਸ ਲਈ ਅਸੀਂ ਆਪ ਵੀ ਆਪਣੇ ਨੌਜਵਾਨਾਂ ਨੂੰ ਆਦਰਸ਼ ਸੇਧ ਦੇਣ ਜੋਗੇ ਨਹੀਂ ਰਹੇ।

ਇਸ ਵਾਸਤੇ ਅਤਿਅੰਤ ਜ਼ਰੂਰੀ ਹੈ ਕਿ ਆਪਣੇ ਸ਼ਹੀਦਾਂ-ਮੁਰੀਦਾਂ ਦੀ ਯਾਦ ਵਿਚ ਕੋਈ ਇਹੋ ਜਿਹੀਆਂ ਵਿਦਿਅਕ ਸੰਸਥਾਵਾਂ ਦੀ ਤਜਵੀਜ਼ ਸਰਅੰਜਾਮ ਦਿੱਤੀ ਜਾ ਸਕੇ। ਜਿਸ ਵਿਚ ਉਨ੍ਹਾਂ ਲਈ ਕਿਰਤ-ਕਰਮ, ਕਿਰਸਾਣੀ, ਘਰੇਲੂ ਦਸਤਕਾਰੀ ਤੇ ਕਿੱਤਾ-ਮੁਖੀ ਟ੍ਰੇਨਿੰਗ ਮੁਫਤ ਕਰਵਾਈ ਜਾਵੇ। ਅਜਿਹੀਆਂ ਸੰਸਥਾਵਾਂ ਵਿਚ ਬੱਚਿਆਂ ਤੇ ਬੱਚੀਆਂ ਲਈ ਸਮਾਜਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦੇ ਗਿਆਨ ਤੋਂ ਇਲਾਵਾ ਰੋਜ਼ਾਨਾ ਜੀਵਨ ਦੀਆਂ ਜ਼ਰੂਰਤਾਂ ਸਬੰਧੀ ਪ੍ਰੈਕਟੀਕਲ ਟ੍ਰੇਨਿੰਗ ਨੂੰ ਤਰਜੀਹ ਦਿੱਤੀ ਜਾਵੇ ਤਾਂ ਕਿ ਉਹ ਆਪਣੇ ਅਮਲੀ ਜੀਵਨ ਸਦਕਾ ਆਪਣੇ ਸਾਹਮਣੇ ਦਰਪੇਸ਼ ਸਮਾਜਿਕ ਤੇ ਆਰਥਿਕ ਔਕੜਾਂ ਨਾਲ ਦੋ-ਦੋ ਹੱਥ ਕਰ ਸਕਣ।

ਅਜਿਹੀਆਂ ਵਰਦਾਨ ਮਾਤਰ ਸੰਸਥਾਵਾਂ ਦੇ ਰੂਪ ਵਿਚ ਇਹ ਸਾਡੀ ਕੌਮ ਦੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗੀ। ਇਸ ਲਈ ਇਹ ਅੱਜ ਸਮੇਂ ਦੀ ਮੰਗ ਹੈ ਕਿ ਆਪਣੇ ਸਮਾਜ, ਦੇਸ਼ ਤੇ ਦੁਨੀਆਂ ਦੇ ਲੋਕਾਂ ਨੂੰ ਜਾਗਰਿਤ ਕਰਨ ਲਈ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਤੋਂ ਲੈ ਕੇ ਪ੍ਰਾਂਤਿਕ ਤੇ ਦੇਸ਼-ਵਿਦੇਸ਼ ਪੱਧਰ 'ਤੇ ਸਾਹਿਤਕ ਤੇ ਇਤਿਹਾਸਕ ਗੋਸ਼ਟੀਆਂ ਜ਼ਰੂਰ ਹੋਣ। ਇਨ੍ਹਾਂ ਗਿਆਨ ਗੋਸ਼ਟੀਆਂ ਵਿਚ ਨਿਰੋਲ ਪੰਜਾਬੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਬਾਰੇ ਸਾਂਝ-ਵਿਚਾਰਾਂ ਹੋਣ। ਇਹ ਉਪਰਾਲਾ ਮਹਾਨ ਲੇਖਕ ਟੀ.ਐੱਸ. ਐਲੀਅਟ ਦੇ ਕਥਨ 'ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵੇ: ਆਓ! ਹੁਣ ਹੀ ਕੁਝ ਕਰੀਏ' ਦੇ ਅਨੁਸਾਰ ਇਹ ਉਪਰਾਲਾ ਕਰਨ ਦੀ ਅਤਿਅੰਤ ਲੋੜ ਹੈ।



# ਸ਼ਹੀਦੀ ਜੋੜ ਮੇਲੇ ਰੰਗ-ਤਮਾਸ਼ੇ ਨਹੀਂ ਹਨ!



ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਦੇ ਵਿਕਾਸ ਵਿੱਚ ਤਿੱਥਾਂ-ਤਿਉਹਾਰਾਂ ਤੇ ਮੇਲਿਆਂ ਦਾ ਮੁੱਢ-ਕਦੀਮ ਤੋਂ ਹੀ ਵਿਸ਼ੇਸ਼ ਮਹੱਤਵ ਰਿਹਾ ਹੈ। ਇਸ ਸੰਦਰਭ ਵਿੱਚ ਪੰਜਾਬ ਦੇ ਮੇਲਿਆਂ ਦਾ ਇਤਿਹਾਸ ਵੈਦਿਕ ਕਾਲ ਦੀ ਸਭਿਅਤਾ ਜਿੰਨਾ ਹੀ ਪੁਰਾਣਾ ਹੈ। ਵੈਸੇ ਤਾਂ ਜਦੋਂ ਤੋਂ ਮਨੁੱਖਤਾ ਨੇ ਜਨਮ ਲਿਆ ਉਦੋਂ ਤੋਂ ਹੀ ਖੁਸ਼ੀ ਤੇ ਹਾਸੇ-ਖੇੜੇ ਜਨ-ਸਮਾਜ ਦੇ ਛੋਟੇ ਤੋਂ ਲੈ ਕੇ ਵੱਡੇ ਮੇਲਿਆਂ ਦੇ ਮਾਧਿਅਮ ਰਾਹੀਂ ਪ੍ਰਤੱਖ ਹੁੰਦੇ ਰਹੇ ਹਨ। ਸ਼ੁਰੂ ਵਿੱਚ ਤੀਰਥ ਅਸਥਾਨਾਂ 'ਤੇ ਧਾਰਮਿਕ ਇਕੱਠਾਂ ਦੇ ਰੂਪ ਵਿੱਚ ਜਿਵੇਂ ਕਿ ਕੁੰਭ ਦਾ ਮੇਲਾ, ਮਕਰ ਸੰਕਰਾਂਤੀ ਭਾਵ ਮਾਘੀ ਦਾ ਮੇਲਾ ਅਤੇ ਹੋਰ ਮੇਲਿਆਂ ਦਾ ਪ੍ਰਚਲਨ ਹੋਇਆ। ਫੇਰ ਕਿਸੇ ਵਿਸ਼ੇਸ਼ ਦਿਨ ਤੇ ਪੂਜਾ ਅਰਚਨਾ ਵੱਜੋਂ ਗੁੱਗਾ-ਮਾੜੀ ਦਾ ਮੇਲਾ ਜਾਂ ਸੂਫੀ ਪ੍ਰੰਪਰਾ ਅਨੁਸਾਰ ਸੂਫੀ ਸੰਤਾਂ ਦੇ ਮਜ਼ਾਰਾਂ ਤੇ ਲੱਗਦੇ ਮੇਲੇ ਜਿਵੇਂ ਕਿ ਹੈਦਰ ਸ਼ੇਖ ਦਾ ਮੇਲਾ, ਛਪਾਰ ਦਾ ਮੇਲਾ ਜਾਂ ਜਗਰਾਓਂ ਦੀ ਰੋਸ਼ਨੀ ਆਦਿ ਮੇਲੇ ਪ੍ਰਚਲਤ ਹੋਏ। ਪੰਜਾਬ ਦੇ ਵਿਲੱਖਣ ਤੇ ਮਨੋਹਰ ਜਲਵਾਯੂ ਅਨੁਸਾਰ ਬਦਲਾਅ ਪ੍ਰਤੀ ਵੀ ਇੱਥੋਂ ਦੇ ਲੋਕਾਂ ਦੀ ਅੰਦਰੂਨੀ ਖੁਸ਼ੀ ਦੇ ਪ੍ਰਗਟਾਅ ਵੱਜੋਂ ਵਿਸਾਖੀ ਦਾ ਮੇਲਾ ਤੇ ਬਸੰਤ ਦਾ ਮੇਲਾ ਆਦਿ ਦੀ ਸ਼ੁਰੂਆਤ ਹੋਈ।

ਵੀਹਵੀਂ ਸਦੀ ਦੇ ਦੂਜੇ ਅੱਧ ਵਿੱਚ ਅਜੋਕੀ ਪਦਾਰਥਵਾਦੀ ਤਰੱਕੀ ਦੇ ਮਨੋਰੰਜਨ ਸਾਧਨਾਂ ਜਿਵੇਂ ਕਿ ਸਿਨੇਮਾ, ਟੈਲੀਵੀਜ਼ਨ ਤੇ ਹੋਰ ਵਿੱਧਾਂ ਨੇ ਪੰਜਾਬੀ ਸਭਿਆਚਾਰ ਦਾ ਮਹੱਤਵਪੂਰਨ ਅੰਗ ਸਾਡੇ ਮੇਲਿਆਂ-ਮੁਸਾਹਬਿਆਂ ਨੂੰ ਇਕ ਵੱਡੀ ਢਾਹ ਲਾਈ। ਮੇਲੇ ਤਾਂ ਹੁਣ ਵੀ ਲੱਗਦੇ ਹਨ, ਪਰ ਇਨ੍ਹਾਂ ਮੇਲਿਆਂ ਵਿੱਚ ਜਜ਼ਬਾਤਾਂ ਤੇ ਮਾਨਸਿਕ ਅਨੰਦ ਦੀ ਭਾਰੀ ਕਮੀ ਨਜ਼ਰ ਆਉਂਦੀ ਹੈ। ਸਾਡੇ ਧਾਰਮਿਕ ਮੇਲੇ ਅਤੇ ਇੱਥੋਂ ਤੱਕ ਕਿ ਸ਼ਹੀਦੀ ਜੋੜ ਮੇਲੇ ਵੀ ਧਾਰਮਿਕ ਬ੍ਰਿਤੀ ਤੋਂ ਸੱਖਣੇ ਅਤੇ ਸੰਵੇਦਨਾਹੀਣ ਬਣ ਗਏ ਹਨ।

ਇਸ ਪ੍ਰਸੰਗ ਵਿੱਚ ਸ਼ਹੀਦੀ ਜੋੜ ਮੇਲੇ ਚਮਕੌਰ ਸਾਹਿਬ ਤੇ ਫਤਿਹਗੜ੍ਹ ਸਾਹਿਬ ਦੀ ਉਦਾਹਰਣ ਲਈ ਜਾ ਸਕਦੀ ਹੈ। ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਅਤੇ ਸਾਹਿਬ ਜੁਝਾਰ ਸਿੰਘ, ਤਿੰਨ ਪਿਆਰੇ ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਸਾਹਿਬ ਸਿੰਘ ਅਤੇ 37 ਕੁ ਹੋਰ ਸਿੰਘਾਂ ਦੀ ਸ਼ਹੀਦੀ 22 ਦਸੰਬਰ, 1705 ਨੂੰ ਹੋਈ। ਇਸ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 39ਵਾਂ ਜਨਮ ਦਿਹਾੜਾ ਵੀ ਸੀ। ਇਹ ਮਨੁੱਖੀ ਇਤਿਹਾਸ ਦਾ ਅਜਿਹਾ ਇਕੋ-ਇਕ ਵਿਲੱਖਣ ਦਿਨ ਹੈ, ਜਿਸ ਦਿਨ ਪੁੱਤਰਾਂ ਅਤੇ ਪੁੱਤਰਾਂ ਵਰਗੇ ਹੀ ਪਿਆਰੇ ਸਿੰਘਾਂ ਨੇ ਆਪਣੇ ਗੁਰੂ ਪਿਤਾ ਨੂੰ ਉਨ੍ਹਾਂ ਦੇ ਦੇਸ਼ ਤੇ ਧਰਮ ਦੀ ਰੱਖਿਆ ਖਾਤਰ ਆਰੰਭ ਕੀਤੇ ਮਿਸ਼ਨ ਵਿੱਚ ਆਪਣੀ ਜ਼ਿੰਦਗੀ ਦੀ ਆਹੂਤੀ ਪਾ ਕੇ ਜਾਨ ਤੋਂ ਵੱਧ ਪਿਆਰਾ ਨਜ਼ਰਾਨਾ ਦਿੱਤਾ। ਅੱਗੇ ਦਸ਼ਮੇਸ਼ ਪਿਤਾ ਨੇ ਆਪਣੇ ਅਕਾਲਪੁਰਖ ਪਿਤਾ ਦਾ ਸ਼ੁਕਰਾਨਾ ਸਾਹਿਬਜ਼ਾਦਿਆਂ ਅਤੇ ਖਾਲਸਾ ਰੂਪੀ ਸਿੰਘਾਂ ਦੀ ਅਮਾਨਤ ਮੋੜ ਕੇ ਦਿੱਤਾ।

ਮਾਛੀਵਾੜੇ ਦੇ ਜੰਗਲ ਵਿੱਚ 'ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਜਿਹੀ ਸੱਦ ਇਸ ਬ੍ਰਹਿਮੰਡੀ ਵਰਤਾਰੇ ਦੀ ਚਸ਼ਮਦੀਦ ਗੁਆਹ ਬਣੀ। ਇਸ ਭਾਣੇ ਦੀ ਪਾਵਨ ਯਾਦ ਸਮੁੱਚੇ ਪੰਜਾਬੀ ਸਮਾਜ ਨੇ ਚਿਰ-ਦੇਰ ਤੋਂ ਚਮਕੌਰ ਦੀ ਸਭਾ ਦੇ ਤੌਰ 'ਤੇ ਸਾਂਭੀ ਹੋਈ ਹੈ। ਸਗੋਂ ਜੇ ਦੇਖਿਆ ਜਾਏ ਤਾਂ ਚਮਕੌਰ ਦੀ ਸਭਾ ਤੋਂ ਪਹਿਲਾਂ ਗੁਰੂ ਸਾਹਿਬ ਵੱਲੋਂ ਅਨੰਦਪੁਰ ਸਾਹਿਬ ਨੂੰ ਛੱਡਣ ਸਮੇਂ ਰੋਪੜ ਵਿਖੇ ਪੁੱਜਣ ਦੀ ਯਾਦ ਵਿੱਚ ਇਨ੍ਹਾਂ ਸ਼ੋਕ ਸਭਾਵਾਂ ਦਾ ਸਿਲਸਿਲਾ ਰੋਪੜ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਫਿਰ ਚਮਕੌਰ ਸਾਹਿਬ ਦੀ ਸਭਾ ਤੋਂ ਬਾਅਦ ਮੋਰਿੰਡੇ ਦੀ ਸਭਾ ਭਰਦੀ ਹੈ ਜਿੱਥੇ ਕਿ ਛੋਟੇ ਸਾਹਿਬਜ਼ਾਦਿਆਂ ਸਾਹਿਬ ਜ਼ੋਰਾਵਰ ਸਿੰਘ, ਸਾਹਿਬ ਫਤਹਿ ਸਿੰਘ ਅਤੇ ਮਾਤਾ ਗੁਜਰੀ ਜੀ ਨੂੰ ਮੋਰਿੰਡੇ ਦੇ ਮੁਗ਼ਲ ਕੋਤਵਾਲ ਨੇ ਗ੍ਰਿਫ਼ਤਾਰ ਕਰਕੇ ਸੂਬਾ ਸਰਹਿੰਦ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਸੀ। ਛੋਟੇ ਸਾਹਿਬਜ਼ਾਦਿਆਂ ਦੀ ਦਿਲ-ਕੰਬਾਊ ਸ਼ਹੀਦੀ ਦੀ ਦਾਸਤਾਨ ਦੀ ਪਾਵਨ ਯਾਦ ਵੱਜੋਂ ਫਤਿਹਗੜ੍ਹ ਸਾਹਿਬ ਦੀ ਸਭਾ ਲੱਗਦੀ ਹੈ।

ਪਰ ਸਮੇਂ ਦੇ ਨਾਲ-ਨਾਲ ਵਧਦੀ ਹੋਈ ਅਬਾਦੀ ਦੇ ਕਾਰਨ ਇਨ੍ਹਾਂ ਸ਼ੋਕ ਸਭਾਵਾਂ ਦਾ ਰੂਪ ਵੱਡੇ ਸ਼ਹੀਦੀ ਜੋੜ ਮੇਲਿਆਂ ਵਿੱਚ ਤਬਦੀਲ ਹੋ ਗਿਆ। ਕੁਝ ਬਹੁਤਾ ਸਮਾਂ ਪਹਿਲਾਂ ਦੀ ਗੱਲ ਨਹੀਂ ਕਿ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਵਿਚ ਧਾਰਮਿਕ ਜਜ਼ਬਾ ਪ੍ਰਧਾਨ ਹੁੰਦਾ ਸੀ। ਹੁਣ ਇਨ੍ਹਾਂ ਦੀ ਥਾਂ 'ਤੇ ਰਾਜਨੀਤੀ ਤੋਂ ਬਿਨਾਂ ਕੋਈ ਗੱਲ ਹੀ ਨਹੀਂ ਹੁੰਦੀ। ਆਮ ਲੋਕ ਵੀ ਕੁਝ ਸਮਾਂ ਪਹਿਲਾਂ ਤੱਕ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਯਾਦ ਨੂੰ ਸ਼ੋਕ ਸਭਾਵਾਂ ਵਜੋਂ ਮਨਾਉਂਦੇ ਹੁੰਦੇ ਸਨ। ਇਨ੍ਹਾਂ ਪੰਜ-ਸੱਤ ਦਿਨਾਂ ਦੇ ਦੌਰਾਨ ਲੋਕ ਮੰਜਿਆਂ 'ਤੇ ਨਹੀਂ ਸਨ ਸੌਂਦੇ ਅਤੇ ਕੁਝ ਕੁ ਸ਼ਰਧਾਲੂ ਤਾਂ ਚੁੱਲ੍ਹਿਆਂ ਵਿਚ ਅੱਗ

ਵੀ ਨਹੀਂ ਪਾਉਂਦੇ ਸਨ। ਜਦੋਂ ਕਿ ਹੁਣ ਦੁਖਦਾਈ ਗੱਲ ਇਹ ਹੈ ਕਿ ਸਮੇਂ-ਸਮੇਂ ਦੀਆਂ ਸਰਕਾਰਾਂ ਨੇ ਦਾਰੂ-ਸਿੱਕੇ ਦੇ ਠੇਕੇ ਠੰਢੇ ਜਲ ਦੀਆਂ ਛਬੀਲਾਂ ਲਾ ਰੱਖੇ ਹਨ। ਫਿਰ ਹੋਰ ਸਿਤਮ ਦੀ ਗੱਲ ਇਹ ਹੈ ਕਿ ਇਨ੍ਹਾਂ ਇਤਿਹਾਸਕ ਸ਼ਹੀਦ ਜੋੜ ਮੇਲਿਆਂ ਦੇ ਸਮੇਂ ਸਬੰਧਤ ਇਤਿਹਾਸਕ ਨਗਰਾਂ ਵਿਚ ਉਥੋਂ ਦੇ ਡਿਪਟੀ ਕਮਿਸ਼ਨਰਾਂ ਵੱਲੋਂ ਸ਼ਰਾਬ ਤੇ ਹੋਰ ਨਸ਼ੇ ਕਰਨ ਦੀ ਮਨਾਹੀ ਦੇ ਹੁਕਮ ਜਾਰੀ ਕੀਤੇ ਹੁੰਦੇ ਹਨ। ਪਰ ਦੀਦਾ-ਦਨਿਸ਼ਤਾ ਲੋਕ ਇਨ੍ਹਾਂ ਹੁਕਮਾਂ ਦੀਆਂ ਧੱਜੀਆਂ ਉਡਾ ਰਹੇ ਹੁੰਦੇ ਹਨ।

ਪਰ ਇਨ੍ਹਾਂ ਮੇਲਿਆਂ ਵਿੱਚ ਧਾਰਮਿਕ ਰੰਗਣਾਂ ਦੇ ਨਾਲ ਨਾਲ ਲੋੜ ਅਨੁਸਾਰ ਮਨੁੱਖੀ ਸਮਾਜ ਦੀ ਤਜਾਰਤੀ ਸੋਚ ਵੀ ਇਨ੍ਹਾਂ ਦਾ ਹਿੱਸਾ ਬਣੀ। ਇਸ ਪ੍ਰਥਾਇ 'ਗੰਗਾ ਜੀ ਦਾ ਇਸ਼ਨਾਨ ਤੇ ਨਾਲ ਹੀ ਮੁੰਝ ਬਗੜ ਦਾ ਵਪਾਰ' ਮੁਢ-ਕਦੀਮ ਤੋਂ ਹੀ ਪੰਜਾਬੀ ਸਭਿਆਚਾਰ ਵਿੱਚ ਪ੍ਰਚੱਲਿਤ ਮੁਹਾਵਰਾ ਹੈ।

ਸੋ ਇਨ੍ਹਾਂ ਸ਼ਹੀਦੀ ਮੇਲਿਆਂ ਵਿੱਚ ਮੇਲੇ 'ਤੇ ਜਾਣ ਵੇਲੇ ਲੋਕ ਤੀਰਥ ਇਸ਼ਨਾਨ ਕਰਨ ਤੋਂ ਇਲਾਵਾ ਆਪਣੀਆਂ ਲੋੜਾਂ ਦੀ ਪੂਰਤੀ ਲਈ ਮੱਝਾਂ, ਗਾਈਆਂ, ਬਲਦਾਂ ਤੇ ਊਠਿਆਂ-ਘੋੜਿਆਂ ਦੀ ਖਰੀਦੋ-ਫਰੋਖ਼ਤ ਕਰਨ ਲੱਗੇ। ਖਾਣ-ਪੀਣ ਲਈ ਮਠਿਆਈਆਂ ਦੇ ਬਜ਼ਾਰ ਸੱਜਣ ਲੱਗੇ। ਮਨ-ਪਰਚਾਵੇ ਦੀ ਖ਼ਾਹਿਸ਼ ਨੇ ਨਾਚ-ਗਾਣੇ ਨੂੰ ਢਾਡੀਆਂ ਤੇ ਕਵੀਸ਼ਰਾਂ ਨਾਲੋਂ ਵੱਧ ਤਰਜੀਹ ਦਿੱਤੀ। ਇਸ ਤਰ੍ਹਾਂ ਇਨ੍ਹਾਂ ਮੇਲਿਆਂ ਦਾ ਰੂਪ ਨਿਰੋਲ ਮਨ-ਪਰਚਾਵੇ ਵੱਜੋਂ ਸਾਹਮਣੇ ਆਇਆ।

ਸਮੇਂ ਦੀ ਰਫਤਾਰ ਨੇ 1950ਵਿਆਂ ਤੋਂ ਬਾਅਦ ਧਾਰਮਿਕ ਸੋਚ ਤੇ ਫ਼ਿਕਰ ਨੂੰ ਅੱਖ-ਪ੍ਰੋਖੇ ਕਰਕੇ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਨੂੰ ਮੁੱਖ ਤੌਰ ਤੇ ਮਨੋਰੰਜਨ ਦੇ ਸਾਧਨ ਹੀ ਬਣਾ ਦਿੱਤਾ। ਮੌਜੂਦਾ ਸਮੇਂ ਵਿੱਚ ਅਫ਼ਸੋਸਨਾਕ ਚਲਣ ਇਹ ਬਣ ਗਿਆ ਹੈ ਕਿ ਹੋਰ ਮੇਲਿਆਂ ਦੀ ਗੱਲ ਤਾਂ ਛੱਡੋ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ 'ਤੇ ਵੀ ਧਾਰਮਿਕ ਜਜ਼ਬਾਤਾਂ ਤੇ ਆਰਥਿਕ ਪੱਖ ਤੋਂ ਕੁਝ ਲੋੜਾਂ ਦੀ ਪੂਰਤੀ ਵਰਗੀ ਮਨੋ-ਬਿਰਤੀ ਦੀ ਜਗਾ ਹੁਣ ਨਿਰੋਲ ਤਿਜਾਰਤੀ-ਮਾਨਸਿਕਤਾ ਨੇ ਲੈ ਲਈ। ਨਾਚ-ਗਾਣੇ, ਸ਼ਰਾਬ ਜਿਹੇ ਹੋਰ ਨਸ਼ਿਆਂ ਦੇ ਅੱਡੇ ਅਤੇ ਵੱਖ ਵੱਖ ਕਿਸਮਾਂ ਵਿੱਚ ਜੂਏ-ਬਾਜ਼ੀ ਵਰਗੀ ਘਟੀਆ ਪ੍ਰਵਿਰਤੀ ਨੇ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਵਿੱਚੋਂ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਲੋਅ ਹੀ ਬੁਝਾ ਦਿੱਤੀ ਹੈ। ਇਸ ਗਿਰਾਵਟੀ ਰਸਾਤਲ ਵੱਲ ਅੱਜ ਸਮਾਜ ਦੀ ਸੋਚ ਨੂੰ ਠੱਲ੍ਹ ਪਾਉਣ ਵੱਲ ਸਾਡੇ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਰਹਿਬਰਾਂ ਨੇ ਤਾਂ ਰਹਿੰਦੀ-ਖੂੰਹਦੀ ਕਸਰ ਵੀ ਕੱਢ ਦਿੱਤੀ ਹੈ।

ਇਨ੍ਹਾਂ ਮੇਲਿਆਂ ਸਬੰਧੀ ਉਨ੍ਹਾਂ ਦੀ ਸੋਚ ਵੀ ਪੂਰਨ ਤੌਰ 'ਤੇ ਸੁਆਰਥੀ ਤੇ ਵਪਾਰਕ ਬਣ ਗਈ ਹੈ ਜਿਸ ਕਰਕੇ ਉਨ੍ਹਾਂ ਦਾ ਨਜ਼ਰੀਆ ਵੀ ਇਸ ਵਰਤਾਰੇ ਪ੍ਰਤੀ ਕੋਈ ਮਰੇ

ਕੋਈ ਜੀਵੇ ਸੁਥਰਾ ਘੋਲ ਪਤਾਸ਼ੇ ਪੀਵੇ ਵਾਲਾ ਹੈ। ਜ਼ਿਆਦਾਤਰ ਸਾਡੇ ਰਹਿਬਰਾਂ ਦਾ ਵਿਚਾਰ ਇਹ ਬਣ ਗਿਆ ਹੈ ਕਿ ਸਾਨੂੰ ਕੀ ਅਸੀਂ ਲੋਕਾਂ ਦੀ ਚੰਗੀ-ਮਾੜੀ ਸੋਚ ਤੋਂ ਕੀ ਲੈਣਾ ਹੈ?

ਤਕਰੀਬਨ ਸਾਰੀਆਂ ਰਾਜਨੀਤਕ ਪਾਰਟੀਆਂ ਧਾਰਮਿਕ ਦੀਵਾਨਾਂ ਦੇ ਨਾਮ 'ਤੇ ਸ਼ਹੀਦੀ ਜੋੜ ਮੇਲਿਆਂ ਸਮੇਂ ਕਾਨਫਰੰਸਾਂ ਕਰਦੀਆਂ ਹਨ। ਇਥੇ ਇਹ ਰਾਜਸੀ ਪਾਰਟੀਆਂ ਧਰਮ ਤੇ ਇਤਿਹਾਸ ਦੀ ਗੱਲ ਘੱਟ ਕਰਦੀਆਂ ਹਨ। ਪਰ ਆਪਣੀਆਂ ਪ੍ਰਾਪਤੀਆਂ ਦੇ ਸੋਹਲੇ ਬਹੁਤੇ ਗਾਉਂਦੀਆਂ ਹਨ।

ਢਾਡੀ ਸਿੰਘਾਂ ਤੇ ਕਵੀਸ਼ਰਾਂ ਜੇ ਜਥੇ ਪਹਿਲਾਂ ਕਦੇ ਸ਼ੁੱਧ ਤੇ ਨਿਰੋਲ ਧਾਰਮਿਕ ਸ਼ਹੀਦੀ ਵਾਰਾਂ ਗਾਉਂਦੇ ਸਨ। ਹੁਣ ਉਹ ਜ਼ਿਆਦਾਤਰ ਸ਼ਹੀਦੀ ਵਾਰਾਂ ਤੇ ਸ਼ਹੀਦੀ ਸੋਹਿਲੇ ਰਾਜਨੀਤਕ ਸਟੇਜਾਂ ਤੋਂ ਰਾਜਸੀ ਆਗੂਆਂ ਦੇ ਸਟੇਜ 'ਤੇ ਆਉਣ ਤੋਂ ਪਹਿਲਾਂ ਜਨਤਾ ਨੂੰ ਭਰਮਾਉਣ ਲਈ ਮਨ ਪ੍ਰਚਾਵੇ ਵਜੋਂ ਹੀ ਗਾਉਂਦੇ ਹਨ। ਇਸ ਤਰ੍ਹਾਂ ਹੀ ਮਨੋਰੰਜਨ ਵੱਜੋਂ ਗਾਉਣ ਵਾਲੇ ਕਲਾਕਾਰ ਸਾਡੇ ਧਾਰਮਿਕ ਤੇ ਰਾਜਨੀਤਿਕ ਆਗੂਆਂ ਤੋਂ ਪਹਿਲਾਂ ਜਨਤਾ ਨੂੰ ਪੰਡਾਲ ਵਿਚ ਮਿੱਠੀ ਕੈਦ ਵਾਂਗੂ ਬਿਠਾਈ ਰੱਖਣ ਲਈ ਵੱਡੀ ਕੀਮਤ ਤਾਰ ਕੇ ਬੁਲਾਏ ਜਾਂਦੇ ਹਨ।

ਫਿਰ ਸਾਡੇ ਰਾਜਨੀਤਕ ਆਗੂ ਸਹੁੰ ਖਾਣ ਮਾਤਰ ਆਪਣੇ ਵਿਖਿਆਨ ਦੇ ਪਹਿਲੇ ਪੰਜ ਕੁ ਮਿੰਟ ਸ਼ਹੀਦਾਂ ਦੀ ਕੁਰਬਾਨੀ ਨੂੰ ਸਪਰਪਿਤ ਕਰਦੇ ਹਨ ਅਤੇ ਬਾਅਦ ਵਿੱਚ ਤਕਰੀਬਨ 25-30 ਮਿੰਟ ਹਰ ਛੋਟਾ-ਵੱਡਾ ਬੁਲਾਰਾ ਆਪਣੀਆਂ ਰਾਜਨੀਤਕ ਪ੍ਰਾਪਤੀਆਂ ਦੀ ਉਸਤਿਤ ਕਰਨ ਵਿੱਚ ਹੀ ਲਾਉਂਦਾ ਹੈ। ਇੱਥੇ ਹੀ ਬੱਸ ਨਹੀਂ ਦੂਜੀ ਵਿਰੋਧੀ ਧਿਰ ਦਾ ਵੋਟ ਬੈਂਕ ਤੋੜਨ ਲਈ ਇਕ-ਦੂਜੇ ਉੱਤੇ ਚਿੱਕੜ ਉਛਾਲਣ ਵਰਗਾ ਤ਼ਫ਼ਸਰਾ ਵੀ ਇਨ੍ਹਾਂ ਸਾਰੇ ਬੁਲਾਰਿਆਂ ਦੀ ਵਿਦਵਤਾ ਦੀ ਬੱਲੇ-ਬੱਲੇ ਦਾ ਪ੍ਰਗਟਾਵਾ ਬਣਦਾ ਹੈ। ਲੋਕ ਵੀ ਮੰਤਰ-ਮੁਗਧ ਹੋ ਕੇ ਭੁੱਲ ਜਾਂਦੇ ਹਨ ਕਿ ਉਹ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਨਤ-ਮਸਤਕ ਹੋਣ ਆਏ ਹੋਏ ਹਨ ਜਾਂ ਉਹ ਆਪਣੇ ਆਗੂਆਂ ਦੀ ਬੱਲੇ-ਬੱਲੇ; ਸ਼ਾਵਾ-ਸ਼ਾਵਾ ਕਰਨ ਆਏ ਹਨ। ਮੁੱਕਦੀ ਗੱਲ ਸ਼ਹੀਦੀ ਜੋੜ ਮੇਲੇ ਵੀ ਵੋਟ ਬੈਂਕ ਦੇ ਬਰਾਂਚ ਦਫ਼ਤਰਾਂ ਵਾਂਗ ਵਰਤੇ ਜਾਣ ਲੱਗੇ ਹਨ।

ਖ਼ੈਰ! ਜੇ ਇਹੋ ਕੁਝ ਹੁੰਦਾ ਰਿਹਾ ਤਾਂ ਰੱਬ ਜਾਣੇ ਕਿਧਰ ਜਾਣਗੀਆਂ ਸਾਡੇ ਸ਼ਹੀਦਾਂ ਦੀਆਂ ਸ਼ਹੀਦੀਆਂ ਤੇ ਕੁਰਬਾਨੀਆਂ ਅਤੇ ਕਿਧਰ ਜਾਵੇਗਾ ਸਾਡਾ ਸ਼ਾਨਾ-ਮੱਤਾ ਪੰਜਾਬੀ ਵਿਰਸਾ ਤੇ ਸਭਿਆਚਾਰ? ਰੱਬ ਮਿਹਰ ਕਰੇ! ਸਮੁੱਚਾ ਪੰਜਾਬੀ ਸਮਾਜ ਇਸ ਪੱਖੋਂ ਸੁਮੱਤ ਤੇ ਸੋਝੀ ਦੇ ਘਰ ਆ ਸਕੇ। ਸਮਿਆਂ ਤੋਂ ਪੰਜਾਬ ਦੀ ਇਕ ਲੋਕ ਬੋਲੀ ਪ੍ਰਚਲਤ ਰਹੀ ਹੈ ਕਿ 'ਮੇਲਾ ਵੇਖਦੀਏ ਮੁਟਿਆਰੇ ਤੈਨੂੰ ਮੇਲਾ ਵੇਖਦਾ'। ਅੱਜ ਇਸ

ਅਨੰਦਮਈ ਤੇ ਸ਼ਿੰਗਾਰ-ਰਸ ਭਰਪੂਰ ਬੋਲੀ ਦੀ ਥਾਂ ਤੇ ਕੌਮ ਨੂੰ ਚੇਤੰਨ ਹੋਣਾ ਬਣਦਾ ਹੈ ਕਿ 'ਮੇਲਾ ਵੇਖਦਿਓ ਸੱਜਣੋਂ; ਤੁਹਾਨੂੰ ਗੁਰੂ ਹੈ ਵੇਖਦਾ'।

ਬੇਸ਼ਕ ਮੇਲੇ ਤਾਂ ਮੇਲੀਆਂ ਦੇ ਹੀ ਹੁੰਦੇ ਹਨ ਤੇ ਇਨ੍ਹਾਂ ਦਾ ਸਮੁੱਚਾ ਵਜੂਦ ਇਨ੍ਹਾਂ ਮੇਲੀਆਂ ਲਈ ਹੀ ਰਹਿਣਾ ਹੈ, ਪਰ ਮੇਲਿਆਂ ਦੇ ਉਪਾਸ਼ਕ ਮੇਲੀਆਂ ਨੂੰ ਪੰਜਾਬੀਅਤ ਦੇ ਵਾਰਿਸ ਹੋਣ ਵੱਜੋਂ ਸੋਚਣਾ ਪਵੇਗਾ ਕਿ ਉਹ ਇਨ੍ਹਾਂ ਵਿਰਾਸਤੀ ਮੇਲਿਆਂ ਦੇ ਪਵਿੱਤਰ ਧਾਰਮਿਕ ਤੇ ਸਮਾਜਿਕ ਰੂਪ ਨੂੰ ਕਿਸ ਹੱਦ ਤੱਕ ਵਿਗਾੜ ਜਾਂ ਸੰਵਾਰ ਰਹੇ ਹਨ।

ਪਰ ਡੂੰਘੀ ਸੰਵੇਦਨਾ ਨਾਲ ਸੋਚਣ-ਸਮਝਣ ਵਾਲੀ ਗੱਲ ਇਹ ਹੈ ਕਿ ਸਾਡੇ ਸਭਿਆਚਾਰਕ ਮੇਲੇ ਤੇ ਖਾਸ ਤੌਰ ਤੇ ਸ਼ਹੀਦੀ ਜੋੜ ਮੇਲੇ ਸਾਡੀਆਂ ਧਾਰਮਿਕ ਤੇ ਸਮਾਜਿਕ ਉੱਚੀਆਂ ਕਦਰਾਂ-ਕੀਮਤਾਂ ਦੇ ਪ੍ਰਤੀਕ ਹਨ। ਇਸ ਲਈ ਇਹ ਡੂੰਘੀ ਸੰਵੇਦਨਾ ਤੇ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ ਕਿ ਇਹ ਹੋਲੇ-ਮਹੱਲੇ ਤੇ ਸ਼ਹੀਦੀ ਜੋੜ ਮੇਲੇ ਸਾਡੇ ਮਨੋਰੰਜਨ ਵਾਸਤੇ ਕੋਈ ਰੰਗ-ਤਮਾਸ਼ੇ ਨਹੀਂ ਹਨ।



ਹੋਲਾ ਮਹੱਲਾ ਅਨੰਦਪੁਰ ਸਾਹਿਬ

# ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਵੀ ਲੰਘ ਗਈ



ਹੁਣ ਜਦੋਂ ਕਿ 1999 ਤੋਂ ਲੈ ਕੇ 2010 ਤੱਕ ਇਤਿਹਾਸਕ ਸ਼ਤਾਬਦੀਆਂ ਦਾ ਹੜ ਜਿਹਾ ਲੰਘ ਗਿਆ ਹੈ। ਹੁਣ ਬਿਆਨਬਾਜ਼ੀ ਦੇ ਦਮਗਜਿਆਂ ਨਾਲ ਸੰਨ 2016 ਵਿਚ ਮਹਾਨ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ 740 ਸਿੰਘਾਂ ਸਾਥੀਆਂ ਦੀ ਤ੍ਰੈਸ਼ਤਾਬਦੀ ਦੀ ਉਡੀਕ ਐਲਾਨ ਜਾਰੀ ਹੋ ਚੁੱਕੇ ਹਨ। ਖ਼ੈਰ! ਇਹ ਭਵਿੱਖ ਦੀ ਗੱਲ ਹੈ ਕਿ ਅਕਾਲ ਪੁਰਖ ਸਾਨੂੰ ਸਭ ਨੂੰ ਸਦਬੁੱਧੀ ਬਖਸ਼ੇ ਤੇ ਸਾਡਾ ਸਹਾਈ ਹੋਵੇ।

ਮੁੱਢ ਕਦੀਮ ਤੋਂ ਹੀ ਚਰਖਾ ਸਾਡੀ ਸਭਿਅਤਾ ਦੇ ਵਿਕਾਸ ਤੇ ਖੁਸ਼ਹਾਲੀ ਦਾ ਪ੍ਰਤੀਕ ਰਿਹਾ ਹੈ। ਚਰਖੇ ਦਾ ਚੱਕਰ ਪ੍ਰਾਚੀਨ ਸਭਿਅਤਾ ਦੀ ਪਹਿਲੀ ਗਤੀ ਤੇ ਖੁਸ਼ਹਾਲੀ ਦੇ ਪ੍ਰਤੀਕ ਗੱਡੇ ਦੇ ਪਹੀਏ ਤੋਂ ਲੈ ਕੇ ਸਾਡੇ ਹੁਣ ਤੱਕ ਦੇ ਵਿਗਿਆਨਕ ਯੁੱਗ ਦਾ ਮੂਲ ਆਧਾਰ ਬਣਿਆ ਹੋਇਆ ਹੈ। ਇਸ ਲਈ ਹੀ ਤਾਂ ਸਾਡੇ ਕੌਮੀ ਝੰਡੇ ਵਿਚ ਅਸ਼ੋਕ ਚੱਕਰ ਦੇ ਨਾਮ ਨਾਲ ਇਹ ਚੱਕਰ ਹਮੇਸ਼ਾਂ ਇਕ ਅਲੌਕਿਕ ਸਵੈਮਾਨ ਤੇ ਸ਼ਾਨ ਨਾਲ ਲਹਿਰਾਉਂਦਾ ਹੈ। ਪਰ ਪੰਜਾਬੀ ਸਭਿਆਚਾਰ ਵਿਚ ਸਦੀਆਂ ਦੇ ਤਜਰਬੇ ਦੇ ਆਧਾਰ 'ਤੇ ਬਣੀ ਇਕ ਲੋਕ ਸਿਆਣਪ 'ਭਲਾ ਹੋਇਆ ਮੇਰਾ ਚਰਖਾ ਟੁੱਟਾ, ਜਿੰਦ ਅਜਾਬੋਂ ਛੁੱਟੀ' ਵਜੋਂ ਵੀ ਲੌਕਿਕ ਸਾਹਿਤ ਵਿਚ ਆਉਂਦਾ ਹੈ। ਜਿਸ ਦਾ ਸਪਸ਼ਟ ਮਤਲਬ ਇਹ ਹੈ ਕਿ ਜਦੋਂ ਕੋਈ ਅਣਚਾਹਿਆ ਮਨ ਕਿਸੇ ਮਜਬੂਰੀ ਵਸ ਕੋਈ ਨੇਕ ਕੰਮ ਕਰਦਾ ਹਾਂ ਤਾਂ ਉਹ ਛੇਤੀ ਹੀ ਉਸ ਕੰਮ ਤੋਂ ਅੱਕ ਜਾਂਦਾ ਹੈ।

ਇਸ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ ਜੇ ਕੋਈ ਧੱਕੇ-ਤੋਰੀ ਮੇਰੇ ਵਰਗਾ ਮਾਲਾ ਫੇਰਨ ਲੱਗ ਜਾਵੇ ਤਾਂ ਥੋੜੇ ਸਮੇਂ ਬਾਅਦ ਆਪਣੇ ਗੁਰੂ ਨੂੰ ਇਹ ਕਹਿਣ ਲੱਗ

ਪੈਂਦਾ ਹੈ ਕਿ 'ਸਾਥੋਂ ਭੁੱਖਿਆਂ ਤੋਂ ਭਗਤੀ ਨਾ ਹੁੰਦੀ, ਆਹ ਫੜ ਮਾਲਾ ਆਪ ਦੀ' ਅਤੇ ਜੇ ਕੋਈ ਮਨਮੁੱਖ ਬੱਧਾ-ਰੁੱਧੀ ਕੋਈ ਚੱਟੀ ਭਰਨ ਵਜੋਂ ਗੁਰਦੁਆਰੇ ਵਿਚ ਜੋੜੇ ਝਾੜਣ ਤੋਂ ਲੈ ਕੇ ਇਤਿਹਾਸਕ ਸ਼ਤਾਬਦੀਆਂ ਮਨਾਉਣ ਤੱਕ ਦਾ ਅਡੰਬਰ ਰਚ ਬੈਠੇ ਤਾਂ ਉਹ ਅਕਸਰ ਮਨੋਰਥ ਸਿੱਧੀ ਹੋਣ ਉਪਰੰਤ ਇਹ ਕਹਿ ਕੇ ਆਪਣਾ ਪੱਲਾ ਝਾੜ ਲੈਂਦਾ ਹੈ ਕਿ 'ਭਲਾ ਹੋਇਆ ਮੇਰਾ ਚਰਖਾ ਟੁੱਟਾ, ਜਿੰਦ ਅਜਾਬੋਂ ਟੁੱਟੀ।'

ਇਸ ਪ੍ਰਸੰਗ ਵਿਚ ਸੱਚੋ-ਸੱਚ ਗੱਲ ਇਹ ਹੈ ਕਿ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਸਮਾਗਮ ਆਪਣੇ ਡੰਡੇ ਡੋਰੀਏ ਤੇ ਤੰਬੂ ਬਿਨਾਂ ਤਾਂ ਸਾਂਭ ਕੇ ਸੰਪੰਨ ਹੋ ਚੁੱਕੇ ਹਨ। ਇਨ੍ਹਾਂ ਸ਼ਤਾਬਦੀ ਸਮਾਗਮਾਂ ਦਾ ਵਕਤੀ ਜਿਹਾ ਪ੍ਰਭਾਵ ਸਾਡੇ ਮਾਨਸਿਕ ਚਿੱਤਰਪੱਟ 'ਤੇ ਬੱਸ ਇਕ ਚੰਗੀ ਫਿਲਮ ਜਾਂ ਕਹਿ ਲਉ ਕਿ ਇਕ ਚੰਗੀ ਸਰਕਸ ਦੇ ਵਰਤਾਰੇ ਕੁ ਜਿੰਨਾ ਹੀ ਪਿਆ ਹੈ। ਬੱਸ ਜੁੰਮਾ-ਜੁੰਮਾ ਅੱਠ ਦੇ ਮੁਹਾਵਰੇ ਅਨੁਸਾਰ ਸ਼ੁੱਕਰਵਾਰ ਤੋਂ ਸ਼ੁੱਕਰਵਾਰ ਤੱਕ ਸਿਰਫ਼ ਅੱਠ ਦਿਨ ਦੇ ਨਮਾਜ਼ੀ ਜਿਹੇ ਕਰਮਕਾਂਡੀ ਅਸਰ ਤੋਂ ਵੱਧ ਇਨ੍ਹਾਂ ਸਮਾਗਮਾਂ ਦਾ ਚਿਰ ਸਥਾਈ ਪ੍ਰਭਾਵ ਨਹੀਂ ਬਣ ਸਕਿਆ।

ਹਾਂ ! ਇਹ ਵੀ ਇਕ ਮੰਨਣ ਵਾਲੀ ਗੱਲ ਹੈ ਕਿ ਇਕ ਪਾਸੇ ਇਨ੍ਹਾਂ ਸ਼ਤਾਬਦੀਆਂ ਦੇ ਸੂਤਰਧਾਰ ਤੇ ਪ੍ਰਬੰਧਕ ਮਾਨਸਿਕ ਤੇ ਸਰੀਰਕ ਥਕੇਵੇਂ ਦੀ ਮਾਰ ਹੇਠ ਆਏ ਦੇਖੇ ਗਏ। ਦੂਜੇ ਪਾਸੇ ਸਾਡੇ ਆਗੂਆਂ ਤੇ ਸਮਾਜ ਸੇਵੀ ਅਲੰਬਰਦਾਰਾਂ ਦੀ ਵੀ ਮਨ ਡੋਲੇ-ਤਨ ਡੋਲੇ ਵਾਲੀ ਸਥਿਤੀ ਸਾਹਮਣੇ ਆਏ। ਸਾਨੂੰ ਸਭ ਨੂੰ ਸਮੁੱਚੇ ਤੌਰ 'ਤੇ ਇਕ ਡਰ ਜਿਹਾ ਸਤਾਉਂਦਾ ਜਾਪਿਆ ਕਿ ਜੇ ਕਿਤੇ ਜਨਤਾ-ਜਨਾਰਦਨ ਵਿਚ ਸ਼ਹੀਦਾਂ ਦੇ ਤਿਆਗ ਤੇ ਸ਼ਹੀਦੀ ਭਾਵਨਾ ਦੀ ਲਹਿਰ ਪ੍ਰਬਲ ਹੋ ਗਈ ਤਾਂ ਕਿਤੇ ਸਾਡਾ ਰਾਜ ਭਗਤੀ ਤੇ ਜੇ ਬ ਭਗਤੀ ਦਾ ਪਾਜ ਹੀ ਨਾ ਉੱਘੜ ਜਾਏ।

ਇਸ ਲਈ ਸਾਨੂੰ ਸਭ ਨੂੰ ਲੰਬੇ-ਮਿੱਠੇ ਵਾਅਦਿਆਂ ਭਰਪੂਰ ਭਾਸ਼ਣਾਂ ਤੋਂ ਬਾਅਦ ਖਹਿੜਾ-ਛਡਾਊ ਕਾਹਲੀ ਲੱਗੀ ਵੇਖੀ ਗਈ। ਕਈ ਤਾਂ ਭਾਸ਼ਣ ਕਰਨ ਤੋਂ ਤੁਰੰਤ ਬਾਅਦ ਹੀ ਸਟੇਜ ਤੋਂ ਖਿਸਕੰਤਰ ਹੁੰਦੇ ਦੇਖੇ ਗਏ। ਬੱਸ ਕਿ ਜਿਵੇਂ ਸਭ ਨੂੰ ਇਕ ਭੈਅ ਬਣਿਆ ਹੋਵੇ ਕਿ ਕਿਤੇ ਸ਼ਹੀਦਾਂ ਦੇ ਸ਼ਹੀਦੀ ਪੈਰੇ ਹੀ ਨਾ ਸਾਡੇ 'ਤੇ ਲੱਗ ਜਾਣ। ਸੋ ਉਹ ਸਾਰੇ ਹੀ ਵਾਅਦਾ-ਮੁਆਫ ਗਵਾਹਾਂ ਵਾਂਗੂ ਔਹ ਗਏ-ਔਹ ਗਏ ਕਰਦੇ ਛੂ-ਮੰਤਰ ਹੋ ਗਏ।

ਬੱਸ ਪਿੱਛੇ ਤੰਬੂ-ਕਨਾਤਾਂ ਇਕੱਠੀਆਂ ਕਰਨ ਵਾਲੇ ਆਪੇ ਫਾਥੇ ਇਨ੍ਹਾਂ ਸਮਾਗਮਾਂ ਦੇ ਕੁਝ ਵਰਕਰ ਹੀ ਰਹਿ ਗਏ। ਵੱਡੇ ਤੇ ਕਾਮਯਾਬ ਸਮਾਰੋਹਾਂ ਦੇ ਮੁੱਖ ਪ੍ਰਬੰਧਕ ਤਾਂ ਸ਼ਾਇਦ ਗੋਲਕਾਂ ਗਿਣਨ ਦੇ ਚੱਕਰ ਵਿਚ ਗਲਤਾਨ ਹੋ ਗਏ ਹੋਣਗੇ। ਪਰ ਛੋਟੇ

ਸਮਾਗਮਾਂ ਦੇ ਆਰਗੇਨਾਈਜ਼ਰ ਸ਼ਾਮਿਆਨਿਆਂ ਤੇ ਹੋਰ ਨਿੱਕ-ਸੁੱਕ ਜਿਹੇ ਖਰਚਿਆਂ ਦੇ ਭਾਰ ਹੇਠ ਇਕ ਦੂਜੇ ਨਾਲ ਗਲੋ-ਗੀਰ ਵੀ ਹੋਏ।

ਪਰ ਲੋਕਾਂ ਦਾ 'ਨੌਂ ਕਨੌਂਜੀਏ ਤੇਰਾਂ ਚੁੱਲ੍ਹੇ' ਵਾਲਾ ਖਦਸ਼ਾ ਬਿਲਕੁਲ ਸੱਚ ਸਾਬਿਤ ਹੋਇਆ। ਸ਼੍ਰੋਮਣੀ ਧਾਰਮਿਕ ਸੰਸਥਾਵਾਂ ਦੱਖਣ ਤੋਂ ਦਿੱਲੀ ਤੱਕ ਅਤੇ ਪੰਜਾਬ ਤੱਕ ਆਪੋ-ਆਪਣੀਆਂ ਵੱਖੋ-ਵੱਖ ਸਟੇਜਾਂ ਉਤੇ ਪਤਾ ਨਹੀਂ ਆਪਣੀਆਂ ਕਿੰਨੀਆਂ ਸ਼ੋਭਾ ਯਾਤਰਾਵਾਂ ਦਾ ਸੰਚਾਲਨ ਕਰਦੇ ਦੇਖੇ। ਕੁੱਲ ਮਿਲਾ ਕੇ ਸਿੱਖ ਤੋਂ ਸਿੱਖ ਹੀ ਬੇਮੁੱਖ ਨਹੀਂ ਹੋਏ; ਸਗੋਂ ਸਮੁੱਚੀ ਕੌਮ ਗੁਰੂਆਂ, ਪੀਰਾਂ ਤੇ ਆਪਣੇ ਸ਼ਹੀਦਾਂ ਤੋਂ ਬੇਮੁੱਖ ਹੁੰਦੀਆਂ ਦੇਖੀਆਂ ਗਈਆਂ। ਨੰਦੇੜ ਸਾਹਿਬ ਦੀ ਤ੍ਰੈਸ਼ਤਾਬਦੀ ਵਾਂਗੂ ਅਤੇ ਸ਼ਹੀਦ ਸ੍ਰ: ਭਗਤ ਸਿੰਘ ਦੀ ਸੌ ਸਾਲਾ ਜਨਮ ਸ਼ਤਾਬਦੀ ਵਾਂਗੂ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਵੀ ਸੌੜੀ ਸੋਚ ਦੇ ਕਾਰਨ ਕੌਮੀ ਪੱਧਰ ਦੀ ਨਾ ਬਣ ਕੇ ਇਲਾਕਾਈ ਪੱਧਰ ਤੱਕ ਹੀ ਸਿਮਟ ਗਈ।

ਬੇਸ਼ੱਕ ਸੰਗਤਾਂ ਦੀ ਸ਼ਰਧਾ ਤੇ ਸੇਵਾ ਵੀ ਬੇਅੰਤ ਦੇਖਣ ਨੂੰ ਮਿਲੀ। ਸਾਧਾਂ, ਸੰਤਾਂ ਤੇ ਸੰਗਤਾਂ ਵੱਲੋਂ ਲਾਏ ਗਏ ਲੰਗਰਾਂ ਤੇ ਛਬੀਲਾਂ ਦੀ ਸੇਵਾ ਵੀ ਬੇ-ਬਹਾਅ ਦੇਖਣ ਨੂੰ ਮਿਲੀ। ਪ੍ਰਸ਼ਾਸਕੀ ਪੱਧਰ 'ਤੇ ਲੋੜੀਂਦੇ ਸੁਰੱਖਿਆ ਪ੍ਰਬੰਧਾਂ ਤੋਂ ਲੈ ਕੇ ਪਾਰਕਿੰਗ ਤੇ ਜੰਗਲ ਪਾਣੀ ਤੱਕ ਦੇ ਪ੍ਰਬੰਧ ਕਰਨ ਵਿਚ ਅੱਡੀ-ਚੋਟੀ ਦਾ ਜ਼ੋਰ ਵੀ ਲੱਗਿਆ ਦੇਖਿਆ ਗਿਆ। ਪਰ ਹਮੇਸ਼ਾਂ ਵਾਂਗ ਬੱਧੀ-ਰੁੱਧੀ ਡਿਊਟੀ ਦੀ ਮਾਨਸਿਕਤਾ ਤੇ ਕੀਤੇ ਜਾਣ ਵਾਲੇ ਪ੍ਰਬੰਧਾਂ ਦੇ ਲਈ ਲੋੜੀਂਦੇ ਸਮੇਂ ਦੀ ਘਾਟ ਤਹਿਤ ਬੱਸ ਜੋ ਹੋਇਆ, ਵਧੀਆ ਹੋਇਆ। ਪ੍ਰਮਾਤਮਾ ਦਾ ਸ਼ੁਕਰ ਹੈ।

ਹਾਂ! ਕੌਮ ਦੇ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਆਗੂਆਂ ਨੇ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਮਨਾਉਣ ਸਮੇਂ ਆਪਣੀ ਸਵਾਰਥ-ਸਿਧੀ ਤੇ ਮੌਕਾਪ੍ਰਸਤੀ ਦਾ ਜੋ ਮੁਜ਼ਾਹਰਾ ਕੀਤਾ ਹੈ; ਉਸ ਦੀ ਜੇ ਕੋਈ ਯਾਦ ਬਾਕੀ ਰਹੀ ਤਾਂ ਉਹ ਇਹ ਹੀ ਹੋਵੇਗੀ ਕਿ 'ਦੋ ਮੁੱਲਾਂ ਵਿਚ ਮੁਰਗੀ ਹਰਾਮ' ਹੋਈ। ਪਤਾ ਨਹੀਂ ਕਿੰਨੇ ਟੋਲਿਆਂ ਦੇ ਵੱਖ-ਵੱਖ ਝੰਡਿਆਂ ਹੇਠ ਸ਼ੋਭਾ ਯਾਤਰਾ ਆਈਆਂ। ਕੌਮੀ ਪੱਧਰ ਦੇ ਰਾਜ ਨੇਤਾ ਵੀ ਆਏ। ਪਰ ਉਨ੍ਹਾਂ ਦਾ ਜ਼ੋਰ ਇਸ ਗੱਲ 'ਤੇ ਹੀ ਰਿਹਾ ਕਿ ਬਾਬਾ ਬੰਦਾ ਸਿੰਘ ਸਿਰਫ਼ ਬੀਰ ਬੈਰਾਗੀ ਸੀ ਤੇ ਉਹ ਦੱਖਣ ਤੋਂ ਪੰਜਾਬ ਨੂੰ ਮੁਕਤ ਕਰਾਉਣ ਲਈ ਹੀ ਆਇਆ ਸੀ। ਇਸ ਦਾ ਮਤਲਬ ਕੁਝ ਇਸ ਤਰ੍ਹਾਂ ਜਿਹਾ ਬਣਦਾ ਹੈ ਕਿ ਜਿਵੇਂ ਬਾਬਾ ਬੰਦਾ ਸਿੰਘ ਬਹਾਦਰ ਦਾ ਕੋਈ ਜ਼ਿਆਦਾ ਤੁਅੱਲਕ ਨਾ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਸੀ ਤੇ ਨਾ ਹੀ ਪੰਜਾਬ ਨਾਲ ਉਸ ਦਾ ਕੋਈ ਜ਼ਿਆਦਾ ਸਬੰਧ ਸੀ।

ਮੈਂ ਸਮਝਦਾ ਹਾਂ ਕਿ ਜੇ ਬਾਬਾ ਬੰਦਾ ਸਿੰਘ ਬਹਾਦਰ ਦੇ ਉਸ ਦੇ ਸੂਰਬੀਰ ਸਾਥੀ ਸਿੰਘਾਂ ਤੇ ਪੰਜਾਬੀਆਂ ਦੀ ਜੇ ਕੋਈ ਅੱਜ ਗੱਲ ਸੁਣ ਰਿਹਾ ਹੁੰਦਾ ਤਾਂ ਉਹ ਜ਼ਰੂਰ ਸ਼ਹੀਦਾਂ ਦੀ ਇਹ ਪੁਕਾਰ ਸੁਣਦਾ ਕਿ 300 ਸਾਲ ਬਾਅਦ ਜੇ ਇਸ ਸ਼ਤਾਬਦੀ ਨੂੰ ਇੰਨੀ ਸੌੜੀ ਸੋਚ ਤੇ ਇਲਾਕਾਈ ਪੱਧਰ 'ਤੇ ਹੀ ਮਨਾਇਆ ਜਾਣਾ ਸੀ ਤਾਂ ਫਿਰ ਇਸ ਸ਼ਤਾਬਦੀ ਨੂੰ ਮਨਾਉਣ ਤੋਂ ਬਿਨਾਂ ਤੁਹਾਡਾ ਕੀ ਥੁੜਿਆ ਹੋਇਆ ਸੀ?

ਖ਼ੈਰ! ਅਸੀਂ ਫਿਰ ਸ਼ਹੀਦਾਂ ਨਾਲ ਇਸ ਸ਼ਤਾਬਦੀ ਦੇ ਰੰਗ-ਬਿਰੰਗੇ ਆਪਣੇ ਤਮਾਸ਼ਿਆਂ ਦੇ ਬਾਵਜੂਦ ਵੀ ਇਕ ਵਾਅਦਾ ਕਰ ਲਿਆ ਹੈ ਕਿ 'ਖੁਸ਼ ਰਹੋ! ਸ਼ਹੀਦੋ ਅਸੀਂ ਹੁਣ ਫੇਰ ਅਜਿਹੇ ਅਡੰਬਰ ਸਮੇਂ-ਸਮੇਂ ਕਰਦੇ ਰਹਾਂਗੇ। ਖਾਸ ਤੌਰ 'ਤੇ ਇਕ ਵੱਡਾ ਪਰਪੰਚ ਫਿਰ 2016 ਨੂੰ ਵੀ ਰਚਾਂਗੇ। ਇਸ ਤਰ੍ਹਾਂ ਹੁਣ ਆਉਣ ਵਾਲਾ ਸਮਾਂ ਹੀ ਦੱਸੇ ਗਾ ਕਿ ਅਜਿਹੀਆਂ ਮਹਾਨ ਇਤਿਹਾਸਕ ਸ਼ਤਾਬਦੀਆਂ ਦੇ ਪਿੱਛੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਫ਼ਲਸਫ਼ੇ ਤੇ ਇਨ੍ਹਾਂ ਸਮਾਗਮਾਂ ਦੀ ਇਤਿਹਾਸਕ ਤੇ ਸਾਹਿਤਕ ਗਾਥਾ ਦਾ ਪ੍ਰਚਾਰ ਤੇ ਪ੍ਰਸਾਰ ਸਿੱਖ ਮੱਤ ਤੇ ਸਭਿਆਚਾਰ ਸਬੰਧੀ ਜਾਣਕਾਰੀ ਦੀ ਤਲਬਗਾਰ ਦੁਨੀਆਂ ਅਤੇ ਖਾਸ ਤੌਰ 'ਤੇ ਸਮੇਂ ਦੀ ਮੰਗ ਅਨੁਸਾਰ ਸਾਡੇ ਨੌਜਵਾਨ ਬੱਚਿਆਂ ਤੱਕ ਕਿੰਨਾ ਕੁ ਪਹੁੰਚਦਾ ਹੈ?

ਮਹਾਨ ਗੁਰੂ ਦਾ ਮਹਾਨ ਬੰਦਾ ਬਾਬਾ ਬੰਦਾ ਸਿੰਘ ਬਹਾਦਰ ਜਿਸ ਦੀ ਕਿ ਅਗਵਾਈ ਹੇਠ ਸਿਖਾਂ ਤੇ ਸਮੁਚੇ ਪੰਜਾਬੀਆਂ ਦੀ ਫਤਹਿ ਅਤੇ ਪੰਜਾਬ ਦੀ ਅਮੀਰਤਰੀਨ ਧਾਰਮਿਕ ਤੇ ਸਭਿਆਚਾਰਕ ਵਿਰਾਸਤ ਦਾ ਵਾਰਿਸ ਹੋਣ ਸਦਕਾ ਹਰ ਇਕ ਸੱਜਣ ਅਤੇ ਸਮਾਜ ਦੇ ਵੱਖ-ਵੱਖ ਵਰਗਾਂ ਦੇ ਆਗੂਆਂ ਵਲੋਂ ਆਪਾ-ਚੀਨਣ (Introspection) ਦਾ ਉਪਰਾਲਾ ਕਰਨਾ ਬਣਦਾ ਹੈ। ਇਸ ਉਦਮ ਪਿੱਛੇ ਬਾਬਾ ਬੁੱਲ੍ਹੇ ਸ਼ਾਹ ਦਾ ਕਲਾਮ 'ਸੱਚ ਆਖਾਂ ਤੇ ਭਾਂਬੜ ਮਚਦਾ ਏ... ਮੂੰਹ ਆਈ ਬਾਤ ਨਾ ਰਹਿੰਦੀ ਏ' ਅਤੇ ਫਿਰ ਪੰਜਾਬੀ ਦੇ ਅਜੋਕੇ ਕਵੀ ਸੁਰਜੀਤ ਪਾਤਰ ਦੇ 'ਕੁਛ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ? ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ' ਵਰਗੇ ਕਥਨ ਸਾਡੀ ਵੇਦਨਾ ਤੇ ਸੰਵੇਦਨਾ ਦੇ ਪ੍ਰੇਰਣਾ ਸ੍ਰੋਤ ਬਣਨੇ ਚਾਹੀਦੇ ਹਨ। ਇਸ ਤੋਂ ਵੀ ਵੱਧ ਇਸ ਗੱਲ ਦੀ ਜ਼ਰੂਰਤ ਹੈ ਕਿ ਅਜੋਕੇ ਸਮੇਂ ਦੀਆਂ ਸਮਾਜਿਕ ਕਦਰਾਂ-ਕੀਮਤਾਂ ਨੂੰ ਸਾਡੇ ਬਜ਼ੁਰਗਾਂ ਦੀਆਂ ਪੀੜ੍ਹੀਆਂ ਦੇ ਸਮਿਆਂ ਦੇ ਪ੍ਰਸੰਗ ਵਿਚ ਵੇਖਿਆ ਤੇ ਮਹਿਸੂਸ ਕੀਤਾ ਜਾਣਾ ਚਾਹੀਦਾ ਹੈ।

ਇਸ ਸੰਵੇਦਨਾ ਨਾਲ ਹੀ 1999 ਤੋਂ ਖਾਲਸਾ ਸਿਰਜਣਾ ਤ੍ਰੈਸ਼ਤਾਬਦੀ ਤੋਂ ਲੈ ਕੇ ਹੁਣ ਤੱਕ ਮਨਾਈਆਂ ਗਈਆਂ 9 ਇਤਿਹਾਸਕ ਸ਼ਤਾਬਦੀਆਂ ਦਾ ਮੁਲਾਂਕਣ ਕਰਨ ਦੀ ਲੋੜ ਹੈ। ਜਿਸ ਦੇ ਸਿੱਟੇ ਵਜੋਂ ਕੁੱਲ ਮਿਲਾ ਕੈ ਗੁਰੂਆਂ, ਪੀਰਾਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੇ ਸ਼ਤਾਬਦੀ ਸਮਾਗਮਾਂ ਦੇ ਰੂਪ ਵਿਚ ਸਿਰਫ਼ ਇਹ ਹੀ ਪ੍ਰਾਪਤੀ

ਹੋਈ ਜਾਪਦੀ ਹੈ ਕਿ ਜਨ ਸਮੂਹ ਦੀ ਸੇਵਾ-ਸ਼ਰਧਾ ਤਾਂ ਬੇਅੰਤ ਦੇਖਣ ਨੂੰ ਮਿਲੀ ਹੈ। ਪਰ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਆਗੂ ਬੱਸ ਅਣਮੰਨੇ ਜਿਹੇ ਮਨ ਨਾਲ ਰੀਸੋ-ਰੀਸ ਆਪੋ-ਆਪਣੀ ਡਫਲੀ ਉਤੇ ਆਪੋ-ਆਪਣੇ ਰਾਗ ਅਲਾਪਦੇ ਰਹੇ ਹਨ। ਇਸ ਲਈ ਇਨ੍ਹਾਂ ਸ਼ਤਾਬਦੀਆਂ ਦੇ ਮਨਾਉਣ ਨਾਲ ਨਾ ਤਾਂ ਗੁਰੂਆਂ ਤੇ ਨਾ ਹੀ ਸ਼ਹੀਦਾਂ-ਮੁਰੀਦਾਂ ਦੇ ਜੀਵਨ ਤੇ ਫ਼ਲਸਫ਼ੇ ਸਬੰਧੀ ਬਹੁਤੀ ਜਾਣਕਾਰੀ ਦਾ ਅਦਾਨ-ਪ੍ਰਦਾਨ ਹੋ ਸਕਿਆ ਹੈ ਅਤੇ ਨਾ ਹੀ ਉਨ੍ਹਾਂ ਦੇ ਜੀਵਨ ਫ਼ਲਸਫ਼ੇ ਤੇ ਕੁਰਬਾਨੀਆਂ ਦੀ ਕੋਈ ਡੂੰਘੀ ਰੰਗਤ ਵਾਲੀ ਸਾਡੀ ਮਾਨਸਿਕਤਾ ਬਣ ਸਕੀ ਹੈ। ਹਾਂ! ਇਹ ਠੀਕ ਹੈ ਕਿ ਪਿੱਤਰਾਂ ਦੇ ਸ਼ਰਾਧ ਮਨਾਉਣ ਵਾਂਗੂ ਇਹ ਸ਼ਤਾਬਦੀਆਂ ਕਰਮਕਾਂਡੀ ਜਿਹੇ ਤਰੀਕੇ ਨਾਲ ਜ਼ਰੂਰ ਮਨਾਈਆਂ ਗਈਆਂ ਹਨ।

ਇਕ ਪਾਸੇ ਪ੍ਰਤੱਖ ਹੈ ਕਿ ਅਸੀਂ ਇਹ ਤਾਂ ਮੰਨਦੇ ਹਾਂ ਕਿ ਜਿਹੜੀਆਂ ਕੌਮਾਂ ਆਪਣੇ ਕੁਰਬਾਨੀ ਦੇ ਪੁੰਜਾਂ ਤੇ ਸੰਘਰਸ਼ੀ ਯੋਧਿਆਂ ਨੂੰ ਭੁੱਲ ਜਾਂਦੀਆਂ ਹਨ ਉਹ ਆਪ ਵੀ ਜ਼ਿਆਦਾ ਦੇਰ ਜ਼ਿੰਦਾ ਨਹੀਂ ਰਹਿੰਦੀਆਂ। ਅਸੀਂ ਇਹ ਵੀ ਮੰਨਦੇ ਹਾਂ ਕਿ ਅੱਜ ਸਾਡੀ ਅਜ਼ਾਦ ਹਸਤੀ ਤੇ ਹੋਂਦ ਵੀ ਸਾਡੇ ਕੌਮ ਦੇ ਮਹਾਨ ਸਪੂਤਾਂ ਸਦਕਾ ਹੀ ਹੈ। ਪਰ ਦੂਜੇ ਪਾਸੇ ਅੱਜ ਅਜ਼ਾਦੀ ਦੇ ਤਕਰੀਬਨ 65 ਸਾਲ ਬਾਅਦ ਵੀ ਸਾਡੇ ਸਾਹਿਤ ਜਾਂ ਇਤਿਹਾਸ ਦੀ ਕਿਸੇ ਪੁਸਤਕ ਵਿਚ ਅਸੀਂ ਮੁਗਲਾਂ ਤੇ ਅੰਗਰੇਜ਼ਾਂ ਵੱਲੋਂ ਦਿੱਤੇ ਗਏ ਗਿਆਨ-ਵਿਧਾਨ ਤੋਂ ਪਾਸੇ ਹਟ ਕੇ ਆਪਣੇ ਕੌਮੀ ਸ਼ਹੀਦਾਂ ਨੂੰ ਉਨ੍ਹਾਂ ਦਾ ਬਣਦਾ ਯੋਗ ਸਥਾਨ ਨਹੀਂ ਦੇ ਸਕੇ। ਇਥੋਂ ਤੱਕ ਕਿ ਅਸੀਂ ਆਪਣੇ ਵਿਦਿਅਕ ਕੋਰਸਾਂ ਰਾਹੀਂ ਅੱਜ ਵੀ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਗ਼ੈਰ ਮੁਲਕੀ ਹਾਕਮਾਂ ਦੇ ਸੋਹਲੇ ਕੁੱਟ ਕੇ ਖੀਰ ਖੁਵਾਉਣ ਵਾਂਗ ਪੜ੍ਹਾ ਰਹੇ ਹਾਂ।

ਦੂਜੇ ਪਾਸੇ ਅੱਜ ਹਰ ਮਾਂ-ਬਾਪ ਇਕ ਘਰੇਲੂ ਜਿਹੀ ਚਿੰਤਾ ਵਿਚ ਗ੍ਰਸਿਆ ਹੋਇਆ ਹੈ ਕਿ ਉਸ ਦੇ ਧੀਆਂ-ਪੁੱਤ ਨਵੇਂ ਜ਼ਮਾਨੇ ਦੇ ਪ੍ਰਭਾਵ ਹੇਠ ਆਪਣੇ ਸਦਾਚਾਰ ਤੇ ਸਭਿਆਚਾਰ ਤੋਂ ਦੂਰ ਹੁੰਦੇ ਜਾ ਰਹੇ ਹਨ। ਉਨ੍ਹਾਂ ਨੂੰ ਆਪਣੇ ਬਜ਼ੁਰਗਾਂ ਦੇ ਸਮੇਂ ਦੀਆਂ ਸਮਾਜਿਕ ਕਦਰਾਂ-ਕੀਮਤਾਂ ਬਾਰੇ ਕੋਈ ਜ਼ਿਆਦਾ ਸੋਝੀ ਨਹੀਂ ਹੈ। ਅਜਿਹੇ ਸਵਾਲ ਅੱਜ ਸਮੁੱਚੇ ਸਮਾਜ ਨੂੰ ਪ੍ਰੇਸ਼ਾਨ ਕਰ ਰਹੇ ਹਨ। ਪਰ ਸੰਜੀਦਗੀ ਨਾਲ ਸੋਚਣ ਵਾਲੀ ਗੱਲ ਇਹ ਹੈ ਕਿ ਕੀ ਇਸ ਲਈ ਧਾਰਮਿਕ, ਸਮਾਜਿਕ ਤੇ ਸਰਕਾਰਾਂ ਹੀ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ? ਕੀ ਅਸੀਂ ਖ਼ੁਦ ਇਕ ਪਰਿਵਾਰ ਦੇ ਆਗੂ ਹੋਣ ਵਜੋਂ ਅਤੇ ਸਾਡੇ ਨਾਲ ਅਧਿਆਪਕ ਤੇ ਬੁੱਧੀਜੀਵੀ ਵਰਗ ਵੀ ਬੱਚਿਆਂ ਨੂੰ ਚੰਗੇ ਸੰਸਕਾਰ ਨਾ ਦੇ ਸਕਣ ਦੀ ਅਣਗਹਿਲੀ ਦਾ ਭਾਗੀਦਾਰ ਨਹੀਂ ਹੈ?

ਅਜੋਕੇ ਪਦਾਰਥਵਾਦੀ ਤੇ ਪ੍ਰਗਤੀਵਾਦੀ ਯੁੱਗ ਦੀ ਪੈਦਾਇਸ਼ ਸਾਡੇ ਬੱਚੇ ਸਾਡੇ ਇਸ ਫਿਕਰ ਨੂੰ ਸਮਝਣ ਤੋਂ ਅਸਮਰਥ ਹਨ। ਉਹ ਇਸ ਲਈ ਕਿ ਉਨ੍ਹਾਂ ਨੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਵਾਲੇ ਸਾਡੇ ਬਜ਼ੁਰਗਾਂ ਦੇ ਜ਼ਮਾਨੇ ਤਾਂ ਦੇਖੇ ਹੀ ਨਹੀਂ ਹਨ। ਫਿਰ ਅਸੀਂ ਬਜ਼ੁਰਗਾਂ ਤੇ ਬੱਚਿਆਂ ਦੀ ਦਰਮਿਆਨੀ ਪੀੜ੍ਹੀ ਹੋਣ ਸਦਕਾ ਆਪਣੇ ਬੱਚਿਆਂ ਨੂੰ ਆਪਣੇ ਬਜ਼ੁਰਗਾਂ ਦੇ ਸਬਰ-ਸਬੂਰੀ ਤੇ ਰੱਬ ਦੇ ਹੈਅ-ਭੈਅ ਦੇ ਜੀਵਨਾਂ ਬਾਰੇ ਕੁਝ ਦੱਸ ਸਕਣ ਦੇ ਕਾਬਿਲ ਹੀ ਨਹੀਂ ਹਾਂ।

ਇਸ ਸੂਰਤੇ ਹਾਲ ਵਿਚ ਸਾਡੇ ਨੌਜਵਾਨ ਬੱਚਿਆਂ ਦਾ ਬਿਲਕੁਲ ਕੋਈ ਕਸੂਰ ਨਹੀਂ ਜਾਪਦਾ। ਉਹ ਤਾਂ ਮੌਜੂਦਾ ਮਾਇਆਧਾਰੀ ਯੁੱਗ ਦੀਆਂ ਕਦਰਾਂ-ਕੀਮਤਾਂ ਦੇ ਅਨੁਸਾਰ ਉਨ੍ਹਾਂ ਨੂੰ ਦਰਪੇਸ਼ ਜ਼ਿੰਦਗੀ ਦੇ ਮੁਕਾਬਲਿਆਂ ਵਿਚ ਜੇਤੂ ਹੋਣ ਦੀ ਗਰਜ਼ ਨਾਲ ਤੇ ਜਾਂ ਘੱਟੋ ਘੱਟ ਜਿਉਂਦੇ ਰਹਿਣ ਦੀ ਗਰਜ਼ ਨਾਲ ਹਾਈਂ-ਮਾਈਂ ਗੁਜ਼ਰ-ਬਸਰ ਕਰ ਹੀ ਰਹੇ ਹਨ। ਉਹ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਤੋਂ ਅਗਿਆਨੀ ਹੋਣ ਦੀ ਵਜ੍ਹਾ ਦੇ ਕਾਰਨ ਉਹ ਆਪਣਾ ਹਰ ਚਲਨ ਤੇ ਆਪਣਾ ਹਰ ਅਮਲ ਨਵੇਂ ਜ਼ਮਾਨੇ ਦੀਆਂ ਸਿੰਮਤਾਂ ਤੋਂ ਹੀ ਦੇਖਦੇ ਹਨ। ਇਸ ਲਈ ਉਨ੍ਹਾਂ ਦਾ ਚਲਣ ਤੇ ਹਰ ਅਮਲ ਭਾਵੇਂ ਸਮਾਜਿਕ ਪੱਖੋਂ ਸਾਡੇ ਲਈ ਮਾੜਾ ਹੀ ਹੋਵੇ, ਪਰ ਉਹ ਆਪਣੀ ਕਾਰਵਾਈ ਨੂੰ ਹਮੇਸ਼ਾਂ ਠੀਕ ਕਰਾਰ ਦੇਣ ਦੇ ਆਦੀ ਹੋ ਚੁੱਕੇ ਹਨ।

ਸਿੱਟਾ ਇਹ ਨਿਕਲਦਾ ਹੈ ਕਿ ਸਾਡੀ ਪੀੜ੍ਹੀ ਉਨ੍ਹਾਂ ਬਾਰੇ ਚਿੰਤਾਤੁਰ ਹੈ ਕਿ ਨੌਜਵਾਨ ਪੀੜ੍ਹੀ ਕਿੱਧਰ ਨੂੰ ਜਾ ਰਹੀ ਹੈ। ਇਸ ਦੇ ਨਾਲ ਹੀ ਵਿਡੰਬਣਾ ਇਹ ਹੈ ਕਿ ਨੌਜਵਾਨ ਪੀੜ੍ਹੀ ਆਪਣੀ ਵੱਡੀ ਪੀੜ੍ਹੀ ਬਾਰੇ ਫਿਕਰਮੰਦ ਹੈ ਕਿ ਸਾਡੇ ਬਜ਼ੁਰਗਾਂ ਦੀ ਸੋਚ ਕਿੱਡੀ ਪੁਰਾਣੀ, ਵਿਅਰਥ ਤੇ ਦਕੀਆਨੂਸੀ ਹੈ। ਉਹ ਆਪਣੇ ਵਡੇਰਿਆਂ ਨੂੰ ਘਰ ਦੇ ਪੁਰਾਣੇ ਫਰਨੀਚਰ ਵਾਂਗ ਅਰਥਹੀਣ ਤੇ ਲਾਭਹੀਣ ਵਸਤੂ ਹੀ ਸਮਝਦੇ ਹਨ। ਸਾਡੀਆਂ ਇਨ੍ਹਾਂ ਦੋਵਾਂ ਪੀੜ੍ਹੀਆਂ ਵਿਚ ਸੋਚ ਦਾ ਪਾੜਾ ਇਡਾ ਵੱਡਾ ਹੈ ਕਿ ਹਰ ਘਰ ਵਿਚ ਇਹ ਮਸਲਾ ਕਸ਼ਮੀਰ ਦਾ ਅਣਸੁਲਝਿਆ ਮਸਲਾ ਬਣ ਚੁੱਕਾ ਹੈ।

ਇਸ ਸੂਰਤ ਵਿਚ ਅੱਜ ਸਾਡੇ ਸਮਾਜ ਦਾ ਹਰ ਇਕ ਬੁੱਢਾ ਦੂਜੇ ਬੁੱਢੇ ਨੂੰ ਕਹਿੰਦਾ ਹੈ ਕਿ ਨਿਆਣਿਆਂ ਨੇ ਤਾਂ ਆਪਣੀ ਗੱਲ ਨਹੀਂ ਮੰਨਣੀ; ਚੱਲ ਘੱਟੋ ਘੱਟ ਆਪਾਂ ਦੋਵੇਂ ਤਾਂ ਇਕ-ਦੂਜੇ ਦੀ ਮੰਨ ਲਈਏ। ਉਹ ਇਹ ਕਿ ਆਪਣੀ ਗੱਲ ਤਾਂ ਹੁਣ ਨਾ ਕੋਈ ਹੋਰ ਸੁਣਦਾ ਹੈ ਤੇ ਨਾ ਮੰਨਦਾ ਹੈ। ਬੱਸ ਹੁਣ ਆਪਾਂ ਨੂੰ ਹੀ ਆਪਣਾ ਮਨ ਸਮਝਾਉਣਾ ਪਊ। ਇਸ ਤਰ੍ਹਾਂ ਇਕ ਬਾਬਾ ਦੂਜੇ ਬਾਬੇ ਨੂੰ ਪੜ੍ਹਾਉਂਦਾ ਤੇ ਸਮਝਾਉਂਦਾ ਹੈ। ਬਜ਼ੁਰਗਾਂ ਦਾ ਤੇ ਖਾਸ ਤੌਰ 'ਤੇ ਸਾਡੇ ਬੁੱਧੀਜੀਵੀ ਵਰਗ ਦਾ ਇਕ-ਦੂਜੇ ਨੂੰ

ਸਮਝਾਉਣਾ ਜਾਂ ਤਾਂ ਘਰ ਦੇ ਕਮਰਿਆਂ ਤੱਕ ਸੀਮਤ ਹੋ ਗਿਆ ਹੈ ਤੇ ਜਾਂ ਫਿਰ ਵੱਧ ਤੋਂ ਵੱਧ ਸੈਮੀਨਾਰਾਂ ਤੇ ਗੋਸ਼ਟੀਆਂ ਤੱਕ ਪਹੁੰਚ ਕੇ ਖਤਮ ਹੋ ਗਿਆ ਹੈ। ਇਹ ਕਦੇ ਦੇ ਖਣ ਨੂੰ ਮਿਲਦਾ ਹੀ ਨਹੀਂ ਕਿ ਜਦੋਂ ਪਰਿਵਾਰ ਦੇ ਦੋ ਵੱਡੇ ਮੈਂਬਰ ਘਰ ਵਿਚ ਬੱਚਿਆਂ ਦੀ ਗੱਲ ਕਰ ਰਹੇ ਹੋਣ ਤਾਂ ਬੱਚੇ ਵੀ ਨਿਮਰਤਾ ਸਹਿਤ ਉਨ੍ਹਾਂ ਤੋਂ ਕੋਈ ਅਗਵਾਈ ਲੈ ਰਹੇ ਹੋਣ। ਸਾਹਿਤਕ ਸੈਮੀਨਾਰਾਂ ਤੇ ਗੋਸ਼ਟੀਆਂ ਵਿਚ ਵੀ ਨੌਜਵਾਨਾਂ ਦੀ ਹਾਜ਼ਰੀ ਨਾਮਾਤਰ ਹੀ ਹੁੰਦੀ ਹੈ।

ਮੁੱਕਦੀ ਗੱਲ ਇਹ ਹੈ ਕਿ ਅਸੀਂ ਸਮਾਜਿਕ ਤੌਰ 'ਤੇ ਕੁੱਲ ਮਿਲਾ ਕੇ ਆਪਣੀ ਅਮੀਰ ਵਿਰਾਸਤ ਵਿਚ ਮਿਲੀਆਂ ਸਮਾਜਿਕ ਤੇ ਧਾਰਮਿਕ ਕਦਰਾਂ-ਕੀਮਤਾਂ ਨੂੰ ਨਾ ਤਾਂ ਖ਼ੁੱਦ ਆਪ ਅਪਣਾ ਸਕੇ ਹਾਂ ਅਤੇ ਨਾ ਹੀ ਇਨ੍ਹਾਂ ਸਬੰਧੀ ਅਗਲੀਆਂ ਪੀੜ੍ਹੀਆਂ ਨੂੰ ਕੁਝ ਸਿਖਾ ਜਾਂ ਸਮਝਾ ਸਕੇ ਹਾਂ।

ਜਦੋਂ ਕਿ ਹਰ ਵੱਡੀ ਤੇ ਛੋਟੀ ਪੀੜ੍ਹੀ ਦੀ ਦਰਮਿਆਨੀ ਪੀੜ੍ਹੀ ਦਾ ਇਹ ਫਰਜ਼ ਅੱਵਲ ਹੁੰਦਾ ਹੈ ਕਿ ਉਹ ਭਵਿੱਖ ਦੇ ਉਸਰੱਈਏ ਨੌਜਵਾਨਾਂ ਨੂੰ ਸਹੀ ਜੀਵਨ ਜਾਚ ਤੇ ਜੀਵਨ ਸੇਧ ਦੇਵੇ। ਇਸ ਤਰ੍ਹਾਂ ਹੀ ਸਾਡੀ ਅਜੋਕੀ ਪੀੜ੍ਹੀ ਦਾ ਇਹ ਪਹਿਲਾ ਫਰਜ਼ ਹੈ ਕਿ ਅਸੀਂ ਆਪਣੇ ਨੌਜਵਾਨ ਬੱਚਿਆਂ ਨੂੰ ਭਾਰਤੀ ਸੰਸਕ੍ਰਿਤੀ, ਸਭਿਅਤਾ ਤੇ ਸਭਿਆਚਾਰ ਦੀਆਂ ਮਹਾਨ ਪ੍ਰੰਪਰਾਵਾਂ ਅਤੇ ਸਾਡੇ ਸ਼ਹੀਦਾਂ ਤੇ ਸੰਘਰਸ਼ੀ ਬਜ਼ੁਰਗਾਂ ਦੇ ਜੀਵਨ ਫ਼ਲਸਫ਼ੇ ਤੋਂ ਜਾਣੂ ਕਰਵਾਈਏ। ਸਪਸ਼ਟ ਤੌਰ 'ਤੇ ਸਮਝਣ ਵਾਲੀ ਗੱਲ ਇਹ ਹੈ ਕਿ ਸਾਡਾ ਇਹ ਕਰਮ ਸਮਾਜਿਕ ਪੱਧਰ 'ਤੇ ਸਾਡੇ ਲਈ ਇਕ ਅਹਿਮ ਫਰਜ਼ ਮਾਤਰ ਹੈ। ਇਹ ਸਾਡਾ ਆਉਣ ਵਾਲੀਆਂ ਪੀੜ੍ਹੀਆਂ ਉਤੇ ਕੋਈ ਸਾਡਾ ਅਹਿਸਾਨ ਨਹੀਂ ਹੈ।

ਇਸ ਸੰਦਰਭ ਵਿਚ ਮੈਂ ਆਪ ਜੀ ਨਾਲ ਮੇਰੇ ਪਾਪਾ ਜੀ ਸ੍ਰ: ਅਜਮੇਰ ਸਿੰਘ ਵੱਲੋਂ ਮੈਨੂੰ ਦਿੱਤੇ ਗਏ ਸਬਕ ਆਪ ਜੀ ਨਾਲ ਸਾਂਝੇ ਕਰਨੇ ਚਾਹਾਂਗਾ। ਉਹ ਕਹਿੰਦੇ ਹੁੰਦੇ ਸਨ "ਦੇਸ਼ ਦੀ ਅਜ਼ਾਦੀ ਤੋਂ ਬਾਅਦ ਅਸੀਂ ਕੌਮੀ ਚਰਿੱਤਰ ਤੇ ਕੌਮੀ ਅਨੁਸਾਸ਼ਨ ਜਿਹੀਆਂ ਨੈਤਿਕ ਤੇ ਸਦਾਚਾਰਿਕ ਕਦਰਾਂ-ਕੀਮਤਾਂ ਨੂੰ ਆਪਣੇ ਸਵਾਰਥਾਂ ਤੇ ਸੁੱਖ-ਸਾਧਨਾਂ ਦੀ ਪੂਰਤੀ ਲਈ ਜਾਣ-ਬੁੱਝ ਕੇ ਤਿਲਾਂਜਲੀ ਦੇ ਦਿੱਤੀ ਹੈ। ਇਸ ਦਾ ਨਤੀਜਾ ਕੌਮ ਨੂੰ ਦੇਰ-ਸਵੇਰ ਭੁਗਤਣਾ ਪਵੇਗਾ"। ਖ਼ੈਰ! ਅਸੀਂ ਸ਼ਤਾਬਦੀਆਂ ਦੀ ਗੱਲ ਕਰ ਰਹੇ ਸੀ। ਉਪਰੋਕਤ ਅਨੁਸਾਰ ਜਦੋਂ ਸਮੁੱਚੇ ਤੌਰ 'ਤੇ ਸਾਡੀ ਸਮਾਜਿਕ ਸੋਚ ਨੂੰ ਹੀ ਘੁਣ ਲੱਗ ਚੁੱਕਾ ਹੈ ਤਾਂ ਸਾਡੇ ਸਮਾਗਮਾਂ ਤੇ ਸਮਾਰੋਹਾਂ ਦਾ ਵੀ ਜੋ ਹਸ਼ਰ ਹੁੰਦਾ ਹੈ ਉਹ ਸਾਡੇ ਸਾਹਮਣੇ ਹੈ। ਭਾਵੇਂ ਇਹ ਸਮਾਗਮ ਧਾਰਮਿਕ ਸ਼ਤਾਬਦੀ ਸਮਾਗਮ ਹੋਣ ਜਾਂ ਕੌਮੀ ਪੱਧਰ ਦੇ ਇਤਿਹਾਸਕ ਸਮਾਰੋਹ ਹੋਣ; ਇਨ੍ਹਾਂ ਸਮਿਆਂ 'ਤੇ ਜੋ ਬੈਂਗਣੀ ਉਘੜਦੀ ਹੈ ਉਹ ਸਾਡੇ ਸਾਹਮਣੇ ਹੈ।

ਖ਼ੈਰ ! ਇਨ੍ਹਾਂ ਸ਼ਤਾਬਦੀਆਂ ਵਿਚ ਜਨ ਸਮੂਹ ਦੀ ਧਰਾਤਲੀ ਪੱਧਰ ਦੀ ਸ਼ਰਧਾ ਤੋਂ ਇਲਾਵਾ ਅਸੀਂ ਹੋਰ ਕੋਈ ਅਧਿਆਤਮਕ ਪੱਧਰ ਦੀ ਗੱਲ ਨਹੀਂ ਕਰ ਸਕੇ। ਅਧਿਆਤਮਕ ਪੱਧਰ ਤਾਂ ਦੂਰ ਦੀ ਗੱਲ ਹੈ; ਅਸੀਂ ਤਾਂ ਸਦਾਚਾਰਕ ਪੱਧਰ ਦੀ ਗੱਲ ਕਰਨ ਜੋਗੇ ਵੀ ਨਹੀਂ ਹੋ ਸਕੇ। ਇਸ ਦਾ ਕਾਰਣ ਇਹ ਹੈ ਕਿ ਸਾਡੇ ਗੁਰੂ ਸਾਹਿਬਾਨ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸਾਡਾ ਆਪਣਾ ਗਿਆਨ ਅਧੂਰਾ-ਸਧੂਰਾ ਹੈ। ਅਸੀਂ ਖ਼ੁਦ ਉਨ੍ਹਾਂ ਦੇ ਤਪ-ਤਿਆਗ ਦੇ ਰਸਤੇ ਨੂੰ ਛਡ ਕੇ ਆਪਣੇ ਨਿੱਜ ਸਵਾਰਥ ਤੇ ਮੌਕਾ ਪ੍ਰਸਤੀ ਦੇ ਰਸਤੇ ਦੇ ਧਾਰਨੀ ਬਣ ਚੁਕੇ ਹਾਂ।

ਉਰਦੂ ਦੇ ਇਕ ਸ਼ਾਇਰ ਗੌਹਰ ਨੇ ਇਸ ਪ੍ਰਥਾਇ ਸਾਡੀ ਮਾਨਸਿਕ ਸਥਿਤੀ ਦੀ ਬਹੁਤ ਹੀ ਸੱਚੀ-ਸੁੱਚੀ ਤਰਜਮਾਨੀ ਇਸ ਤਰ੍ਹਾਂ ਕੀਤੀ ਹੈ-

ਕਰੋ ਤੁਮ ਲਾਖ ਸਜਦੇ, ਦੈਰ ਹੋ ਮਸਜਿਦ ਹੋ, ਕਾਬਾ ਹੋ
ਅਕੀਦਤ ਹੀ ਨ ਹੋ ਦਿਲ ਮੇਂ, ਤੋ ਸਜਦੇ ਸੇ ਕਿਆ ਹਾਸਿਲ।

ਇਸ ਤਰ੍ਹਾਂ ਹੀ ਇਨ੍ਹਾਂ ਸਾਰੀਆਂ ਸ਼ਤਾਬਦੀਆਂ ਦੇ ਮੁਲਾਂਕਣ ਵਜੋਂ ਜੱਲ੍ਹਣ ਭਗਤ ਦੇ ਸ਼ਬਦਾਂ ਅਨੁਸਾਰ ਸਾਨੂੰ ਇਹ ਮੰਨਣਾ ਪਵੇਗਾ ਕਿ 'ਲੋਕਾਂ ਦੀਆਂ ਜਪਮਾਲੀਆਂ ਤੇ ਜੱਲ੍ਹਣ ਦਾ ਜਪਮਾਲ। ਪਰ ਸਾਰੀ ਉਮਰ ਜਪੇਂਦਿਆਂ ਇਕ ਨਾ ਖੁਥਾ ਵਾਲ' ਭਾਵ ਸਾਡੀ ਸਾਰੀ ਵਿਖਾਵੇ ਮਾਤਰ ਸ਼ਰਧਾ ਬਸ ਬੇਕਾਰ ਹੀ ਗਈ ਹੈ। ਹੁਣੇ ਜਿਹੇ ਹੀ ਮਈ 2010 ਵਿਚ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਵੀ ਆਈ। ਕੌਮ ਦੇ ਵੱਖ-ਵੱਖ ਵਰਗਾਂ ਦੇ ਅਲੰਬਰਦਾਰਾਂ ਨੇ ਦੇਖੋ-ਦੇਖੀ ਇਕ-ਦੂਜੇ ਨੂੰ ਸ਼ਤਾਬਦੀ ਸਮਾਰੋਹ ਮਨਾਉਣ ਵਿਚ ਪਛਾੜਣ ਦੀ ਕੋਸ਼ਿਸ਼ ਕੀਤੀ ਹੈ। ਪਰ ਇਕ-ਦੂਜੇ ਨੂੰ ਇਹ ਮਾਤ ਬਾਬਾ ਬੰਦਾ ਸਿੰਘ ਬਹਾਦਰ ਲਈ ਜਾਂ ਸ਼ਹੀਦਾਂ ਲਈ ਸ਼ਰਧਾ-ਸਤਿਕਾਰ ਨਾਲੋਂ ਕਿਤੇ ਵਧ ਵੋਟ ਬੈਂਕ ਨੂੰ ਮੁੱਖ ਰੱਖ ਕੇ ਦਿੱਤੀ ਗਈ ਹੈ।

ਬੇਸ਼ੱਕ ਇਹ ਇਕ ਇਤਿਹਾਸਕਸੱਚਾਈ ਹੈ ਕਿ ਸਰਹਿੰਦ ਦੀ ਇਹ ਅਲੌਕਿਕ ਫਤਹਿ ਮਹਿਮੂਦ ਗਜ਼ਨਵੀ ਦੇ ਸੰਨ 1000 ਵਿਚ ਪਹਿਲੇ ਹਮਲੇ ਤੋਂ ਲੈ ਕੇ 710 ਸਾਲ ਬਾਅਦ ਤਕ ਭਾਰਤ ਦੇ ਇਤਿਹਾਸ ਵਿਚ ਮੁਗਲ ਸਲਤਨਤ ਦੇ ਖਿਲਾਫ ਲੋਕ ਚੇਤਨਾ ਦੇ ਇਕ ਇਨਕਲਾਬ ਦੇ ਰੂਪ ਵਿਚ ਪਹਿਲੀ ਵਾਰ ਪ੍ਰਾਪਤ ਹੋਈ। ਇਸ ਸਦਕਾ ਇਹ ਭਾਰਤ ਤੇ ਖਾਸ ਤੌਰ 'ਤੇ ਪੰਜਾਬ ਦੀ ਅਜ਼ਾਦੀ ਦੀ ਜੰਗ ਦੀ ਪਹਿਲੀ ਨਿਰਣਾਇਕ ਜਿੱਤ ਸਾਬਿਤ ਹੋਈ। ਪਰ ਅਫ਼ਸੋਸ ਦੀ ਗੱਲ ਹੈ ਕਿ ਇਸ ਸੰਦਰਭ ਵਿਚ ਇਸ ਤਰ੍ਹਾਂ ਹੀ ਸਾਡੇ ਜੀਵਨਾਂ ਵਿਚ ਇਹ ਮਹਾਨ ਸ਼ਤਾਬਦੀ ਆਈ ਅਤੇ ਬੇ-ਅਰਥ ਤੇ ਬੇਅਸਰ ਜਿਹੀ ਹੋ ਕੇ ਲੰਘ ਵੀ ਗਈ।

ਪਰ ਹੁਣ ਗੱਲ ਸਾਡੀ ਸ਼ਹੀਦਾਂ ਪ੍ਰਤੀ ਸ਼ਰਧਾ ਤੇ ਕਿਰਦਾਰ ਦੀ ਆਉਂਦੀ ਹੈ। ਤ੍ਰੈਸ਼ਤਾਬਦੀ ਸਮਾਗਮਾਂ ਦੇ ਤੰਬੂ ਰੀਸੋ-ਰੀਸ ਜਿੰਨੀ ਛੇਤੀ ਲੱਗੇ; ਉਸ ਤੋਂ ਵੀ ਕਿਤੇ ਵੱਧ ਕਾਹਲੀ ਵਿਚ ਉਨ੍ਹਾਂ ਦਾ ਡੰਡਾ-ਡੋਰੀਆ ਚੁਕਿਆ ਗਿਆ। ਬੇਸ਼ਕ ਹਾਲ ਦੀ ਘੜੀ ਇਸ ਸ਼ਤਾਬਦੀ ਦੇ ਸਮਾਜਿਕ, ਧਾਰਮਿਕ ਤੇ ਇਤਿਹਾਸਕ ਪ੍ਰਭਾਵਾਂ ਬਾਰੇ ਕਹਿਣਾ ਭਾਵੇਂ ਜਲਦਬਾਜ਼ੀ ਹੋਵੇਗੀ, ਪਰ ਜੋ ਕੁਝ ਨੌ ਕਨੌਜੀਏ ਤੇਰਾਂ ਚੁੱਲਿਆਂ ਵਰਗੀ ਫੁਟ ਤੇ ਪਾੜੇ ਦਾ ਸਮਾਜਿਕ ਤੇ ਰਾਜਨੀਤਿਕ ਪੱਧਰ 'ਤੇ ਵਰਤਾਰਾ ਵਰਤਿਆ ਹੈ; ਉਸ ਤੋਂ ਲੱਗਦਾ ਹੈ ਕਿ ਇਹ ਸ਼ਤਾਬਦੀ ਵੀ ਪਹਿਲੀਆਂ ਸ਼ਤਾਬਦੀਆਂ ਵਾਂਗ ਕੋਈ ਚਿਰ ਸਥਾਈ ਚੰਗੇ ਪ੍ਰਭਾਵ ਨਹੀਂ ਛੱਡ ਸਕੇਗੀ

ਖ਼ੈਰ! ਇਨ੍ਹਾਂ ਇਤਿਹਾਸਕ ਸ਼ਤਾਬਦੀਆਂ ਦਾ ਇਕ ਚੰਗਾ ਪੱਖ ਇਹ ਜ਼ਰੂਰ ਦੇਖਣ ਨੂੰ ਮਿਲਿਆ ਹੈ ਕਿ ਸਾਡਾ ਆਪਣਾ ਸਮਾਜ ਹੀ ਨਹੀਂ; ਸਗੋਂ ਦੁਨੀਆਂ ਵੀ ਸਾਡੀ ਅਮੀਰ ਸੰਸਕ੍ਰਿਤੀ, ਸਭਿਆਚਾਰ ਤੇ ਸਦਾਚਾਰ ਸਬੰਧੀ ਜਾਨਣ ਲਈ ਉਤਸਕ ਹੈ। ਜਿਸ ਲਈ ਕਿ ਜਿਥੇ ਸਾਹਿਤ ਤੇ ਇਤਿਹਾਸ ਵਿਚ ਲੋੜੀਂਦੀ ਸੋਧ ਕਰਕੇ ਉਸ ਨੂੰ ਸਹੀ ਪ੍ਰਸੰਗਤਾ ਵਿਚ ਲਿਖਣ ਦੀ ਲੋੜ ਹੈ; ਉਸ ਦੇ ਨਾਲ ਹੀ ਇਸ ਜਾਣਕਾਰੀ ਨੂੰ ਦੁਨੀਆਂ ਦੀਆਂ ਹੋਰ ਭਾਸ਼ਾਵਾਂ ਵਿਚ ਵੀ ਲਿਖਣ ਦੀ ਬੇਹੱਦ ਲੋੜ ਹੈ।

ਅਜੋਕੇ ਸਮੇਂ ਦਾ ਸਭ ਤੋਂ ਵੱਡਾ ਤੇ ਪ੍ਰਭਾਵਸ਼ਾਲੀ ਮਾਧਿਅਮ ਇਲੈਕਟ੍ਰੋਨਿਕ ਮੀਡੀਆ ਹੈ। ਇਸ ਲਈ ਅਤਿਅੰਤ ਜ਼ਰੂਰਤ ਹੈ ਕਿ ਅਸੀਂ ਸਾਡੀ ਸਭਿਆਚਾਰਕ ਵਿਰਾਸਤ ਦੀ ਤਲਬਗਾਰ ਦੁਨੀਆਂ ਨੂੰ ਅਤੇ ਖਾਸ ਤੌਰ 'ਤੇ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਜਾਗਰੂਕ ਕਰਨ ਹਿੱਤ ਇੰਟਰਨੈੱਟ 'ਤੇ ਵੈੱਬਸਾਈਟਾਂ ਰਾਹੀਂ ਲੋੜੀਂਦੀ ਜਾਣਕਾਰੀ ਦੇਣ ਦੇ ਉਪਰਾਲੇ ਕਰੀਏ। ਪਰ ਇਹ ਸਭ ਕੁਝ ਨਹੀਂ ਹੋ ਰਿਹਾ। ਇਸ ਦਾ ਇਕੋ-ਇਕ ਹੀ ਕਾਰਨ ਜਾਪਦਾ ਹੈ ਕਿ ਕੌਮੀ ਪੱਧਰ 'ਤੇ ਸਾਡੀ ਕਹਿਣੀ ਤੇ ਕਰਨੀ ਵਿਚ ਜ਼ਮੀਨ ਤੋਂ ਅਸਮਾਨ ਤੱਕ ਦਾ ਫਰਕ ਹੈ।

ਸਾਡੇ ਇਸ ਚੱਲਣ ਸਬੰਧੀ ਜੋ ਵਰਤਾਰਾ ਸਾਡੇ ਸਾਹਮਣੇ ਆ ਰਿਹਾ ਹੈ; ਜੇ ਉਸ ਨੂੰ ਨਿਰਾਸ਼ਾਵਾਦੀ ਸੋਚ ਨਾ ਸਮਝ ਕੇ ਇਕ ਪ੍ਰਤੱਖ ਸੱਚਾਈ ਵਜੋਂ ਦੇਖਿਆ ਜਾਵੇ ਤਾਂ 'ਕੰਧ ਉਤੇ ਲਿਖੀ ਹੋਣੀ ਦੇ ਅੱਖਰਾਂ ਵਾਂਗ' ਫਿਰ ਤੋਂ ਮਾੜੀ ਕਿਸਮਤ ਦੇ ਜਲਵੇ ਹੁਣ ਤੋਂ ਹੀ ਜਲਵਾਗਰ ਹੋ ਰਹੇ ਹਨ। ਪਰ ਕੌਮ ਦੇ ਚੰਗੇ ਭਾਗਾਂ ਨੂੰ ਇਸ ਪ੍ਰਸੰਗ ਵਿਚ ਪੰਜਾਬ ਦੇ ਵਿਦਵਾਨ ਚਿੰਤਕ ਸ੍ਰ: ਮਨੋਹਰ ਸਿੰਘ ਚਾਂਦਲਾ ਦੇ ਕਥਨ ਤੋਂ ਇਕ ਆਸ਼ਾ ਦੀ ਕਿਰਨ ਵੀ ਉਪਜਦੀ ਹੈ। ਉਹ ਕਹਿੰਦੇ ਹਨ ਕਿ ਸੂਰਜ ਨੂੰ ਗ੍ਰਹਿਣ ਤਾਂ ਲੱਗਦੇ ਹਨ ; ਪਰ ਇਹ ਵਕਤੀ ਤੌਰ 'ਤੇ ਹੁੰਦੇ ਹਨ। ਸੱਚ ਦਾ ਸੂਰਜ ਹਮੇਸ਼ਾਂ ਲਈ ਕਦੇ ਵੀ

ਗ੍ਰਹਿਣਿਆ ਨਹੀਂ ਜਾਂਦਾ। ਇਸ ਲਈ ਸਾਡੇ ਮਹਾਨ ਗੁਰੂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਦੇਸ਼ ਤੇ ਕੌਮ ਪ੍ਰਤੀ ਕੀਤੀਆਂ ਕੁਰਬਾਨੀਆਂ ਕਦੇ ਬੇਕਾਰ ਨਹੀਂ ਜਾ ਸਕਦੀਆਂ ਅਤੇ ਇਸ ਤਰ੍ਹਾਂ ਸਾਡੇ ਕੌਮੀ ਸ਼ਹੀਦ ਤੇ ਸੰਘਰਸ਼ੀ ਯੋਧੇ ਸਾਡੀ ਅਗਿਆਨਤਾ ਤੇ ਸਵਾਰਥ ਦੇ ਗ੍ਰਹਿਣ ਤੋਂ ਜ਼ਰੂਰ ਮੁਕਤ ਹੋਣਗੇ।

ਬਾਬਾ ਬੰਦਾ ਸਿੰਘ ਬਹਾਦਰ ਵਰਗੇ ਅਨੇਕਾਂ ਸੂਰਬੀਰ ਸਿੰਘਾਂ ਦੀਆਂ ਕੁਰਬਾਨੀਆਂ ਕਦੇ ਵੀ ਰਾਇਗਾਨ ਨਹੀਂ ਜਾਣਗੀਆਂ। ਉਨ੍ਹਾਂ ਦੇ ਸੰਘਰਸ਼ਾਂ ਤੇ ਬਲੀਦਾਨਾਂ 'ਤੇ ਜੋ ਅੱਜ ਤੱਕ ਸਾਡੀ ਅਗਿਆਨਤਾ ਦੇ ਗ੍ਰਹਿਣ ਲੱਗੇ ਹਨ; ਉਹ ਗ੍ਰਹਿਣ ਆਉਣ ਵਾਲੇ ਸਮੇਂ ਵਿਚ ਸਾਡੀਆਂ ਨੌਜਵਾਨ ਪੀੜ੍ਹੀਆਂ ਦੀ ਨਿਰਪੱਖ ਸੋਚ ਤੇ ਸ਼ਰਧਾ ਦੇ ਬਲਬੂਤੇ ਹਨ੍ਹੇਰੇ ਤੋਂ ਰੌਸ਼ਨੀ ਵਿਚ ਜ਼ਰੂਰ ਬਦਲਣਗੇ। ਇਸ ਤਰ੍ਹਾਂ ਸਾਡੇ ਕੌਮ ਦੇ ਅਨੇਕਾਂ ਅਣਗੌਲੇ ਸ਼ਹੀਦ ਕੌਮ ਵਿਚ ਇਕ ਲੋਕ ਲਹਿਰ ਬਣ ਜਾਣਗੇ। ਇਸ ਤਰ੍ਹਾਂ ਸਾਡੀ ਕੌਮ ਦੇ ਉਹ ਕੁਰਬਾਨੀ ਦੇ ਪੁੰਜ ਸਾਡੀ ਲੋਕ ਚੇਤਨਾ ਵਜੋਂ ਇਕ ਦਿਨ ਸਾਡੀ ਕੌਮੀ ਮਨੋ-ਸਮਰਿਤੀ ਬਣ ਜਾਣਗੇ।

ਪਰ ਇਸ ਲਈ ਦੁਨੀਆਂ ਦੇ ਮਹਾਨ ਵਿਦਵਾਨ ਕਵੀ ਟੀ.ਐੱਸ. ਐਲੀਅਟ ਦੇ ਇਨ੍ਹਾਂ ਸ਼ਬਦਾਂ ਕਿ 'ਆਓ! ਹੁਣ ਹੀ ਕੁਝ ਕਰੀਏ ਕਿ ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵੇ' 'ਤੇ ਤੁਰੰਤ ਬਹੁਤ ਹੀ ਸੰਜੀਦਗੀ ਨਾਲ ਅਮਲ ਕਰਨ ਦੀ ਜ਼ਰੂਰਤ ਅੱਜ ਸਮੇਂ ਦੀ ਪਹਿਲੀ ਮੰਗ ਹੈ।



34

# ਪ੍ਰਣਾਮ ਸ਼ਹੀਦਾਂ ਨੂੰ

## ਸ਼ਹੀਦ ਕੀ ਜੋ ਮੌਤ ਹੈ, ਵੋ ਕੌਮ ਕੀ ਹਯਾਤ ਹੈ।



ਸ਼ਹੀਦ ਕਰਤਾਰ ਸਿੰਘ ਸਰਾਭਾ

ਜਨਮ ਸੰਨ 1896
ਸ਼ਹੀਦੀ 17.11.1915
ਸੈਂਟਰਲ ਜੇਲ੍ਹ ਲਾਹੌਰ



ਸ਼ਹੀਦ ਮਦਨ ਲਾਲ ਧੀਂਗੜਾ

ਜਨਮ 18.9.1887
ਸ਼ਹੀਦੀ 17.8.1909
ਇੰਗਲੈਂਡ ਦੀ ਧਰਤੀ 'ਤੇ ਪਹਿਲੇ ਸ਼ਹੀਦ



ਸ਼ਹੀਦ ਭਗਤ ਸਿੰਘ

ਜਨਮ 28.9.1907
ਸ਼ਹੀਦੀ 23.3.1931
ਸੈਂਟਰਲ ਜੇਲ੍ਹ ਲਾਹੌਰ



ਸ਼ਹੀਦ ਊਧਮ ਸਿੰਘ

ਜਨਮ 26.12.1899
ਸ਼ਹੀਦੀ 31.7.1940
ਪੈਨਟੋਨ ਵਿਲੇ ਜੇਲ੍ਹ ਲੰਦਨ

ਕਿਸੇ ਵੀ ਕੌਮ ਦੀ ਉਮਰ ਉਸ ਦੇ ਸ਼ਹੀਦਾਂ ਦੀਆਂ ਕੁਰਬਾਨੀਆਂ 'ਤੇ ਨਿਰਭਰ ਹੁੰਦੀ ਹੈ। ਇਸ ਲਈ ਹੀ ਕਿਹਾ ਕਿਸੇ ਸ਼ਾਇਰ ਨੇ ਕਿਹਾ ਹੈ ਕਿ 'ਸ਼ਹੀਦ ਕੀ ਜੋ ਮੌਤ ਹੈ, ਵੋ ਕੌਮ ਕੀ ਹਯਾਤ ਹੈ।' ਇਸ ਤਰ੍ਹਾਂ ਹੀ ਕਿਸੇ ਕੌਮ ਦੇ ਮਰਜੀਵੜਿਆਂ ਵਲੋਂ ਕੀਤੇ ਕੌਮੀ ਸੰਘਰਸ਼ਾਂ, ਘਾਲਣਾਵਾਂ ਤੇ ਕੌਮ ਲਈ ਕੀਤੀਆਂ ਕੁਰਬਾਨੀਆਂ ਬਹਾਦਰ ਕੌਮਾਂ ਦੀ ਹਯਾਤ ਤੇ ਸੂਰਮਗਤੀ ਦੀ ਪਰਖ ਦੀ ਕਸਵੱਟੀ ਹੁੰਦੀ ਹੈ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੀਆਂ ਹਨ; ਉਹ ਕੌਮਾਂ ਆਪਣਾ ਵਜੂਦ ਤੇ ਹੋਂਦ ਗਵਾ ਬਹਿੰਦੀਆਂ ਹਨ। ਕੁਦਰਤ ਦੇ ਖੇੜੇ ਵਿਚ ਮਨੁੱਖ ਦਾ ਜਨਮ ਉਸ ਦੇ ਸੰਸਕਾਰਾਂ ਸਦਕਾ ਉਸ ਦੇ ਗੁਣ-ਔਗੁਣਾਂ ਦੇ ਮੁਤਾਬਿਕ ਹੁੰਦਾ ਹੈ। ਜਨਮਜਾਤ ਤੋਂ ਹੀ ਮਨੁੱਖ ਦੀ ਹੋਣੀ ਉਸ ਨੂੰ ਉਸ ਦੀ ਤਵਾ-ਪਰਾਤ ਦੀ ਲੋੜ ਤੇ ਅੱਗੇ ਹੋਰ ਧਰਤੀਆਂ ਉਤੇ ਜਿੱਤ ਦੀ ਪ੍ਰਾਪਤੀ ਦੇ ਚਸਕੇ ਨਾਲ ਉਕਸਾਉਂਦੀ ਰਹੀ ਹੈ।

ਇਸ ਤਰ੍ਹਾਂ ਬਾਬੇ ਆਦਮ ਦੀ ਜਿਨਸ, ਇਹ ਆਦਮੀ ਮੁੱਢ ਕਦੀਮ ਤੋਂ ਹੀ ਬਸੇਰੇ ਦੀ ਤਲਾਸ਼ ਤੋਂ ਸਵੇਰੇ ਦੀ ਤਲਾਸ਼ ਤੱਕ ਦੀ ਜਮਾਂਦਰੂ ਖ਼ਾਹਿਸ਼ ਦੀ ਪੂਰਤੀ ਲਈ ਆਪਣੇ ਲੜਾਈ-ਝਗੜਿਆਂ ਦੀ ਸਫਾਈ ਦੇਣ ਦੀ ਕੋਸ਼ਿਸ਼ ਕਰਦਾ ਰਿਹਾ ਹੈ। ਉਸ ਦੀ ਬਸੇਰੇ ਦੀ ਤਲਾਸ਼ ਦੀ ਲਾਲਸਾ ਵਧਦੀ-ਵਧਦੀ ਆਪਣੇ ਹੀ ਸ਼ਰੀਕਿਆਂ ਤੇ ਹਮਸਫ਼ਰਾਂ ਦੇ ਉਜਾੜੇ ਦਾ ਅਕਸਰ ਕਾਰਨ ਬਣਦੀ ਰਹੀ ਹੈ। ਇਹ ਵੀ ਠੀਕ ਹੈ ਕਿ ਕੁਦਰਤ ਦਾ ਨੇਮ ਹੈ ਕਿ ਰੌਸ਼ਨੀ ਦਾ ਰਾਹ ਹਨੇਰੇ ਦੀ ਵਾਦੀ ਵਿਚੋਂ ਗੁਜ਼ਰਦਾ ਹੈ। ਇਹ ਮਾਨਵ

ਆਪਣੇ ਬਸੇਰਿਆਂ ਤੋਂ ਨਵੇਂ ਦਸਹਿੱਦਿਆਂ ਦੇ ਭਾਗਸ਼ਾਲੀ ਸਵੇਰੇ ਦੀ ਭਾਲ ਵਿਚ ਚਲਦਾ-ਭਟਕਦਾ, ਅਕਸਰ ਹੀ ਹਨ੍ਹੇਰੇ ਵਿਚ ਗੁਆਚਦਾ ਰਿਹਾ ਹੈ।

ਜਦੋਂ ਕਦੇ ਇਹ ਹਨ੍ਹੇਰਾ ਨਿਤਾਂਤ ਘਨ੍ਹੇਰਾ ਹੋਇਆ ਤਾਂ ਕੋਈ ਬ੍ਰਹਿਮੰਡੀ ਮਹਾਂਪੁਰਖਾਂ ਨੇ ਮਨੁੱਖ ਨੂੰ ਅਤੇ ਖਾਸ ਤੌਰ 'ਤੇ ਜਾਬਰਾਂ ਨੂੰ ਬਾਬਰ ਬਾਣੀ ਤੇ ਜ਼ਫਰਨਾਮੇ ਵਰਗੇ ਸੰਦੇਸ਼ਾਂ ਨਾਲ ਸੇਧ ਵੀ ਦਿੱਤੀ। ਪਰ ਇਖ਼ਲਾਕ ਦੇ ਪੱਖੋਂ ਤੰਗਦਸਤੀ ਹੋਣ ਕਰਕੇ ਸਾਡੇ ਵਰਗੀਆਂ ਦੁਨੀਆਂ ਦੀਆਂ ਇਹ ਕਮਜ਼ੋਰ ਆਤਮਾਵਾਂ ਸੇਧ ਦੇ ਬਾਵਜੂਦ ਵੀ ਥੋੜ੍ਹਾ-ਬਹੁਤ ਹੀ ਚੰਗੀ ਸੇਧ ਵਿਚ ਚੱਲ ਸਕੀਆਂ। ਪਰ ਕੁੱਲ ਮਿਲਾ ਕੇ ਸ਼ੁਰੂ ਤੋਂ ਆਖ਼ਿਰ ਤੱਕ ਅਸੀਂ ਆਪਣੀ ਬੇਢੰਗੀ ਚਾਲ ਹੀ ਤੁਰਦੇ ਆਏ ਹਾਂ। ਫਿਰ ਅਸੀਂ ਹਮੇਸ਼ਾਂ ਹੀ ਹੈਂਕੜ-ਹੰਕਾਰ, ਲਬ-ਲੋਭ, ਮੋਹ ਤੇ ਕਾਮ-ਕਰੋਧ ਦੇ ਵੱਸ; ਦੁਨੀਆਂਦਾਰੀ ਦੇ ਨਾਂ 'ਤੇ ਆਪਣੇ ਅਮਾਨਵੀ ਕਾਰ-ਵਿਹਾਰ ਦਾ ਟੱਟੂ ਹਮੇਸ਼ਾਂ ਧੂੜ ਵਿਚ ਭਜਾਈ ਰੱਖਿਆ ਹੈ।

ਦੁਨੀਆਂ ਦੇ ਜਾਬਰਾਂ ਨੇ ਆਪਣੀ ਧੌਂਸ ਦੇ ਧੌਂਸੇ ਨਾਲ ਆਪਣੇ ਚੁਗਿਰਦੇ ਦੀ ਦੁਨੀਆਂ ਨੂੰ ਆਪਣੇ ਅਮਾਨਵੀ ਜਜ਼ਬੇ-ਜਲੌਅ ਨੂੰ ਠੀਕ ਕਹਿਣ ਤੇ ਮੰਨਣ ਦਾ ਹੁਕਮ ਨਾਜ਼ਲ ਕੀਤਾ। ਜਿਸ ਨੇ ਹੁਕਮ ਨਾ ਮੰਨਿਆ, ਉਸ ਨੂੰ ਦਬਾਉਂਦੇ, ਸਤਾਉਂਦੇ ਅਤੇ ਮਿਟਾਉਂਦੇ ਹੋਏ; ਇਹ ਨਾਬਰ ਲੋਕ ਧਰਤੀ ਤੇ ਮਨੁੱਖ ਨੂੰ ਮਿਲੀ ਬੜੀ ਥੋੜ੍ਹੀ ਜਿਹੀ ਆਰਜ਼ਾ ਭੋਗ ਕੇ ਕੁਦਰਤ ਦੇ ਨੇਮ ਅਨੁਸਾਰ ਸਫਾ-ਹਸਤੀ ਤੋਂ ਬਦਨਾਮ ਹੋ ਕੇ ਤੁਰ ਗਏ। ਬਾਕੀ ਹਮਾਤੜ ਸਾਥੀ ਜੋ ਜ਼ਿੰਦਗੀ ਵਿਚ ਨਾ ਚੰਗਾ ਤੇ ਨਾ ਮਾੜਾ ਕਰ ਸਕੇ। ਉਹ ਜਿਹੇ ਧਰਤੀ ਤੇ ਆਏ, ਜਿਹੇ ਨਾਂ ਆਏ। ਉਹ ਹੋਏ-ਅਣਹੋਏ; ਬੱਸ ਸਵਾਸਾਂ ਦੀ ਮਿਲੀ ਪੂੰਜੀ ਖਾ-ਖਰਚ ਕੇ ਕਾਲ ਦੇ ਮੂੰਹ ਵਿਚ ਅਣਹੋਏ ਜਿਹੇ ਬਣ ਕੇ ਜਾ ਬਿਰਾਜੇ। ਪਰ ਕੁਦਰਤ ਦੇ ਭੇਤ ਕੁਦਰਤ ਹੀ ਜਾਣਦੀ ਹੈ। ਸੁਭਾਨ੍ਹ ਤੇਰੀ ਕੁਦਰਤ ਦੇ ਅਸੂਲ ਅਨੁਸਾਰ ਇਸ ਅਣਹੋਇਆਂ ਦੀ ਬੰਜਰ-ਮਰੂਥਲੀ ਵਿਚ ਸ਼ਹੀਦਾਂ ਦੀਆਂ ਫੁਲਵਾੜੀਆਂ; ਦੁਨੀਆਂ ਦੇ ਹਰ ਖਿੱਤੇ ਵਿਚ ਟਹਿਕੀਆਂ ਤੇ ਮਹਿਕੀਆਂ।

ਇਸ ਨੇਕੀ ਤੇ ਬਦੀ ਦੀ ਜੰਗ ਵਿਚ ਚੰਗੇ ਸੰਸਕਾਰਾਂ ਵਾਲੇ ਮਨੁੱਖ ਹਮੇਸ਼ਾਂ ਹੀ ਜਬਰ ਤੇ ਸਬਰ ਦੀ ਕਸ਼ਮਕਸ਼ ਵਿਚ ਰਹੇ। ਕਿਸੇ ਵੀ ਕੌਮ ਦੇ ਸ਼ਹੀਦ ਤੇ ਸੰਘਰਸ਼ੀ ਯੋਧੇ ਕਾਦਰ ਦੀ ਨੇਕ-ਸੀਰਤਾਂ ਦੀ ਟਕਸਾਲ ਵਿਚ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਕੁਠਾਲੀ ਪੈ ਕੇ ਢਲਦੇ ਤੇ ਕਸ਼ੀਦ ਹੁੰਦੇ ਰਹੇ ਹਨ। ਨੇਕ ਪੁਰਸ਼ ਹਮੇਸ਼ਾਂ ਹੀ ਜਬਰ ਵਿਰੁੱਧ ਸਬਰ ਅਤੇ ਬਦੀ ਦੇ ਖਿਲਾਫ਼ ਨੇਕੀ ਦਾ ਪਰਚਮ ਬਾ-ਬੁਲੰਦ ਲਹਿਰਾਉਂਦੇ ਰਹੇ। ਨੇਕੀ ਤੇ ਬਦੀ ਦੀ ਇਸ ਜੰਗ ਤੋਂ ਦੁਨੀਆਂ ਦੇ ਹਰ ਖਿੱਤੇ ਵਿਚ ਮਨੁੱਖਤਾ ਦੇ ਇਤਿਹਾਸ ਵਿਚ ਜਿੱਥੇ ਜਾਬਰਾਂ ਤੇ ਨਾਬਰਾਂ ਦਾ ਜਨਮ ਹੋਇਆ, ਉਥੇ ਹੀ "ਚੂੰ ਕਾਰ ਅਜ਼ ਹਮਾ: ਹੀਲਤੇ ਦਰਗੁਜ਼ਸ਼ਤ। ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ" ਦੇ ਨੇਮ ਦੀ ਮਰਿਆਦਾ ਅਨੁਸਾਰ ਸ਼ਹੀਦਾਂ ਦਾ ਜਨਮ ਹੋਇਆ।

ਮੱਧ ਕਾਲ ਵਿਚ ਪੰਜਾਬ ਦੇ ਸ਼੍ਰੋਮਣੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਉਨ੍ਹਾਂ ਦੇ ਸਾਥੀ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਦੀ ਸ਼ਹੀਦੀ ਉਪਰੰਤ ਨਸਲਕੁਸ਼ੀ ਦੇ ਮੰਤਵ ਨਾਲ ਸ਼ਹੀਦੀਆਂ ਦਾ ਸਿਲਸਿਲਾ ਸ਼ੁਰੂ ਹੋਇਆ। ਗੁਰੂ ਗੋਬਿੰਦ ਸਿੰਘ ਸਾਹਿਬ ਤੇ ਬੰਦਾ ਬਹਾਦਰ ਦੇ ਸਮੇਂ ਇਸ ਔਰੰਗਜ਼ੇਬੀ ਅੱਤਿਆਚਾਰ ਨੂੰ ਠੱਲ੍ਹ ਪਈ। ਇਹ ਸਮਾਂ ਸਿਰਫ਼ 1675 ਤੋਂ 1715 ਤੱਕ ਸਿਰਫ਼ 40 ਸਾਲ ਹੀ ਬਣਦਾ ਹੈ। ਇਸ ਸਮੇਂ ਬਾਰੇ ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ-

ਬਸ ਦੋ ਵਕਤ ਹੀ ਮੁਸ਼ਕਿਲ ਸੇ ਗੁਜ਼ਰੇ ਹੈਂ
ਇਕ ਤੇਰੇ ਆਨੇ ਸੇ ਪਹਿਲੇ, ਇਕ ਤੇਰੇ ਜਾਨੇ ਕੇ ਬਾਦ

ਅਸੀਂ ਕਦੇ ਨਹੀਂ ਸੋਚਿਆ ਕਿ ਇਹ ਸ਼ਹੀਦ ਕਿਉਂ, ਕਿਸ ਲਈ ਤੇ ਕਿਵੇਂ ਦੇਸ਼ ਅਤੇ ਧਰਮ ਦੀ ਖਾਤਰ ਅਕਹਿ ਤੇ ਅਸਹਿ ਕਸ਼ਟ ਸਹਾਰ ਗਏ? ਉਹ ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਤੱਤੀਆਂ ਤਵੀਆਂ ਤੇ ਬੈਠੇ, ਸਵਾ-ਸਵਾ ਮਣ ਦੇ ਪੀਸਣੇ ਪੀਸ ਗਏ, ਬੱਚਿਆਂ ਦੇ ਟੋਟਿਆਂ ਦੇ ਹਾਰ ਗਲੇ ਵਿਚ ਪਵਾ ਗਏ; ਚਰਖੜੀਆਂ ਤੇ ਚੜ੍ਹੇ ਤੇ ਬੰਦ-ਬੰਦ ਕਟਵਾ ਕੇ ਅਤੇ ਸੀਸ ਆਪਣੇ ਧੜਾਂ ਤੋਂ ਕਟਵਾ ਗਏ। ਪਰ ਉਨ੍ਹਾਂ ਨੇ ਸਬਰ ਤੇ ਸਿਦਕ ਨਹੀਂ ਹਾਰਿਆ। ਉਹ ਮੋਹ-ਮਾਇਆ ਤਿਆਗ ਕੇ ਮੌਤ ਨੂੰ ਸ਼ਹੀਦੀ ਜਾਮ ਪੀ ਗਏ ਅਤੇ ਸ਼ਹੀਦੀ ਦੇ ਰੁਤਬੇ ਨਾਲ ਇਸ ਜਹਾਨ-ਫਾਨੀ ਤੋਂ ਰੁਖਸਤ ਹੋਏ। ਇਸ ਪ੍ਰਥਾਇ ਹੀ ਫੈਜ਼ ਅਹਿਮਦ ਫੈਜ਼ ਨੇ ਕਿਹਾ ਹੈ ਕਿ **"ਜਿਸ ਧਜ ਸੇ ਕੋਈ ਮਕਤਲ ਮੇਂ ਗਯਾ, ਵੋ ਸ਼ਾਨ ਸਲਾਮਤ ਰਹਤੀ ਹੈ, ਯੇ ਜਾਨ ਤੋ ਆਨੀ-ਜਾਨੀ ਹੈ, ਇਸ ਜਾਨ ਕੀ ਕੋਈ ਬਾਤ ਨਹੀਂ।"**

ਉਨ੍ਹਾਂ ਦੀ ਕੁਰਬਾਨੀ ਦੇ ਪਿੱਛੇ ਵਕਤੀ ਕਾਰਣ ਤਾਂ ਪਤਾ ਨਹੀਂ ਕਿੰਨੇ ਹੋਣਗੇ। ਪਰ ਇਕ ਸਪਸ਼ਟ ਕਾਰਣ ਤਾਂ ਸਮੁੱਚੀ ਮਾਨਵਤਾ ਦੇ ਸਾਹਮਣੇ ਪ੍ਰਤੱਖ ਤੌਰ ਤੇ ਨਸ਼ਰ ਹੈ ਕਿ ਉਹ ਸ਼ਹੀਦ ਮਹਾਂਪੁਰਖ ਤਪ-ਤੇਜ਼ ਅਤੇ ਤਿਆਗ ਦੀ ਮੂਰਤ ਸਨ। ਉਨ੍ਹਾਂ ਬ੍ਰਹਿਮੰਡੀ ਰੂਹਾਂ ਦੀ ਜਦੋ-ਜਹਿਦ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਮਰਿਆਦਾ ਕਾਇਮ ਰੱਖਣ ਲਈ ਹੀ ਸੀ। ਇਸ ਪ੍ਰਸੰਗ ਵਿਚ ਵਹੀਦ ਇਲਾਹਾਬਾਦੀ ਦਾ ਲਿਖਿਆ ਸ਼ਿਅਰ **'ਹਮ ਨੇ ਜਬ ਵਾਦੀਏ ਗੁਰਬਤ ਮੇਂ ਕਦਮ ਰੱਖਾ ਥਾ, ਦੂਰ ਤੱਕ ਯਾਦ ਏ ਵਤਨ ਆਈ ਥੀ ਸਮਝਾਨੇ ਕੋ।'** ਸ਼ਹੀਦ ਭਗਤ ਸਿੰਘ ਦਾ ਮਨਪਸੰਦ ਸ਼ਿਅਰ ਸੀ, ਜੋ ਕਿ ਸਮੁੱਚੇ ਸ਼ਹੀਦਾਂ ਦੇ ਦੇਸ਼ ਤੇ ਕੌਮ ਪ੍ਰਤੀ ਵਲਵਲਿਆਂ ਦੀ ਤਰਜਮਾਨੀ ਕਰਦਾ ਹੈ। ਇਥੇ ਵਾਦੀਏ ਗੁਰਬਤ ਦਾ ਅਰਥ ਪ੍ਰਦੇਸ ਹੈ। ਇਸ ਅਨੁਸਾਰ ਜਦੋਂ ਕੌਮ ਦੇ ਬਹਾਦਰਾਂ ਨੇ ਦੇਸ਼ ਨੂੰ ਗੁਲਾਮੀ ਤੋਂ ਰਾਹਤ ਦਿਵਾਉਣ ਲਈ ਦੇਸ਼ਾਂ-ਪ੍ਰਦੇਸ਼ਾਂ ਵਿਚ ਪੈਰ ਰੱਖਿਆ ਸੀ ਤਾਂ ਉਨ੍ਹਾਂ ਨੂੰ ਆਪਣੀ ਜਨਮ ਭੂਮੀ ਦੀ ਯਾਦ ਦੂਰ ਤੱਕ ਆਉਂਦੀ ਰਹੀ ਸੀ। ਪਰ ਉਹ ਫਿਰ ਵੀ ਆਪਣਾ ਸਭ ਕੁਝ ਭੁਲਾ ਕੇ ਦੇਸ਼ ਦੀ ਖਾਤਰ ਆਪਣੇ ਆਪ ਨੂੰ ਨਿਛਾਵਰ ਕਰ ਗਏ।

20 ਵੀਂ ਸਦੀ ਦੇ ਸ਼ੁਰੂ ਵਿਚ ਭਾਰਤ ਦੀ ਅਜ਼ਾਦੀ ਲਈ ਕੌਮੀ ਜੱਦੋ-ਜਹਿਦ ਤੇ ਸੰਘਰਸ਼ ਠੋਸ ਰੂਪ ਵਿਚ ਉਭਰ ਕੇ ਸਾਹਮਣੇ ਆਇਆ। ਉਸ ਸਮੇਂ ਭਾਰਤ ਵਿਚ ਜਿਥੇ ਕਾਂਗਰਸ ਦਾ ਗਠਨ ਹੋਇਆ, ਉਥੇ ਹੀ ਅਮਰੀਕਾ, ਕੈਨੇਡਾ ਤੇ ਹੋਰ ਕੁਝ ਮੁਲਕਾਂ ਵਿਚ ਗਏ ਭਾਰਤੀਆਂ ਨੇ ਉਨ੍ਹਾਂ ਅਜ਼ਾਦ ਮੁਲਕਾਂ ਦੀ ਜੀਵਨ-ਸ਼ੈਲੀ ਵੇਖੀ। ਇਹ ਕੁਦਰਤੀ ਹੀ ਸੀ ਕਿ ਉਨ੍ਹਾਂ ਨੇ ਜਦੋਂ ਇਸ ਦਾ ਮੁਕਾਬਲਾ ਭਾਰਤ ਵਿਚ ਗ਼ੁਲਾਮ ਜ਼ਿੰਦਗੀ ਨਾਲ ਕੀਤਾ ਤਾਂ ਉਨ੍ਹਾਂ ਨੇ ਭਾਰਤੀਆਂ ਨੂੰ ਅਜ਼ਾਦ ਜ਼ਿੰਦਗੀ ਦਾ ਇਕ ਅਹਿਸਾਸ ਦੇਣ ਦਾ ਵੱਡਾ ਕਾਰਜ ਅਰੰਭਿਆ। ਇਸ ਕਾਰਜ ਵਿਚ ਸਿਆਮਾ ਪ੍ਰਸਾਦ ਮੁਖਰਜੀ, ਡਾ: ਮਥਰਾ ਸਿੰਘ, ਲਾਲਾ ਹਰਦਿਆਲ ਐੱਮ.ਏ., ਮੈਡਮ ਕਾਮਾ, ਸੋਹਣ ਸਿੰਘ ਭਕਨਾ, ਵੀਰ ਸਾਵਰਕਰ, ਲੇਡੀ ਐਨੀਬਿਸੈਂਟ, ਮਦਨ ਲਾਲ ਧੀਂਗੜਾ ਤੇ ਕਰਤਾਰ ਸਿੰਘ ਸਰਾਭਾ ਵਰਗੇ ਅਨੇਕਾਂ ਸਿਰਮੌਰ ਚਿੰਤਕਾਂ ਨੇ ਅਜ਼ਾਦੀ ਦੀ ਖ਼ਾਤਰ ਗਦਰ ਪਾਰਟੀ ਤੇ ਹਿੰਦੋਸਤਾਨ ਸੋਸ਼ਲਿਸਟ ਰਿਪਬਲਿਕਨ ਪਾਰਟੀ ਵਰਗੇ ਸੰਗਠਨਾਂ ਨੂੰ ਜਨਮ ਦਿੱਤਾ।

ਇਨ੍ਹਾਂ ਅਜ਼ਾਦੀ ਦੇ ਜਗਿਆਸੂ ਲੋਕਾਂ ਨੇ ਕੌਮ ਨੂੰ ਜਾਗ੍ਰਿਤ ਕਰਨ ਲਈ ਆਪਣਾ ਸਭ ਕੁਝ ਨਿਛਾਵਰ ਕਰ ਦਿੱਤਾ। ਤਕਰੀਬਨ ਇਹ ਸਾਰੇ ਹੀ ਬਹੁਤ ਹੀ ਉੱਚੀ ਬੌਧਿਕ ਸੋਚ ਤੇ ਚੇਤਨਾ ਵਾਲੇ ਵਿਅਕਤੀ ਸਨ। ਬੇਸ਼ੱਕ ਇਨ੍ਹਾਂ ਦੇ ਸਾਹਮਣੇ ਵੀ ਬਹੁਤ ਉੱਚੇ ਅਹੁਦੇ ਤੇ ਸੁੱਖ-ਆਰਾਮ ਸਨ, ਪਰ ਇਸ ਦੇ ਬਾਵਜੂਦ ਵੀ ਇਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਆਪਾ ਵਾਰਨ ਦਾ ਸੰਕਲਪ ਲਿਆ। ਫਿਰ ਇਸ ਤੋਂ ਅੱਗੇ ਸਾਡੇ ਸਾਹਮਣੇ ਇਨ੍ਹਾਂ ਦਾ ਜੀਵਨ ਤਿਆਗ ਅਤੇ ਇਨ੍ਹਾਂ ਵੱਲੋਂ ਅਜ਼ਾਦੀ ਲਈ ਕੀਤੇ ਗਏ ਸੰਘਰਸ਼ਾਂ ਤੇ ਕੁਰਬਾਨੀਆਂ ਦਾ ਆਪਣਾ ਇਕ ਸੁਨਹਿਰਾ ਇਤਿਹਾਸ ਹੈ।

ਰਾਮ ਪ੍ਰਸਾਦ ਬਿਸਮਿਲ ਦਾ ਲਿਖਿਆ ਇਹ ਸ਼ਿਅਰ **'ਸਰਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ। ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।'** ਸਾਰੇ ਕ੍ਰਾਂਤੀਕਾਰੀ ਨੌਜਵਾਨਾਂ ਦੀ ਭਾਰਤ ਦੀ ਜੰਗ-ਏ-ਅਜ਼ਾਦੀ ਵਿਚ ਪਾਏ ਉਨ੍ਹਾਂ ਦੇ ਯੋਗਦਾਨ ਦੀ ਤਰਜਮਾਨੀ ਕਰਦਾ ਹੈ ਕਿ ਕਿਸ ਤਰ੍ਹਾਂ ਹਰ ਇਕ ਦੇਸ਼ ਭਗਤ ਹਿੰਦੋਸਤਾਨੀ ਨੇ ਬੇਅਥਾਹ ਤਾਕਤਵਰ ਸਾਮਰਾਜ ਨਾਲ ਲੋਹਾ ਲਿਆ।

ਜੇ ਅਸੀਂ ਸ਼ਹੀਦ ਕਰਤਾਰ ਸਿੰਘ ਸਰਾਭਾ ਤੇ ਸ਼ਹੀਦ ਮਦਨ ਲਾਲ ਧੀਂਗੜਾ ਦੀ ਗੱਲ ਸਿਰਫ ਵੰਨਗੀ ਮਾਤਰ ਹੀ ਕਰੀਏ ਤਾਂ ਇਹ ਦੋਨੋਂ ਸ਼ਹੀਦ ਉੱਚ ਸਿੱਖਿਆ ਲਈ ਕ੍ਰਮਵਾਰ ਅਮਰੀਕਾ ਤੇ ਇੰਗਲੈਂਡ ਗਏ ਸਨ। ਮਦਨ ਲਾਲ ਧੀਂਗੜਾ ਜੋ ਕਿ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ, ਪਹਿਲਾ ਭਾਰਤੀ ਨੌਜਵਾਨ ਸ਼ਹੀਦ ਸੀ, ਜਿਸ ਨੂੰ ਕਿ ਅੰਗਰੇਜ਼ਾਂ ਨੇ 17 ਅਗਸਤ, 1909 ਨੂੰ ਲੰਦਨ ਦੀ ਜੇਲ੍ਹ ਪੈਨਟੋਨਵਿਲੇ ਫਾਂਸੀ ਦਿੱਤੀ ਸੀ। ਮਦਨ ਲਾਲ ਧੀਂਗੜਾ ਇਕ ਸਰਦੇ-ਪੁਜਦੇ ਪਰਿਵਾਰ ਵਿਚੋਂ ਸੀ। ਉਸ ਦਾ ਪਿਤਾ ਡਾਕਟਰ ਸੀ, ਜਿਸ ਦੀ ਕਿ ਉੱਚ ਪਦਵੀ ਦੇ ਅੰਗਰੇਜ਼ਾਂ ਨਾਲ ਦੋਸਤੀ ਸੀ। ਪਰ ਸ਼ਹੀਦ

ਧੀਂਗੜਾ ਨੇ ਦੇਸ਼ ਭਗਤੀ ਦੀ ਲੀਹ ਪੁਗਾਉਂਦਾ ਹੋਏ ਦੇਸ਼ ਦੀ ਅਜ਼ਾਦੀ ਲਈ ਆਪਣੇ ਸਭ ਸੁੱਖ-ਅਰਾਮ ਨਿਛਾਵਰ ਕਰ ਦਿੱਤਾ।

ਇਸ ਤਰ੍ਹਾਂ ਹੀ ਕਰਤਾਰ ਸਿੰਘ ਸਰਾਭਾ ਹਿੰਦੋਸਤਾਨ ਵਿਚ ਸਭ ਤੋਂ ਛੋਟੀ ਉਮਰ ਵਿਚ ਫਾਂਸੀ ਲੱਗਣ ਵਾਲਾ ਪਹਿਲਾ ਸ਼ਹੀਦ ਬਣਿਆ। ਇਹ ਲੁਧਿਆਣਾ ਦੇ ਪਿੰਡ ਸਰਾਭਾ ਦੇ ਰਹਿਣ ਵਾਲੇ ਸਨ ਤੇ ਇਨ੍ਹਾਂ ਨੂੰ 17 ਨਵੰਬਰ, 1915 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਖੇ ਫਾਂਸੀ ਦਿੱਤੀ ਗਈ। ਸ੍ਰ: ਕਰਤਾਰ ਸਿੰਘ ਸਰਾਭਾ ਦਾ ਜਗਤ ਪ੍ਰਸਿੱਧ ਗੀਤ 'ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ। ਜਿਹਨਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।' ਕੌਮੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਲਈ ਇਕ ਵੱਡੀ ਪ੍ਰੇਰਣਾ ਬਣਿਆ। ਸ਼ਹੀਦ ਭਗਤ ਸਿੰਘ ਨੇ ਹਮੇਸ਼ਾਂ ਹੀ ਕਰਤਾਰ ਸਿੰਘ ਸਰਾਭਾ ਨੂੰ ਆਪਣਾ ਰੋਲ ਮਾਡਲ ਮੰਨਿਆ।

ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ 23 ਮਾਰਚ, 1931 ਨੂੰ ਕੁੱਲ ਦੇਸ਼ ਵਾਸੀਆਂ ਦੀਆਂ ਭਾਵਨਾਵਾਂ ਨੂੰ ਛਿੱਕੇ 'ਤੇ ਟੰਗਦੇ ਹੋਏ ਅੰਗਰੇਜ਼ ਸਰਕਾਰ ਨੇ ਫਾਂਸੀ ਦਿੱਤੀ ਸੀ। ਪਰ ਇਸ ਤਰ੍ਹਾਂ ਸ਼ਹੀਦ ਭਗਤ ਸਿੰਘ ਅੱਗੇ ਜਾ ਕੇ ਭਾਰਤ ਦੀ ਅਜ਼ਾਦੀ ਲਈ ਵਿੱਢੇ ਇਨਕਲਾਬੀ ਸੰਗਰਾਮ ਦਾ ਪ੍ਰਤੀਕ ਬਣ ਗਿਆ। ਸ਼ਹੀਦੇ-ਆਜ਼ਮ ਸ੍ਰ: ਭਗਤ ਸਿੰਘ ਦੀ ਕੁਰਬਾਨੀ ਸ਼ਹੀਦ ਊਧਮ ਸਿੰਘ ਦੇ ਲਈ ਪ੍ਰੇਰਣਾ ਸ੍ਰੋਤ ਸੀ। ਜ਼ਿਕਰਯੋਗ ਹੈ ਕਿ ਊਧਮ ਸਿੰਘ ਨੂੰ ਜਦੋਂ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਦੇ ਬਟੂਏ ਵਿਚੋਂ ਸ਼ਹੀਦ ਭਗਤ ਸਿੰਘ ਦੀ ਤਸਵੀਰ ਮਿਲੀ ਸੀ। ਸ਼ਹੀਦ ਊਧਮ ਸਿੰਘ ਨੂੰ ਮਦਨ ਲਾਲ ਧੀਂਗੜਾ ਨੂੰ ਫਾਂਸੀ ਦਿੱਤੇ ਜਾਣ ਵਾਲੀ ਜੇਲ੍ਹ ਪੈਨਟੋਨਵਿਲੇ ਵਿਚ 31 ਜੁਲਾਈ 1940 ਨੂੰ ਫਾਂਸੀ ਦਿੱਤੀ ਗਈ। ਇਹ ਸਾਡੇ ਸਭ ਲਈ ਇਕ ਹੈਰਾਨੀ ਦੀ ਗੱਲ ਹੋਵੇਗੀ ਕਿ ਸ਼ਹੀਦ ਊਧਮ ਸਿੰਘ ਦੀ ਫਾਂਸੀ ਤੋਂ ਬਾਅਦ ਅੰਗਰੇਜ਼ਾਂ ਨੇ ਕਿਸੇ ਵੀ ਬੰਦੇ ਦੇ ਜਿਉਣ ਦੇ ਜਨਮ ਸਿੱਧ ਅਧਿਕਾਰ ਨੂੰ ਮੰਨਦੇ ਹੋਏ, ਆਪਣੇ ਮੁਲਕ ਇੰਗਲੈਂਡ ਵਿਚ ਫਾਂਸੀ ਦੀ ਸਜ਼ਾ ਹਮੇਸ਼ਾਂ ਲਈ ਬੰਦ ਕਰ ਦਿੱਤੀ।

ਸ੍ਰ: ਭਗਤ ਸਿੰਘ ਦੇ ਨਾਲ ਉਸ ਸਮੇਂ ਉਨ੍ਹਾਂ ਦੀ ਪਾਰਟੀ ਹਿੰਦੋਸਤਾਨ ਸੋਸ਼ਲਿਸਟ ਰਿਪਬਲਿਕਨ ਦੇ ਕ੍ਰਾਂਤੀਕਾਰੀ ਸ਼ਹੀਦ ਸਾਥੀ ਚੰਦਰ ਸ਼ੇਖਰ ਅਜ਼ਾਦ, ਰਾਮ ਪ੍ਰਸਾਦ ਬਿਸਮਿਲ, ਠਾਕੁਰ ਰੋਸ਼ਨ ਸਿੰਘ, ਅਸ਼ਫਾਕ ਉੱਲਾ ਖਾਂ, ਰਾਜਿੰਦਰ ਨਾਥ ਲਹਿਰੀ, ਬਟੁਕੇਸ਼ਵਰ ਦੱਤ, ਸੁਖਦੇਵ ਤੇ ਰਾਜਗੁਰੂ ਅਤੇ ਹੋਰ ਅਨੇਕਾਂ ਕ੍ਰਾਂਤੀਕਾਰੀ ਨੌਜਵਾਨਾਂ ਨੇ ਆਪਣੇ-ਆਪ ਨੂੰ ਦੇਸ਼ ਦੀ ਅਜ਼ਾਦੀ ਲਈ ਨਿਛਾਵਰ ਕਰ ਦਿੱਤਾ।

ਦੁਨੀਆਂ ਨੂੰ ਬੇਸ਼ੱਕ ਸ਼ਹੀਦ ਅਣਿਆਈ ਮੌਤੇ ਮਰਦੇ ਦਿਸੇ ਹੋਣਗੇ ਅਤੇ ਅਖੌਤੀ ਸਿਆਣਿਆਂ ਨੇ ਇਹ ਵੀ ਕਿਹਾ ਹੋਵੇਗਾ ਕਿ ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ ਵਰਗੇ ਇਸ ਧਰਤੀ ਤੇ ਜੰਮਣ ਤਾਂ ਜ਼ਰੂਰ ਪਰ ਗੁਆਂਢੀਆਂ ਦੇ ਘਰ ਜੰਮਣ ਕਿਉਂਕਿ

ਉਨ੍ਹਾਂ ਦੀਆਂ ਕੁਰਬਾਨੀਆਂ ਦਾ ਖਮਿਆਜ਼ਾ ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਮੀਨ-ਜਾਇਦਾਦਾਂ ਦੀਆਂ ਕੁਰਕੀਆਂ ਨਾਲ ਦੇਣਾ ਪੈਂਦਾ ਹੈ। ਇਹ ਬੌਧਿਕ ਦਲੀਲ ਦੇ ਪ੍ਰਥਾਇ ਹੀ ਲੌਕਿਕ ਮੁਹਾਵਰਾ ਬਣਿਆ ਹੋਵੇਗਾ ਕਿ ਹੀਰ ਤਾਂ ਜੰਮੇ ਪਰ ਗੁਆਂਢੀਆਂ ਦੇ ਘਰ ਜੰਮੇ। ਜ਼ਾਹਰ ਹੈ ਕਿ ਦੁਨੀਆਂ ਵਿਚ ਅਮਰ ਹੋਣ ਦਾ ਰਾਹ-ਰਸਤਾ, ਤਿਆਗ ਤੇ ਕੁਰਬਾਨੀਆਂ ਦੀ ਘਾਟੀ ਵਿਚੋਂ ਲੰਘਦਾ ਹੈ ਅਤੇ ਅਕਸਰ ਸਰਬੰਸ ਦਾਨ ਤੱਕ ਦੀ ਮੰਗ ਵੀ ਕਰ ਲੈਂਦਾ ਹੈ।

ਬਹਿਰਹਾਲ ! ਉਸੇ ਮਤਲਬ ਪ੍ਰਸਤ ਦੁਨੀਆਂ ਨੇ ਉਨ੍ਹਾਂ ਸਿਦਕਵਾਨ ਸਿਰੜੀ ਰੂਹਾਂ ਨੂੰ ਹੀ ਆਪਣੇ ਇਤਿਹਾਸ ਵਿਚ ਸ਼ਹੀਦਾਂ ਦਾ ਨਾਮ ਅਤੇ ਸਥਾਨ ਦਿੱਤਾ। ਜਾਬਰਾਂ-ਨਾਬਰਾਂ ਦਾ ਨਾਮ ਸਫਾ ਹਸਤੀ ਤੋਂ ਮਿਟ ਹੀ ਗਿਆ। ਜੇ ਰਿਹਾ ਵੀ ਤਾਂ ਬਦਨਾਮੀ ਦੇ ਅੰਧਕਾਰ ਵਿਚ ਸੜਦਾ ਰਿਹਾ। ਇਸ ਦੇ ਉਲਟ ਮੌਤ ਨੂੰ ਮਖੌਲ ਕਰਨ ਵਾਲੇ ਸ਼ਹੀਦ ਵਕਤੀ ਗੁੰਮਨਾਮੀ ਦੇ ਬਾਵਜੂਦ ਵੀ ਆਪਣੀਆਂ ਲਾਸਾਨੀ ਕੁਰਬਾਨੀਆਂ ਸਦਕਾ ਸ਼ਹੀਦਾਂ ਦਾ ਤਪ-ਤਿਆਗ ਤੇ ਸਿਰੜ ਜੁਗੋ-ਜੁਗ ਪ੍ਰਤੱਖ ਸਾਬਤ ਕਰਦਾ ਰਿਹਾ ਹੈ ਕਿ ਉਹ ਰੂਹਾਂ; ਤੂੰ ਤੇ ਮੈਂ ਦੁਨਿਆਵੀ ਜੀਅ ਹੋ ਨਹੀਂ ਸਕਦੇ। ਉਹ ਤਾਂ ਬ੍ਰਹਿਮੰਡੀ ਰੂਹਾਂ, ਮਨੁੱਖੀ ਜਾਮੇ ਵਿਚ ਇਕ ਖਾਸ ਮਕਸਦ-ਮਿਸ਼ਨ ਲਈ ਆਈਆਂ ਤੇ ਆਪਣੇ ਉੱਚੇ-ਸੁੱਚੇ ਸੰਸਕਾਰਾਂ ਸਦਕਾ ਆਪਣੇ ਫਰਜ਼ ਅੰਜਾਮ ਦੇ ਕੇ ਬ੍ਰਹਿਮੰਡ ਦੇ ਉੱਚੇ ਮੰਡਲਾਂ ਤੇ ਉਸ ਤੋਂ ਵੀ ਅਗੇ ਸਚਖੰਡ ਨੂੰ ਵਾਪਸ ਪਰਤ ਗਈਆਂ। ਉਹ ਰੂਹਾਂ ਆਪਣੇ ਤੋਂ ਅੱਗੋਂ ਆਉਣ ਵਾਲੀਆਂ ਪੀੜ੍ਹੀਆਂ ਲਈ ਆਪਣੀ ਹਸਤੀ ਅਤੇ ਆਪਣੀਆਂ ਕੁਰਬਾਨੀਆਂ ਦੀ ਨਿਸ਼ਾਨੀ ਵਜੋਂ ਕਿਸੇ ਕਵੀ ਦੇ ਦਿਲੀ ਵਲਵਲਿਆਂ ਰਾਹੀਂ ਇਹ ਕਹਿ ਗਈਆਂ:

ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ
ਵਤਨ ਪਰ ਮਰਨੇ ਵਾਲੋਂ ਕਾ ਯੇਹੀ ਬਾਕੀ ਨਿਸ਼ਾਂ ਹੋਗਾ।

ਇਸ ਤਰ੍ਹਾਂ ਉਹ ਸ਼ਹੀਦ ਆਪਣੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਸਿਦਕ-ਸਿਰੜ ਤੇ ਸਬਰ ਸਦਕਾ ਕੌਮੀ ਆਣ ਤੇ ਅਣਖ ਨਾਲ ਜਿਉਣ ਦੀ ਅਮੀਰ ਵਿਰਾਸਤ ਦੇ ਗਏ। ਜਿਨ੍ਹਾਂ ਕੌਮਾਂ ਨੇ ਉਸ ਵਿਰਾਸਤ ਨੂੰ ਸੰਭਾਲ ਲਿਆ; ਉਹ ਕਾਇਮ ਰਹੀਆਂ ਅਤੇ ਭਵਿੱਖ ਵਿਚ ਹੀ ਰਹਿਣਗੀਆਂ। ਜਿਨ੍ਹਾਂ ਕੌਮਾਂ ਨੇ ਇਸ ਸੁਨਿਹਰੀ ਵਿਰਾਸਤ ਨੂੰ ਅਣਗੌਲਿਆ ਕੀਤਾ ਜਾਂ ਵਿਸਾਰ ਦਿੱਤਾ; ਨਾ ਤਾਂ ਉਹ ਬਾਕੀ ਬਚੀਆਂ ਹਨ ਤੇ ਨਾ ਹੀ ਬਚ ਸਕਣਗੀਆਂ। ਜੋ ਕੌਮਾਂ ਨੇਕੀ, ਨੇਕ ਕਦਰਾਂ ਕੀਮਤਾਂ ਤੇ ਇਖ਼ਲਾਕ ਦਾ ਰਾਹ ਹੀ ਨਹੀਂ ਜਾਣਦੀਆਂ; ਉਹ ਆਪਣੇ ਵਿਰਸੇ ਦੀਆਂ ਅਲੰਬਰਦਾਰ ਨਹੀਂ ਰਹਿੰਦੀਆਂ। ਉਨ੍ਹਾਂ ਕੌਮਾਂ 'ਤੇ ਬਦੀ ਅਤੇ ਬਦਜ਼ਨਾਂ ਨੇ ਤਾਂ ਗਲਬਾ ਪਾਉਣਾ ਹੀ ਹੈ।

ਸੋ ਇਸ ਸੰਭਾਵਿਤ ਹੋਣੀ ਦੀ ਮਾਰ ਤੋਂ ਬਚਣ ਲਈ ਕਿਸੇ ਵੀ ਕੌਮ ਨੂੰ ਜ਼ਿੰਦਗੀ ਦੇ ਨੇਕ ਰਾਹਾਂ ਦਾ ਪਾਂਧੀ ਬਣਨ ਦਾ ਸੰਕਲਪ ਲੈਣਾ ਜ਼ਰੂਰੀ ਹੈ। ਇਸ ਲਈ ਆਪਣੇ

ਸ਼ਹੀਦਾਂ ਤੇ ਉਨ੍ਹਾਂ ਦੇ ਕਾਰਨਾਮਿਆਂ ਦੀ ਨਿਸ਼ਾਨਦੇਹੀ ਕਰਦੇ ਹੋਏ ਆਪਣੀ ਮਰਿਆਦਾ ਭਰਪੂਰ ਅਮੀਰ ਵਿਰਾਸਤ ਦਾ ਹੱਦ ਬੰਨਾ ਫਿਰ ਤੋਂ ਜਾਨਣਾ ਲਾਜ਼ਮੀ ਹੈ ਕਿਉਂਕਿ ਚਲਦੇ ਚਲਦੇ ਅਜੋਕਾ ਸਮਾਜ ਕ੍ਰਿਤਗਤਾ ਦੇ ਰਾਹ ਤੋਂ ਭਟਕ ਕੇ ਕ੍ਰਿਤਘਣਤਾ ਦੇ ਕੁਰਾਹੇ ਪੈ ਗਿਆ ਹੈ। ਅਹਿਸਾਨਮੰਦੀ ਤੋਂ ਅਹਿਸਾਨਫ਼ਰਾਮੋਸ਼ੀ ਤੱਕ ਦੀ ਗਿਰਾਵਟ ਦੇ ਤਹਿਤ ਸਾਨੂੰ ਨਾਂ ਤਾਂ ਵੱਡਿਆਂ ਦੀ ਪਛਾਣ ਰਹੀ ਹੈ, ਨਾ ਚੰਗੀਆਂ ਕਦਰਾਂ ਦੀ ਤਮੀਜ਼ ਰਹਿ ਗਈ ਹੈ। ਅਸੀਂ ਆਪਣੀ ਕਮਜ਼ੋਰੀਆਂ ਤੇ ਛੋਟੇਪਣ ਨੂੰ ਲੁਕਾਉਣ ਲਈ ਵਡਿਕਿਆਂ ਤੇ ਉਨ੍ਹਾਂ ਦੀ ਵਡਿਆਈ ਨੂੰ ਬੇਲੋੜੀ ਜਿਹੀ ਮਰਿਆਦਾ ਕਹਿਕੇ ਨੇਕੀ ਤੇ ਨੇਕ ਰਾਹਾਂ ਨੂੰ ਤਿਲਾਂਜਲੀ ਦੇਣਾ ਆਪਣਾ ਮੰਤਵ ਜਿਹਾ ਬਣਾ ਲਿਆ ਹੈ।

ਕੌਮ ਦੇ ਸ਼ਹੀਦਾਂ ਨੂੰ ਯਾਦ ਕਰਦੇ ਸਮੇਂ ਅਸੀਂ ਅਕਸਰ ਇਹ ਵੀ ਕਹਿੰਦੇ ਹਾਂ ਕਿ 'ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ ਵਤਨ ਪਰ ਮਰਨੇ ਵਾਲੋਂ ਕਾ ਯੇਹੀ ਬਾਕੀ ਨਿਸ਼ਾਂ ਹੋਗਾ।' ਪਰ ਸਾਡੀ ਕਹਿਣੀ ਤੇ ਕਰਨੀ ਵਿਚ ਸੁਕਰਾਤ ਦੀ ਵਿਦਵਤਾ ਤੇ ਸਾਡੀ ਅਗਿਆਨਤਾ ਜਿੰਨਾ ਅੰਤਰ ਆ ਚੁੱਕਾ ਹੈ। ਅਸੀਂ ਆਪਣੇ ਸ਼ਹੀਦਾਂ ਤੇ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦੇ ਵਕਤ ਦਿਲੀ ਸੰਵੇਦਨਾ ਤੇ ਕ੍ਰਿਤਗਤਾ ਦੇ ਸਦਗੁਣਾਂ ਤੋਂ ਰਹਿਤ ਜਿਹੇ ਹੁੰਦੇ ਹਾਂ। ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਜਦੋਂ ਅਸੀਂ ਆਪਣੇ ਦੇਸ਼ ਤੇ ਧਰਮ ਦੀ ਖਾਤਰ ਨਿਛਾਵਰ ਹੋਏ ਕੁਰਬਾਨੀ ਦੇ ਪੁੰਜਾਂ ਤੇ ਸੰਘਰਸ਼ੀ ਯੋਧਿਆਂ ਨੂੰ ਯਾਦ ਕਰੀਏ ਤਾਂ ਦਿਲ ਦੀਆਂ ਡੂੰਘਾਈਆਂ ਤੋਂ ਆਪਣੇ ਮਨਾਂ ਨੂੰ ਪਹਿਲਾਂ ਇਹ ਕਹੀਏ-

ਮੁਤਰਿਬ ਸੇ ਕਹਿ ਦੋ ਆਜ ਕਿ ਇਸ ਅੰਦਾਜ਼ ਸੇ ਗਾਏ<br>
ਦਿਲ ਕੋ ਲਗੇ ਠੇਸ ਸੀ, ਹਰ ਆਂਖ ਮੇਂ ਪਾਨੀ ਭਰ ਆਏ।

ਪਰ ਮੱਛੀ ਦੇ ਪੱਥਰ ਚੱਟ ਕੇ ਮੁੜਨ ਵਾਂਗ ਹੁਣ ਸਾਨੂੰ ਵੀ ਰਸਾਤਲ਼ ਵੱਲ ਵਧ ਰਹੇ ਸਮਾਜ ਦਾ ਮੁਹਾਣ ਮੋੜਨਾ ਪੈਣਾ ਹੈ। ਇਸ ਪ੍ਰਥਾਇ ਸਾਨੂੰ ਆਪਣੇ ਆਪ ਨੂੰ ਸ਼ਹੀਦਾਂ ਲਈ ਸਮਰਪਿਤ ਕਰਦੇ ਹੋਏ, ਮਾਨਵਤਾ ਤੇ ਉਨ੍ਹਾਂ ਸ਼ਹੀਦਾਂ ਦੀ ਫੁਲਵਾੜੀ ਦੀ ਟਹਿਕ-ਮਹਿਕ ਨੂੰ ਆਪਣੇ ਮਲ-ਆਚਰਣ ਵਿਚ ਵਸਾਉਣਾ ਪੈਣਾ ਹੈ। ਇਹ ਜਿੱਥੇ ਸਾਡੀ ਸ਼ਹੀਦਾਂ ਪ੍ਰਤੀ ਉਨ੍ਹਾਂ ਸ਼ਹੀਦਾਂ ਨੂੰ ਮੰਨਜ਼ੂਰ-ਸੁਦਾ ਸ਼ਰਧਾਂਜਲੀ ਹੋਵੇਗੀ। ਉਥੇ ਇਹ ਸਾਡੀਆਂ ਅਜੋਕੀਆਂ ਨਿਭ ਰਹੀਆਂ ਦੋ-ਤਿੰਨ ਪੀੜ੍ਹੀਆਂ ਵਲੋਂ ਇਤਿਹਾਸਕ ਨਿਰੰਤਰਤਾ ਨੂੰ ਚੰਗੀ ਸੇਧ ਦੇਣ ਹਿੱਤ, ਇਹ ਲੋੜੀਂਦੇ ਉਪਰਾਲੇ ਵਜੋਂ ਸਾਨੂੰ ਪ੍ਰਾਪਤ ਛੋਟੀ ਜਿਹੀ ਆਰਜ਼ਾ ਵਿਚ ਸਾਡਾ ਆਉਣ ਵਾਲੀਆਂ ਪੀੜ੍ਹੀਆਂ ਲਈ ਵੱਡਮੁੱਲਾ ਯੋਗਦਾਨ ਹੋਵੇਗਾ। ਇਸ ਸੰਦਰਭ ਵਿਚ ਸਾਨੂੰ ਸ਼ਹੀਦਾਂ ਦੇ ਬਚਨ ਸਾਡੇ ਹਮੇਸ਼ਾਂ ਦਿਲਾਂ-ਦਿਮਾਗਾਂ 'ਤੇ ਉਕਰੇ ਰਹਿਣੇ ਚਾਹੀਦੇ ਹਨ ਕਿ ਸਾਡੇ ਕੌਮੀ ਸ਼ਹੀਦ ਸ੍ਰ. ਭਗਤ

ਸਿੰਘ ਵਰਗੇ ਸਾਨੂੰ ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਸਾਨੂੰ ਆਪਣੀਆਂ ਅਖੀਰਲੀਆਂ ਸੈਂਟਰਲ ਜੇਲ੍ਹ ਲਾਹੌਰ ਤੋਂ ਲਿਖੀਆਂ ਚਿੱਠੀਆਂ ਰਾਹੀਂ ਇਉਂ ਕਹਿ ਗਏ :

ਉਸੇ ਫ਼ਿਕਰ ਹੈ ਹਰਦਮ ਨਯਾ ਤਰਜ਼ੇ ਜਫਾ ਕਿਆ ਹੈ,
ਹਮੇਂ ਯਹ ਸ਼ੌਕ ਹੈ ਦੇਖੋ ਸਿਤਮ ਕੀ ਇੰਤਹਾ ਕਯਾ ਹੈ।

-0-

ਦਹਰ ਸੇ ਕਿਉਂ ਖ਼ਫ਼ਾ ਰਹੇਂ, ਚਰਖ ਕਾ ਕਿਉਂ ਗਿਲਾ ਕਰੇਂ।
ਸਾਰਾ ਜਹਾਂ ਅਦੂ ਸਹੀ, ਆਓ ਮੁਕਾਬਲਾ ਕਰੇਂ।

-0-

ਕੋਈ ਦਮ ਕਾ ਮਹਿਮਾਂ ਹੂੰ, ਐ ਅਹਲੇ ਮਹਿਫਲ
ਚਰਾਗ਼ੇ ਸਹਰ ਹੂੰ, ਬੁਝਾ ਚਾਹਤਾ ਨੂੰ। ...(ਦਾਤਾ ਦਿਆਲ)

-0-

ਮੇਰੀ ਹਵਾ ਮੇਂ ਰਹੇਗੀ ਖਿਆਲ ਕੀ ਬਿਜਲੀ,
ਯਹ ਮੁਸ਼ਤੇ-ਏ-ਖਾਕ ਹੈ ਫਾਨੀ, ਰਹੇ ਨਾ ਰਹੇ।

-0-

ਖ਼ੁਸ਼ ਰਹੋ ਅਹਲੇ ਵਤਨ, ਹਮ ਤੋ ਸਫ਼ਰ ਕਰਤੇ ਹੈਂ।

ਸ਼ਾਲਾ! ਕੌਮ ਦੇ ਵਕਾਰ ਦਾ ਰੱਬ ਨਿਗਾਹਬਾਨ ਹੋਵੇ। ਸਾਡੀ ਆਪਣੀ ਆਚਰਣ ਤੇ ਅਮਲ ਭਰਪੂਰ ਇਹ ਅਰਦਾਸ ਹੋਵੇ :-ਐ ਮਾਲਿਕ ਤੇਰੇ ਬੰਦੇ ਹਮ ਐਸੇ ਹੋ ਹਮਾਰੇ ਕਰਮ ਨੇਕੀ ਪਰ ਹਮ ਚਲੇ ਬਦੀ ਸੇ ਹਮ ਟਲੇਂ ਤਾਂ ਕਿ ਹੰਸਤੇ ਹੂਏ ਨਿਕਲੇ ਦਮ।

ਇਸ ਲਈ ਹਰ ਸਾਲ ਦੇ ਸ਼ੁਭ ਆਰੰਭ ਤੋਂ ਪਹਿਲਾਂ 7 ਦਸੰਬਰ ਨੂੰ ਦੇਸ਼ ਭਰ ਵਿਚ ਮਨਾਏ ਜਾਂਦੇ, ਸ਼ਹੀਦਾਂ ਨੂੰ ਸਮਰਪਿਤ ਫਲੈਗ-ਡੇ ਦੇ ਮੌਕੇ ਤੇ ਸੂਰਬੀਰ ਸੈਨਿਕਾਂ ਦੀ ਸੇਵਾ-ਘਾਲਣਾ ਅਤੇ ਕੁਰਬਾਨੀਆਂ ਦਾ ਕੌਮ ਵਲੋਂ ਰਿਣ ਚੁਕਾਉਣ ਲਈ; ਅਸੀਂ ਕੌਮੀ ਫਰਜ਼ ਮਾਤਰ ਲੋਕ ਲਹਿਰ ਵਰਗੇ ਉਪਰਾਲੇ ਵਜੋਂ ਆਪਣੇ ਨਗਰਾਂ ਦੇ ਤੇ ਕਸਬਿਆਂ ਦੇ ਸ਼ਹੀਦਾਂ ਦੀ ਜਾਣਕਾਰੀ ਆਪਸ ਵਿਚ ਸਾਂਝੀ ਕਰੀਏ। ਉਨ੍ਹਾਂ ਦੇ ਕਾਰਨਾਮਿਆਂ ਨੂੰ ਖਿਰਾਜੇ-ਅਕੀਦਤ ਪੇਸ਼ ਕਰਨ ਲਈ ਤੇ ਉਨ੍ਹਾਂ ਦੀ ਯਾਦ ਨੂੰ ਸਜੀਵ ਕਰਨ ਲਈ ਸ਼ਹੀਦਾਂ ਤੇ ਸੈਨਿਕਾਂ ਦੇ ਲਈ ਸ਼ੁਕਰਾਨੇ ਵਜੋਂ ਆਪਣੇ ਘਰਾਂ ਤੇ ਨਗਰਾਂ ਨੂੰ ਚਿਰਾਗਾਂ ਕਰੀਏ। ਇਸ ਦਿਨ ਸ਼ਹੀਦਾਂ ਨੂੰ ਪ੍ਰਣਾਮ ਵਜੋਂ ਉਨ੍ਹਾਂ ਦੇ ਸ਼ਹੀਦੀ ਜਾਮ ਦਾ ਸੂਰ ਸ਼ਹੀਦਾਂ ਦੇ ਨਾਮ ਕਰੀਏ। ਸ਼ਹੀਦਾਂ ਦੇ ਦਰਸਾਏ ਨੇਕ ਰਾਹ ਤੇ ਚਲਦੇ ਹੋਏ; ਉਨ੍ਹਾਂ ਦੇ ਸੁਫਨਿਆਂ ਦੇ ਸਮਾਜ ਦੀ ਤਾਮੀਰ ਤੇ ਸਮਾਜ ਸੇਵਾ ਹਿਤ ਆਪਣੇ ਆਪ ਨੂੰ ਅਰਪਿਤ ਕਰੀਏ।

ਇਸ ਤਰ੍ਹਾਂ ਦੀ ਜੀਵਨ ਜਾਂਚ ਦੇ ਅਸੀਂ ਜਗਿਆਸੂ ਹੋਈਏ। ਸਾਡੀ ਮਨਸ਼ਾ ਇਹ

ਨਾ ਹੋਵੇ ਕਿ ਸਾਡਾ ਦੁਨੀਆਂ ਤੇ ਬਸੇਰਾ ਉਥੇ ਹੋਵੇ ਜਿਥੇ ਸੂਰਜ ਨਾ ਛਿਪਦਾ ਹੋਵੇ। ਸਗੋਂ ਅਕਾਲ ਪੁਰਖ ਦੇ ਦਰ 'ਤੇ ਸਾਡੀ ਜੋਦੜੀ ਇਹ ਹੋਵੇ ਕਿ ਜਿਥੇ ਸਾਡਾ ਬਸੇਰਾ ਹੋਵੇ, ਉਥੇ ਰੋਸ਼ਨੀ ਸਵੇਰਾ ਹੋਵੇ। ਇਸ ਸਮਾਜਿਕ ਉਜਾਲੇ ਵਿਚ ਕਿਸੇ ਨਿਮਾਣੇ-ਨਿਤਾਣੇ ਦੀ ਮੁਸਕਰਾਹਟ ਦਾ ਅਸੀਂ ਸਬੱਬ ਬਣੀਏ ਤੇ ਆਪਣੇ ਹਮਸਫ਼ਰ ਸਮਾਜ ਦੀਆਂ ਖੁਸ਼ੀਆਂ ਤੇ ਖੇੜਿਆਂ ਤੋਂ ਆਪਣੇ ਆਪ ਨੂੰ ਨਿਸਾਰ ਕਰਦੇ ਹੋਏ; ਪੂਰਨ ਆਤਮ ਵਿਸ਼ਵਾਸ ਤੇ ਫ਼ਖਰ ਨਾਲ ਕਹਿ ਸਕੀਏ ਕਿ ਜੀਣਾ ਤਾਂ ਪੁਰ ਸੁਆਰਥ ਦਾ ਜੀਊਣਾ ਹੁੰਦਾ ਹੈ ਅਤੇ ਸਾਡੀ ਸਮੁੱਚੀ ਕੌਮ ਨੇ ਜ਼ਿੰਦਗੀਨਾਮੇ ਤੋਂ ਬੰਦਗੀਨਾਮੇ ਤੱਕ ਦਾ ਇਖ਼ਲਾਕੀ ਸਫ਼ਰ ਤਹਿ ਕਰ ਲਿਆ ਹੈ। ਇਸ ਤਰ੍ਹਾਂ ਮਨੁੱਖ ਜਨਮ ਦੀਆਂ ਮਿਥੀਆਂ ਨੇਕ ਰਹਾਂ ਤੇ ਹੱਦਾਂ ਦੇ ਅੰਦਰੂਨ ਚੱਲਦੇ ਹੋਏ, ਅਸੀਂ ਆਦਮ ਦੀ ਜਿਨਸ, ਜ਼ਿੰਦਗੀਨਾਮੇ ਤੋਂ ਅੱਗੇ ਰੱਬੀ ਡਗਰ 'ਤੇ ਵਧਦੇ ਹੋਏ; ਆਦਮੀ ਤੋਂ ਇਲਾਹੀ ਬੰਦਗੀਨਾਮੇ ਦੇ ਧਾਰਨੀ ਬੰਦੇ ਬਣ ਸਕੀਏ।

ਹਾਸ਼ਮ ਨੇ ਬਹੁਤ ਦੇਰ ਪਹਿਲਾਂ ਸਾਨੂੰ ਇਹ ਸੋਝੀ ਦਿੱਤੀ ਸੀ ਕਿ ਕਿੱਸਾ ਆਖਣਾ ਆਸ਼ਕਾਂ-ਸਾਦਕਾਂ ਦਾ, ਇਹ ਵੀ ਧੁਰੋਂ ਹੈ ਬੰਦਗੀ ਨਾਲ ਆਈ। ਪਰ ਅੱਜ ਅਸੀਂ ਉਸ ਪੰਜਾਬੀਅਤ ਦੇ ਮਹਾਨ ਆਸ਼ਿਕ ਦੀ ਗੱਲ ਭੁੱਲ ਬੈਠੇ ਹਾਂ।

ਗੁਰੂ ਸਵਾਰੇ ਰਾਜਸੀ ਸ਼ਾਸਕਾਂ ਤੇ ਪ੍ਰਸਾਸ਼ਕਾਂ 'ਤੇ ਵੀ ਇੱਕ ਰੱਬੀ ਫ਼ਰਜ਼ ਆਇਦ ਹੁੰਦਾ ਹੈ। ਕਿਉਂਕਿ ਉਨ੍ਹਾਂ 'ਤੇ ਇਲਾਹੀ ਕ੍ਰਿਪਾ ਹੁੰਦੀ ਹੈ ਕਿ ਉਨ੍ਹਾਂ ਨੂੰ ਮੋਹਲਤ ਤੇ ਸਮਰੱਥਾ ਮਿਲੀ ਹੁੰਦੀ ਹੈ ਤੇ ਉਹ ਕੁਝ ਚੰਗਾ ਕਰਨ ਦੇ ਯੋਗ ਹੁੰਦੇ ਹਨ। ਇਸ ਲਈ ਇਹ ਕੁਝ ਚੰਗਾ ਕਰ ਗੁਜ਼ਰਨ ਅਤੇ ਸਮਾਜ ਸੇਵਾ ਦੀ ਮਰਿਆਦਾ ਨਿਭਾਉਂਦੇ ਹੋਏ, ਉਹ ਨੇਕ ਮਰਹੱਲੇ ਸਿਰਜਣ ਦੀਆਂ ਚੰਗੀਆਂ ਪ੍ਰਿਤਾਂ ਪਾਉਣ। ਇਸ ਵਾਸਤੇ ਹੋਰ ਸਭ ਤੋਂ ਪਹਿਲਾਂ ਰਾਜਸੀ ਨੇਤਾ ਅਤੇ ਪ੍ਰਸਾਸ਼ਕੀ ਪ੍ਰਬੰਧਕ ਸ਼ਹੀਦਾਂ ਨੂੰ ਪਹਿਲੇ ਸਲਾਮ ਵਜੋਂ ਸਵਤੰਤਰਤਾ ਸੈਨਾਨੀਆਂ ਅਤੇ ਦੇਸ਼ ਦੇ ਪਰਹਿਰੀ ਸੈਨਿਕਾਂ ਨੂੰ ਦਿਲੀ ਸ਼ਰਧਾ ਅਤੇ ਸਨਮਾਨ ਸਹਿਤ ਨੱਤ-ਮਸਤਕ ਹੋਣ।

ਅਸੀਂ ਅਹਿਦ ਕਰੀਏ ਕਿ ਹਰ ਸੂਰਤ ਸ਼ਹੀਦਾਂ, ਸਵਤੰਤਰਤਾ ਸੰਗਰਾਮੀਆਂ ਤੇ ਸੈਨਿਕਾਂ ਦੀ ਖ਼ੂਨ ਪਸੀਨੇ ਨਾਲ ਕਮਾਈ ਹੋਈ ਕੌਮੀ ਅਣਖ ਤੇ ਅਜ਼ਾਦੀ ਨੂੰ ਅਸੀਂ ਬਰਕਰਾਰ ਰੱਖਾਂਗੇ। ਇਸ ਤੋਂ ਵੱਧ ਉਨ੍ਹਾਂ ਕੌਮੀ ਜਾਗਰਤੀ ਨਾਲ ਸਰਸ਼ਾਰ ਸ਼ਹੀਦ ਪ੍ਰਵਾਨਿਆਂ ਨੂੰ ਹੋਰ ਕੋਈ ਸਕੂਨ ਤੇ ਸ਼ਾਂਤੀ ਦੀ ਨਾਂ ਲੋੜ ਹੈ ਤੇ ਨਾਂ ਹੀ ਅਸੀਂ ਇਸ ਤੋਂ ਵੱਧ ਤੇ ਵਧੀਆ ਕੋਈ ਹੋਰ ਸ਼ਰਧਾਂਜਲੀ, ਉਨ੍ਹਾਂ ਨੂੰ ਦੇ ਸਕਦੇ ਹਾਂ। ਇਨ੍ਹਾਂ ਸੈਨਿਕਾਂ-ਸੈਨਾਨੀਆਂ ਨੂੰ ਰੁਤਬੇਦਾਰਾਂ ਅਤੇ ਅਹੁਦੇਦਾਰਾਂ ਦੀਆਂ ਚੌਖਟਾਂ ਤੇ ਗ਼ੈਰ-ਜ਼ਰੂਰੀ ਮੁਥਾਜੀ ਦੀ ਮੁਸ਼ਕਤ ਵਿਚੋਂ ਕੱਢਣ ਲਈ ਅਸੀਂ ਸਮਾਜ ਸੇਵਾ ਦੀ ਮਿਲੀ ਮੋਹਲਤ ਤੇ ਸਮਰੱਥਾ ਦੇ ਮਾਲਕ ਹੁਕਮਰਾਨ; ਸੇਵਾਦਾਰਾਂ ਦਾ ਰੂਪ ਹੋ ਕੇ ਸੂਰਬੀਰਾਂ ਦੀ ਸੇਵਾ

ਘਾਲਣਾ ਦੀ ਮਾਨਤਾ ਵਜੋਂ ਉਨ੍ਹਾਂ ਦੀ ਖ਼ੈਰ ਮਿਹਰ ਦਾ ਧਿਆਨ ਰਖੀਏ। ਤਨੋਂ-ਮਨੋਂ ਅਸੀਂ ਇਹ ਤਸਲੀਮ ਕਰੀਏ ਕਿ ਸਾਡੀ ਜੋ ਕਾਇਨਾਤ ਵਿਚ ਮੌਜੂਦਾ ਹੋਂਦ ਹੈ ਅਤੇ ਦੁਨੀਆਂ ਵਿਚ ਜੋ ਅੱਜ ਸਾਡਾ ਅਸਤਿਤਵ ਹੈ; ਇਹ ਇਨ੍ਹਾਂ ਸੈਨਾਨੀਆਂ ਦੇ ਤਪ-ਤਿਆਗ ਤੇ ਲਾਸਾਨੀ ਕੁਰਬਾਨੀਆਂ ਦੀ ਬਦੌਲਤ ਹੀ ਹੈ। ਅੱਜ ਜੇ ਅਸੀਂ ਆਜ਼ਾਦੀ ਦੀ ਫਿਜ਼ਾ ਵਿਚ ਆਪਣੇ ਮੁਲਕ ਦੇ ਖ਼ੁਦਮੁਖ਼ਤਾਰ ਮਾਲਕ ਹੋਣ ਦਾ ਮਾਣ ਕਰਦੇ ਹਾਂ ਤਾਂ ਇਹ ਉਨ੍ਹਾਂ ਮਰਜੀਵੜਿਆਂ ਦੇ ਸਾਡੇ 'ਤੇ ਅਹਿਸਾਨ ਸਦਕਾ ਹੀ ਹੈ। ਇਸ ਲਈ ਸ਼ਹੀਦਾਂ ਦਾ ਇਹ ਅਹਿਸਾਨ ਸਾਡੇ 'ਤੇ ਇੱਕ ਕੌਮੀ ਕਰਜ਼ ਹੈ।

ਉਨ੍ਹਾਂ ਦੇ ਕੌਮ 'ਤੇ ਕਰਜ਼ ਦੀ ਅਦਾਇਗੀ ਹਿੱਤ, ਅਸੀਂ ਫਰਜ਼ ਮਾਤਰ ਉਨ੍ਹਾਂ ਦੀ ਤਿਲ-ਫੁੱਲ ਸੇਵਾ ਕਰਨ ਦਾ ਉਪਰਾਲਾ ਕਰੀਏ ਕਿਉਂਕਿ ਉਨ੍ਹਾਂ ਨੇ ਆਪਣਾ ਵਰਤਮਾਨ ਸਾਡੇ ਚੰਗੇ ਭਵਿੱਖ ਲਈ ਕੁਰਬਾਨ ਕੀਤਾ ਹੈ। ਬੇਸ਼ੱਕ ਸ਼ਹੀਦਾਂ ਨੇ ਸਾਥੋਂ ਕਦੇ ਵੀ ਕੁਝ ਨਹੀਂ ਮੰਗਿਆ ਸੀ। ਸਗੋਂ ਉਨ੍ਹਾਂ ਨੇ ਸਾਨੂੰ ਜ਼ਿੰਦਗੀ ਵਿਚ ਅਤੇ ਆਖਰੀਸਫ਼ਰ ਸਮੇਂ ਵੀ ਕੁਝ ਨਾ ਕੁਝ ਦਿੱਤਾ ਹੀ ਹੈ। ਫਾਂਸੀ ਦੇ ਤਖਤੇ 'ਤੇ ਖਲੋ ਕੇ ਵੀ ਉਨ੍ਹਾਂ ਨੇ ਸਾਨੂੰ 'ਖੁਸ਼ ਰਹੋ ਅਹਿਲੇ ਵਤਨ' ਦਾ ਜਦੋਂ ਅਸ਼ੀਰਵਾਦ ਦਿੱਤਾ, ਉਦੋਂ ਵੀ ਉਨ੍ਹਾਂ ਨੇ ਸਾਡੇ ਵਿਚ ਦੇਸ਼ ਭਗਤੀ ਦਾ ਜਜ਼ਬਾ ਜਗਾਉਣ ਲਈ ਹੀ ਮਹਾਨ ਸ਼ਾਇਰ 'ਅਸਗਰ' ਦੇ ਸ਼ਬਦਾਂ ਵਿਚ ਇਹ ਕਿਹਾ ਸੀ ਕਿ **'ਕੁਛ ਆਰਜ਼ੂ ਨਹੀਂ, ਹੈ ਆਰਜ਼ੂ ਤੋ ਯੇਹ। ਕੋਈ ਰਖ ਦੇ ਜ਼ਰਾ ਸੀ ਖ਼ਾਕੇ-ਵਤਨ ਕਫ਼ਨ ਮੇਂ"।**

ਇਸ ਲਈ ਉਨ੍ਹਾਂ ਦੇ ਕਾਰਨਾਮਿਆਂ ਨੂੰ ਅਸੀਂ ਸਾਰੀ ਜ਼ਿੰਦਗੀ ਆਪਣੇ ਮਨਾਂ ਵਿਚ ਵਸਾ ਕੇ, ਉਨ੍ਹਾਂ ਵੱਲੋਂ ਆਪਣੇ ਦੇਸ਼ ਤੇ ਸਾਡੀਆਂ ਪੀੜ੍ਹੀਆਂ ਲਈ ਚਿਤਵੇ ਸੁਹਣੇ ਤੇ ਸੁਨਹਿਰੇ ਭਵਿੱਖ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਯਤਨਸ਼ੀਲ ਹੋਈਏ। ਅੱਜ ਦੇ ਦੌਰ ਵਿਚ ਝੁਲ ਰਹੇ ਅਕ੍ਰਿਤਘਣਤਾ ਤੇ ਬੇਸਮਝੀ ਦੇ ਹਨੇਰ ਦੀ ਥਾਂ ਫਿਰ ਉਨ੍ਹਾਂ ਪ੍ਰਤੀ ਕ੍ਰਿਤਗਤਾ ਤੇ ਉਨ੍ਹਾਂ ਦੇ ਤੱਪ-ਤਿਆਗ ਤੋਂ ਕ੍ਰਿਤਾਰਥ ਹੋਣ ਦੇ ਨੇਕ-ਪਾਕ ਜਜ਼ਬਿਆਂ ਦੇ ਆਲਮ ਨੂੰ ਬਹਾਲ ਕਰੀਏ।

ਅੱਜ ਤਾਂ ਸਿਤਮ ਇਹ ਹੈ ਕਿ ਨਾਂ ਅਹਿਲੀਅਤ ਤੇ ਬੇਸਮਝੀ ਦੇ ਨਸ਼ੇ ਵਿਚ ਅਸੀਂ ਇੰਨੇ ਗਲਤਾਨ ਹੋ ਗਏ ਹਾਂ ਕਿ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਨੂੰ ਅਸੀਂ ਅੱਖੋਂ ਪਰੋਖੇ ਕਰ ਦਿੱਤਾ ਹੈ ਤੇ ਖਾਮ-ਖਿਆਲੀ ਵਿਚ ਅਸੀਂ ਸਮਝ ਰਹੇ ਹਾਂ ਕਿ ਅਸੀਂ ਅੱਜ ਜੋ ਖੱਬੀਖਾਨ ਹਾਂ; ਇਹ ਸਭ ਕੁਝ ਆਪਣੀ ਕਾਬਲੀਅਤ ਤੇ ਕਿਸਮਤ ਸਦਕਾ ਹੀ ਹਾਂ। ਇਸ ਤਰ੍ਹਾਂ ਨਿਜੀ ਪੱਧਰ ਤੋਂ ਲੈ ਕੇ ਕੌਮੀ ਪੱਧਰ ਤੱਕ ਕ੍ਰਿਤਗਤਾ ਤੋਂ ਕ੍ਰਿਤਘਣਤਾ ਤੱਕ ਦਾਸਫ਼ਰ ਤਕਰੀਬਨ ਤਕਰੀਬਨ ਅਸੀਂ ਤਹਿ ਕਰੀਂ ਬੈਠੇ ਹਾਂ। ਇਸ ਆਤਮਘਾਤੀ ਪ੍ਰਵਿਰਤੀ ਤੇ ਇਸ ਤੋਂ ਪੈਦਾ ਹੋਣ ਵਾਲੇ ਵਿਨਾਸ਼ਕਾਰੀ ਦਾਵਾਨਲ ਦੇ

ਪ੍ਰਚੰਡ ਪ੍ਰਕੋਪ ਤੋਂ ਬਚਣ ਲਈ ਫਿਰ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਤੋਂ ਹੀ ਤੱਪ-ਤਿਆਗ ਤੇ ਦੇਸ਼-ਧਰਮ ਦੇ ਲਈ ਪਿਆਰ ਦਾ ਸਬਕ ਸਿੱਖਣਾ ਹੋਵੇਗਾ।

ਇਸ ਲਈ ਸ਼ੁਰੂਆਤੀ ਉਪਰਾਲੇ ਵਜੋਂ ਸਮਾਜ ਦੇ ਜਾਗਰੂਕ ਇਤਿਹਾਸਕਾਰਾਂ, ਸਾਹਿਤਕਾਰਾਂ ਤੇ ਦਾਨੇ ਪੁਰਖਾਂ ਦਾ ਫਰਜ਼ ਬਣਦਾ ਹੈ ਕਿ ਉਹ ਸ਼ਹੀਦਾਂ ਦੀ ਮਨਸ਼ਾ-ਮੁਬਾਰਿਕ ਦੇ ਮੁਤਾਬਿਕ ਉਨ੍ਹਾਂ ਦੇ ਵਚਨਾਂ ਉਤੇਂ ਫੁੱਲ ਚੜ੍ਹਾਉਣ। ਸ਼ਹੀਦਾਂ ਦੀ ਸਾਥੋਂ ਜੇ ਕੋਈ ਮੰਗ ਸੀ ਤਾਂ ਉਹ ਇਹ ਸੀ ਕਿ -

ਜਬ ਲਿਖੋ ਤਾਰੀਖ ਗੁਲਸ਼ਨ ਕੀ ਯੇ ਲਿਖਨਾ ਮਤ ਭੂਲਨਾ<br>
ਕਿ ਹਮ ਨੇ ਭੀ ਲੁਟਾਯਾ ਹੈ ਆਸ਼ਿਆਂ ਅਪਨਾ।

ਇਸ ਲਈ ਕੌਮ ਨੂੰ ਸਾਡੇ ਸਾਹਿਤ ਤੇ ਇਤਿਹਾਸ ਰਾਹੀਂ ਸਾਡੇ ਸ਼ਹੀਦਾਂ ਬਾਰੇ ਲੋੜੀਂਦੀ ਜਾਣਕਾਰੀ ਦੇਣੀ ਬਣਦੀ ਹੈ ਤਾਂ ਕਿ ਇਸ ਤਰ੍ਹਾਂ ਅਸੀਂ ਕੌਮੀ ਤੌਰ 'ਤੇ ਸ਼ਹੀਦਾਂ ਪ੍ਰਤੀ ਆਪਣੇ ਕਰਜ਼ ਤੇ ਫਰਜ਼ ਨੂੰ ਸਮਝ ਸਕੀਏ। ਫਿਰ ਇਹ ਜਾਣਕਾਰੀ ਆਪਣੀ ਉਮਰ ਦੇ ਹਾਸਿਲ ਵਜੋਂ ਉਨ੍ਹਾਂ ਸ਼ਹੀਦਾਂ ਦੇ ਪ੍ਰਤੀ ਕ੍ਰਿਤਗਤਾ ਤੇ ਸ਼ਰਧਾ-ਸਤਿਕਾਰ ਹਿੱਤ; ਆਪਣੀਆਂ ਪੀੜ੍ਹੀਆਂ ਨਾਲ ਆਪਸ ਵਿੱਚ ਸਾਂਝੀ ਕਰੀਏ। ਇਸ ਤੋਂ ਵੀ ਅੱਗੇ ਜੋ ਸਾਡੇ ਸਾਹਿਤਕਾਰਾਂ, ਇਤਿਹਾਸਕਾਰਾਂ ਤੇ ਕੌਮੀ ਆਗੂਆਂ ਦਾ ਜੋ ਬਹੁਤ ਹੀ ਅਹਿਮ ਫਰਜ਼ ਹੈ। ਉਹ ਇਹ ਹੈ ਕਿ ਅਸੀਂ ਆਪਣੇ ਕੌਮੀ ਸ਼ਹੀਦਾਂ ਨੂੰ ਦੁਨੀਆਂ ਦੇ ਸਾਹਿਤ ਤੇ ਇਤਿਹਾਸ ਵਿਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਦਿਵਾਈਏ। ਸ਼ਾਲਾ! ਰੱਬ ਖ਼ੈਰ ਕਰੇ।



